[ਸਰਦਾਰ ਗੁਰਦਰਸ਼ਨ ਸਿੰਘ]

1885 ਵਿਚ ਆਲ ਇੰਡੀਆ ਕਾਂਗਰਸ ਦਾ ਜਨਮ ਹੋਇਆ । ਇਸ ਪਾਰਟੀ ਵਿਚ ਦੇਸ਼ ਦੇ ਹਰ ਸੂਬੇ, ਹਰ ਮਜ਼ਹਬ ਨੇ ਹਿੱਸਾ ਲਿਆ, ਇਸ ਸੰਸਥਾ ਵਿਚ ਹਿੰਦੂ, ਮੁਸਲਮਾਨ, ਸਿਖ, ਜੈਨੀ, ਬੋਧੀ ਅਤੇ ਈਸਾਈਆਂ ਨੇ ਬੜ੍ਹ ਚੜ੍ਹ ਕੇ ਹਿੱਸਾ ਲਿਆ । 1890 ਵਿਚ ਇਸ ਸੰਸਥਾ ਦਾ ਸੈਸ਼ਨ ਹੋਇਆ, ਇਸ ਸੰਸਥਾ ਦੀ ਮੀਟਿੰਗ ਵਿਚ 702 ਡੈਲੀਗੇਟ ਆਏ ਸਨ ਜਿਨ੍ਹਾਂ ਵਿਚ 156 ਮੁਸਲਮਾਨ ਸਨ । ਇਸ ਤੋਂ ਪਤਾ ਲਗਦਾ ਹੈ ਕਿ ਹਿੰਦੁਸਤਾਨ ਵਿਚ ਆਪਸ ਵਿਚ ਕੋਈ ਫੁਟ ਨਹੀਂ ਸੀ । ਅੰਗ੍ਰੇਜ਼ ਸਰਕਾਰ ਨੇ ਰਾਜ ਕਰਨ ਲਈ 'ਡਿਵਾਈਡ ਐਂਡ ਰੂਲ' ਦੀ ਪਾਲੀਸੀ ਇਸਤੇਮਾਲ ਕੀਤੀ। ਅੰਗ੍ਰੇਜ਼ਾਂ ਨੇ ਦੋਨੋਂ ਮਜ਼ਹਬਾਂ ਵਿਚ ਮਤਭੇਦ ਪਾਉਣ ਦੀ ਕੋਸ਼ਿਸ਼ ਕੀਤੀ । ਸਪੀਕਰ ਸਾਹਿਬ, ਜਦੋਂ ਅੰਗ੍ਰੇਜ਼ੀ ਸਰਕਾਰ ਨੇ ਵੇਖਿਆ ਕਿ ਸਾਡੀ ਏਕਤਾ ਵਧਦੀ ਜਾਂਦੀ ਹੈ ਅਤੇ ਨੈਸ਼ਨਲ ਮੂਵਮੈਂਟ ਬੜੀ ਤੇਜ਼ ਰਫਤਾਰ ਨਾਲ ਚਲ ਰਹੀ ਹੈ ਤਾਂ ਉਸ ਨੇ 1905 ਵਿਚ ਬੰਗਾਲ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ । ਉਸ ਵਕਤ ਲਾਰਡ ਕਰਜ਼ਨ ਹਿੰਦੋਸਤਾਨ ਦੇ ਵਾਈਸਰਾਏ ਸਨ । ਇਸ ਤਰ੍ਹਾਂ ਨਾਲ ਉਨ੍ਹਾਂ ਨੇ ਮੁਸਲਮਾਨਾਂ ਦੇ ਅੰਦਰ ਮਜ਼ਹਬੀ ਜਜ਼ਬਾਤ ਪੈਦਾ ਕੀਤੇ । ਪਰ ਜਦੋਂ ਬੰਗਾਲ ਦੀ ਡਿਵੀਜਨ ਹੋਈ ਤਾਂ ਸਾਰੇ ਦੇਸ਼ ਵਿਚ ਇਸ ਦੀ ਵਿਰੋਧਤਾ ਹੋਈ । ਇਥੋਂ ਤਕ ਕਿ ਸਰਕਾਰ ਨੇ ਮਹਿਸੂਸ ਕੀਤਾ ਕਿ ਜਿਹੜਾ ਬੰਗਾਲ ਦੀ ਪਾਰਟੀਸ਼ਨ ਦਾ ਉਸ ਨੇ ਕਦਮ ਉਠਾਇਆ ਸੀ ਉਹ ਗ਼ਲਤ ਸੀ । ਚੁਨਾਂਚੇ 1911 ਵਿਚ ਸਰਕਾਰ ਨੇ ਉਸ ਡਿਵੀਯਨ ਨੂੰ ਵਾਪਸ ਲੈ ਲਿਆ । ਪਰ ਨਾਲ ਹੀ ਨਾਲ ਕੀ ਹੋਇਆ ? 1906 ਵਿਚ ਮੁਸਲਿਮ ਲੀਗ ਦੀ ਸਥਾਪਨਾ ਹੋਈ । ਮੈਂ ਇਹ ਗਲ ਇਸ ਲਈ ਦਸ ਰਿਹਾ ਹਾਂ ਕਿ ਹਾਊਸ ਨੂੰ ਪਤਾ ਲਗ ਜਾਏ ਕਿ ਕਿਸ ਤਰ੍ਹਾਂ ਨਾਲ ਅੰਗ੍ਰੇਜ਼ ਸਰਕਾਰ 'ਡਿਵਾਈਡ ਐਂਡ ਰੂਲ' ਦੀ ਪਾਲੀਸੀ ਤੇ ਅਮਲ ਕਰਦੀ ਰਹੀ ਹੈ । 1905 ਵਿਚ ਬੰਗਾਲ ਦੀ ਡਿਵੀਯਨ ਕੀਤੀ ਅਤੇ 1906 ਵਿਚ ਮੁਸਲਿਮ ਲੀਗ ਦੀ ਸਥਾਪਨਾ ਕਰਵਾਈ ਗਈ । ਅਜੇ ਮੁਸਲਿਮ ਲੀਗ ਨੂੰ ਬਣਿਆਂ ਹੋਇਆਂ ਤਿੰਨ ਸਾਲ ਹੀ ਹੋਏ ਸਨ ਕਿ 1909 ਵਿਚ ਅੰਗ੍ਰੇਜ਼ੀ ਸਰਕਾਰ ਨੇ ਇਹ ਗਲ ਮੰਨ ਲਈ ਕਿ ਮੁਸਲਮਾਨਾਂ ਲਈ ਇਕ ਅਡ ਇਲੈਕਟੋਰੇਟ ਹੋਣੀ ਚਾਹੀਦੀ ਹੈ । ਨਾਲ ਹੀ ਮੌਰਲੇ ਮਿੰਟੋ ਰਿਫਾਮ ਦੇ ਤਾਬੇ ਮੁਸਲਮਾਨਾਂ ਨੂੰ ਵੇਟੇਜ ਦੇਣੀ ਸਵੀਕਾਰ ਕਰ ਲਈ ।

ਮੈਂ ਇਹ ਸਾਰੀਆਂ ਗਲਾਂ ਇਸ ਲਈ ਦਸ ਰਿਹਾ ਹਾਂ ਕਿ ਪਤਾ ਲਗ ਜਾਵੇ ਕਿ ਪਾਕਿਸਤਾਨ ਨੇ ਜੋ ਐਗ੍ਰੈਸ਼ਨ ਸਾਡੇ ਤੇ ਕੀਤੀ ਹੈ ਉਸ ਦਾ ਬੀਜ ਬੜਾ ਡੀਪ ਰੂਟਿਡ ਹੈ। ਅੰਗ੍ਰੇਜ਼ੀ ਸਰਕਾਰ ਨੇ ਇਸ ਦੇਸ਼ ਦੀ ਪਾਰਟੀਸ਼ਨ 1947 ਵਿਚ ਕਰ ਦਿਤੀ । 1947 ਵਿਚ ਜਿਸ ਵੇਲੇ ਪਾਰਟੀਸ਼ਨ ਕੀਤੀ ਜਾ ਰਹੀ ਸੀ ਉਸ ਵੇਲੇ ਅਜੇ ਕਸ਼ਮੀਰ ਦਾ ਫੈਸਲਾ ਨਹੀਂ ਸੀ ਹੋਇਆ । ਪਾਰਟੀਸ਼ਨ ਦੇ ਐਕਟ ਦੇ ਮਾਤਹਿਤ ਪ੍ਰਿੰਸਲੀ ਸਟੇਟਸ ਨੂੰ ਇਹ ਅਖਤਿਆਰ ਸੀ ਕਿ ਉਹ ਆਪਣੀ ਮਰਜ਼ੀ ਨਾਲ ਚਾਹੁਣ ਤਾਂ ਪਾਕਿਸਤਾਨ ਨਾਲ ਰਲ ਜਾਣ ਭਾਵੇਂ ਹਿੰਦੁਸਤਾਨ ਨਾਲ ਮਿਲ ਜਾਣ । ਉਨ੍ਹਾਂ ਨੂੰ ਇਹ ਆਪਸ਼ਨ ਦਿਤੀ ਗਈ ਸੀ । ਲਾਰਡ ਮਾਊਂਟਬੈਟਨ ਗਵਰਨਰ ਜੈਨਰਲ ਜਿਹੜੇ ਕਿ ਅੰਗ੍ਰੇਜ਼ੀ ਸਰਕਾਰ ਦੇ ਲਾਸਟ ਵਾਈਸਰਾਏ ਸਨ 19 ਜੂਨ, 1947 ਨੂੰ ਕਸ਼ਮੀਰ ਗਏ । ਉਥੇ ਜਿਹੜੀ ਚੀਜ਼ ਰੀਕਾਰਡ ਹੋਈ ਉਹ ਮੈਂ ਪੜ੍ਹ ਕੇ ਸੁਣਾਉਂਦਾ ਹਾਂ—

> "Lord Mountbatten visited Kashmir on June 19, 1947 and remained there for four days. "When he got there", records Campbell—Johnson, "he found the Maharaja politically very elusive and the only conversations that took place were during their various car drives together. Mountbatten on these occasions urged him and his Prime Minister, Pandit Kak, not to make any declaration of independence, but to find out in one way or another the will of the people of Kashmir as soon as possible and to announce their intention by 14th of August, to send representatives accordingly to one Constituent Assembly or the other". "On every one of those four days", said Lord Mountbatten in a speech shortly after his return from his historic mission to India, "I persisted

with the same advice: "Ascertain the will of your people by any means and join whichever Dominion your people wish to join by August 14, this year." He did not do that, and what happened can be seen. Had he acceded to Pakistan before August 14........"

ਇਹ ਬੜੀ ਇੰਪਾਰਟੈਂਟ ਗਲ ਹੈ ਕਿਉਂ ਜੋ ਇਸ ਤੋਂ ਹਿੰਦੋਸਤਾਨ ਦੀ ਨੀਤੀ ਸਪਸ਼ਟ ਜ਼ਾਹਿਰ ਹੁੰਦੀ ਹੈ—

"Had he acceded to Pakistan before August, 14 the future government of India had allowed me to give His Highness an assurance that no objection whatever would be raiseu by them. Had His Highness acceded to India by August 14, Pakistan did not then exist, and therefore could not have interfered".

ਇਹ ਮੈਂ ਇਸ ਲਈ ਪੜ੍ਹ ਰਿਹਾ ਹਾਂ ਕਿਉਂਕਿ ਉਸ ਵਕਤ ਦੇ ਜਿਹੜੇ ਸਾਡੇ ਪ੍ਰਾਈਮ ਮਿਨਿਸਟਰ ਪੰਡਤ ਨਹਿਰੂ ਸਨ ਉਨ੍ਹਾਂ ਦੇ ਦਿਲ ਵਿਚ ਇਹ ਗਲ ਸਪਸ਼ਟ ਸੀ ਕਿ ਜੇ ਕਰ ਕਸ਼ਮੀਰ ਦੇ ਮਹਾਰਾਜਾ ਪਾਕਿਸਤਾਨ ਨਾਲ ਮਿਲਣਾ ਚਾਹੁਣ ਤਾਂ ਉਨ੍ਹਾਂ ਨੂੰ ਪੂਰਾ ਅਖਤਿਆਰ ਸੀ । ਜੇ ਕਰ ਆਪ ਕਸ਼ਮੀਰ ਦਾ ਇਤਿਹਾਸ ਵੇਖੋਂ ਤਾਂ ਉਥੇ ਵੀ ਅੰਗ੍ਰੇਜ਼ਾਂ ਨੇ 'ਡਿਵਾਈਡ ਐਂਡ ਰੂਲ' ਦੀ ਪਾਲੀਸੀ ਤੇ ਅਮਲ ਕੀਤਾ ਅਤੇ ਮਹਾਰਾਜਾ ਹਰੀ ਸਿੰਘ ਨੂੰ ਤਖਤ ਤੇ ਬਿਠਾ ਦਿਤਾ । ਉਨ੍ਹਾਂ ਨੂੰ ਇਹ ਝਾਂਸਾ ਦਿਤਾ ਗਿਆ ਕਿ ਜਿਸ ਤਰ੍ਹਾਂ ਨਾਲ ਯੂਰਪ ਵਿਚ ਸਵਿਟਜ਼ਰਲੈਂਡ ਦੀ ਪੋਜ਼ੀਸ਼ਨ ਹੈ ਇਸੇ ਤਰ੍ਹਾਂ ਨਾਲ ਕਸ਼ਮੀਰ ਦੀ ਪੋਜ਼ੀਸ਼ਨ ਏਸ਼ੀਆ ਵਿਚ ਹੋਵੇਗੀ । ਅੰਗ੍ਰੇਜ਼ੀ ਸਰਕਾਰ ਦੀ ਇਹ ਨੀਤੀ ਸੀ ਕਿ ਕਸ਼ਮੀਰ ਨੂੰ ਬੇਸ ਬਣਾ ਕੇ ਰਖਿਆ ਜਾਵੇ ਅਤੇ ਰੂਸ ਜਾਂ ਦੂਸਰੇ ਮੁਲਕਾਂ ਦਾ ਸਾਹਮਣਾ ਕੀਤਾ ਜਾ ਸਕੇ । ਨਤੀਜਾ ਇਹ ਹੋਇਆ ਕਿ 1948 ਵਿਚ, ਜਦੋਂ ਹਿੰਦੋਸਤਾਨ ਨੂੰ ਆਜ਼ਾਦ ਹੋਇਆ ਅਜੇ ਥੋੜੀ ਦੇਰ ਹੋਈ ਸੀ, ਪਾਕਿਸਤਾਨ ਨੇ ਕਸ਼ਮੀਰ ਦੀ ਸਰਹਦ ਉਪਰ ਆਪਣੇ ਇਨਫਿਲਟਰੇਟਰਜ਼ ਭੇਜਣੇ ਸ਼ੁਰੂ ਕਰ ਦਿੱਤੇ ਅਤੇ ਕਸ਼ਮੀਰ ਉਪਰ ਹਮਲਾ ਕਰ ਦਿਤਾ । ਉਸ ਵੇਲੇ ਮਹਾਰਾਜਾ ਹਰੀ ਸਿੰਘ ਨੂੰ ਪਤਾ ਲਗਾ ਕਿ ਉਹ ਆਜ਼ਾਦ ਨਹੀਂ ਰਹਿ ਸਕਦਾ ਅਤੇ ਉਸ ਨੇ ਹਿੰਦੋਸਤਾਨ ਨੂੰ ਲਿਖਿਆ ਕਿ ਆਪਣੀਆਂ ਫੌਜਾਂ ਭੇਜੋ । ਉਸ ਵਕਤ ਬ੍ਰਿਟਿਸ਼ ਸਰਕਾਰ ਦੀ ਪੈਰਾਮਾਊਂਟਸੀ ਹਿੰਦੋਸਤਾਨ ਕੋਲ ਸੀ ਇਸ ਲਈ ਅੰਗ੍ਰੇਜ਼ੀ ਸਰਕਾਰ ਦੀ ਸਾਰੀ ਜ਼ਿੰਮੇਵਾਰੀ ਹਿੰਦੋਸਤਾਨ ਸਰਕਾਰ ਤੇ ਪੈ ਗਈ । ਇਹ ਗਲ ਯੂਨਾਈਟਿਡ ਨੇਸ਼ਨਜ਼ ਨੇ ਵੀ ਮੰਨੀ ਅਤੇ ਅੰਗ੍ਰੇਜ਼ੀ ਸਰਕਾਰ ਦੀ ਸੀਟ ਹਿੰਦੋਸਤਾਨ ਨੂੰ ਦਿਤੀ ਅਤੇ ਪਾਕਿਸਤਾਨ ਲਈ ਨਵੀਂ ਸੀਟ ਕ੍ਰੀਏਟ ਕੀਤੀ । ਉਸ ਵਕਤ ਦੇ ਪ੍ਰਾਈਮ ਮਿਨਿਸਟਰ ਸਾਹਿਬ ਨੇ ਇਹ ਗਲ ਕਹੀ ਕਿ ਜਦੋਂ ਤਕ ਕਸ਼ਮੀਰ ਦੀ ਇੰਟੈਗ੍ਰੇਸ਼ਨ ਨਹੀਂ ਹੋ ਜਾਂਦੀ, ਉਹ ਹਿੰਦੋਸਤਾਨ ਨਾਲ ਐਕਸੀਡ ਨਹੀਂ ਕਰਦਾ ਉਸ ਵਕਤ ਤਕ ਅਸੀਂ ਆਪਣੀਆਂ ਫੌਜਾਂ ਨਹੀਂ ਭੇਜ ਸਕਦੇ । ਚੁਨਾਂਚੇ ਅਕਤੂਬਰ, 1948 ਵਿਚ ਮਹਾਰਾਜਾ ਨੇ ਫਿਰ ਚਿੱਠੀ ਲਿਖੀ ਕਿ ਮੈਂ ਹਿੰਦੋਸਤਾਨ ਨਾਲ ਮਿਲਨਾ ਚਾਹੁੰਦਾ ਹਾਂ । ਉਸ ਵਕਤ ਹਿੰਦੋਸਤਾਨ ਦੀਆਂ ਫੌਜਾਂ ਪਹਿਲੀ ਵਾਰ ਕਸ਼ਮੀਰ ਵਿਚ ਗਈਆਂ ਸਨ । ਵੈਸਟਰਨ ਪਾਵਰਜ਼ ਨੇ ਇਹ ਮਹਿਸੂਸ ਕੀਤਾ ਕਿ ਅਸੀਂ ਕਸ਼ਮੀਰ ਨੂੰ ਇੰਡੀਪੈਂਡੈਂਟ ਨਹੀਂ ਬਣਾ ਸਕਦੇ, ਤਾਂ ਫਿਰ ਉਨ੍ਹਾਂ ਨੇ ਪਾਕਿਸਤਾਨ ਨੂੰ ਤਾਕਤਵਰ ਬਣਾਉਣਾ ਸ਼ੁਰੂ ਕਰ ਦਿਤਾ। ਇਹ ਗਲ ਮੈਂ ਸਪਸ਼ਟ ਤੌਰ ਤੇ ਕਹਿੰਦਾ ਹਾਂ ਕਿ ਪਾਕਿਸਤਾਨ ਹਿੰਦੋਸਤਾਨ ਨਾਲੋਂ ਕੰਮਜ਼ੋਰ ਹੈ । ਜਦੋਂ ਪਾਕਿਸਤਾਨ ਅਤੇ ਹਿੰਦੋਸਤਾਨ ਵਿਚ ਪਹਿਲੀ ਵਾਰ ਲੜਾਈ ਹੋਈ ਅਤੇ ਹਿੰਦੋਸਤਾਨ ਸਹੀ ਤੌਰ ਤੇ ਪਾਕਿਸਤਾਨ ਦੇ ਉਪਰ ਆ ਗਿਆ ਤਾਂ ਵੈਸਟਰਨ ਪਾਵਰਜ਼ ਨੇ ਬਾਹੋਂ ਪਕੜ ਕੇ ਉਸ ਨੂੰ ਯੂਨਾਈ-ਟਿਡ ਨੇਸ਼ਨ ਦੇ ਸਾਹਮਣੇ ਪੇਸ਼ ਕਰ ਦਿਤਾ । ਜਦੋਂ ਦੋ ਤਾਕਤਾਂ ਲੜਦੀਆਂ ਹਨ ਅਤੇ ਤਾਕਤਵਰ ਸਹੀ ਤੌਰ ਤੇ ਉਪਰ ਆ ਜਾਂਦਾ ਹੈ ਤਾਂ ਵੈਸਟਰਨ ਪਾਵਰਜ਼ ਸੀਜ਼ ਫਾਇਰ ਕਰਕੇ ਉਸ ਨੂੰ ਪਕੜ ਕੇ ਯੂਨਾਈਟਿਡ ਨੇਸ਼ਨਜ਼ ਵਿਚ ਪੇਸ਼ ਕਰ ਦਿੰਦੀਆਂ ਹਨ । ਪਹਿਲੇ ਵੀ ਇਸੇ ਤਰ੍ਹਾਂ ਹੋਇਆ ਸੀ । ਜਦੋਂ ਕਾਰਗਿਲ ਤੇ ਪਾਕਿਸਤਾਨੀਆਂ ਨੇ ਆਪਣੇ ਇਨਫਿਲਟਰੇਟਰਜ਼ ਭੇਜੇ ਅਤੇ ਛੰਬ ਏਰੀਆ ਤੇ

[ਸਰਦਾਰ ਗੁਰਦਰਸ਼ਨ ਸਿੰਘ]
ਹਮਲਾ ਕੀਤਾ ਤਾਂ ਉਸ ਵੇਲੇ ਕਿਸੇ ਨੇ ਵੀ ਸਾਡੀ ਫੇਵਰ ਵਿਚ ਇਕ ਸ਼ਬਦ ਵੀ ਨ ਕਿਹਾ । ਮੈਂ ਇਸੇ ਸਬੰਧ ਵਿਚ ਯੂਨਾਈਟਿਡ ਨੇਸ਼ਨਜ਼ ਦੇ ਰੈਜ਼ੋਲਿਊਸ਼ਨ ਵਿਚ ਜਾਣਾ ਚਾਹੁੰਦਾ ਹਾਂ । ਕਸ਼ਮੀਰ ਦੀ ਰੈਸਪਾਂਸੀਬਿਲਟੀ ਉਨ੍ਹਾਂ ਨੇ ਹਿੰਦੋਸਤਾਨ ਤੇ ਥੋਪੀ । ਅਗਸਤ, 1948 ਨੂੰ ਸੀਕਿਊਰਿਟੀ ਕੌਂਸਿਲ ਵਿਚ ਇਹ ਬੇਸਿਕ ਰੈਜ਼ੋਲਿਊਸ਼ਨ ਪੇਸ਼ ਹੋਇਆ ਸੀ ।

"(i) Responsibility for the security of the State of the Jammu and Kashmir, rests with the Government of India.

(ii) The sovereignty of Jammu and Kashmir Government over the entire territory of the State shall not be brought into question.

(iii) There shall be no recognition of the so-called Azad (Free) Kashmir Government.

(iv) The territory occupied by Pakistan shall not be consolidated to the disadvantage of the State of Jammu and Kashmir.

(v) The administration of the evacuated areas in the north shall revert to the Government of Jammu and Kashmir and its defence to the Government of India who will, if necessary, maintain garrisons for preventing the incursion of tribesmen, and for guarding the main trade routes.

(vi) Pakistan shall be excluded from all affairs of Jammu and Kashmir in particular in the plebiscite, if one should be held.

(vii) If a plebiscite is found to be impossible for technical or practical reasons, the Commission will consider other methods of determining fair and equitable conditions for ensuring a free expression of the people's will.

(viii) Plebiscite proposals shall not be binding upon India if Pakistan does not implement Parts I and II of the resolution of 13th August, 1948".

ਸਾਡੇ ਉਪਰ ਕਸ਼ਮੀਰ ਦੀ ਹਿਫਾਜ਼ਤ ਦੀ ਜ਼ਿੰਮੇਵਾਰੀ ਦਿਤੀ ਗਈ ਸੀ । ਸਾਡਾ ਦੇਸ਼ ਇਹ ਤਾਂ ਨਹੀਂ ਕਰ ਸਕਦਾ ਕਿ ਹਰ ਬਾਰ ਪਾਕਿਸਤਾਨ ਅਤੇ ਚੀਨ ਵਾਲੇ ਆ ਕੇ ਅਨਪ੍ਰੋਵੋਕਡ ਐਗ੍ਰੈਸ਼ਨ ਕਰਨ ਅਤੇ ਅਸੀਂ ਰਿਟੇਲੀਏਟਿੰਗ ਮੈਥਡਜ਼ ਐਡਾਪਟ ਨਾ ਕਰੀਏ । ਸਾਨੂੰ ਬੜੀ ਖੁਸ਼ੀ ਹੋਈ ਹੈ ਕਿ ਸਾਰੇ ਦੇਸ਼ ਵਿਚ ਜੋਸ਼ ਫੈਲ ਗਿਆ, ਸਾਰੀ ਨੇਸ਼ਨ ਐਜ਼ ਏ ਵਨ ਮੈਨ ਖੜ੍ਹੀ ਹੋ ਗਈ । ਜਦੋਂ ਪ੍ਰਾਈਮ ਮਿਨਿਸਟਰ ਸਾਹਿਬ ਨੇ 3 ਸਿਤੰਬਰ ਨੂੰ ਨੇਸ਼ਨ ਦੇ ਨਾਂ ਮੈਸੇਜ ਦਿਤਾ ਕਿ—

The nation must get into mood which is necessary for undergoing sufferings and making sacrifices cheerfully. This is the price of freedom which we all have to pay. This is a call to the nation to rise and meet the challenge.

ਇਹ ਅਪੀਲ ਤਿੰਨ ਸਤੰਬਰ ਨੂੰ ਸ਼੍ਰੀ ਲਾਲ ਬਹਾਦੁਰ ਸ਼ਾਸਤਰੀ ਜੀ ਨੇ ਕੀਤੀ । ਸਾਰਾ ਦੇਸ਼ ਇਕੱਠਾ ਹੋ ਗਿਆ ਅਤੇ ਪਾਕਿਸਤਾਨ ਦੇ ਹਮਲੇ ਨੂੰ ਰੋਕਣ ਲਈ ਰਿਟੇਲੀਏਟਰੀ ਕਦਮ ਚੁੱਕੇ । ਪਾਕਿਸਤਾਨ ਨੇ ਜੋ ਹਮਲਾ ਛੰਬ ਤੇ ਕੀਤਾ ਉਸ ਪਾਸੇ ਉਸ ਦੀ ਇਹ ਨੀਤੀ ਸੀ ਕਿ ਛੰਬ ਵਿਚ ਹਿੰਦੋਸਤਾਨ ਦੇ ਪ੍ਰੈਸਟੀਜ ਨੂੰ ਗਿਰਾਇਆ ਜਾਵੇ । ਉਸ ਨੇ ਪੂਰੇ ਜ਼ੋਰ ਨਾਲ ਹਮਲਾ ਕੀਤਾ । ਨਤੀਜਾ ਇਹ ਹੋਇਆ ਕਿ ਸਾਨੂੰ ਹੋਰ ਫਰੰਟ ਖੋਲ੍ਹਣੇ ਪਏ । ਇਹ ਮਜਬੂਰੀ ਸੀ । ਦਰਅਸਲ ਇਹ ਜੰਗ ਤਾਂ ਹਿੰਦੋਸਤਾਨ ਤੇ ਪਾਕਿਸਤਾਨ ਨੇ ਥੋਪੀ ਹੈ । This is not of our own seeking. ਮਗਰ ਜਦ ਇਹ ਸ਼ੁਰੂ ਹੋ ਗਈ ਤਾਂ ਹਿੰਦੁਸਤਾਨ ਦੀ ਹਰੇਕ ਕੌਮ ਹਿੰਦੂ, ਸਿਖ, ਮੁਸਲਮਾਨ, ਈਸਾਈ, ਜੈਨ ਅਤੇ ਪਾਰਸੀ ਸਾਰੀਆਂ ਕਮਿਊਨਿਟੀਜ਼ ਨੇ ਇਕ ਦੂਜੀ ਤੇ ਵਧ ਚੜ੍ਹਕੇ ਇਸ ਵਿਚ ਹਿੱਸਾ ਪਾਇਆ ਹੈ ਅਤੇ ਕੋਸ਼ਿਸ਼ ਕੀਤੀ ਹੈ ਕਿ ਉਸ ਦਾ ਜੋਸ਼ ਦੂਸਰੀ ਨਾਲੋਂ ਵਧ ਹੋਵੇ । ਸਾਡੇ ਜਵਾਨਾਂ ਨੇ ਜਿਸ ਦਲੇਰੀ ਅਤੇ ਬਹਾਦਰੀ ਨਾਲ ਕੰਮ ਕੀਤਾ, ਆਪਣਾ ਜੀਵਨ ਵਾਰਿਆ ਉਹ ਅਜ ਇਤਿਹਾਸਿਕ ਗਲਾਂ ਬਣ ਗਈਆਂ ਹਨ । ਇਹ ਗਲਾਂ ਅਖਬਾਰਾਂ ਵਿਚ ਵੀ ਆਈਆਂ ਹਨ । ਇਨ੍ਹਾਂ ਨੂੰ ਸੁਣ ਕੇ ਦਿਲ

ਭਰ ਆਉਂਦਾ ਹੈ ਕਿ ਕਿਸ ਤਰ੍ਹਾਂ ਸਾਡੇ ਨੌਜਵਾਨਾਂ ਨੇ ਪਾਕਿਸਤਾਨ ਦੇ ਦੰਦ ਖੱਟੇ ਕੀਤੇ । ਤੁਸੀਂ ਸੁਣਿਆ ਹੋਵੇਗਾ ਕਿ ਕਿਸ ਤਰ੍ਹਾਂ ਸਿਆਲਕੋਟ ਦੇ ਫਰੰਟ ਤੇ ਸਾਡੇ ਜਵਾਨਾਂ ਨੇ ਦੋ ਢਾਈ ਮਿੰਟਾਂ ਵਿਚ ਪਾਕਿਸਤਾਨ ਦੇ ਉਹ 15 ਪੈਟਨ ਟੈਂਕ ਬਰਬਾਦ ਕੀਤੇ ਜਿਨ੍ਹਾਂ ਤੇ ਮਾਨ ਕਰਕੇ ਪਾਕਿਸਤਾਨੀਆਂ ਦਾ ਖਿਆਲ ਸੀ ਕਿ ਉਹ ਦਿੱਲੀ ਦੀ ਸੈਰ ਕਰਨਗੇ । ਇਸ ਦਾ ਮੂੰਹ ਤੋੜ ਜਵਾਬ ਸਾਡੇ ਜਵਾਨਾਂ ਨੇ ਦੋ ਢਾਈ ਮਿੰਟਾਂ ਵਿਚ ਹੀ ਦੇ ਦਿਤਾ ਅਤੇ ਲਾਹੌਰ ਦੀ ਸੈਰ ਤੇ ਆਪ ਤੁਰ ਪਏ । ਫਿਰ ਅੰਮ੍ਰਿਤਸਰ ਦੇ ਲੋਕ ਦਸਦੇ ਹਨ ਕਿ ਸਾਡੇ ਜਵਾਨਾਂ ਨੇ ਪਾਕਿਸਤਾਨੀ ਹਵਾਈ ਜਹਾਜ਼ਾਂ ਨੂੰ ਸੈਬਰ ਜੈਟਸ ਨੂੰ ਕਿਸ ਤਰ੍ਹਾਂ ਮਖੀਆਂ ਵਾਂਗੂੰ ਮਾਰਿਆ ਅਤੇ ਕਿਸ ਤਰ੍ਹਾਂ ਇਹ ਜਹਾਜ਼ ਸਾਡੇ ਦੇਸੀ ਹਵਾਈ ਜਹਾਜ਼ਾਂ ਦਾ ਮੁਕਾਬਲਾ ਨਹੀਂ ਕਰ ਸਕੇ । (ਤਾੜੀਆਂ) ਜਦੋਂ ਹਾਜੀ ਪੀਰ ਤੇ ਹਮਲਾ ਹੋ ਰਿਹਾ ਸੀ ਤਾਂ ਤੁਸੀਂ ਖਿਆਲ ਕਰੋ ਕਿ ਕਿਸ ਤਰ੍ਹਾਂ ਮੇਜਰ ਦਿਆਲ ਜ਼ਖਮੀ ਹੋ ਕੇ ਆਇਆ ਅਤੇ ਫਿਰ ਵੀ ਕਹਿੰਦਾ ਸੀ ਕਿ ਮੈਂ ਕਦੋਂ ਠੀਕ ਹੋਵਾਂਗਾ ਤੇ ਮੁੜ ਜਾਕੇ ਪਾਕਿਸਤਾਨੀਆਂ ਨਾਲ ਕਦੋਂ ਲੜਾਂਗਾ । ਇਹੀ ਨਹੀਂ, ਹੋਰ ਵੀ ਬੜੀਆਂ ਮਿਸਾਲਾਂ ਹਨ । ਤੁਸੀਂ ਗੁਰਬਖਸ਼ ਸਿੰਘ ਦੀ ਦਲੇਰੀ ਸੁਣੀ ਹੋਵੇਗੀ । ਉਹ ਹਵਾਈ ਜਹਾਜ਼ ਲੈਕੇ ਪਾਕਿਸਤਾਨ ਤੇ ਬੰਬਾਰੀ ਕਰਕੇ ਆ ਰਿਹਾ ਸੀ । ਜ਼ਖਮੀ ਹੋ ਚੁਕਿਆ ਸੀ ਮਗਰ ਉਸ ਨੇ ਉਸ ਨਾਪਾਕ ਧਰਤੀ ਤੇ ਮਰਨਾ ਵੀ ਪਸੰਦ ਨਹੀਂ ਕੀਤਾ । ਉਸ ਨੇ ਇਧਰ ਆ ਕੇ ਜਹਾਜ਼ ਉਤਾਰਿਆ ਅਤੇ ਪ੍ਰਾਣ ਤਿਆਗ ਦਿਤੇ । ਫਿਰ ਉਸ ਕੈਪਟਨ ਨੂੰ ਯਾਦ ਕਰੋ ਜੋ ਹਸਪਤਾਲ ਵਿਚ ਪਿਆ ਆਪਣੇ ਬਾਪ ਨੂੰ ਕਹਿੰਦਾ ਸੀ ਕਿ ਦੇਖ ਲਉ ਕਿ ਮੇਰੀ ਛਾਤੀ ਵਿਚ ਹੀ ਗੋਲੀਆਂ ਲਗੀਆਂ ਹਨ, ਪਿਠ ਤੇ ਇਕ ਗੋਲੀ ਨਹੀਂ ਲਗੀ । ਇਹ ਦਲੇਰੀ ਦੀਆਂ ਗੱਲਾਂ ਹਨ ਸਾਡੇ ਸਿਪਾਹੀਆਂ ਦੀਆਂ । ਇਨ੍ਹਾਂ ਦੇ ਕਾਰਨਾਮੇ ਦੇਖ ਕੇ ਸਾਡੇ ਹੌਸਲੇ ਵਧਦੇ ਹਨ ਕਿ ਜੋ ਆਉਣ ਵਾਲੀ ਜੈਨਰੇਸ਼ਨ ਹੈ ਉਸ ਦੇ ਦਿਲ ਵਿਚ ਕਿਤਨਾ ਦੇਸ਼ ਦਾ ਪਿਆਰ ਹੈ । ਸਾਡੇ ਬਜ਼ੁਰਗਾਂ ਨੇ ਮੁਲਕ ਨੂੰ ਆਜ਼ਾਦ ਕਰਾਇਆ ਅਤੇ ਇਹ ਲੋਕ ਖੂਨ ਦੇ ਕੇ ਉਸ ਨੂੰ ਸੰਭਾਲਣਗੇ । (ਘੰਟੀ) ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਜੋ ਇਸ ਜੰਗ ਕਰਕੇ ਉਜੜੇ ਲੋਕ ਹਨ ਉਨ੍ਹਾਂ ਦੇ ਰਿਲੀਫ ਲਈ ਕੁਝ ਸਟੈਪਸ ਲਏ ਹਨ ਜੋ ਸਰਾਹਨਾਯੋਗ ਹਨ । ਪਰ ਇਸ ਦੇ ਨਾਲ ਹੀ ਮੈਂ ਕਹਾਂਗਾ ਕਿ ਜਿਤਨੀ ਤੇਜ਼ੀ ਨਾਲ ਇਹ ਕੰਮ ਹੋਣ ਦੀ ਉਮੀਦ ਸੀ ਉਤਨੀ ਰਫਤਾਰ ਨਾਲ ਨਹੀਂ ਹੋ ਰਿਹਾ । ਅਗਰ ਸਚੇ ਦਿਲੋਂ ਅਸੀਂ ਚਾਹੁੰਦੇ ਹਾਂ ਕਿ ਇਹ ਸਕੀਮਾਂ ਸਿਰੇ ਚੜ੍ਹਨ ਤਾਂ ਖੇਮਕਰਨ, ਅੰਮ੍ਰਿਤਸਰ, ਫਿਰੋਜ਼ਪੁਰ, ਆਦਿ ਜਗ੍ਹਾਂ ਦੇ ਲੋਕਾਂ ਨੂੰ ਛੇਤੀ ਤੋਂ ਛੇਤੀ ਰੀਹੈਬਿਲਿਟੇਟ ਕਰਨਾ ਚਾਹੀਦਾ ਹੈ ਵਰਨਾ ਉਨ੍ਹਾਂ ਤੇ ਚੰਗਾ ਅਸਰ ਨਹੀਂ ਹੋਵੇਗਾ । ਸਪੀਕਰ ਸਾਹਿਬ, ਜਿਨ੍ਹਾਂ ਬਹਾਦਰਾਂ ਨੇ ਇਸ ਜੰਗ ਵਿਚ ਆਪਣੀਆਂ ਜਾਨਾਂ ਵਾਰੀਆਂ ਹਨ ਮੈਂ ਉਨ੍ਹਾਂ ਨੂੰ ਹਾਰਦਿਕ ਸ਼ਰਧਾਂਜਲੀ ਭੇਂਟ ਕਰਦਾ ਹਾਂ । ਇਸ ਹਾਊਸ ਨੇ ਪਹਿਲੇ ਦਿਨ ਵੀ ਇਨ੍ਹਾਂ ਨੂੰ ਆਪਣਾ ਹੋਮੇਜ ਪੇ ਕੀਤਾ ਸੀ । ਮੈਂ ਅੰਤ ਵਿਚ ਇਹੀ ਕਹਿੰਦਾ ਹਾਂ ਕਿ ਅਗਰ ਅਸੀਂ ਸੱਚੇ ਦਿਲੋਂ ਇਨ੍ਹਾਂ ਬਹਾਦਰਾਂ ਨੂੰ ਹੋਮੇਜ ਪੇ ਕਰਨਾ ਚਾਹੁੰਦੇ ਹਾਂ ਤਾਂ ਉਸ ਦਾ ਤਰੀਕਾ ਇਹ ਹੈ ਕਿ ਅਸੀਂ ਪ੍ਰਤਿਗਿਆ ਕਰੀਏ ਕਿ ਜਿਸ ਕੰਮ ਨੂੰ ਉਨ੍ਹਾਂ ਨੇ ਚੁਕਿਆ ਹੈ ਉਸ ਨੂੰ ਅਸੀਂ ਪੂਰਾ ਕਰਾਂਗੇ । ਅਤੇ ਜੇ ਹਮਲਾ ਆਵਰ ਇਥੇ ਆਵੇਗਾ ਤਾਂ ਉਸ ਨੂੰ ਮੂੰਹ ਤੋੜ ਜਵਾਬ ਦੇਵਾਂਗੇ। ਇਸ ਤੇ ਅਲਾਵਾ ਇਹ ਇਕ ਬੜੇ ਫਖਰ ਦੀ ਗਲ ਹੈ ਕਿ ਜਦੋਂ ਪਾਕਿਸਤਾਨ ਦਾ ਮਾਮਲਾ ਖਤਮ ਹੋ ਰਿਹਾ ਸੀ ਤਾਂ ਚੀਨ ਨੇ ਸਾਨੂੰ ਧਮਕੀ ਦਿਤੀ ਸੀ । ਉਸ ਵੇਲੇ ਸਾਡੇ ਪ੍ਰਧਾਨ ਮੰਤ੍ਰੀ ਨੇ ਉਸ ਨੂੰ ਇਕ ਮੂੰਹ ਤੋੜ ਜਵਾਬ ਦਿਤਾ ਸੀ ਕਿ ਅਗਰ ਲੋੜ ਪਈ ਤਾਂ ਅਸੀਂ ਦੋਵਾਂ ਨਾਲ ਲੜਾਂਗੇ । ਇਸ ਤੋਂ ਪਤਾ ਚਲਦਾ ਹੈ ਕਿ ਸਾਡਾ ਦੇਸ਼ ਕਿੰਨਾ ਤਾਕਤਵਰ ਹੈ ਮਗਰ ਇਹ ਆਪਣੀ ਤਾਕਤ ਪਹਿਚਾਣ ਨਹੀਂ ਸਕਿਆ । ਅਜ ਇਸ ਨੂੰ ਆਪਣੀ ਤਾਕਤ ਦਾ ਪਤਾ ਲਗਾ ਹੈ ਤੇ ਇਸ ਕਰਕੇ ਇਸ ਦਾ ਨਾਮ ਦੁਨੀਆਂ ਵਿਚ ਰੋਸ਼ਨ ਹੋਇਆ ਹੈ । ਆਪ ਦਾ ਸ਼ੁਕਰੀਆ ।

**Mr. Speaker :** Motion moved.

This House condemns the unprovoked attack by Pakistan and wishes to reiterate the firm determination of the people of India not to be cowed down by force of arms and naked aggression and assures our valian jawans that the Nation stands behind them and further appeals to the people of the State to keep national interests above everything else, strengthen national solidarity, and be prepared for every sacrifice for the cause of the Nation. The House also pays its heart felt homage to the martyrs who have laid down their lives for their country against the Pakistani aggression.

**लोक कर्म मंत्री** (चौधरी रणबीर सिंह) : अध्यक्ष महोदय, रण कछ के बारे में हुए समझौते की अभी सियाही भी नहीं सूखी थी कि पांच अगस्त को पाकिस्तान के घुसपैठियों ने हिन्दुस्तान पर हमला कर दिया। अध्यक्ष महोदय, चार अक्तूबर को मुझे उन फौजियों के बीच में सोने का मौका मिला, जिन्होंने घुसपैठियों का मुकाबला किया था। उन से बात चीत करने का मौका मिला और उन हालात को जानने का मौका मिला कि किस शक्ति से और किस दलेरी से हमारे जवानों ने पाकिस्तानियों के दांट खट्टे किये। पांच अगस्त को काफी बड़ी तादाद में पाकिस्तान के घुसपैठियों ने..... (विघ्न) पाकिस्तान के इनफिलट्रेटरों ने हिन्दुस्तान की पवित्र भूमि पर हमला किया था। शाम का वक्त था, बारिश हो रही थी, उस वक्त फौजी कमांडर ने कहा कि कौन से फौजी अफसर हैं जो इस समय अपनी सेवाएं अर्पण करते हैं, कौन से ऐसे जवान हैं। आप ने कप्तान चांद नारायण सिंह का नाम सुना होगा जो कि कांगड़ा का बहादुर सपूत था। उस ने अपनी सेवाएं अर्पण कीं। और जब बारिश हो रही थी तो इन बहादुर लोगों ने रात को हमला किया और दुश्मन के दांत खट्टे किए, और उन्हें भगा दिया। और जो स्कीम वह ले कर आए थे और हथ्यार ले कर आए थे वह हमारे जवानों के हाथ आ गए। इस से देश के लोगों को और सरकार को पता चल गया कि पाकिस्तान के समझौते के पीछे उनके इरादे नेक नहीं थे और उन के इरादे बद थे। और इस बुरी नीयत के साथ ही उन्होंने समझौता किया था और वह हम से उस हिस्से को जो हमारा एक प्रदेश है और हिन्दुस्तान का एक अटूट हिस्सा है चोरी छिपे आ कर हम से हथियाना चाहते थे। जो अफसर और जवान शहीद हुए उनकी शहादत से देश को मौका मिला, देश के एक नए इतिहास का जन्म हुआ। और जिस तरह इस इतिहास को पाकिस्तान मोड़ना चाहता था वह मोड़ने में कामयाव न हो सका। उस के इरादों को ठुकरा कर रख दिया गया।

इस के साथ साथ, अध्यक्ष महोदय, 4 अगस्त के बाद मुझे चार बार जम्मू के इलाके में जाने का मौका मिला और पंजाब में जहां पर लड़ाई हुई थी वहां पर जाने का मौका मिला और वहां पर जा कर मैं ने देखा कि किस बहादुरी के साथ हमारी फौजों ने लड़ाई की। अफसर और जवान कन्धे से कन्धा मिला कर लड़ते रहे। अध्यक्ष महोदय, आप जानते हैं कि जब से हमारा देश आज़ाद हुआ है सब से पहले 1947 में हमारे ऊपर पाकिस्तान ने हमला किया फिर दूसरा हमला चीन की तरफ से किया गया और इस के बाद दोबारा पाकिस्तान ने हमला किया। इस में और पहली दो लड़ाइों में जिन बड़े बड़े अफसरों ने शहीदी प्राप्त की है उन में तीन बहुत बड़े अफसर थे। ब्रिगेडियर उसमान, जो इस्लाम धर्म मानने वाले थे, सब से बड़े अफसरों

में से एक थे, देश की रक्षा करते शहीद हुए थे। दूसरे बड़े अफसर ब्रिगेडियर होशियार सिंह जी ने बहादुरी के जौहर दिखाए और वीरगति प्राप्त की। यह रोहतक ज़िले के रहने वाले थे, जो चीन की लड़ाई में शहादत पा गए थे। इसी तरह 5 अगस्त के चार दिन बाद ब्रिगेडियर मास्टर ने, जो ईसाई धर्म के मानने वाले थे, कुरबानी दी। इस तरह से सर्वधर्मी सरकार की जिस की बुनियाद किसी एक धर्म के नाम पर नहीं थी, नींव पक्की की। अफसरों ने बिना किसी जाति, भेद-भाव के देश की रक्षा करते अपने जीवन की आहुति दी। और इस बात का सबूत दिया कि जिस सर्वधर्मी सरकार की कल्पना हमारे नेताओं ने की थी उस का सही रूप इन बहादुरों ने पेश कर दिया।

अध्यक्ष महोदय, जब चीन की लड़ाई हुई तो हमारे जवानों को मौका मिला वहां पर जिस मेजर जनरल ने बहादुरी वे दिखाई वे मेरे ज़िला के रहने वाले थे। मैं रजमैन्टों का नाम नहीं लेना चाहता। मैं भी उस इलाके से आया हूं जहां के अफसरों और जवानों ने बहादुरी से दुश्मन का मुकाबला किया और वीरगति को प्राप्त हुए। और यह वह ज़िला है जिस में से लोग हिन्दुस्तान के अन्दर सब से ज्यादा तादाद में फौज में हैं या नाम कटिए हैं या फौज से पैन्शन पा रहे हैं। (प्रशंसा) और इन की गिनती एक लाख आठ हज़ार के करीब है। फिर इस रिजन में महेन्द्रगढ़ का इलाका चाहे छोटा है, वहां के लोगों ने फौज में जा कर कुरबानी दी है और इसी तरह गुड़गांव, करनाल, अम्बाला और हिसार के ज़िलों के बहादुर हैं। इन के बहादुर हमेशा लड़ाई में आगे ही आगे रहे हैं और शहीदियां प्राप्त कर चुके हैं। मैं तो यह भी आपको बताना चाहता हूं कि तीनों लड़ाइयों में जो पाकिस्तान और चीन के साथ लड़ी गईं सब से आगे लड़ने वाले काश्मीर के महाज़ पर ले: जनरल कटोच कांगड़ा ज़िले के हैं। इन सारे इलाकों के ही लड़ाके अफसर हैं। मेजर जनरल उमराओ सिंह, जिन्होंने जनरल कटोच के साथ काम किया वह महेन्द्रगढ़ के थे। पाकिस्तान घुसपैठियों से जो अफसर/जवान बहादुरी से लड़े उनमें से काफी बड़ी तादाद रोहतक के थे जिनमें मेजर जनरल सरूप सिंह कल्यान हैं। इस के इलावा जिन्हों ने चीन की जंग में लद्दाख में शानदार काम किया वह मेजर जनरल श्री बुध सिंह इसी इलाके के हैं। मैंने यह मिसालें दी हैं, मेरा इरादा यह बिल्कुल नहीं कि मैं अपने इलाके की ज्यादा तारीफ करूं और यह कहूं कि दूसरे इलाकों के भाई पीछे हैं, मैं तो सिर्फ यह निवेदन करना चाहता हूं कि जहां तक हमारे देश की लड़ाई का सम्बन्ध है हरियाना या पंजाब के हिन्दी रिजन के भाई किसी और इलाके से पीछे नहीं हैं। हमारे इलाके के अफ़सर सदा लड़ाई में आगे ही आगे रहे हैं। हमारी तादाद के मुताबिक और हमारे इलाके के मुताबिक हम कह सकते हैं कि हम नंबर एक पर हैं और अगर फौजी सेवा के सम्बन्ध में पंजाबी रिजन नम्बर 1 पर हो तो कोई बात नहीं हम अपने को नम्बर 2 पर रखने को तैयार हैं। (विघ्न) अध्यक्ष महोदय, मैं आप के द्वारा यह निवेदन करना चाहता हूं कि जिस ब्रिगेडियर ने 5 अगस्त की लड़ाई में हिस्सा लिया और बहादुरी दिखाई वह अफसर महेन्द्रगढ़ का था। (विघ्न)

**श्री बलरामजी दास टण्डन :** आप को, चौधरी साहिब, इस इलाके के भेद-भाव से ऊपर उठना चाहिए। यह क्या है कि फौजी अफसर इस इलाके का या उस ज़िला का था। आप को नेशनलिज़्म की भावना में तकरीर करनी चाहिए (विघ्न)।

**लोक कर्म मंत्री** : आप जैसी तो नेशनलिज़्म शायद हम में न आए । मेरा तो ख्याल था कि पढ़े लिखे भाइयों की समझ का दर्जा ऊंचा होना चाहिए, जो दूसरों को सबक देते हैं और इस तरह की बातें तो दूसरों की भावनाओं को दबाने के बराबर हैं। मैं यह नहीं कहता कि टंडन साहिब के शहर के लोगों ने कुरबानी नहीं की। अमृतसर के शहर वालों ने बहुत बहादुरी से मुकाबला किया है और इस बात को कोई भी भुला नहीं सकता। पंजाब के बहादुर चाहे वह सिक्ख थे या आहीर थे, जाट थे, राजपूत थे या डोगरे, हरेक ने इस लड़ाई में अपनी बहादुरी के कारनामों से वह मिसाल कायम की है कि देश का इतिहास उसे भुला नहीं सकता। और कोई भाई नेशनलिज़्म के नाम पर उन के नाम को और उन के कारनामों को दबा नहीं सकता।

अध्यक्ष महोदय, आप जानते हैं कि लाहौर सैक्टर में डुगराई के मुकाम पर जो भाई सब से आगे थे वह हमारी तरफ की जाट पलटन थी। इसी तरह स्यालकोट सैक्टर में आगे आगे जो अफसर थे वह भी हमारे इलाके के थे। अध्यक्ष महोदय, मैं आपकी मारफत हाउस को बताना चाहता हूं कि इस स्यालकोट सैक्टर में आगे आगे रहने वालों में मेरा अपना पुत्र भी था जो कि ओ. पी. अफसर था। मैं अपने अकेले पुत्र का ज़िक्र नहीं करता वहां मेजर जनरल मोहन लाल थापन भी थे जिन्हों ने आगे बढ़ कर अहम स्थान हासिल किया। यह हमारे इलाके हिसार ज़िले के थे। इसलिए मैं तो टंडन साहिब से कहूंगा कि वह ऊपर उठें और पुराने ख्यालात को छोड़ दें। मैं तो किसी ज़ात पात के भेद में नहीं आता और न ही इस को मानता हूं। मैं तो, अध्यक्ष महोदय, इतनी निवेदन करना चाहता हूं कि जहां तक पंजाब के लोगों का ताल्लुक है इन्हों ने बड़े हौसला से मुकाबला किया है। इस की कई मिसालें हैं। 7 सितम्बर, 1965 को मैं ने देखा है कि सिधवां में लड़कियों का कालेज है और वहां पर दुश्मन ने बंब फैंके लेकिन कालेज दूसरे दिन उसी तरह चलता रहा और पढ़ाई होती रही। इसी तरह मैं ने जलालाबाद में देखा कि एक आदमी अपना मकान पक्का बनवा रहा था और बावजूद हैवी शैलिंग के वह किसान अपना मकान पुख्ता बनवाता रहा और हौसला पस्त नहीं होने दिया। इस से बड़ी बहादुरी और लोगों के हौसला की और क्या मिसाल हो सकती है।

मैं, अध्यक्ष महोदय, निवेदन करना चाहता हूं कि जो वीरगति को प्राप्त हुए उन में ज्यादा तादाद हमारे इलाका की है। (प्रशंसा) अध्यक्ष महोदय, मेरे हलका में से दो अफसर शहीद हुए, कैपटन जसबीर सिंह और विनय कुमार बतरा। इसी तरह टीथवाल की चौकियां लेने के लिए जो दौड़ चली उस में हमारे मेजर सत्य प्रकाश वर्मा आगे आगे थे। यह वहां पर शहीद हुए। यह श्री दीप चन्द वर्मा, आइ. ए. एस. जो पहले डायरैक्टर पंचायत थे उन के सुपुत्र थे। इसी तरह चौधरी राम सिंह ऐडीशनल, आई. जी. के भांजे लै. जितेन्द्र सिंह चीन की लड़ाई में शहीद हुए थे और इन्हीं के दूसरे भांजे श्री राजिन्दर सिंह जी ग्राउंड इंजीनियर आदमपुर में शहीद हुए।

अध्यक्ष महोदय, सरदार गुरदयाल सिंह जी के हलका में तो लड़ाई हुई है, उनको छोड़

11.00 a. m.

कर बाकी सब सदस्यों से अधिक बार और मुखतलिफ स्थानों पर मुझे जाने का मौका मिला। उस इलाके के सदस्यों को तो इस बात का बखूबी पता है क्योंकि इन दिनों उन्हें इधर ही घूमना पड़ा था। मैं 5-7 मिनट में कुछ अपने इलाके की बाबत आप के सामने अर्ज़ करूंगा।

जहां तक मेरे इलाके का लड़ाई में शामिल होने का सवाल है यह इलाका भी किसी से पीछे नहीं रहा। मैं आप से प्रार्थना करता हूं कि जो भाई शहीद हुए हैं इनमें हमारे इलाके के एक मौजूदा मुख्य मन्त्री के नाम पर कैप्टन राम किशन चौहान, मेजर सत्य प्रकाश वर्मा हैं; विनोद कुमार बतरा और रजिन्द्र सिंह जी का खास तौर पर मैं नाम लेना चाहता हूं।

**बाबू बचन सिंह :** चौधरी साहिब, सारा पंजाब ही आपका है।

**लोक कर्म मंत्री :** इसी लिये तो मैं ने इनका नाम लिया है, सभी को दर्शाने के लिये या ज़िलावार जानकारी देने के लिये बड़ा वक्त चाहिये। मैं यहां पर एक बात कहे बग़ैर नहीं रह सकता कि सरदार रजिन्द्र सिंह स्पैरो की बहादुरी की धाक हर तरफ फैली है। आपको यह जानकर खुशी होगी कि इस लड़ाई में एक कम्पनी खालिस मुसलमानों की भी थी जो पाकिस्तान के मुकाबले में लड़ी। आज इस से बड़ा सबूत हिन्दुस्तान के सैकुलरिज़म का मियां भुट्टो और उस के साथियों को और क्या मिल सकता है। पंजाब के लोग उस दलेरी के लिए मुबारिकबाद के मुसतहिक हैं जिस से कि उन्हों ने दुशमन को नीचा दिखाने की कोशिश की है। अगर आप हिन्दुस्तान का नक्शा देखें और इस में पंजाब में जो लड़ाइयां लड़ी गई हैं उनको गौर से मुलाहज़ा करें तो आपको मालूम होगा कि हर छोटे छोटे गांव में बड़ी मारके की लड़ाइयां लड़ी गई हैं। लोगों ने बड़ी शक्ति और एक होकर दुश्मन का मुकाबला किया। आज जैसे भुट्टो साहिब कहते हैं कि हम घुसपैठियों को वापिस बुलाने को तैयार नहीं हैं उन घुसपैठियों की हमारे बहादुरों ने बुरी तरह मुरम्मत की है कि आइंदा अगर कभी वह दाखल होने की जुर्रत भी करेंगे तो उनको नानी याद आ जायेगी। मैं कहता हूं वह 5 हज़ार की बजाये चाहे 10 हज़ार घुसपैठिये क्यों न भेज दें उनकी ऐसी मुरम्मत होगी कि एक भी बच कर नहीं जा सकेगा, अब वह अपने नापाक इरादों में कभी भी कामयाब नहीं हो सकते। मुझे इस बात की खुशी है कि हमारे भाई हवाई हमला में, या फायरिंग का सवाल हो या कोई और लड़ाई के संबंध में बात हो हर शकल में सब से आगे रहे हैं। यह इस लिये, क्योंकि उन के दिलो दिमाग में यह बात भरी हुई है कि उन्होंने अपने मुल्क की आज़ादी को हर हालत में बरकरार रखना है। इस के साथ ही अगर मैं प्रधान मन्त्री के बारे में कुछ नहीं कहता तो मैं अपने फ़र्ज़ की अदायगी नहीं कर पाऊंगा। आज हिन्दुस्तान का एक एक बच्चा महसूस करता है और उसे इस बात का फ़ख्र है कि प्रधान मन्त्री ने इस मौका पर जो हमारी अगवाई की है और जिस हौसले से देश को आगे ले जाने में हमारी अगवाई की है और जिस हौसला से देश के भविष्य को चमकाया है यह एक मारके का कारनामा है। जो भाई इस देश की सेवा करते हुए शहीद हुये हैं उनके लिये मैं श्रद्धांजली के फूल भेंट करता हूं और हाउस को यकीन दिलाता हूं कि इस मुलक की आज़ादी को बरकरार रखने के लिये जितनी भी हमारी ताकत है लगाते रहेंगे।

[लोक कार्य मंत्री]

**श्री अध्यक्ष :** यहां पर बोलने वाले चूंकि बहुत से मेम्बरान हैं इस लिये टाईम की पाबन्दी रख दी गई है। मैं तो खुद चाहता हूं कि ज्यादा से ज्यादा मेम्बरान बोलें। अगर टाईम की कमी रही तो यह रैज़ोल्यूशन अगले नान-आफीशियल डे पर लिया जा सकता है। (तालियां)

(I have fixed time-limit as so many Members have still to speak. I am myself of the opinion that the maximum number of Members should participate in it. However, if the time at our disposal is found short the discussion of this resolution can be carried over to the next non-official day.) (cheers)

**श्रीमति सरला देवी :** यह रैज़ोल्यूशन बड़ा सीरियस है। मैं चाहती हूं कि इस में हाउस सीरियस ही रहे और कोई हंसी मज़ाक न उड़ाया जाये।

**ਸਰਦਾਰ ਮੱਖਣ ਸਿੰਘ :** ਮੇਰੀ ਵੀ ਇਹ ਬੇਨਤੀ ਹੈ ਕਿ ਜਿਥੇ ਵੀ ਅਟੈਕ ਹੋਏ ਹਨ ਉਥੋਂ ਦੇ ਮੈਂਬਰਾਂ ਨੂੰ ਬੋਲਣ ਦਾ ਜ਼ਰੂਰ ਹੀ ਮੌਕਾ ਦਿਤਾ ਜਾਵੇ ਤਾਂ ਜੋ ਉਹ ਸਹੀ ਹਾਲਤ ਤੇ ਰੋਸ਼ਨੀ ਪਾ ਸਕਣ ਅਤੇ ਅਪਣੇ ਇਲਾਕੇ ਦੇ ਦੁਖ ਤਕਲੀਫਾਂ ਵੀ ਦੱਸ ਸਕਣ।

**पंडित चिरंजी लाल शर्मा** (गनौर): स्पीकर साहिब, इस रैज़ोल्यूशन क मूवर सरदार गुरदर्शन सिंह जी ने हिन्दुस्तान की आज़ादी की लड़ाई का एक नक्शा हाउस के सामने पेश किया। इसके अलावा मन्त्री महोदय ने कुछ चश्मदीदा हालात बार्डर एरिया के मुताल्लिक बयान किये जिन को कि बार्डर पर जाने का सौभाग्य प्राप्त हुआ था। क्योंकि टाईम बड़ा थोड़ा है, वाक्यात बहुत हैं जो इस अरसा में बतलाये नहीं जा सकते, इस लिये मैं वक्त को मद्दे नज़र रखते हुए चन्द एक बातें अर्ज़ करूंगा।

स्पीकर साहिब, यह जो लड़ाई है यह पाकिस्तान और हिन्दुस्तान की एक अनडिक्लेयर्ड वार ही कही जा सकती है क्योंकि पाकिस्तान ने तो इस लड़ाई का ऐलान भी कर दिया था। हमारी तरफ से तो जवाबी हमला ही हुआ। यह एक नया बाब है जो सुनहरी हरूफ में लिखने के काबिल है।

हिन्दुस्तान को आज़ादी हासिल किये आज 18 साल हो गये हैं लेकिन आज तक एक दिन भी ऐसा नहीं गुज़रा जिस दिन कि पाकिस्तान ने हिन्दुस्तान से कोई छेड़ छाड़ न की हो। पाकिस्तान स्वप्न लेता था कि काश्मीर को फोर्स से काबू कर लेगा। पाकिस्तान ने इसी गर्ज़ से काश्मीर में इनफिलट्रेटर्ज़ भेजे कि वह अन्दर जा कर वहां पर बग़ावत फैलाने में कामयाब होंगे और फिर हिन्दुस्तान की हकूमत को काश्मीर का संभालना मुश्किल हो जाएगा। लेकिन पाकिस्तान का स्वप्न पूरा नहीं हुआ। और जो इनफिलट्रेटर्ज़ पंजाब में भेजे थे, जो पैराट्रूपर्ज़ हिन्दुस्तान के मुख्तलिफ हिस्सों में भेजे थे और खास तौर से पंजाब में उतारे थे उनको लोगों के हौसले ने मार भगाया या वहीं का वहीं ठिकाने लगा दिया।

(As this stage Shri Ram Saran Chand Mittal, a member of the Panel of Chairmen occupied the Chair.)

चेयरमैन साहिब, हम इतिहास में अभी तक लड़ाइयों की कहानियां पढ़ते थे और सुनते थे लेकिन यह लड़ाई हमने खुद लड़ी है जिसको आगे आने वाली नस्लें याद करेंगी और समझेंगी कि किस शिद्दत से, किस जिन्दादिली से और किस ताकत से हमारी फौजों ने पाकिसतान का मुकाबिला किया, उस पाकिस्तान का जो अमरीकी पैटन टैंकों से मुसल्ला था, सैबर जैट्टों से

मुसल्ला था, नेपाम बम्ब और दूसरे खतरनाक असलों से मुसल्ला था। उस पाकिस्तान को हमारे बहादुर जवानों ने, अफसरों ने, अपनी कुर्बानी दे कर ढेर कर दिया और दांतों चने चबवा दिए जो पीढ़ियों तक अपनी शिकस्त को ले कर पीटता रहेगा। यह नौजवान बहादुरों की कुरबानी इतिहास में बेमिसाल है। खास तौर से उस वक्त जब कि हमारे पास इतने अच्छे हथियार नहीं थे जितने अच्छे हथियारों की कि पाकिस्तान डींगें मारता था और यह लड़ाई इतनी बहादुरी से लड़ने वाले जवानों के चेहरे जब अखबारों में देखते हैं तो पता चलता है कि कितनी कच्ची उम्र के लड़कों ने और जवानों ने लड़ी है। चौधरी रणबीर सिंह ने अभी मेजर सत्य प्रकाश वर्मा का नाम लिया। यह केवल 23 वर्ष का नौजवान था कदरे फौज का सबसे यंग मेजर था। टीथवाल के क्षेत्र में उस वक्त तक लड़ता रहा वह शेर जब तक कि मोर्चा फतेह नहीं हो गया। जब उसके प्राण निकलने वाले थे तो उसने अपने साथियों से पूछा कि क्या मोर्चा फतेह हो गया है, तो उसे जवाब मिलता है कि मोर्चा अपने हाथ में है, हमने फतेह हासिल कर ली है। तब उस नौजवान मेजर ने हंसते हंसते मातृभूमि के लिए अपनी कुरबानी दे दी। इतना जोश रहा है, इतनी स्पिरिट रही है इन कच्ची उम्र के नौजवानों में कि जिसका लोहा आज सारी दुनियां मान गई है।

मुझे अम्बाला हास्पिटल में महेन्द्र सिंह से मिलने का मौका मिला है। वह महेन्द्र सिंह जिसने पैटन टैंक के ऊपर बम डालते वक्त अपना दायां हाथ खोया। हैरत होती है उन जवानों की बहादुरी की कहानियां सुन कर कि किस तरह से उन्होंने अपनी जान को हथेली पर रख कर बम्मों को कमर से बांध कर पैटन टैंकों की धज्जियां उड़ा दीं और देश के लिए अपने प्राणों की आहुति दे दी।

उन नौजवान अफसरों और सुपूतों की जो पहाड़ की बरफीली चोटियों पर सीना सपर होते हुए अपनी सरहद्दों की रक्षा करते रहे और जिन्होंने दुश्मन के साथ लड़ते लड़ते अपने प्राणों की आहुति दे दी, अगर हम यादगार नहीं बनवाते तो हम अपने फर्ज़ से कोताही करेंगे। मैं हकूमत हिन्द से और हकूमते पंजाब से दस्तबस्ता कहना चाहता हूं कि उनकी यादगार कायम की जाए। उनके नाम पर देश के अन्दर सड़कें बनाई जाएं, और उनके नाम पर इन्स्टीच्यूशन्ज़ के नाम रखे जाएं। अगर नई इन्स्टीच्यूशन्ज़ नहीं बनवा सकते तो जो एग्ज़िस्टिंग इन्स्टीच्यूशन्ज़ हैं उनके साथ उन वीरों के नाम अटैच किए जाएं। इस चीज़ में हमारा कुछ खर्च भी नहीं होता और उनकी यादगार कायम हो जाती है ताकि उनके ज़रिए हमारी आगे आने वाली नस्लें इन्सपिरेशन ग्रहन कर सकें और फख्र से कह सकें कि यह यादगारें उन वीरों की हैं जिन्होंने देश के लिए अपना सब कुछ वार दिया है और बहादुरी से लड़ते लड़ते देश की अगली पीढ़ियों के लिए मिसाल कायम की है। जहां तक बार्डर पर हुए देश के लिए काम और मदद का सम्बन्ध है वह तो सरदार गुरदयाल सिंह ढिल्लों या श्री प्रबोध चन्द्र जी प्रैक्टीकल ऐक्सपीरिएंस बतलाएंगे जिन्होंने अपनी आंखों से सब कुछ देखा है। मगर मैं यह कहना चाहूंगा कि इस लड़ाई में सिविल पापूलेशन ने भी एक बहुत बड़ा पार्ट अदा किया है जिसको मैं क्या सभी लोग जानते हैं कि देश के महबूब नेता प्राइम मिनिस्टर शास्त्री की आवाज़ पर उनके क्लेरियन काल पर तमाम नेशन एक जान हो कर, लड़ाई के मैदान में एक हो कर कूद पड़ी और वह चाहे कोई सिख हो,

[पंडित चिरंजी लाल शर्मा]
ईसाई हो, मुसलमान हो, हिन्दू हो, पारसी हो गर्ज़ यह कि कोई भी मज़हब का क्यों न हो, बिला लिहाज मज़हबो मिल्लत हर मर्दोज़न ने एक हो कर मुल्क की हिफ़ाज़त के लिए अपना फर्ज़ पूरा किया। दिल्ली से अमृतसर तक हर बड़े स्टेशन पर जहां जहां पर फ़ौजी गाड़ियां ठहरती थीं लोग चाय, काफी, सोडावाटर, केले, संगतरे और अनेक तरह की चीज़ें ले ले कर फ़ौजियों को देने के लिए भागते थे और जगह जगह पर कैंटीनों का, स्टालों का इन्तज़ाम किया गया था। अमृतसर स्टेशन पर तो मिठाइयों का और सब्जियों का बेहद ढेर था। जब फौज़ी गाड़ी से उतरते थे तो उनकी डट कर मेहमान नवाज़ी की जाती थी। इस तरह से जवानों की खिदमत में जुट गया था देश कि सिपाहियों के यह जान कर और भी हौसले बलंद हो जाते थे कि सारा देश हमारे साथ है। कोई पार्टी नहीं थी, कोई ग्रुप नहीं था, कोई जाति नहीं थी, कोई मजहब नहीं था, सिर्फ एक ही कौम थी, एक ही आदमी था और वह था हिन्दुस्तान और उन मोमेंट्स में जो हमने हासिल किया और हमें जो देखने को मिला आज उसी चीज़ की हमें ज़रूरत है। यह चीज़ उसी स्पिरिट की लड़ी में दूसरी बार देखने को मिली जब कि 1962 में पहली बार जवाहर लाल नेहरू के काल पर चीनी हमले के दौरान हमने शुरू की थी। उस वक्त भी इसी तरह से सारा देश एक हो कर खड़ा हो गया था और सारी हिन्दुस्तान की कौम ने अपना फर्ज़ अदा किया था। हमें आज जो फख्र हासिल हुआ है उसके लिये हम चीन के भी शुक्रगुज़ार हैं जिसने 1962 में हमारी गैरत को ललकारा था और हमारे कान खींचे थे और नतीजे के तौर पर हमारी गवर्नमेंट ने इकदामात उठाए। उस को जान कर हमें खुशी है कि हमारी फ़ौज़ की और देश की ऐसी तैयारी की कि जिसकी वजह से पाकिस्तान का मंसूबा 'उसके सुनहले स्वप्न धूल में मिल गए। और जिस पाकिस्तान का अमरीका के बलबूते पर दिमाग खराब हो गया था और जिस फ़ौजी ताकत का वह दम भरता था वह हमारी 3 साल की तैयारी के सामने न टिक सका। बंगलौर में बने हमारे नैट हवाई जहाज़ों ने सेबर और सुपरसौनिक को व स्टार फ़ाइटरों को धूल में मिला दिया जिस को देखकर सारी दुनिया दांतों तले अंगुली दबा कर रह गई और सोचने लगी कि हिन्दुस्तान क्या बला है। यह परिवर्तन क्यों हुआ, इतना नाम ऊंचा क्यों हुआ? इसके पीछे एक ही बात है और वह यह कि हिन्दुस्तान के लाडले बेटों ने कुरबानी दी और अपनी जान हथेली पर रख कर जिस जोश से लड़ाई लड़ी उसने इतिहास में उनका नाम अमर कर दिया। डाक्टर भाभा ने ऐसे हैंडग्रेनेड बनाए कि पाकिस्तान के पैटन टैंकों का उन्होंने ढगर ढा दिया, अगर हम अपनी हरियाना की ज़बान में कहें तो यही सबसे उत्तम शब्द है। तो, चेयरमैन साहिब, यह हमारे लिय बड़े गौरव की बात है, बड़े फ़ख्र की बात है। रशिया का इतिहास पढ़िए, जर्मनी का इतिहास पढ़िए, हिटलर ने अपने जर्मनों को इतनी जल्दी तैयार नहीं किया था। लेकिन हम ने तो यह सब कुछ तीन ही साल के अर्सा में किया है। उस से पहले तो हम लम्बी तान कर सोए हुए थे। जब चीन ने हमें जगाया तो हम जागे। यह लड़ाई पाकिस्तान के लिए खुशकिस्मती से और हमारे लिए बद किस्मती से 22 रोज ही चली है। जब अयूब साहब को होश आई तो वह जानसन के सामने हाथ जोड़ने लगे कि बीच में पड़ कर, इंटरवीन करके फैसला कराओ। हमें बेफिक्र

नहीं होना चाहिए। आज के अखबार में है कि पाकिस्तान ने टीथवाल में फिर शरारत की है। जिस दिन से, 23 तारीख सुबह साढ़े तीन बजे से जब से कि सीज़ फायर हुआ है पाकिस्तान चैन से नहीं बैठा है। हमारे फौजी अफ़सर और जवान भी वहां पूरे हौसले से खड़े हैं। (घंटी) चेयरमैन साहिब, यह सिलसिला तो लम्बा है। मैं सिर्फ मोटी-मोटी बातें कहता हूं। मैं उन शहीदों, उन अफसरान और उन नौजवानों को प्रणाम करता हूं जिन्होंने अपनी अंधी जवानी पाकिस्तान से लोहा लेने के लिये अर्पण की। मैं उन बहादुर जनरल्ज़ को मुबारिकबाद देता हूं। जनरल चौधरी और एयर मार्शल अर्जून सिंह पर हमें गौरव है। हमारा हिंदुस्तान का सर बलंद है। हमें ऐसे वक्त में ऐसे बड़े काबल अफसरान और जनरल मिले हैं। चेयरमैन साहिब, मैं अर्ज़ करना चाहता हूं कि जब हिंदुस्तान को आज़ादी मिली अगर फैक्ट्स एंड फिगर्ज को स्टडी किया जाए तो पता चलता है कि उस वक्त दोनों तरफ से तकरीबन 4 लाख इन्सानों के खून की होली खेली गई। जब पाकिस्तान बना तो उसकी कीमत भी पंजाब को देनी पड़ी और अब जब हमला हुआ तो भी पंजाब में अमृतसर, फिरोज़पुर, गुरदासपुर और लुध्याना पर होता है क्योंकि यह बार्डर स्टेट है और दुशमन सर पर है। क्या यह सारा बोझ हम पर ही है? मैं अर्ज़ करना चाहता हूं कि इसका बोझ सारे हिंदुस्तान को बरदाश्त करना चाहिए और इसके लिये कोई वार टैक्स लगाया जाए जो तमाम हिंदुस्तान पर हो। अब सैंकड़ों नहीं हजारों और लाखों की तादाद में लोगों को रिहैबिलिटेट करना है। उन के रहने का, उनके खाने का और उन के गुज़ारे का साधन हमारी हकूमत ने करना है। यह सारा बर्डन अकेला पंजाब क्यों बरदाश्त करे जब कि पंजाब बार्डर पर सारे देश की रक्षा करता है। बहुत से लोगों की जायदाद और फसलों को उखाड़ा गया। उनका भी ख्याल किया जाए।

**श्री सभापति :** मेरे पास बहुत सी चिटें आई हैं, वैसे भी पहले एक लिस्ट है। हरेक को बोलने का मौका दिया जाएगा। इसलिये जल्दी न की जाए। (I have received a number of chits and otherwise also there is already a list of the hon. Members who want to take part in the discussion. Every hon. Member will get time to speak, therefore, there should be no hurry about it.)

**ਸਰਦਾਰ ਗੁਰਚਰਨ ਸਿੰਘ :** ਬਾਰਡਰ ਡਿਸਟਰਿਕਟਸ ਗੁਰਦਾਸਪੁਰ, ਫੀਰੋਜ਼ਪੁਰ ਅਤੇ ਅੰਮ੍ਰਿਤਸਰ ਦੇ ਮੈਂਬਰਾਂ ਨੂੰ ਜ਼ਰੂਰ ਵਕਤ ਦਿਉ। ਉਨ੍ਹਾਂ ਨੂੰ ਫੈਕਟਸ ਦਾ ਪਤਾਂ ਹੈ।

**श्री सभापति :** जो खड़े होंगे और जिन की चिटें आती हैं, सब को वक्त मिलेगा। (All the hon. Members who rise in their seats and those who send chits will get time.)

**ਯੋਜਨਾ ਅਤੇ ਸਥਾਨਕ ਸ਼ਾਸਨ ਮੰਤਰੀ (ਸਰਦਾਰ ਅਜਮੇਰ ਸਿੰਘ) :** ਚੇਅਰਮੈਨ ਸਾਹਿਬ, ਮੈਂ ਆਪ ਦਾ ਬੜਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿਤਾ ਹੈ। ਮੈਂ ਬਤੌਰ ਵਜ਼ੀਰ ਦੇ ਤਾਂ ਨਹੀਂ, ਬਤੌਰ ਇਸ ਹਾਊਸ ਦੇ ਮੈਂਬਰ ਦੇ ਇਹ ਮਹਿਸੂਸ ਕਰਦਾ ਸੀ ਕਿ ਮੈਂ ਉਸ ਦਿਨ ਵੀ ਇਸ ਤੇ ਨਹੀਂ ਬੋਲ ਸਕਿਆ ਅਤੇ ਜੇ ਅਜ ਵੀ ਇਸ ਮਸਲੇ ਤੇ ਬੋਲਣ ਤੋਂ ਰਹਿ ਜਾਵਾਂ ਤਾਂ ਮੈਂ ਸਮਝਦਾ ਹਾਂ ਆਪਣੇ ਫਰਜ਼ ਤੋਂ ਕੋਤਾਹੀ ਕਰਾਂਗਾ। ਮੈਂ ਸਮਝਦਾ ਹਾਂ ਇਸ ਰੈਜ਼ੋਲਿਊਸ਼ਨ ਦੀ ਹਰ ਮੈਂਬਰ ਹਿਰਦੇ ਤੋਂ ਤਾਈਦ ਕਰਦਾ ਹੈ ਅਤੇ ਖਾਸ ਕਰ ਉਨ੍ਹਾਂ ਬਹਾਦਰਾਂ ਦੀ ਇੱਜ਼ਤ ਕਰਦਾ ਹੈ ਜਿਨ੍ਹਾਂ ਨੇ ਅਜ ਇਸ ਦੇਸ਼ ਨੂੰ ਇਕ ਇਹੋ ਜਿਹੀ ਚੀਜ਼ ਬਖਸ਼ੀ ਹੈ, ਮਾਨ ਬਖਸ਼ਿਆ ਹੈ,

[ਯੋਜਨਾ ਅਤੇ ਸਥਾਨਕ ਸ਼ਾਸਨ ਮੰਤਰੀ ]
ਸਤਿਕਾਰ ਬਖਸ਼ਿਆ ਹੈ ਅਤੇ ਸਹੀ ਮਾਅਨਿਆਂ ਵਿਚ ਇਸ ਦੇਸ ਦੇ ਬਾਸ਼ਿੰਦੇ ਕਹਾਉਣ ਦਾ ਗੌਰਵ ਬਖਸ਼ਿਆ ਹੈ । ਇਸ ਦਾ ਸਿਹਰਾ ਸਾਡੇ ਉਨ੍ਹਾਂ ਬਹਾਦਰ ਫੌਜੀਆਂ ਦੇ ਸਿਰ ਹੈ ਜਿਨ੍ਹਾਂ ਨੇ ਇਸ ਤਰ੍ਹਾਂ ਆਪਾ ਵਾਰਿਆ । ਜੇ ਉਨ੍ਹਾਂ ਦੀਆਂ ਕਹਾਣੀਆਂ ਸੁਣੀਏ ਤਾਂ ਸਚ ਮੁਚ ਰੌਂਗਟੇ ਖੜ੍ਹੇ ਹੋ ਜਾਂਦੇ ਹਨ। ਜੇ ਅਸੀਂ ਉਨ੍ਹਾਂ ਦੇ ਘਰ ਦਿਆਂ ਦੀ ਹਾਲਤ ਦੇਖੀਏ ਤਾਂ ਓਥੇ ਵੀ ਅਜੀਬ ਅਤੇ ਇਹੋ ਜਿਹੀਆਂ ਗੱਲਾਂ ਆਉਂਦੀਆਂ ਹਨ ਕਿ ਬਿਆਨ ਨਹੀਂ ਕੀਤੀਆਂ ਜਾ ਸਕਦੀਆਂ । ਕੁਝ ਅਸੀਂ ਇਹੋ ਜਿਹੀਆਂ ਗੱਲਾਂ ਵੀ ਸੁਣਦੇ ਹਾਂ, ਇਹ ਕਿਉਂ ਕਹਿੰਦੇ ਹੋ ਕਿ ਪੰਜਾਬ ਹੀ ਲੜਿਆ ਹੈ । ਸਾਰਾ ਹਿੰਦੁਸਤਾਨ ਲੜਿਆ ਹੈ । ਚੇਅਰਮੈਨ ਸਾਹਿਬ, ਮੈਂ ਨਹੀਂ ਕਹਿੰਦਾ ਕਿ ਸਾਰਾ ਹਿੰਦੁਸਤਾਨ ਨਹੀਂ ਲੜਿਆ । ਮੈਂ ਇਸ ਗਲ ਤੇ ਫਖਰ ਕਰਦਾ ਹਾਂ ਕਿ ਪੰਜਾਬ ਨੇ ਜਿਤਨੀ ਕੁਰਬਾਨੀ ਦਿਤੀ ਹੈ ਇਸ ਲੜਾਈ ਵਿਚ ਉਹ ਕਿਤੇ ਜ਼ਿਆਦਾ ਹੈ ਸਾਰੇ ਹਿੰਦੁਸਤਾਨ ਨਾਲੋਂ । (ਪ੍ਰਸ਼ੰਸਾ) ਇਸ ਗਲ ਨੂੰ ਰਿਕਗਨਾਈਜ਼ ਕਰਨਾ ਚਾਹੀਦਾ ਹੈ । ਸਾਡੇ ਉਹ ਗਭਰੂ ਅੰਧੀ ਜਵਾਨੀ ਵਾਲੇ ਨਹੀਂ ਸਨ । ਉਹ ਪੂਰਨ ਜਵਾਨ ਸਨ ਜਿਨ੍ਹਾਂ ਨੇ ਸਹੀ ਮਾਅਨਿਆਂ ਵਿਚ ਪੈਟਰੀਆਟਿਜ਼ਮ, ਦੇਸ਼ ਦੇ ਪਿਆਰ ਨੂੰ ਸਮਝਿਆ ਅਤੇ ਖੁਲ੍ਹੀਆਂ ਅੱਖਾਂ ਨਾਲ ਆਪਣੇ ਆਪ ਨੂੰ ਦੇਸ਼ ਤੇ ਕੁਰਬਾਨ ਕੀਤਾ । ਅਜ ਪੰਜਾਬ ਇਸ ਹਾਲਤ ਵਿਚ ਨਾ ਹੁੰਦਾ , ਅਜ ਹਿੰਦੁਸਤਾਨ ਇਸ ਹਾਲਤ ਵਿਚ ਨਾ ਹੁੰਦਾ ਜੇ ਉਹ ਹਜ਼ਾਰਾਂ ਦੀ ਤਾਦਾਦ ਵਿਚ ਗਭਰੂ ਆਪਣੀਆਂ ਜਵਾਨੀਆਂ ਨਾ ਵਾਰਦੇ । ਪਾਕਿਸਤਾਨ ਦਾ ਹਮਲਾ ਕੋਈ ਮਾਮੂਲੀ ਹਮਲਾ ਨਹੀਂ ਸੀ । ਜਦੋਂ ਛੰਭ ਵਿਚ ਹਮਲਾ ਹੋਇਆ ਤਾਂ ਬਹੁਤ ਜ਼ਿਆਦਾ ਤਬਾਹੀ ਹੋਈ, ਕਿਸ ਤਰ੍ਹਾਂ ਸਾਡੇ ਫੌਜੀਆਂ ਨੇ ਉਸ ਹਮਲੇ ਵਿਚ ਛਾਤੀਆਂ ਖੋਲ੍ਹ ਕੇ ਗੋਲੀਆਂ ਖਾਧੀਆਂ । ਖੇਮ ਕਰਨ ਵਿਚ ਘਮਸਾਨ ਦਾ ਯੁਧ ਹੋਇਆ । ਫਸਟ ਆਰਮਰਡ ਡਵੀਜ਼ਨ, ਪਾਕਿਸਤਾਨ ਨੇ ਐਵੇਂ ਨਹੀਂ ਸੀ ਲਿਆਂਦਾ । ਚੇਅਰਮੈਨ ਸਾਹਿਬ, ਉਸ ਦਾ ਇਰਾਦਾ ਸੀ ਕਿ ਉਥੋਂ ਹਮਲਾ ਕਰਕੇ ਤਰਨ ਤਾਰਨ, ਬਟਾਲੇ ਅਤੇ ਬਿਆਸ ਨੂੰ ਆਇਆ ਜਾਵੇ ਤੇ ਉਥੋਂ ਹਰੀਕੇ ਪੱਤਨ ਅਤੇ ਉਥੋਂ ਹੁਸੈਨੀਵਾਲੇ ਨੂੰ ਜਾਇਆ ਜਾਵੇ ਅਤੇ ਇਸ ਪੰਜਾਬ ਨੂੰ ਕੋਈ 24 ਘੰਟੇ ਜਾਂ 48 ਘੰਟੇ ਵਿਚ ਲੁਧਿਆਣੇ ਤਕ ਕਾਬੂ ਕਰ ਲਿਆ ਜਾਵੇ । ਚੇਅਰਮੈਨ ਸਾਹਿਬ, ਜਦੋਂ ਅਸੀਂ ਉਨ੍ਹਾਂ ਦੀਆਂ ਸਕੀਮਾਂ ਦੇ ਮੁਤੱਲਿਕ ਸੋਚਦੇ ਹਾਂ ਅਤੇ ਫਿਰ ਸੋਚਦੇ ਹਾਂ ਕਿ ਕਿਸ ਤਰ੍ਹਾਂ ਮੁਕਾਬਲਾ ਕਰ ਕੇ ਇਸ ਦੇਸ਼ ਨੂੰ ਬਚਾਇਆ ਤਾਂ ਸਾਡਾ ਸਿਰ ਸਤਿਕਾਰ ਨਾਲ ਝੁਕ ਜਾਂਦਾ ਹੈ । ਮੈਂ ਸਮਝਦਾ ਹਾਂ ਅਸੀਂ ਉਨ੍ਹਾਂ ਦੀ ਦੇਣ ਨਹੀਂ ਦੇ ਸਕਦੇ । ਜਿਨ੍ਹਾਂ ਨੇ ਕੁਰਬਾਨੀਆਂ ਕੀਤੀਆਂ ਅਸੀਂ ਉਨ੍ਹਾਂ ਦੇ ਮਾਂ ਪਿਉ ਦੀ ਉਹ ਚੀਜ਼ ਪੂਰੀ ਨਹੀਂ ਕਰ ਸਕਦੇ ਜਿਹੜੀ ਉਨ੍ਹਾਂ ਦੀ ਆਪਣੇ ਬੱਚਿਆਂ ਰਾਹੀਂ ਪੂਰੀ ਹੁੰਦੀ ਸੀ । ਕੀ ਅਸੀਂ ਆਪਣੇ ਦਿਲ ਦਾ, ਆਪਣੇ ਜਜ਼ਬਾਤ ਦਾ ਇਜ਼ਹਾਰ ਵੀ ਨਾ ਕਰੀਏ ? ਸਾਨੂੰ ਉਨ੍ਹਾਂ ਦਾ ਸਤਿਕਾਰ ਹੈ । ਹਰ ਨੁਕਤਾ ਨਿਗਾਹ ਨਾਲ ਉਨ੍ਹਾਂ ਦੀ ਸੇਵਾ ਕਰਕੇ ਉਨ੍ਹਾਂ ਦਾ ਮਾਨ ਕਰਨਾ ਸਾਡਾ ਫਰਜ਼ ਬਣਦਾ ਹੈ । ਮੈਂ ਸਮਝਦਾ ਹਾਂ ਹਿੰਦੁਸਤਾਨ ਦੀਆਂ ਪੁਰਾਣੀਆਂ ਵੈਲਿਊਜ਼ ਬਦਲ ਗਈਆਂ, ਬਦਲ ਜਾਣੀਆਂ ਚਾਹੀਦੀਆਂ ਹਨ ਅਤੇ ਹਿੰਦੁਸਤਾਨ ਅਜ ਕਿਸ ਹਾਲਤ ਵਿਚ ਰਹਿ ਸਕਦਾ ਹੈ ਜੇ ਅਸੀਂ ਬਹਾਦਰਾਂ ਦੀ ਕਦਰ ਨਾ ਕਰੀਏ । ਇਹ ਐਡਾ ਵਡਾ ਮੁਲਕ ਹੈ, ਜਿਸ ਦੀ ਹਜ਼ਾਰਾਂ ਮੀਲਾਂ ਦੀ ਸਰਹਦ ਹੈ । ਇਸ ਨੂੰ ਬਹਾਦਰ ਹੀ ਬਚਾ ਸਕਦੇ ਹਨ । ਚੇਅਰਮੈਨ ਸਾਹਿਬ, ਸਾਡੇ ਸਾਹਮਣੇ ਹੈ ਸਾਰੀ ਹਿਸਟਰੀ । ਮੈਂ ਏਥੇ ਪੰਜਾਬ ਵਿਚ ਇਸ ਗਲ ਦੀ ਤਮੀਜ਼ ਨਹੀਂ ਕਰਨੀ ਕਿ ਹਰਿਆਨੇ ਵਾਲਿਆਂ ਨੇ ਬਹੁਤੀ ਕੁਰਬਾਨੀ ਕੀਤੀ ਹੈ ਜਾਂ ਕਾਂਗੜੇ ਵਾਲਿਆਂ ਨੇ ਜਾਂ ਪੰਜਾਬੀ ਰਿਜਨ ਵਾਲਿਆਂ ਨੇ ਬਹੁਤੀ ਕੁਰਬਾਨੀ ਕੀਤੀ ਹੈ । ਮੈਂ ਸਮੁੱਚੇ ਤੌਰ ਤੇ ਉਨ੍ਹਾਂ ਨੂੰ ਪੰਜਾਬੀ ਸਮਝਦਾ ਹਾਂ । ਉਹ ਪੰਜਾਬ ਦੇ ਵਸਣ ਵਾਲੇ ਹਨ । ਇਸ ਦੇ ਮੁਤੱਲਿਕ ਭੁਲੇਖਾ ਦੂਰ ਕਰ ਦੇਣਾ ਚਾਹੀਦਾ ਹੈ । ਇਹ ਸਮਝਿਆ ਜਾਂਦਾ ਸੀ ਕਿ ਮਾਰਸ਼ਲ ਰੇਸਿਜ਼ ਨਹੀਂ ਗਿਣੀਆਂ ਜਾਣੀਆਂ ਚਾਹੀਦੀਆਂ, ਰਿਕਗਨਾਈਜ਼ ਨਹੀਂ ਕਰਨੀਆਂ ਚਾਹੀਦੀਆਂ । ਮੈਂ ਸਮਝਦਾ ਹਾਂ ਇਹ ਗ਼ਲਤ ਖਿਆਲ ਹੈ । ਮੈਂ ਇਹ ਖਿਆਲ ਦੂਰ ਕਰ

ਦੇਣਾ ਚਾਹੁੰਦਾ ਹਾਂ । ਪੰਜਾਬ ਦੇ ਵਿਚ ਵਸਣ ਵਾਲੀਆਂ ਮਾਰਸ਼ਲ ਰੇਸਿਜ਼ ਹਨ । ਜਿਨ੍ਹਾਂ ਪੰਜਾਬੀਆਂ ਨੇ ਆਪਣਾ ਖ਼ੂਨ ਬਹਾਇਆ ਅਤੇ ਆਪਣਾ ਆਪ ਵਾਰਿਆ, ਉਨ੍ਹਾਂ ਦੀ ਕੁਰਬਾਨੀ ਨੂੰ ਕਿਸ ਤਰ੍ਹਾਂ ਭੁਲਾਇਆ ਜਾ ਸਕਦਾ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੇਕਰ ਮੈਂ ਇਕੱਲੇ ਇਕੱਲੇ ਦੀ ਕਹਾਣੀ ਬਿਆਨ ਕਰਾਂ ਤਾਂ ਮੇਰੇ ਪਾਸ ਐਨਾ ਸਮਾਂ ਨਹੀਂ । ਇਕ ਬਦਨ ਸਿੰਘ ਹੈ ਬਟਾਣੀ ਖ਼ੁਰਦ ਦਾ ਜਿਹੜਾ ਪਹਿਲੀ ਆਲਮਗੀਰ ਜੰਗ ਵਿਚ ਸਾਢੇ ਚਾਰ ਸਾਲ ਫਰਾਂਸ ਵਿਚ ਕੈਦ ਰਿਹਾ। ਕਿਸੇ ਦਿਨ ਉਸਦਾ ਦਾਅ ਲਗ ਗਿਆ ਉਹ ਚਾਰ ਪੰਜ ਆਦਮੀ ਭਜ ਕੇ ਹਿੰਦੁਸਤਾਨ ਆ ਗਏ ਸਨ । ਉਸਨੂੰ ਉਸ ਜੰਗ ਵਿਚ ਬਹਾਦਰੀ ਵਖਾਣ ਦੇ ਸਿਲਸਿਲੇ ਵਿਚ ਕਈ ਸਰਟੀਫਿਕੇਟ ਤੇ ਇਕ ਮੁਰੱਬਾ ਮਿਲਿਆ ਸੀ । ਉਸ ਦਾ ਲੜਕਾ ਨਛੱਤਰ ਸਿੰਘ ਵਰਕਰ ਹੈ। ਉਸਦਾ ਪੋਤਾ ਇਸ ਜੰਗ ਵਿਚ ਸ਼ਹੀਦ ਹੋਇਆ ਹੈ । ਉਹ ਦਸਦਾ ਹੈ ਕਿ ਜਦੋਂ ਉਹ ਮੇਰੇ ਸਰਟੀਫਿਕੇਟ ਵੇਖਦਾ ਸੀ ਤਾਂ ਉਹ ਕਹਿੰਦਾ ਸੀ ਕਿ ਬਾਬਾ ਜੀ ਮੈਂ ਵੀ ਚਾਹੁੰਦਾ ਹਾਂ ਕਿ ਮੈਂ ਵੀ ਤੁਹਾਡੀ ਤਰ੍ਹਾਂ ਫੌਜ ਵਿਚ ਭਰਤੀ ਹੋ ਕੇ ਦੇਸ਼ ਲਈ ਬਹਾਦਰੀ ਨਾਲ ਦੁਸ਼ਮਣ ਦਾ ਮੁਕਾਬਲਾ ਕਰਾਂ ਅਤੇ ਦੇਸ਼ ਲਈ ਕੁਰਬਾਨ ਹੋਵਾਂ । ਮੈਂ ਅਰਜ਼ ਕਰਦਾ ਹਾਂ ਕਿ ਇਹ ਗਲ ਭੁਲ ਜਾਓ ਕਿ ਇਸ ਤਰ੍ਹਾਂ ਆਪਾ ਵਾਰਨ ਦਾ ਸਬਕ ਘਰ ਘਰ ਦਿਤਾ ਜਾਂਦਾ ਹੈ । ਇਹ ਸਬਕ ਹਰ ਥਾਂ ਤੇ ਨਹੀਂ ਦਿਤਾ ਜਾ ਸਕਦਾ ਅਤੇ ਨਾ ਹੀ ਦਿਤਾ ਜਾਂਦਾ ਹੈ । ਇਹ ਚੀਜ਼ ਸਦੀਆਂ ਤੋਂ ਖ਼ੂਨ ਵਿਚ ਚਲੀ ਆ ਰਹੀ ਹੈ ਅਤੇ ਇਹ ਪੁਸ਼ਤ ਦਰ ਪੁਸ਼ਤ ਚਲਦੀ ਆ ਰਹੀ ਹੈ । ਮੈਂ ਹਿੰਦੁਸਤਾਨ ਵਾਲਿਆਂ ਨੂੰ ਕਹਾਂਗਾ ਕਿ ਸਾਰੇ ਹਿੰਦੁਸਤਾਨ ਵਾਲਿਓ ਤੁਸੀਂ ਸ਼ਾਬਾਸ਼ ਦਿਓ ਪੰਜਾਬੀਆਂ ਨੂੰ ਜਿਨ੍ਹਾਂ ਦੇ ਭਾਈਆਂ, ਪੁੱਤਾਂ ਤੇ ਪੋਤਿਆਂ ਨੇ ਦੇਸ਼ ਦੀ ਰਖਿਆ ਲਈ ਆਪਣੀਆਂ ਛਾਤੀਆਂ ਅੱਗੇ ਕੀਤੀਆਂ ਅਤੇ ਉਨ੍ਹਾਂ ਤੇ ਦੁਸ਼ਮਣ ਦੀਆਂ ਗੋਲੀਆਂ ਖਾਧੀਆਂ। ਪੰਡਤ ਜੀ ਨੇ ਠੀਕ ਕਿਹਾ ਹੈ ਕਿ ਜਦੋਂ ਆਜ਼ਾਦੀ ਮਿਲੀ ਤਾਂ ਪੰਜਾਬ ਨੇ ਸਟ ਖਾਧੀ ਅਤੇ ਆਜ਼ਾਦੀ ਤੋਂ ਬਾਅਦ ਜਦ ਆਪਣੀ ਆਜ਼ਾਦੀ ਤੇ ਦੇਸ਼ ਦੀ ਰਖਿਆ ਦਾ ਵਕਤ ਆਇਆ ਤਾਂ ਪੰਜਾਬ ਨੇ ਸੱਟ ਖਾਧੀ । ਅਸੀਂ ਸੱਟ ਖਾਧੀ ਅਤੇ ਦੁਸ਼ਮਣ ਦਾ ਬਹਾਦਰੀ ਨਾਲ ਮੁਕਾਬਲਾ ਕੀਤਾ । ਇਸਦਾ ਸਾਨੂੰ ਅਫਸੋਸ ਨਹੀਂ ਕਿ ਸਾਨੂੰ ਸੱਟ ਵਜੀ ਹੈ । ਪੰਜਾਬ ਦਾ ਨਾਮ ਉੱਚਾ ਹੋਇਆ ਹੈ ਅਤੇ ਸਾਡੀ ਸ਼ਾਨ ਵਧੀ ਹੈ । ਅਸੀਂ ਇਕ ਥਾਂ ਤੇ ਰਲ ਮਿਲ ਕੇ ਆਪਣਾ ਲਹੂ ਵਗਾਇਆ ਹੈ । ਅਜ ਕੋਈ ਐਸਾ ਪਿੰਡ ਨਜ਼ਰ ਨਹੀਂ ਆਉਂਦਾ ਜਿਥੇ ਜਾਕੇ ਇਹ ਸੁਣੀਏ ਕਿ ਇਥੇ ਕੋਈ ਸ਼ਹੀਦ ਨਹੀਂ ਹੋਇਆ ਹੈ । ਮੇਰਾ ਲੁਧਿਆਣਾ ਜ਼ਿਲ੍ਹਾ ਛੋਟਾ ਜਿਹਾ ਹੈ ਪਰ ਅਜ ਉਸਦੇ 25 ਹਜ਼ਾਰ ਜਵਾਨ ਐਕਟਿਵ ਸਰਵਿਸ ਵਿਚ ਹਨ ਅਤੇ 75 ਹਜ਼ਾਰ ਪੈਨਸ਼ਨਰ ਹਨ । ਉਥੇ ਰੋਜ਼ ਲਿਸਟ ਆਉਂਦੀ ਹੈ, ਕਦੇ 80 ਦੀ ਆਉਂਦੀ ਹੈ, ਕਦੇ 120 ਦੀ ਆਉਂਦੀ ਹੈ ਅਤੇ ਕਦੇ 150 ਦੀ ਆਉਂਦੀ ਹੈ ਅਤੇ ਅਜੇ ਪਤਾ ਨਹੀਂ ਹੋਰ ਕਿੰਨਿਆਂ ਸ਼ਹੀਦਾਂ ਦੀ ਲਿਸਟ ਆਉਣੀ ਹੈ । ਅਸੀਂ ਮਾਣ ਕਰਦੇ ਹਾਂ ਇਨ੍ਹਾਂ ਮਾਈ ਦੇ ਲਾਲਾਂ ਤੇ ਜਿਨ੍ਹਾਂ ਨੇ ਆਪਣੇ ਦੇਸ਼ ਲਈ ਸ਼ਹੀਦੀਆਂ ਪਾਈਆਂ ਹਨ । ਉਨ੍ਹਾਂ ਨੇ ਨੈਸ਼ਨਲ ਇੰਨਟੈਗਰੇਸ਼ਨ ਦਾ ਪਰਚਾਰ ਕਰਨ ਵਾਲਿਆਂ ਨੂੰ ਦਸ ਦਿਤਾ ਹੈ ਕਿ ਇਹ ਜ਼ਬਾਨੀ ਕਲਾਮੀ ਨਹੀਂ ਹੋ ਸਕਦੀ ਅਤੇ ਅਮਲਾਂ ਨਾਲ ਹੀ ਹੋ ਸਕਦੀ ਹੈ । ਸਾਡੀ ਅਣਖ ਨੂੰ ਜੋ ਸੱਟ ਨੇਫਾ, ਲਦਾਖ ਤੇ ਕਛ ਵਿਚ ਵੱਜੀ ਉਸ ਦਾਗ ਨੂੰ ਸਾਡੇ ਇਨ੍ਹਾਂ ਬਹਾਦਰਾਂ ਨੇ ਧੋ ਦਿਤਾ ਹੈ ਅਤੇ ਸਾਬਤ ਕਰ ਦਿਤਾ ਹੈ ਕਿ ਹਿੰਦੁਸਤਾਨ ਦੀ ਆਰਮੀ ਅਜੇ ਵੀ ਫਰਸਟ ਆਰਮੀ ਆਫ ਦੀ ਵਰਲਡ ਹੈ । ਸਾਡੀ ਫੌਜ ਦੀ ਹਿੰਦੁਸਤਾਨੀਆਂ ਦੀ ਬਹਾਦਰੀ ਮਸੱਲਮਾ ਹੈ ਅਤੇ ਸਾਡੀ ਫੌਜ ਨੇ ਦੂਜੇ ਦੇਸ਼ਾਂ ਵਿਚ ਜਾਕੇ ਆਪਣੀ ਬਹਾਦਰੀ ਦਾ ਸਿੱਕਾ ਕਾਇਮ ਕੀਤਾ ਸੀ । ਮੈਂ ਸਮਝਦਾ ਹਾਂ ਕਿ ਹੁਣ ਪਾਕਿਸਤਾਨ ਦਾ ਤੇ ਉਸਦੇ ਸਾਥੀਆਂ ਅਮਰੀਕਾ ਤੇ ਇੰਗਲੈਂਡ ਦਾ ਵੀ ਭੁਲੇਖਾ ਦੂਰ ਹੋ ਗਿਆ ਹੈ । ਉਹ ਸਮਝਦੇ ਸਨ ਕਿ ਮਾਡਰਨ ਹਥਿਆਰ ਪਾਕਿਸਤਾਨ ਨੂੰ ਦੇ ਕੇ ਭਾਰਤ ਨੂੰ ਕਾਉਡਾਊਨ ਕਰ ਸਕਣਗੇ ਤੇ ਇਸਨੂੰ ਫਤਿਹ ਕਰ ਸਕਣਗੇ । ਲੇਕਨ ਮੈਂ ਕਹਿੰਦਾ ਹਾਂ ਕਿ ਇਹ ਠੀਕ ਹੈ ਕਿ ਲੜਾਈ ਵਿਚ ਹਥਿਆਰ ਮੈਟਰ ਕਰਦਾ ਹੈ ਲੇਕਿਨ ਸਾਡੀ ਫੌਜ ਨੇਂ ਸਾਬਤ ਕਰ ਦਿਤਾ ਹੈ ਕਿ ਮੈਨ ਬੀਹਾਈਂਡ ਦੀ ਆਰਮਜ਼ ਆਲਸੋ

[ਯੋਜਨਾ ਅਤੇ ਸਥਾਨਕ ਸ਼ਾਸਨ ਮੰਤਰੀ]

ਮੈਟਰਜ਼ । ਸਾਡੇ ਛੋਟੇ ਛੋਟੇ ਨੈਟ ਜਹਾਜ਼ਾਂ ਨੇ ਉਨ੍ਹਾਂ ਦੇ ਬੜੇ ਬੜੇ ਜਹਾਜ਼ ਡੇਗ ਦਿਤੇ ਅਤੇ ਸਾਡੇ ਛੋਟੇ ਛੋਟੇ ਟੈਂਕਾਂ ਤੇ ਗਨਜ਼ ਨੇ ਉਨ੍ਹਾਂ ਦੇ ਵੱਡੇ ਵੱਡੇ ਟੈਂਕ ਤਬਾਹ ਬਰਬਾਦ ਕਰ ਦਿਤੇ ਅਤੇ ਫੇਹ ਕੇ ਰਖ ਦਿਤੇ । ਪਾਕਿਸਤਾਨ ਭਾਵੇਂ ਜੋ ਵੀ ਦਾਹਵੇ ਕਰੇ, ਲੇਕਿਨ ਇਹ ਹਕੀਕਤ ਹੈ ਕਿ ਹਿੰਦੁਸਤਾਨ ਨੇ ਉਸਨੂੰ ਸ਼ਕਸਤ ਦਿਤੀ ਹੈ । ਉਸਦਾ ਗੁੱਸਾ ਅਜੇ ਗਿਆ ਨਹੀਂ ਅਤੇ ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਇਕ ਭੇੜੀਆ ਆਪਣੇ ਜ਼ਖਮਾਂ ਨੂੰ ਲਿਕ ਕਰਦਾ ਹੈ ਉਸੇ ਤਰ੍ਹਾਂ ਉਹ ਕਰ ਰਿਹਾ ਹੈ । ਇਸ ਲਈ ਸਾਨੂੰ ਪੂਰੀ ਤਰ੍ਹਾਂ ਤਿਆਰ ਰਹਿਣਾ ਹੈ । ਇਹ ਲੜਾਈ ਜ਼ਰੂਰ ਹੋਣੀ ਹੈ ਅਤੇ ਹੋਰ ਵੀ ਜ਼ਿਆਦਾ ਤੇਜ਼ ਹੋਣੀ ਹੈ । ਉਸਦੇ ਜੋ ਸਾਥੀ ਹਨ ਉਹ ਪਾਕਿਸਤਾਨ ਦੇ ਜ਼ਰੀਏ ਸਾਨੂੰ ਨੁਕਸਾਨ ਪਹੁੰਚਾਉਣ ਦੀ ਕੋਸ਼ਸ਼ ਕਰਨਗੇ । ਇਸ ਲਈ ਸਾਨੂੰ ਪੂਰੀ ਤਰ੍ਹਾਂ ਤਿਆਰੀ ਕਰਨੀ ਹੈ । ਇਹ ਤਿਆਰੀ ਤਾਂ ਹੀ ਹੋਵੇਗੀ ਜੇਕਰ ਅਸੀਂ ਆਪਣੇ ਬਹਾਦਰਾਂ ਨੂੰ ਯਾਦ ਰਖਾਂਗੇ । (ਘੰਟੀ) ਮੈਂ ਕਿਸ ਕਿਸ ਬਹਾਦਰ ਦਾ ਨਾਮ ਲਵਾਂ । ਮੇਜਰ ਭੂਪਿੰਦਰ ਸਿੰਘ ਦੀ ਬਹਾਦਰੀ ਖੁਦ ਪਰਾਈਮ ਮਨਿਸਟਰ ਸਾਹਬ ਨੇ ਵੇਖੀ ਤੇ ਮੰਨੀ ਹੈ । ਲੈਫਟੀਨੈਂਟ ਜਨਰਲ ਹਰਬਖਸ਼ ਸਿੰਘ ਇਤਨੇ ਬੜੇ ਮਹਾਜ਼ ਤੇ ਲੜੇ ਹਨ ਕਿ ਦੁਨੀਆਂ ਦੇ ਕਿਸੇ ਜਨਰਲ ਨੇ ਅਜ ਤਕ ਐਨੇ ਵਡੇ ਮਹਾਜ਼ ਨੂੰ ਕੰਟਰੋਲ ਨਹੀਂ ਕੀਤਾ ਹੈ । ਇਸੇ ਤਰ੍ਹਾਂ ਮੇਜਰ ਜਨਰਲ ਮਹਿੰਦਰ ਸਿੰਘ, ਮੇਜਰ ਜਨਰਲ ਗੁਰਬਖਸ਼ ਸਿੰਘ, ਮੇਜਰ ਜਨਰਲ ਸਿੱਬਲ ਤੇ ਮੇਜਰ ਜਨਰਲ ਰਾਜਿੰਦਰ ਸਿੰਘ ਨੇ ਆਪਣੀ ਬਹਾਦਰੀ ਦਾ ਲੋਹਾ ਦੁਸ਼ਮਣ ਤੋਂ ਮਨਵਾਇਆ ਹੈ । ਇਸੇ ਤਰ੍ਹਾਂ ਹੋਰ ਕਿਤਨੇ ਹੀ ਜਰਨੈਲ ਤੇ ਜਵਾਨ ਹਨ ਜਿਨ੍ਹਾਂ ਨੇ ਸੂਰਵੀਰਤਾ ਵਖਾਈ ਹੈ ਅਤੇ ਹਿੰਦੁਸਤਾਨ ਦਾ ਨਾਮ ਦੁਨੀਆਂ ਵਿਚ ਰੌਸ਼ਨ ਕੀਤਾ ਹੈ । ਇਸਦੇ ਨਾਲ ਹੀ ਮੈਂ ਕਹਿੰਦਾ ਹਾਂ ਕਿ ਆਫਰੀਨ ਹੈ ਸਾਡੀ ਲੀਡਰਸ਼ਿਪ ਨੂੰ ਵੀ ਜਿਸ ਨੇ ਦੇਸ਼ ਦੀ ਨਬਜ਼ ਨੂੰ ਸਮਝਿਆ, ਆਪਣੇ ਮਿਲਟਰੀ ਦੇ ਲੋਕਾਂ ਦੀ ਅਸਲੀ ਗਲ ਨੂੰ ਸਮਝਿਆ ਅਤੇ ਛੰਬ ਤੇ ਹਮਲੇ ਤੋਂ ਪਾਕਿਸਤਾਨ ਦੀ ਚਾਲ ਨੂੰ ਵੇਖ ਸਮਝਿਆ ਕਿ ਜੇਕਰ ਅਸੀਂ ਲਾਹੌਰ ਦੇ ਹਲਕੇ ਵਿਚ ਉਫੈਂਸ ਨਹੀਂ ਲਵਾਂਗੇ ਤਾਂ ਸਾਡਾ ਕਸ਼ਮੀਰ ਤੇ ਲਦਾਖ ਹਿੰਦੁਸਤਾਨ ਤੋਂ ਕਟ ਆਫ਼ ਹੋ ਜਾਂਦਾ ਹੈ । (ਘੰਟੀ) ਮੈਂ ਆਪਣੀ ਆਰਮੀ ਦੀ ਕਿਨ੍ਹਾਂ ਲਫਜ਼ਾਂ ਨਾਲ ਤਾਰੀਫ ਕਰਾਂ । ਜਦੋਂ ਅਸੀਂ ਇਥੇ ਬੈਠੇ ਹੁੰਦੇ ਸੀ ਤਾਂ ਉਥੇ ਗੋਲਿਆਂ ਨਾਲ ਧਰਤੀ ਲਾਲੋ ਲਾਲ ਹੋ ਰਹੀ ਹੁੰਦੀ ਸੀ ਅਤੇ ਉਥੇ ਚਿੜੀ ਤੇ ਜਨੌਰ ਵੀ ਜ਼ਿੰਦਾ ਨਹੀਂ ਰਹਿ ਸਕਦੇ ਸੀ । ਪਰ ਸਾਡੇ ਜਵਾਨਾਂ ਨੇ ਇਸਦੇ ਬਾਵਜੂਦ ਜਦ ਤਕ ਦੁਸ਼ਮਣ ਨੂੰ ਇੱਛੋਗਿਲ ਨਹਿਰ ਨਹੀਂ ਲੰਘਾ ਦਿੱਤਾ ਦੰਮ ਨਹੀਂ ਲਿਆ । ਮੈਂ ਐਸੇ ਬਹਾਦਰ ਸ਼ਹੀਦਾਂ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹੋਇਆ ਸਾਰੇ ਹਾਊਸ ਨੂੰ ਕਹਾਂਗਾ ਕਿ ਸਾਡੀ ਹਰ ਸਕੀਮ ਵਿਚ ਤਜਵੀਜ਼ ਵਿਚ ਫਰਸਟ ਪਰਾਇਰਟੀ ਦੇਸ਼ ਦੀ ਰਖਿਆ ਕਰਨ ਵਾਲੇ ਜਵਾਨਾਂ ਤੇ ਪਰਿਵਾਰਾਂ ਨੂੰ ਜਾਣੀ ਚਾਹੀਦੀ ਹੈ ।

**ਸਰਦਾਰ ਗਿਆਨ ਸਿੰਘ ਰਾੜੇਵਾਲਾ** (ਸਰਹੰਦ) : ਚੇਅਰਮੈਨ ਸਾਹਿਬ, ਮੈਂ ਵੀ ਉਨ੍ਹਾਂ ਸ਼ਹੀਦਾਂ ਨੂੰ, ਜਿਨ੍ਹਾਂ ਨੇ ਇਸ ਦੇਸ਼ ਦੀ ਹਿਫਾਜ਼ਤ ਕਰਦੇ ਹੋਏ ਆਪਣੀਆਂ ਕੀਮਤੀ ਜਾਨਾਂ ਨਛਾਵਰ ਕਰ ਦਿਤੀਆਂ ਹਨ ਸ਼ਰਧਾਂਜਲੀ ਪੇਸ਼ ਕਰਨ ਲਈ ਖੜ੍ਹਾ ਹੋਇਆ ਹਾਂ । ਇਸ ਤੋਂ ਪਹਿਲਾਂ ਕਿ ਮੈਂ ਸ਼ਰਧਾਂਜਲੀ ਪੇਸ਼ ਕਰਾਂ ਮੈਂ ਗੌਰਮਿੰਟ ਆਫ ਇੰਡੀਆ ਨੂੰ ਵੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਪਾਕਿਸਤਾਨ ਨੂੰ ਸਬਕ ਤੇ ਅਕਲ ਸਿਖਾਣ ਲਈ ਹਾਲਾਤ ਦੇ ਮੁਤਾਬਕ ਇਕ ਅਹਿਮ ਫੈਸਲਾ ਕੀਤਾ ਹੈ । ਚੇਅਰਮੈਨ ਸਾਹਿਬ, 1947 ਤੋਂ ਜਦ ਤੋਂ ਸਾਡਾ ਦੇਸ਼ ਆਜ਼ਾਦ ਹੋਇਆ ਹੈ ਉਸ ਵਕਤ ਤੋਂ ਹੀ ਕਸ਼ਮੀਰ ਦਾ ਸਵਾਲ ਸਾਡੇ ਸਾਹਮਣੇ ਆ ਗਿਆ ਹੈ ਅਤੇ ਪਾਕਿਸਤਾਨ ਨੇ ਉਸ ਵਕਤ ਵੀ ਐਸੇ ਹੀ ਤਰੀਕੇ ਇਸਤੇਮਾਲ ਕਰਕੇ, ਜਿਸ ਤਰ੍ਹਾਂ ਹੁਣ ਵਰਤੇ ਹਨ, ਕਸ਼ਮੀਰ ਨੂੰ ਆਪਣੇ ਕਬਜ਼ੇ ਵਿਚ ਲੈਣ ਦੀ ਕੋਸ਼ਸ਼ ਕੀਤੀ ਸੀ । ਮੈਨੂੰ ਯਾਦ ਹੈ ਕਿ ਉਸ ਵਕਤ ਸਾਨੂੰ ਆਪਣੀਆਂ ਫੌਜਾਂ ਨੂੰ 24

ਘੰਟੇ ਦੇ ਅੰਦਰ ਅੰਦਰ ਹਵਾਈ ਜਹਾਜ਼ਾਂ ਰਾਹੀਂ ਸਿਰੀਨਗਰ ਭੇਜਣਾ ਪਿਆ ਸੀ, ਬਲਕਿ ਸਾਡੀਆਂ ਫੌਜਾਂ ਸਿਰੀਨਗਰ ਦੇ ਹਵਾਈ ਅੱਡੇ ਨੂੰ ਹਮਲਾਆਵਰਾਂ ਦੇ ਉਥੇ ਪਹੁੰਚਣ ਤੋਂ ਚੰਦ ਘੰਟੇ ਪਹਿਲਾਂ ਹੀ ਆਪਣੇ ਕਬਜ਼ੇ ਵਿਚ ਲੈ ਸਕੀਆਂ ਸਨ। ਮੈਨੂੰ ਅਫਸੋਸ ਹੈ ਕਿ ਐਸੇ ਹਾਲਾਤ ਤੋਂ ਬਾਅਦ ਵੀ ਸਾਡੇ ਮੁਲਕ ਨੇ ਕਸ਼ਮੀਰ ਦੇ ਮਾਮਲੇ ਤੇ ਸਹੀ ਰਸਤੇ ਤੇ ਚਲਣ ਦੀ ਕੋਸ਼ਸ਼ ਨਹੀਂ ਕੀਤੀ ਹੈ। ਮੈਂ ਕਹਿ ਸਕਦਾ ਹਾਂ ਕਿ ਜੇਕਰ ਉਸ ਵਕਤ 1947 ਵਿਚ ਹੀ ਸਾਡੇ ਮਿਲਟਰੀ ਦੇ ਜਰਨੈਲਾਂ ਦੀ ਗਲ ਮੰਨ ਲਈ ਜਾਂਦੀ ਤਾਂ ਇਹ ਆਜ਼ਾਦ ਕਸ਼ਮੀਰ ਜਿਸ ਨੂੰ ਕਿਹਾ ਜਾਂਦਾ ਹੈ ਇਸਦਾ ਝਗੜਾ ਹੀ ਨਹੀਂ ਰਹਿਣਾ ਸੀ। ਇਸ ਗਲ ਦਾ ਸਭ ਨੂੰ ਪਤਾ ਹੈ ਕਿ ਉਸ ਵਕਤ ਇਨੀਸ਼ੀਏਟਿਵ ਸਾਡੀ ਫੌਜ ਦੇ ਹਥ ਵਿਚ ਸੀ ਅਤੇ ਚੰਦ ਦਿਨਾਂ ਵਿਚ ਹੀ ਅਸੀਂ ਆਜ਼ਾਦ ਕਸ਼ਮੀਰ ਪਾਕਿਸਤਾਨ ਤੋਂ ਖਾਲੀ ਕਰਵਾ ਲੈਣਾ ਸੀ। ਲੇਕਿਨ ਉਸ ਵਕਤ ਦੇ ਹੁਕਮਰਾਨਾਂ ਨੇ ਕਸ਼ਮੀਰ ਵਿਚ ਜਿਥੇ ਸੀਜ਼ ਫਾਇਰ ਹੋਈ ਸੀ ਉਹ ਹੀ ਹੱਦ ਬੰਦੀ ਮੰਨ ਲਈ। ਇਹ ਤਾਂ ਫਰਜ਼ੀ ਹਦ ਬੰਦੀ ਸੀ ਅਤੇ ਫਰਜ਼ੀ ਢੰਗ ਨਾਲ ਕਾਇਮ ਹੋਈ ਸੀ, ਸਾਡੀ ਸਰਕਾਰ ਦੀ ਐਪੀਜ਼ਮੈਂਟ ਦੀ ਪਾਲੀਸੀ ਸੀ ਜਿਹੜੀ ਕਿ ਸ਼ੁਰੂ ਤੋਂ ਫਾਲੋ ਕਰ ਰਹੇ ਸਨ, ਉਸ ਨੂੰ ਤਰਕ ਕਰ ਦਿੱਤਾ। ਸਾਡੀ ਸਰਕਾਰ ਨੇ ਉਹ ਪਾਲੀਸੀ ਵਰਤੋਂ ਵਿਚ ਲਿਆਂਦੀ ਜਿਹੜੀ ਪਾਕਿਸਤਾਨ ਸਮਝ ਸਕਦਾ ਹੈ। ਸਾਡੀ ਸਰਕਾਰ ਨੇ ਉਸੇ ਭਾਖਾ ਵਿਚ ਜਵਾਬ ਦੇਣ ਦਾ ਫੈਸਲਾ ਕੀਤਾ ਹੈ, ਸਾਡੀ ਸਰਕਾਰ ਨੇ ਪਾਕਿਸਤਾਨ ਨੂੰ ਨਕੋਂ ਚਣੇ ਚਬਾਏ ਹਨ। ਪਾਕਿਸਤਾਨ ਨੂੰ ਛਟੀ ਦਾ ਦੁਧ ਯਾਦ ਆ ਗਿਆ ਹੈ। ਸਾਡੇ ਜਵਾਨਾਂ ਨੇ ਦੇਸ਼ ਦੀ ਰਖਿਆ ਕਰਨ ਲਈ ਜਿਹੜੀ ਕੁਰਬਾਨੀ ਕੀਤੀ ਹੈ ਉਸ ਲਈ ਉਹ ਧੰਨਵਾਦ ਦੇ ਪਾਤਰ ਹਨ।

ਚੇਅਰਮੈਨ ਸਾਹਿਬ, ਇਸ ਹਾਊਸ ਨੂੰ ਉਹ ਦਿਨ ਵੀ ਯਾਦ ਹੋਵੇਗਾ ਜਦੋਂ ਚੀਨ ਨੇ ਸਾਡੇ ਦੇਸ਼ ਦੀਆਂ ਸਰਹੱਦਾਂ ਨੂੰ ਪਾਰ ਕਰਨ ਦੀ ਕੋਸ਼ਿਸ਼ ਕੀਤੀ ਸੀ ਉਸ ਵੇਲੇ ਸਾਡੀ ਫੌਜ ਨੂੰ ਪਿੱਛੇ ਹਟਣਾ ਪਿਆ। ਮੈਂ ਉਨ੍ਹਾਂ ਵਜੂਹਾਤ ਨੂੰ ਇਸ ਵੇਲੇ ਨਹੀਂ ਦਸਣਾ ਚਾਹੁੰਦਾ ਹਾਂ। ਮੈਂ ਉਨ੍ਹਾਂ ਦੀ ਦਲੇਰੀ ਦੇ ਬਾਰੇ ਜ਼ਿਕਰ ਜ਼ਰੂਰ ਕਰਨਾ ਚਾਹੁੰਦਾ। ਇਹ ਠੀਕ ਹੈ ਕਿ ਸਾਡੀਆਂ ਫੌਜਾਂ ਦੀ ਬਦਨਾਮੀ ਹੋਈ ਲੇਕਿਨ ਉਸ ਵੇਲੇ ਵੀ ਸਾਡੇ ਨੇਤਾ ਫੌਜ ਦੇ ਹਥ ਸਾਰੀ ਕਮਾਂਡ ਅਤੇ ਪਾਵਰਜ਼ ਦੇ ਦਿੰਦੇ ਤਾਂ ਉਹ ਦਿਨ ਵੀ ਸਾਡੇ ਸਾਹਮਣੇ ਨਾ ਆਉਂਦਾ। ਅਸੀਂ ਹੀ ਨਹੀਂ ਬਲਕਿ ਦੁਨੀਆਂ ਦੇ ਬਾਕੀ ਮੁਲਕ ਵੀ ਸਾਡੀ ਫੌਜ ਦੀ ਸਰਾਹਣਾ ਕਰਦੇ ਹਨ। ਚਰਚਲ ਦੀ ਸਾਡੀ ਫੌਜ ਦੇ ਬਾਰੇ ਰਾਏ ਸੀ ਕਿ ਸਾਡੀ ਫੌਜ ਬਹੁਤ ਕਾਬਲ ਅਤੇ ਬਹਾਦਰ ਹੈ। ਉਸ ਨੇ ਸਾਡੀ ਫੌਜ ਦੀ ਬਹੁਤ ਤਾਰੀਫ ਕੀਤੀ ਹੈ। ਇਹ ਚੀਜ਼ ਸਰ ਚਰਚਲ ਨੇ ਆਪਣੇ ਮੈਮੋਰੀਅਲਜ਼ ਵਿਚ ਲਿਖੀ ਹੋਈ ਹੈ। ਮੈਂ ਫਿਰ ਯਕੀਨ ਦੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਚੀਨ ਦੀ ਲੜਾਈ ਦੇ ਵੇਲੇ ਲੜਾਈ ਦਾ ਸਾਰਾ ਨਿਜ਼ਾਮ ਫੌਜ ਦੇ ਹਵਾਲੇ ਹੁੰਦਾ ਤਾਂ ਫਤਿਹ ਸਾਡੀ ਹੋਣੀ ਸੀ।

ਇਹ ਲੜਾਈ ਲੜ ਕੇ ਸਾਡੀ ਫੌਜ ਨੇ ਕੁਰਬਾਨੀਆਂ ਕਰਕੇ ਪਿਛਲੇ ਕਲੰਕ ਨੂੰ ਧੋ ਦਿਤਾ ਹੈ। ਸਾਡੀਆਂ ਫੌਜਾਂ ਨੇ ਆਪਣੀ ਬਹਾਦੁਰੀ ਦਾ ਸਿੱਕਾ ਪਾਕਿਸਤਾਨ ਦੇ ਦਿਲਾਂ ਤੇ ਹੀ ਨਹੀਂ ਬਲਕਿ ਸਾਰੀ ਦੁਨੀਆਂ ਦੇ ਦਿਲਾਂ ਉਤੇ ਬਿਠਾ ਦਿਤਾ ਹੈ। ਮੈਂ ਸਮਝਦਾ ਹਾਂ ਕਿ ਸਾਡੀਆਂ ਫੌਜਾਂ ਦੇ ਬਹਾਦਰੀ ਦੇ ਕਾਰਨਾਮੇ ਕੁਝ ਹੀ ਅਖਬਾਰਾਂ ਦੇ ਰਾਹੀਂ ਲੋਕਾਂ ਨੇ ਪੜ੍ਹੇ ਅਤੇ ਬਹੁਤ ਸਾਰੇ ਲੋਕਾਂ ਕੋਲੋਂ ਛੁਪੇ ਹੋਏ ਹਨ, ਜਦੋਂ ਇਨ੍ਹਾਂ ਸ਼ੂਰਵੀਰਾਂ ਦੇ ਕਾਰਨਾਮਿਆਂ ਦੀ ਹਿਸਟਰੀ ਲਿਖੀ ਜਾਵੇਗੀ ਤਾਂ ਉਹ ਹਿਸਟਰੀ ਸਾਡੇ ਸਾਹਮਣੇ ਹੀ ਨਹੀਂ ਬਲਕਿ ਪਾਕਿਸਤਾਨ ਦੇ ਸਾਹਮਣੇ ਆਵੇਗੀ ਤਾਂ ਉਨ੍ਹਾਂ ਨੂੰ ਪਤਾ ਲਗੇਗਾ ਕਿ ਸਾਡੇ ਬਹਾਦੁਰ ਫੌਜੀ ਨੌਜਵਾਨਾਂ ਨੇ ਕਿਸ ਤਰ੍ਹਾਂ ਲੜਾਈ ਲੜੀ। ਜਦੋਂ ਅਖਬਾਰਾਂ ਦੇ ਵਿਚ ਕੈਜੂਅਲਟੀਜ਼ ਦੀ ਲਿਸਟ ਵੇਖਦੇ ਹਾਂ ਤਾਂ ਪਤਾ ਲਗਦਾ ਹੈ ਕਿ ਅਫਸਰਾਂ ਦੀ ਤਾਦਾਦ ਬਹੁਤ ਜ਼ਿਆਦਾ ਹੈ, ਅਫ਼ਸਰ ਜ਼ਿਆਦਾ ਸ਼ਹੀਦ ਹੋਏ ਹਨ। ਕਮ ਸੇ ਕਮ ਮੈਂ ਕਹਿ ਸਕਦਾ ਹਾਂ ਕਿ

[ਸਰਦਾਰ ਗਿਆਨ ਸਿੰਘ ਰਾੜੇਵਾਲਾ]

ਸਾਡੀ ਫੌਜ ਐਫੀਸ਼ੈਂਟ ਹੈ । ਇਸ ਦੇ ਬਾਰੇ ਜਿੰਨੀ ਮੇਰੇ ਕੋਲ ਇਨਫਰਮੇਸ਼ਨ ਹੈ ਮੈਂ ਉਸ ਦੀ ਬਿਨਾ ਤੇ ਕਹਿ ਸਕਦਾ ਹਾਂ ਕਿ ਸਾਡੇ ਅਫਸਰਾਂ ਨੇ ਲੜਾਈ ਦੇ ਮੌਕੇ ਕਮਾਂਡ ਨਹੀਂ ਕੀਤੀ ਬਲਕਿ ਲੀਡ ਕੀਤੀ ਹੈ । ਸਾਡੇ ਫੌਜੀ ਅਫਸਰ ਲੀਡ ਕਰਦੇ ਰਹੇ । ਇਸ ਦੇ ਕਾਰਨ ਹੀ ਅਫਸਰਾਂ ਦੀਆਂ ਕੈਜੂਅਲਟੀਜ਼ ਜ਼ਿਆਦਾ ਹੋਣੀਆਂ ਹਨ। ਇਹ ਐਸੀ ਮਿਸਾਲ ਕਾਇਮ ਕੀਤੀ ਹੈ ਜਿਸ ਦੀ ਜਿੰਨੀ ਵੀ ਸਰਾਹਨਾ ਕੀਤੀ ਜਾਵੇ ਉਨੀ ਘੱਟ ਹੈ । ਸਾਡੇ ਅਫਸਰ ਪਿਛੇ ਬੈਠ ਕੇ ਹੁਕਮ ਨਹੀਂ ਦਿੰਦੇ ਰਹੇ ਬਲਕਿ ਅਗੇ ਹੋ ਕੇ ਲੜਦੇ ਸਨ। ਇਹ ਵੇਖ ਕੇ ਮੈਨੂੰ ਸਿੱਖਾਂ ਦੀ ਲੜਾਈ ਦਾ ਇਕ ਵਾਕਿਆ ਯਾਦ ਆ ਗਿਆ ਹੈ। ਉਸ ਲੜਾਈ ਵਿਚ ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਸ਼ਹੀਦ ਹੋਏ ਸਨ । ਉਸ ਨੇ ਅੰਗ੍ਰੇਜ਼ਾਂ ਦੇ ਕੁਮਾਂਡਰ ਨੂੰ ਕਿਹਾ ਸੀ ਕਿ ਸਿਪਾਹੀਆਂ ਨੂੰ ਲੜਾਈ ਵਿਚ ਮਰਵਾਉਣ ਦਾ ਕੀ ਫਾਇਦਾ ਹੈ, ਜਿਹੜਾ ਲੀਡਰ ਹੈ ਉਹ ਆ ਕੇ ਲੜਾਈ ਲੜੇ ਅਤੇ ਦੋ ਹੱਥ ਕਰਕੇ ਵੇਖੇ । ਇਸ ਲੜਾਈ ਦੇ ਬਾਅਦ ਸਾਡੇ ਸਿਪਾਹੀਆਂ ਦੇ ਹੌਸਲੇ ਵਧੇ ਹਨ ਅਤੇ ਮਾਰੇਲ ਉਚਾ ਹੋਇਆ ਹੈ । ਸਾਡੇ ਕੋਲ ਸੁਸਾਈਡ ਸੁਕੇਡ ਨਹੀਂ ਸਨ ਪਰ ਸਾਡੀਆਂ ਫੌਜਾਂ ਨੇ ਦ੍ਰਿੜ੍ਹਤਾ ਦੇ ਨਾਲ ਲੜਾਈ ਲੜੀ । ਸਾਡੀਆਂ ਫੌਜਾਂ ਨੇ ਪੈਟਨ ਟੈਂਕਾਂ ਨੂੰ ਖਿਲੌਣਾ ਸਮਝਿਆ । ਸਾਡੀਆਂ ਫੌਜਾਂ ਨੇ ਆਪਣੀ ਜਾਣ ਦੀ ਪਰਵਾਹ ਨਾ ਕਰਦੇ ਹੋਏ ਹੈਂਡ ਗਰਨੇਡ ਲੈਕੇ ਟੈਂਕਾਂ ਦੇ ਪਾਸ ਜਾ ਕੇ ਮਾਰੇ ਤੇ ਟੈਂਕ ਤੋੜੇ । ਸਾਡੀ ਫੌਜ ਦੇ ਵੀਰ ਜਾਣਦੇ ਸਨ ਕਿ ਮੌਤ ਦੇ ਮੂਹ ਤੇ ਜਾ ਰਹੇ ਹਾਂ ਫਿਰ ਵੀ ਉਨ੍ਹਾਂ ਨੇ ਆਪਣੀ ਜਾਨ ਦੀ ਪਰਵਾਹ ਨਾ ਕਰਕੇ ਦੇਸ਼ ਦੀ ਮਹਾਨ ਸੇਵਾ ਕੀਤੀ ਹੈ । ਸਾਡੇ ਫੌਜੀ ਵੀਰਾਂ ਨੇ ਪੈਟਨ ਟੈਂਕ ਤੋੜ ਕੇ ਕਮਾਲ ਕਰ ਦਿਤੀ ਹੈ । ਇਸ ਤੇ ਅਮਰੀਕਾ ਵਾਲੇ ਵੀ ਘਬਰਾ ਗਏ ਹਨ । ਅਸੀਂ ਵਾਰ ਫਰੰਟ ਨੂੰ ਵੇਖਣ ਲਈ ਗਏ ਲੇਕਿਨ ਸਾਨੂੰ ਅੰਮ੍ਰਿਤਸਰ ਤੋਂ ਅੱਗੇ ਜਾਣ ਦੀ ਇਜਾਜ਼ਤ ਨਹੀਂ ਮਿਲੀ ਸੀ । ਪਰ ਜਿਨ੍ਹਾਂ ਨੇ ਇਹ ਲੜਾਈ ਹੁੰਦੀ ਵੇਖੀ, ਉਨ੍ਹਾਂ ਨੇ ਦਸਿਆ ਕਿ ਸਾਡੀਆਂ ਫੌਜਾਂ ਨੇ ਪੈਟਨ ਟੈਂਕ ਨੂੰ ਕਿਸ ਤਰ੍ਹਾਂ ਤੋੜਿਆ ਹੈ ਅਤੇ ਨਾਕਾਰਾ ਕੀਤਾ ਹੈ । ਮੈਨੂੰ ਦਸਿਆ ਗਿਆ ਕਿ ਸਾਡੀਆਂ ਫੌਜਾਂ ਨੇ ਖੇਮ ਕਰਨ ਵਿਚ ਕਿਸ ਤਰ੍ਹਾਂ ਪੈਟਨ ਟੈਂਕਾਂ ਦਾ ਕਬਰਸਤਾਨ ਬਣਾਇਆ। ਇਸ ਦੇ ਕਾਰਨ ਅਮਰੀਕਾ ਨੂੰ ਜਾਂਚ ਕਰਨ ਲਈ ਐਕਸਪਰਟ ਕਮੇਟੀ ਮੁਕੱਰਰ ਕਰਨੀ ਪਈ ਕਿ ਪੈਟਨ ਟੈਂਕਾਂ ਵਿਚ ਕੀ ਨੁਕਸ ਸੀ । ਲੇਕਿਨ ਹਕੀਕਤ ਇਹ ਹੈ ਕਿ ਸਾਡੇ ਫੌਜੀ ਵੀਰਾਂ ਨੇ ਆਪਣੀ ਜਾਣ ਦੀ ਕੋਈ ਪਰਵਾਹ ਨਹੀਂ ਕੀਤੀ, ਇਕ ਫੌਜੀ ਅਫਸਰ ਨੇ ਦਸਿਆ ਹੈ ਕਿ ਸਾਡੇ ਫੌਜੀ ਵੀਰਾਂ ਦਾ ਹੌਸਲਾ ਬਹੁਤ ਬੁਲੰਦ ਹੈ । ਇਕ ਫੌਜੀ ਅਫਸਰ ਨੇ ਇਕ ਸੈਨਿਕ ਨੂੰ ਪੁਛਿਆ ਕਿ ਤੂੰ ਆਪਣੀ ਟੋਪੀ ਉਤੇ ਦੋਨੋਂ ਪਾਸੇ ਤੁੱਰੇ ਲਾਕੇ ਮੇਲੇ ਦੇ ਤਰ੍ਹਾਂ ਕਿਉਂ ਘੁਮ ਰਿਹਾ ਹੈਂ । ਉਸ ਨੇ ਕਿਹਾ ਕਿ ਇਸ ਤੋਂ ਵੱਡਾ ਮੇਰੇ ਲਈ ਕਿਹੜਾ ਮੇਲਾ ਹੋ ਸਕਦਾ ਹੈ । ਉਸ ਨੂੰ ਦੂਜਾ ਸਵਾਲ ਕੀਤਾ ਕਿ ਦੁਸ਼ਮਨ ਦੇ ਕਿੰਨੇ ਆਦਮੀ ਮਾਰੇ । ਉਸ ਨੇ ਜਵਾਬ ਦਿਤਾ ਕਿ ਮੈਂ ਸਿਪਾਹੀ ਨਹੀਂ ਮਾਰਦਾ ਬਲਕਿ ਪੈਟਨ ਟੈਂਕ ਤੋੜਦਾ ਹਾਂ । ਉਸ ਨੇ 5-6 ਟੈਂਕਾਂ ਦਾ ਸਤਿਆਨਾਸ ਕੀਤਾ । ਇਸ ਤੋਂ ਪਤਾ ਲਗਦਾ ਸੀ ਕਿ ਸਾਡੇ ਫੌਜੀਆਂ ਦਾ ਕਿੰਨਾ ਮਾਰੇਲ ਉੱਚਾ ਹੈ । ਫੌਜੀਆਂ ਦਾ ਹੀ ਮੌਰੇਲ ਉੱਚਾ ਨਹੀਂ ਬਲਕਿ ਜਿਹੜੇ ਲੋਕ ਸਰਹਦ ਦੇ ਨਜ਼ਦੀਕ ਰਹਿੰਦੇ ਹਨ ਉਨ੍ਹਾਂ ਦਾ ਹੌਸਲਾ ਵੀ ਬਹੁਤ ਉੱਚਾ ਸੀ । ਉਨ੍ਹਾਂ ਨੇ ਫੌਜੀਆਂ ਦੀ ਜਿੰਨੀ ਸੇਵਾ ਕੀਤੀ ਅਤੇ ਉਤਸ਼ਾਹ ਵਧਾਇਆ ਹੈ ਉਹ ਵੀ ਕਾਬਲੇ ਫਰਾਮੋਸ਼ ਨਹੀਂ ਹੈ । ਅਖਬਾਰਾਂ ਵਿਚ ਛਪਿਆ ਕਿ ਲੋਕਾਂ ਨੇ ਕਿਸ ਤਰ੍ਹਾਂ ਫੌਜਾਂ ਦੀ ਮਦਦ ਕੀਤੀ ।

ਚੇਅਰਮੈਨ ਸਾਹਿਬ, ਮੈਂ ਇਸ ਸਿਲਸਿਲੇ ਵਿਚ ਹਾਊਸ ਦੇ ਸਾਹਮਣੇ ਇਕ ਮਿਸਾਲ ਪੇਸ਼ ਕਰਨਾ ਚਾਹੁੰਦਾ ਹਾਂ ਜਿਸ ਤੋਂ ਜ਼ਾਹਿਰ ਹੋ ਜਾਵੇਗਾ ਕਿ ਇਸ ਲੜਾਈ ਦੇ ਮੌਕੇ ਸਾਡੀ ਆਮ ਜਨਤਾ ਦਾ ਵੀ ਮੌਰੇਲ ਕਿੰਨਾ ਉੱਚਾ ਰਿਹਾ । ਮੈਨੂੰ ਲੈਫਟੀਨੈਂਟ ਜਨਰਲ ਹਰਬਖਸ਼ ਸਿੰਘ ਨੇ ਦਸਿਆ ਕਿ ਸਾਡੇ ਫੌਜੀ ਅਫਸਰਾਂ ਨੇ ਵੇਖਿਆ ਕਿ ਗੋਲੀਆਂ ਦੀ ਵਰਖਾ ਦੇ ਵਿਚ ਵੀ ਸਾਡੇ ਕਿਸਾਨ ਕਮਾਦਾਂ ਦੀ ਗੋਡੀ

ਕਰਦੇ ਰਹੇ ਹਨ । ਇਸ ਤੋਂ ਪਤਾ ਲਗਦਾ ਹੈ ਕਿ ਸਾਡੀ ਪਬਲਕ ਦਾ ਮੌਰੇਲ ਕਿੰਨਾ ਉੱਚਾ ਸੀ। (ਘੰਟੀ) ਮੈਂ ਚਾਹੁੰਦਾ ਹਾਂ ਕਿ ਇਸ ਵੇਲੇ ਲੋਕਾਂ ਦਾ ਮੌਰੇਲ ਜਿੰਨਾ ਉੱਚਾ ਹੈ ਉਸ ਨੂੰ ਬਰਕਰਾਰ ਰਖਿਆ ਜਾਵੇ । (ਘੰਟੀ) ਚੇਅਰਮੈਨ ਸਾਹਿਬ, ਮੈਂ ਬਹੁਤ ਕੁਝ ਕਹਿਣਾ ਚਾਹੁੰਦਾ ਸੀ ਪਰ ਟਾਈਮ ਦੀ ਕਮੀ ਦੇ ਕਾਰਨ, ਮੈਂ ਉਨ੍ਹਾਂ ਸੂਰਵੀਰਾਂ ਨੂੰ ਸ਼ਰਧਾਂਜਲੀ ਪੇਸ਼ ਕਰਕੇ ਆਪਣੀ ਸੀਟ ਲੈਂਦਾ ਹਾਂ। (ਚੇਅਰਮੈਨ ਸਾਹਿਬ ਨੇ ਸਰਦਾਰ ਨਾਰਾਇਣ ਸਿੰਘ ਸ਼ਾਹਬਾਜ਼ਪੁਰੀ ਨੂੰ ਬੋਲਣ ਵਾਸਤੇ ਕਿਹਾ ਪਰ ਹਾਊਸ ਵਿਚ ਬਹੁਤ ਸਾਰੇ ਮੈਂਬਰ ਬੋਲਣ ਲਈ ਖੜ੍ਹੇ ਹੋ ਗਏ ਅਤੇ ਬੜੀ ਖੱਪ ਪਈ) (*Interruptions*)

**श्री सभापति** : मुझे स्पीकर साहिब एक लिस्ट दे गए हैं उस के मुताबिक ही मैं मेम्बर साहिबान को बुला रहा हूं सब मेहरबान को टाइम मिल जाएगा । (विघ्न आनरेबल मेम्बरान को मालूम होना चाहिए कि यह बड़ा इम्पार्टेंट रेज़ोल्यूशन है, सब को मौका मिलेगा । उन को आर्डर आफ प्रेसीडेंस के लिए जोर नहीं लगाना चाहिए । (विघ्न)

(I am calling upon the hon. Members, according to the list which was handed over to me by the hon. Speaker. All the Members will be accommodated. (*Interruption*) The hon. Members should bear this thing in mind that since this is a very important resolution all of them will get an opportunity to speak. They should not press for the order of precedence. (*Interruption*)

**ਸਰਦਾਰ ਨਾਰਾਇਣ ਸਿੰਘ ਸ਼ਾਹਬਾਜ਼ਪੁਰੀ (ਖਾਲੜਾ)** : ਚੇਅਰਮੈਨ ਸਾਹਿਬ, ਮੇਰੇ ਦੋਸਤਾਂ ਨੇ ਉਨ੍ਹਾਂ ਬਹਾਦਰਾਂ ਨੂੰ ਸ਼ਰਧਾਂਜਲੀਆਂ ਪੇਸ਼ ਕੀਤੀਆਂ ਹਨ ਜਿਨ੍ਹਾਂ ਨੇ ਆਪਣੇ ਦੇਸ਼ ਲਈ ਜਾਨਾਂ ਵਾਰੀਆਂ ਹਨ । ਅਫਸਰਾਂ ਦਾ ਵੀ ਜ਼ਿਕਰ ਆਇਆ ਹੈ । ਪਰ ਜਦੋਂ ਜ਼ਿਲਾਵਾਰ ਬਹਾਦਰਾਂ ਦੇ ਕਿੱਸੇ ਸੁਨਾਉਣੇ ਸ਼ੁਰੂ ਕਰ ਦਿਤੇ ਗਏ ਤਾਂ ਕੁਝ ਬਦਮਜ਼ਗੀ ਜਿਹੀ ਵੀ ਪੈਦਾ ਹੋ ਗਈ । ਉਨ੍ਹਾਂ ਬਹਾਦਰਾਂ ਨੇ ਤਾਂ ਸਾਂਝਾ ਖੂਨ ਡੋਲ੍ਹਿਆ ਹੈ । ਉਨ੍ਹਾਂ ਵਿਚ ਤਾਂ ਪੰਜਾਬੀ ਵੀ ਸਨ, ਯੂ.ਪੀ. ਦੇ ਵੀ ਸਨ, ਮਦਰਾਸੀ ਵੀ ਸਨ ਅਤੇ ਮਰਾਠੇ ਵੀ ਸਨ(ਵਿਘਨ) ਉਹ ਲੋਕ ਤਾਂ ਸਾਰੇ ਹਿੰਦੋਸਤਾਨ ਵਾਸਤੇ ਮਰੇ ਹਨ, ਕਿਸੇ ਖਾਸ ਕੌਮ ਵਾਸਤੇ, ਫਿਰਕੇ ਵਾਸਤੇ ਜਾਂ ਕਿਸੇ ਖਾਸ ਮਜ਼ਹਬ ਲਈ ਨਹੀਂ ਮਰੇ । ਸ਼ਹੀਦ ਤਾਂ ਸ਼ਹੀਦ ਹੀ ਹੁੰਦਾ ਹੈ, ਉਸ ਨੂੰ ਸ਼ਰਧਾਂਜਲੀ ਪੇਸ਼ ਕਰਨ ਵੇਲੇ ਥੋੜਾ ਬਹੁਤ ਵਿਤਕਰਾ ਵੀ ਨਹੀਂ ਪਾਉਣਾ ਚਾਹੀਦਾ । ਖੈਰ, ਮੈਂ ਇਸ ਤਫਸੀਲ ਵਿਚ ਨਹੀਂ ਜਾਣਾ ਚਾਹੁੰਦਾ । ਮੈਂ ਅਰਜ਼ ਕਰਦਾ ਹਾਂ ਕਿ ਮੈਨੂੰ 6 ਤਾਰੀਖ ਤੋਂ ਲੈ ਕੇ 22 ਤਾਰੀਖ ਤਕ, ਮਹਾਜ਼ ਤੇ ਰੋਜ਼ਾਨਾ ਜਾਣ ਦਾ ਮੌਕਾ ਮਿਲਿਆ ਹੈ, ਉਸ ਦੇ ਬਾਅਦ ਮੈਂ ਦੂਸਰੇ ਦਿਨ ਜਾਂਦਾ ਰਿਹਾ ਹਾਂ । ਇਹ ਮੋਜਜ਼ੇ ਸਨ ਜਿਹੜੇ ਸਾਡੇ ਬਹਾਦਰਾਂ ਨੇ ਕਰ ਕੇ ਵਿਖਾਏ ਹਨ । ਜਿਥੇ ਸਾਡੇ ਅਫਸਰਾਂ ਨੇ ਕੁਰਬਾਨੀਆਂ ਕੀਤੀਆਂ ਹਨ ਉਥੇ ਸਾਡੇ ਦੇਸ਼ ਦੇ ਸਿਪਾਹੀਆਂ ਨੇ ਵੀ ਕੁਝ ਘਟ ਕੁਰਬਾਨੀਆਂ ਨਹੀਂ ਕੀਤੀਆਂ । ਠੀਕ ਹੈ, ਅਫਸਰਾਂ ਦੇ ਨਾਂ ਲੈਣੇ ਜ਼ਰੂਰੀ ਹਨ ਕਿਉਂਕਿ ਉਨ੍ਹਾਂ ਨੇ ਵਤਨ ਲਈ ਆਪਾ ਕੁਰਬਾਨ ਕੀਤਾ ਹੈ ਅਤੇ ਵਤਨ ਦਾ ਨਾਂ ਉੱਚਾ ਕੀਤਾ ਹੈ । ਇਸ ਸਬੰਧ ਵਿਚ ਮੈਂ ਕੁਝ ਸਿਪਾਹੀਆਂ ਦੀਆਂ ਮਿਸਾਲਾਂ ਵੀ ਦਸਦਾ ਹਾਂ । ਚਾਰ ਵੱਡੇ ਮਹਾਜ਼ ਸਨ ਅਤੇ ਇਕ ਛੋਟਾ ਮਹਾਜ਼ ਸੀ । ਇਛੋਗਿਲ ਵਾਲਾ ਮਹਾਜ਼ ਲੋਪੋਕੀ ਵਲੋਂ ਸੀ । ਸਿਆਲਕੋਟ, ਡੇਰਾਬਾਬਾ ਨਾਨਕ ਅਤੇ ਕਸ਼ਮੀਰ ਮਹਾਜ਼ ਤੇ ਵੀ ਬਹੁਤ ਸ਼ਹੀਦ ਹੋਏ ਹਨ ਪਰ ਮੈਨੂੰ ਉਧਰ ਜਾਣ ਦਾ ਮੌਕਾ ਨਹੀਂ ਮਿਲਿਆ । ਇਥੇ ਹੀ ਰਿਹਾ ਹਾਂ ਇਸ ਲਈ ਮੈਨੂੰ ਇਧਰ ਦਾ ਪਤਾ ਹੈ । ਤੁਸਾਂ ਸੁਣਿਆ ਹੈ ਕਿ ਇਛੋਗਿਲ ਕੈਨਾਲ ਤੇ ਉਨ੍ਹਾਂ ਦੀ ਡੀਫੈਂਸ ਲਾਈਨ ਕਿੰਨੀ ਮਜ਼ਬੂਤ ਸੀ । ਉਹ ਨਹਿਰ ਤੇ ਚੜ੍ਹਨ ਨਹੀਂ ਸੀ ਦਿੰਦੇ । ਸਾਡੇ ਆਦਮੀਆਂ ਨੇ ਫੈਸਲਾ ਕੀਤਾ ਕਿ ਇਕ ਆਦਮੀ ਅਜਿਹਾ ਨਿਤਰੇ ਜਿਹੜਾ ਪਾਰ ਨਿਕਲ ਜਾਵੇ । ਇਕ ਜਵਾਨ ਪੇਟ ਦੇ ਬਲ ਚਲ

[ਸਰਦਾਰ ਨਾਰਾਇਣ ਸਿੰਘ ਸ਼ਾਹਬਾਜ਼ਪੁਰੀ]
ਕੇ ਕਿਨਾਰੇ ਤੇ ਪਹੁੰਚ ਗਿਆ। ਉਹ ਤਰ ਕੇ ਦੂਸਰੇ ਕਿਨਾਰੇ ਚਲਿਆ ਗਿਆ ਅਗਲੇ ਪਾਸਿਉਂ ਬੜੀ ਜਬਰ ਦਸਤ ਗੋਲੀ ਚਲ ਰਹੀ ਸੀ ਉਹ ਆਦਮੀ ਬੰਦੂਕ ਨਾਲ ਲੈ ਗਿਆ ਸੀ। ਉਸ ਨੇ ਫਾਇਰ ਕਰਨ ਵਾਲੇ ਆਦਮੀ ਨੂੰ ਬਟ ਮਾਰਿਆ ਅਤੇ ਉਹ ਮਰ ਗਿਆ। ਉਸ ਬਹਾਦੁਰ ਦੀ ਵੀ ਮੌਤ ਹੋ ਗਈ। ਪਰ ਸਾਡੀਆਂ ਫੌਜਾਂ ਤੇਜ਼ੀ ਨਾਲ ਦੌੜ ਕੇ ਪਹੁੰਚ ਗਈਆਂ (*Cheers*)।

ਇਸੇ ਤਰ੍ਹਾਂ ਨਾਲ ਮੈਂ ਖੇਮ ਕਰਨ ਦੇ ਬਾਰੇ ਅਰਜ਼ ਕਰਾਂ। ਕਹਿੰਦੇ ਹਨ ਕਿ ਉਥੇ ਪੈਟਨ ਟੈਂਕਾਂ ਦਾ ਕਬਰਿਸਤਾਨ ਬਣਿਆ ਹੋਇਆ ਹੈ ਪਰ ਇਹ ਕਿਸੇ ਨੂੰ ਪਤਾ ਨਹੀਂ ਹੈ ਕਿ ਉਹ ਕਬਰਿਸਤਾਨ ਕਿਸ ਤਰ੍ਹਾਂ ਨਾਲ ਬਣਿਆ ਹੈ। ਉਨ੍ਹਾਂ ਦੀ ਸਕੀਮ ਸੀ 7 ਤਰੀਖ ਨੂੰ ਹਮਲਾ ਕਰਨ ਦੀ। ਉਹ ਜੰਡਿਆਲੇ, ਤਰਨ ਤਾਰਨ ਅਤੇ ਹਰੀਕੇ ਨੂੰ ਕਟ ਆਫ ਕਰਨਾ ਚਾਹੁੰਦੇ ਸਨ। ਉਨ੍ਹਾਂ ਦੇ ਚਾਰ ਬ੍ਰਿਗੇਡ ਪਿਛੇ ਖੜ੍ਹੇ ਸਨ ਜਿਹੜੇ ਹਮਲੇ ਦੇ ਲਈ ਤਿਆਰ ਸਨ। ਇਹੋ ਕਾਰਨ ਸੀ ਕਿ ਪਹਿਲੇ ਸਾਨੂੰ ਕਾਮਯਾਬੀ ਨਹੀਂ ਹੋਈ। ਜਦੋਂ ਹਮਲਾ ਕੀਤਾ ਤਾਂ ਘਮਸਾਨ ਦੀ ਲੜਾਈ ਹੋਈ। ਸਾਡੀਆਂ ਫੌਜਾਂ ਮਾਰਚ ਕਰਦੀਆਂ ਹੋਈਆਂ ਅਗੇ ਨਿਕਲ ਗਈਆਂ। ਉਨ੍ਹਾਂ ਨੇ 74 ਟੈਂਕ ਲੈ ਕੇ ਹਮਲਾ ਕਰਨਾ ਸੀ। ਜਦੋਂ ਪਹਿਲੇ ਟੈਂਕ ਆਏ ਤਾਂ ਸਾਡੇ ਦੋ ਜਵਾਨ ਲਕ ਨਾਲ ਹੈਂਡਗ੍ਰੇਨੇਡ ਬਨ੍ਹ ਕੇ ਕਮਾਦ ਵਿਚ ਵੜ ਗਏ। ਜਿਹੜੇ ਲੜਾਈ ਦੇ ਮਾਹਰ ਹਨ ਉਹ ਜਾਣਦੇ ਹਨ ਕਿ ਟੈਂਕ ਵਾਲੇ ਨੂੰ 10 ਗਜ਼ ਤੋਂ ਨਜ਼ਰ ਨਹੀਂ ਆਉਂਦਾ। ਜਦੋਂ ਟੈਂਕ ਲਾਗੇ ਆ ਗਏ ਤਾਂ ਦੋਵੇਂ ਜਵਾਨ ਟੈਂਕਾਂ ਦੇ ਅਗੇ ਲੇਟ ਗਏ ਅਤੇ ਉਨ੍ਹਾਂ ਨੂੰ ਵੀ ਤਬਾਹ ਕਰ ਦਿਤਾ ਅਤੇ ਆਪ ਵੀ ਤਬਾਹ ਹੋ ਗਏ। ਸਾਡੇ ਆਦਮੀ ਜਿਹੜੇ ਲੁਕੇ ਹੋਏ ਸਨ ਉਨ੍ਹਾਂ ਨੇ ਪਿਛੋਂ ਦੀ ਘੇਰਾ ਪਾ ਲਿਆ। ਉਨ੍ਹਾਂ ਦੇ ਆਦਮੀ ਕੁਝ ਮਰ ਗਏ ਅਤੇ ਕੁਝ ਭਜ ਗਏ। ਵਿਚਕਾਰਲਿਆਂ ਨੇ ਸਫੈਦ ਝੰਡੀਆਂ ਖੜ੍ਹੀਆਂ ਕਰ ਦਿਤੀਆਂ। 18 ਟੈਂਕ ਇਨ੍ਹਾਂ ਨੇ ਜਿਹੜੇ ਕਾਬੂ ਕੀਤੇ ਉਨ੍ਹਾਂ ਵਿਚੋਂ 13 ਬਿਲਕੁਲ ਵਰਕਿੰਗ ਆਰਡਰ ਵਿਚ ਸਨ। ਪਾਕਿਸਤਾਨੀਆਂ ਦਾ ਨਾਰਾ ਸੀ, ਯਾ ਅਲੀ, ਤਰਨ ਤਾਰਨ ਜਾਣਾ ਹੈ। ਜੇ ਕਰ ਸਾਡੇ ਜਵਾਨ ਕੁਰਬਾਨੀਆਂ ਨਾ ਦਿੰਦੇ ਤਾਂ ਉਨ੍ਹਾਂ ਨੇ ਵਲਟੋਹੇ, ਭਿੱਖੀਵਿੰਡ ਵਲੋਂ ਆ ਵੜਨਾ ਸੀ। ਇਹ ਉਨ੍ਹਾਂ ਦੀਆਂ ਕੁਰਬਾਨੀਆਂ ਦਾ ਸਦਕਾ ਹੀ ਹੈ ਕਿ ਅਜ ਸਾਡੇ ਦੇਸ਼ ਦਾ ਸਿਰ ਉੱਚਾ ਹੈ। ਅਮਰੀਕਾ ਦੇ ਮਾਹਰੀਨ ਨੇ ਕਿਹਾ ਹੈ ਕਿ ਟੈਂਕਾਂ ਵਿਚ ਨੁਕਸ ਨਹੀਂ ਹੈ ਬਲਕਿ ਟੈਂਕਾਂ ਨੂੰ ਔਪ੍ਰੇਟ ਕਰਨ ਵਾਲਿਆਂ ਦੇ ਹੱਥਾਂ ਅਤੇ ਦਿਲਾਂ ਵਿਚ ਕਮਜ਼ੋਰੀ ਹੈ। ਹਿੰਦੋਸਤਾਨ ਦੀ ਫੌਜ ਦਲੇਰੀ ਨਾਲ ਲੜਦੀ ਰਹੀ ਹੈ। ਉਹ ਕਹਿੰਦੇ ਸਨ ਕਿ ਜੇਕਰ ਐਨੇ ਸੁਪੀਰੀਅਰ ਹਥਿਆਰ ਸਾਡੇ ਕੋਲ ਹੁੰਦੇ ਤਾਂ ਅਸੀਂ ਉਨ੍ਹਾਂ ਨੂੰ ਧਿੱਕ ਕੇ ਲਾਹੌਰ ਤੋਂ ਵੀ ਅੱਗੇ ਲੈ ਜਾਂਦੇ। ਸਾਡੇ ਟੈਂਕ 1,200 ਗਜ਼ ਦੀ ਰੇਂਜ ਦੇ ਸਨ ਅਤੇ ਉਨ੍ਹਾਂ ਦੇ ਟੈਂਕ 3,000 ਗਜ਼ ਦੀ ਰੇਂਜ ਦੇ ਸਨ। ਪਰ ਸਾਡੇ ਜਵਾਨਾਂ ਨੇ ਬਹਾਦਰੀ ਅਤੇ ਵਤਨ ਦੇ ਜਜ਼ਬੇ ਨੂੰ ਲੈ ਕੇ ਲੜਾਈ ਕੀਤੀ ਹੈ।

ਚੇਅਰਮੈਨ ਸਾਹਿਬ, ਬਰਕੀ ਦੇ ਮੋਰਚੇ ਦੀ ਬਾਬਤ ਤੁਸਾਂ ਸੁਣਿਆ ਹੋਵੇਗਾ। ਉਥੇ ਉਨ੍ਹਾਂ ਬੰਕਰ ਬਣਾਏ ਹੋਏ ਸਨ ਜਿਹੜੇ ਕਿ ਨਾ ਤਾਂ ਤੋਪਾਂ ਦੀ ਗੋਲਾ ਬਾਰੀ ਨਾਲ ਟੁਟੇ ਸਨ ਅਤੇ ਨਾ ਹੀ ਹਵਾਈ ਜਹਾਜ਼ਾਂ ਨਾਲ ਬੰਬ ਮਾਰਨ ਨਾਲ ਟੁੱਟੇ ਸਨ। ਉਹ ਬਹੁਤ ਪਕਾ ਮੋਰਚਾ ਸੀ। ਉਸ ਨੂੰ ਤੋੜਨ ਲਈ ਸਾਡੇ 6 ਜਵਾਨ ਨਿਕਲੇ। ਉਹ ਆਪਣੇ ਲੱਕਾਂ ਨਾਲ ਬੰਬ ਬਨ੍ਹ ਕੇ ਬੰਕਰ ਵਿਚ ਘੁਸ ਗਏ। ਉਨ੍ਹਾਂ ਦੇ 130 ਸਿਪਾਹੀ ਮਾਰੇ ਅਤੇ ਬੰਕਰਾਂ ਨੂੰ ਵੀ ਤਬਾਹ ਕਰ ਦਿਤਾ। ਇਹ ਉਨ੍ਹਾਂ ਵਿਚ ਹੁਬੁਲਵਤਨੀ ਦਾ ਜਜ਼ਬਾ ਸੀ ਜਿਸ ਦੇ ਰਾਹੀਂ ਉਨ੍ਹਾਂ ਨੇ ਪਾਕਿਸਤਾਨ ਦੇ ਦੰਦ ਖੱਟੇ ਕੀਤੇ। ਹਥਿਆਰਾਂ ਦੇ ਕਾਰਨ ਨਹੀਂ।

12.00 noon | ਇਕ ਗਲ ਹੋਰ ਮੈਂ ਸੁਣਾਉਂਦਾ ਹਾਂ। ਸਾਡਾ ਇਕ ਜਹਾਜ਼ ਜਦੋਂ ਬੰਬਾਰੀ ਕਰਕੇ ਵਾਪਸ ਆਇਆ ਤਾਂ 4 ਪਾਕਿਸਤਾਨੀ ਜਹਾਜ਼ ਉਸ ਦੇ ਪਿਛੇ ਲਗੇ ਹੋਏ ਸੀ। ਦੋ ਨੂੰ ਉਸ ਨੇ ਗਿਰਾ ਦਿਤਾ ਮਗਰ ਤੀਸਰੇ ਨੇ ਉਸ ਨੂੰ ਗੋਲੀ ਮਾਰੀ। ਉਸ ਤੋਂ ਮਗਰੋਂ ਵੀ ਇਹ ਜਹਾਜ਼ ਇਕ ਪਾਕਿਸਤਾਨੀ ਜਹਾਜ਼ ਨੂੰ ਡੇਗ ਕੇ ਖੁਦ ਡਿਗਿਆ। ਤੁਸੀਂ ਦੇਖੋ ਇਹ ਬਹਾਦਰ ਪਾਕਿਸਤਾਨ ਤੇ ਬੰਬਾਰੀ ਕਰਕੇ ਆਇਆ ਸੀ ਅਤੇ ਗਿਰਦੇ ਗਿਰਦੇ ਵੀ ਇਕ ਦੁਸ਼ਮਨ ਦੇ ਜਹਾਜ਼ ਨੂੰ ਡੇਗ ਕੇ ਡਿਗਿਆ। ਇਹ ਸਾਡੇ ਫੌਜੀਆਂ ਦੀ ਸਪਿਰਿਟ ਹੈ ਜਿਸ ਕਰਕੇ ਸਾਨੂੰ

ਪਾਕਿਸਤਾਨ ਤੇ ਫਤਿਹ ਨਸੀਬ ਹੋਈ ਹੈ। ਅਜ ਘਰ ਘਰ ਪਾਠ ਹੁੰਦੇ ਹਨ, ਮਾਲਾ ਫੇਰੀ ਜਾਂਦੀ ਹੈ, ਪੂਜਾ ਤੇ ਹਵਨ ਹੁੰਦੇ ਹਨ ਤੇ ਉਨ੍ਹਾਂ ਜਵਾਨਾਂ ਦੀ ਸੁਖ ਮੰਗੀ ਜਾਂਦੀ ਹੈ ਅਤੇ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕੀਤੀ ਜਾਂਦੀ ਹੈ। ਉਨ੍ਹਾਂ ਲੋਕਾਂ ਦੀ ਯਾਦ ਸਾਡੇ ਮਨ ਵਿਚ ਹਮੇਸ਼ਾ ਰਹੇਗੀ।

ਹੁਣ ਮੈਂ ਕੁਝ ਅੰਮ੍ਰਿਤਸਰ ਜ਼ਿਲੇ ਦੇ ਲੋਕਾਂ ਦੀ ਬਹਾਦਰੀ ਦੀਆਂ ਗਲਾਂ ਦਸਣੀਆਂ ਚਾਹੁੰਦਾ ਹਾਂ। ਬੇਦੀਆਂ ਦਾ ਮੋਰਚਾ ਇਕ ਛੋਟਾ ਜਿਹਾ ਮੋਰਚਾ ਸੀ ਪਰ ਸੜਕਾਂ ਨਾ ਹੋਣ ਕਰਕੇ ਉਥੇ ਸਪਲਾਈ ਦੀ ਤੰਗੀ ਸੀ। ਸਾਡੀਆਂ ਸੜਕਾਂ ਛੋਟੀਆਂ ਮੋਟੀਆਂ ਸਨ, 1954 ਵਿਚ ਬਣਾਈਆਂ ਗਈਆਂ ਸਨ ਮਗਰ ਉਥੇ ਵਡੀਆਂ ਗਡੀਆਂ ਨਹੀਂ ਚਲਦੀਆਂ ਸਨ ਅਤੇ ਫਸ ਜਾਂਦੀਆਂ ਸਨ। ਕਿਤੇ ਪੁਲ ਹੀ ਨਹੀਂ ਸਨ। ਇਸ ਤਰ੍ਹਾਂ ਇਸ ਮੋਰਚੇ ਤੇ ਪਹੁੰਚਣ ਨੂੰ ਰਸਤਾ ਹੀ ਨਹੀਂ ਸੀ। ਪੰਡਤ ਮੋਹਨ ਲਾਲ ਹੋਰੀਂ ਉਥੇ ਗਏ ਹਨ। ਇਹ ਕਹਿਣ ਲਗੇ ਕਿ ਬੇਦੀਆਂ ਦਾ ਮੋਰਚਾ ਤਾਂ ਵਿਖਾਉ। ਅਸੀਂ ਭਿਖੀਵਿੰਡ ਵਾਲੇ ਕਚੇ ਰਸਤੇ ਹੀ ਜਾ ਰਹੇ ਸੀ। ਅਸੀਂ ਦੇਖਿਆ ਗਡੀਆਂ ਤੇਜ਼ ਨਹੀਂ ਸੀ ਉਥੇ ਚਲ ਸਕਦੀਆਂ। ਅਸੀਂ ਦੇਖਿਆ ਕਿਸ ਤਰ੍ਹਾਂ ਲੋਕ ਉਥੇ ਪਿੰਡਾਂ ਵਿਚ ਡਟੇ ਬੈਠੇ ਸੀ। ਸਾਡੇ ਖੱਬੇ ਸੱਜੇ ਗੋਲੇ ਆਉਂਦੇ ਸਨ, ਹਵਾਈ ਜਹਾਜ਼ ਵੀ ਉਡਦੇ ਫਿਰਦੇ ਸੀ, ਇਨ੍ਹਾਂ ਨੂੰ ਕਪਾਹ ਵਿਚ ਬੈਠਾ ਬੈਠਾ ਕੇ ਲੈ ਗਏ। ਇਹ ਦੇਖ ਕੇ ਕਹਿੰਦੇ ਸੀ ਕਿ ਇਥੇ ਦੇ ਪੇਂਡੂ ਕਿੰਨੇ ਬਹਾਦਰ ਹਨ। (ਘੰਟੀ) ਤੁਸੀਂ, ਚੇਅਰਮੈਨ ਸਾਹਿਬ, ਘੰਟੀਆਂ ਖੜਕਾ ਰਹੇ ਹੋ। ਮੇਰੇ ਦਿਲ ਵਿਚ ਜਜ਼ਬਾਤ ਬਹੁਤ ਹਨ, ਮੈਨੂੰ ਥੋੜਾ ਜਿਹਾ ਟਾਈਮ ਦਿਉ ਮੈਂ ਸਾਰੀਆਂ ਗਲਾਂ ਹਾਊਸ ਨੂੰ ਦਸ ਸਕਾਂ। ਮੈਂ ਉਨ੍ਹਾਂ ਲੋਕਾਂ ਦੀਆਂ ਬਹਾਦਰੀ ਦੀਆਂ ਕੀ ਕੀ ਗਲਾਂ ਦਸਾਂ। ਬੇਦੀਆਂ ਦੇ ਮੋਰਚੇ ਤੇ ਕਰਨਲ ਕਹਿੰਦਾ ਸੀ ਕਿ ਪਤਾ ਨਹੀਂ ਇਹ ਗੋਲੀ ਕਿਥੋਂ ਆਉਂਦੀ ਹੈ। ਇਕ ਦਿਹਾਤੀ ਨੇ ਕਿਹਾ ਮੈਂ ਤੁਹਾਨੂੰ ਮੈਂ ਦਸਦਾ ਹਾਂ। ਉਸ ਨੂੰ ਫੌਜੀ ਵਰਦੀ ਪਵਾ ਕੇ ਬੰਦੂਕ ਫੜਾ ਕੇ ਇਕ ਫੌਜੀ ਦੇ ਨਾਲ ਭੇਜਿਆ। ਉਸ ਨੇ ਉਨ੍ਹਾਂ ਨੂੰ ਨਾਲ ਲੈਕੇ ਲੁਕਦੇ ਲੁਕਦੇ ਉਥੇ ਲੈ ਜਾ ਕੇ ਦਿਖਾਇਆ ਕਿ ਉਹ ਜੋ ਬੈਠਾ ਪਾਕਿਸਤਾਨੀ ਗਨਰ ਜੋ ਗੋਲੀਆਂ ਵਰ੍ਹਾ ਰਿਹਾ ਹੈ। ਜਦੋਂ ਪਾਕਿਸਤਾਨੀ ਨੂੰ ਊਂਘ ਆਈ ਤਾਂ ਉਸ ਦੇਹਾਤੀ ਨੇ ਉਸ ਦੇ ਪਾਸ ਜਾ ਕੇ ਉਸ ਦੀ ਲੋਹੇ ਦੀ ਟੋਪੀ ਮਾਰਕੇ ਉਸ ਨੂੰ ਮਾਰ ਦਿਤਾ, ਉਸ ਦੀ ਸਟੈਨਗਨ ਖੋਹ ਲਈ, ਉਸ ਦੇ ਨਾਲ ਦੇ ਫੌਜੀ ਨੂੰ ਗੋਲੀ ਲਗੀ ਤੇ ਉਹ ਵੀ ਸ਼ਹੀਦ ਹੋ ਗਿਆ। ਇਸ ਦਿਹਾਤੀ ਨੇ ਪਾਕਿਸਤਾਨੀ ਦੀ ਸਟੈਨਗਨ ਚੁੱਕੀ, ਆਪਣੇ ਸਾਥੀ ਫੌਜੀ ਦੀ ਸਟੈਨਗਨ ਚੁੱਕੀ ਤੇ ਆਪਣੀ ਬੰਦੂਕ ਚੁਕ ਕੇ ਮੁੜ ਕੇ ਆਕੇ ਫੌਜੀ ਕਮਾਂਡਰ ਨੂੰ ਦੇ ਦਿਤੀਆਂ। ਕਹਿਣ ਲਗਾ ਮੈਂ ਲੜਨਾ ਤਾਂ ਨਹੀਂ ਜਾਣਦਾ ਪਰ ਇਹ ਹਥਿਆਰ ਜ਼ਰੂਰ ਮੇਰੇ ਹਥ ਲਗੇ ਹਨ, ਇਹ ਤੁਸੀਂ ਵਰਤ ਲਉ। ਹੋਰ ਵੀ ਇਸੇ ਤਰ੍ਹਾਂ ਦੀਆਂ ਬਹੁਤ ਮਿਸਾਲਾਂ ਹਨ ਜਿਥੇ ਪੇਂਡੂਆਂ ਨੇ ਬੜੀ ਬਹਾਦਰੀ ਦਿਖਾਈ ਹੈ ਅਤੇ ਆਪਣੀ ਜਾਨ ਤੇ ਖੇਲ ਕੇ ਆਪਣੇ ਫੌਜੀਆਂ ਦੀ ਮਦਦ ਕੀਤੀ ਹੈ। ਇਸੇ ਤਰ੍ਹਾਂ ਜਦੋਂ ਅਗਲੇ ਮੋਰਚਿਆਂ ਵਿਚ ਗੋਲਾ ਬਾਰੂਦ ਖਤਮ ਹੋ ਗਿਆ ਤੇ ਗਡੀਆਂ ਉਥੇ ਪਹੁੰਚ ਨਾ ਸਕੀਆਂ, ਫਸ ਗਈਆਂ ਤਾਂ ਪਿੰਡ ਵਾਲੇ ਲੋਕ ਸਿਰਾਂ ਤੇ ਚੁਕ ਕੇ ਤਿੰਨ ਮੀਲ ਸ਼ੈਲਿੰਗ ਵਿਚ ਨਿਉਂ ਨਿਉਂ ਕੇ ਲੈ ਗਏ ਅਤੇ ਅਗਲੇ ਮੋਰਚਿਆਂ ਵਿਚ ਪਹੁੰਚਾਇਆ। ਜਰਨੈਲ ਨੇ ਖੁਦ ਕਿਹਾ ਕਿ ਦਿਹਾਤੀਆਂ ਦੀ ਬਹਾਦਰੀ ਕਰਕੇ ਹੀ ਗੋਲਾ ਬਾਰੂਦ ਅਗਲੇ ਮੋਰਚਿਆਂ ਤੇ ਪਹੁੰਚ ਸਕਿਆ। (ਵਿਘਨ) ਉਨ੍ਹਾਂ ਦੀ ਦਲੇਰੀ ਸੋਸ਼ਲਿਸਟ ਲੀਡਰਾਂ ਤੋਂ ਪੁਛੋ, ਆਪਣੇ ਐਮ. ਪੀ. ਤੋਂ ਪੁਛੋ ਜੋ ਫਰੰਟ ਤੇ ਗਏ ਸਨ, ਤੁਸੀਂ ਤਾਂ ਖੈਰ ਗਏ ਨਹੀਂ। ਮੈਂ ਇਕ ਹੋਰ ਮਿਸਾਲ ਦਿੰਦਾ ਹਾਂ ਕਿ ਰਾਜੋਕੇ ਦੇ ਮਹਾਜ਼ ਤੇ ਇਕ ਜਟ ਰੋਜ਼ ਆਪਣੀਆਂ ਚਾਰ ਮੱਝਾਂ ਦਾ ਦੁੱਧ ਮੋਰਚਿਆਂ ਤੇ ਆਪ ਪਹੁੰਚਾਉਂਦਾ ਰਿਹਾ ਅਤੇ ਉਦੋਂ ਤਾਈਂ ਉਥੇ ਡਟਿਆ ਰਿਹਾ ਜਦ ਤਾਈਂ ਉਸ ਦੀਆਂ 3 ਮੱਝਾਂ ਨਹੀਂ ਮਰ ਗਈਆਂ (ਘੰਟੀ) ਬਸ ਜੀ ਮੈਂ ਹੁਣੇ ਖਤਮ ਕਰ ਦਿੰਦਾ ਹਾਂ। ਮੇਰੀ ਬੇਨਤੀ ਹੈ ਕਿ ਤੁਸੀਂ ਫਿਰ ਲੜਾਈ ਕਰਨੀ ਹੈ। ਜਿਨ੍ਹਾਂ ਦੇ ਘਰ ਬਾਰਡਰ ਤੇ ਬੈਠੇ ਹੋਣ ਕਰਕੇ ਉਜੜੇ ਹਨ ਉਨ੍ਹਾਂ ਨੂੰ ਮਜ਼ਬੂਤ ਰਖੋ। ਮੈਂ ਰਾਤ ਚੀਫ ਮਨਿਸਟਰ ਸਾਹਿਬ ਨੂੰ ਮਿਲਿਆ ਹਾਂ ਅਤੇ ਮੇਰੀ ਕੁਝ ਤਸੱਲੀ ਉਸ ਤੋਂ ਹੋਈ ਵੀ ਹੈ। ਇਨ੍ਹਾਂ ਨੇ ਫੈਸਲਾ ਕੀਤਾ ਹੈ ਕਿ ਗਊ ਪਿਛੇ 200 ਰੁਪਏ, ਬੈਲ ਪਿਛੇ 400 ਰੁਪਏ ਅਤੇ ਮੱਝ ਪਿਛੇ 500 ਰੁਪਏ ਉਨ੍ਹਾਂ ਲੋਕਾਂ ਨੂੰ ਦਿਤੇ

[ਸਰਦਾਰ ਨਾਰਾਇਣ ਸਿੰਘ ਸ਼ਾਹਬਾਜ਼ਪੁਰੀ]

ਜਾਣਗੇ। ਮੈਂ ਸਮਝਦਾ ਹਾਂ ਕਿ ਇਸ ਤੋਂ ਲੋਕ ਸੰਤੁਸ਼ਟ ਵੀ ਹੋਣਗੇ। ਜਿਹੜੇ ਬਾਰਡਰ ਦੇ 11 ਪਿੰਡ ਉਜੜੇ ਹਨ ਉਨ੍ਹਾਂ ਲੋਕਾਂ ਦੀ ਸਾਨੂੰ ਫਿਰ ਲੋੜ ਪੈਣੀ ਹੈ। ਉਨ੍ਹਾਂ ਨੂੰ ਮੱਝਾਂ ਤੇ ਦੇ ਦਿਉ ਕਿ ਦੁਧ ਤਾਂ ਪੀ ਸਕਣ। ਮੈਂ ਸਮਝਦਾ ਹਾਂ ਕਿ ਜਿਹੜੇ ਲੋਕ ਉਜੜ ਕੇ ਆਏ ਹਨ ਉਨ੍ਹਾਂ ਨੂੰ ਜੋ 24 ਰੁਪਏ ਦੇਣ ਦਾ ਫੈਸਲਾ ਕੀਤਾ ਹੈ ਇਹ ਰਕਮ ਬਹੁਤ ਥੋੜੀ ਹੈ। ਇਸ ਨਾਲ ਤਾਂ ਢਿਡ ਨਹੀਂ ਭਰ ਸਕਦਾ। ਮੈਂ ਕਹਿੰਦਾ ਹਾਂ ਕਿ 20 ਰੁਪਏ ਦੀ ਕਣਕ ਤੇ 40 ਰੁਪਏ ਨਕਦ ਕਰ ਦਿਉ ਤਾਂ ਜੋ ਉਹ ਰੋਟੀ ਤਾਂ ਖਾ ਸਕਣ। ਰਜ਼ਾਈ, ਕਪੜਾ, ਘਰ ਆਦਿ ਲਈ 200, ਜਾਂ 300 ਰੁਪਏ ਹੋਰ ਦੇ ਦਿਉ। ਇਹ ਕੰਮ ਜਲਦੀ ਕਰਨਾ ਚਾਹੀਦਾ ਹੈ ਕਿਉਂ ਜੋ .ਅਗਰ ਇਸ ਵਿਚ ਦੇਰ ਲਗੀ ਤਾਂ ਉਨ੍ਹਾਂ ਤੇ ਭੈੜਾ ਅਸਰ ਪਏਗਾ। (ਘੰਟੀ) ਲਉ ਜੀ, ਮੈਂ ਇਕ ਹੀ ਗਲ ਹੋਰ ਕਹਿਣੀ ਹੈ। ਚੇਅਰਮੈਨ ਸਾਹਿਬ, ਇਨ੍ਹਾਂ ਜ਼ਿਲਿਆਂ ਵਾਲਿਆਂ ਨੇ ਇਕ ਹੋਰ ਵੀ ਕੁਰਬਾਨੀ ਕੀਤੀ ਹੈ। ਸਾਡੀ ਫੌਜ ਨੇ ਉਨ੍ਹਾਂ ਨੂੰ ਪਾਣੀ ਬੰਦ ਕਰਨ ਲਈ ਕਿਹਾ ਤਾਂ ਉਹ ਨਾ ਮੰਨੇ। ਮੈਂ ਉਨ੍ਹਾਂ ਨੂੰ ਕਿਹਾ ਇਕ ਪਾਸੇ ਤੁਹਾਡੀਆਂ ਫਸਲਾਂ ਹਨ ਤੇ ਦੂਜੇ ਪਾਸੇ ਮੁਲਕ। ਤਾਂ ਉਹ ਮੰਨੇ ਕਿ ਹਾਂ ਮੁਲਕ ਪਹਿਲਾਂ ਹੈ, ਪਾਣੀ ਬੇਸ਼ਕ ਬੰਦ ਕਰ ਦਿਉ। ਇਸੇ ਤਰ੍ਹਾਂ ਫਿਰੋਜ਼ਪੁਰ, ਅੰਮ੍ਰਿਤਸਰ ਤੇ ਗੁਰਦਾਸਪੁਰ ਦੇ ਜ਼ਿਲਿਆਂ ਵਿਚ ਫਸਲਾਂ ਸੁਕ ਗਈਆਂ ਹਨ। ਹੋਰ ਕੁਝ ਨਹੀਂ ਤਾਂ ਘੱਟੋ ਘੱਟ ਉਨ੍ਹਾਂ ਤੋਂ ਆਬਿਆਨਾ ਤਾਂ ਨਾ ਲਉ। ਉਨ੍ਹਾਂ ਉਜੜੇ ਹੋਏ ਲੋਕਾਂ ਨੂੰ ਘਟੋ ਘਟ ਰਜਵੀਂ ਰੋਟੀ ਤਾਂ ਮਿਲਦੀ ਰਹੇ। ਮੈਂ ਚੇਅਰਮੈਨ ਸਾਹਿਬ ਗੱਲਾਂ ਤਾਂ ਬੜੀਆਂ ਸੁਨਾਉਣੀਆਂ ਸਨ ਪਰ ਟਾਈਮ ਦੀ ਤੰਗੀ ਕਰਕੇ ਹੁਣ ਖਤਮ ਕਰਦਾ ਹਾਂ।

(ਇਸ ਵੇਲੇ ਬਹੁਤ ਸਾਰੇ ਮੈਂਬਰ ਬੋਲਣ ਲਈ ਖੜੇ ਹੋਏ।)

**श्री सभापति** : सब को टाईम मिलेगा (All will get time to speak.)

**ਬਾਬੂ ਅਜੀਤ ਕੁਮਾਰ** (ਸਿਧਵਾਂ ਬੇਟ ਐਸ. ਸੀ.) : ਚੇਅਰਮੈਨ ਸਾਹਿਬ, ਮੈਂ ਸਰਦਾਰ ਸ਼ਾਹਬਾਜ਼ਪੁਰੀ ਜੀ ਨਾਲ ਸਹਿਮਤ ਹਾਂ ਕਿ ਕਿਸਾਨਾਂ ਦਾ ਆਬਿਆਨਾ ਮਾਫ ਹੋਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਦੀਆਂ ਫਸਲਾਂ ਤਬਾਹ ਹੋ ਗਈਆਂ ਹਨ। ਇਹ ਠੀਕ ਹੈ ਕਿ ਲੜਾਈ ਦਾ ਅਸਰ ਤਿੰਨਾਂ ਜ਼ਿਲਿਆਂ ਤੇ ਪਿਆ ਹੈ ਮਗਰ ਜਿਥੋਂ ਤਕ ਫਸਲਾਂ ਦੀ ਤਬਾਹੀ ਦਾ ਤਅੱਲੁਕ ਹੈ ਉਹ ਖੁਸ਼ਕਸਾਲੀ ਕਰਕੇ ਸਾਰੇ ਪੰਜਾਬ ਵਿਚ ਹੋਈ ਹੈ। ਇਸ ਲਈ ਆਬਿਆਨਾ ਸਾਰੇ ਪੰਜਾਬ ਵਿਚ ਹੀ ਮਾਫ ਹੋਣਾ ਚਾਹੀਦਾ ਹੈ। ਬਹੁਤ ਸਾਰੇ ਦੋਸਤਾਂ ਨੇ ਅਖੀਂ ਦੇਖੀਆਂ ਹਨ ਅਤੇ ਕੁਝ ਸੁਣੀਆਂ ਗਲਾਂ ਦਾ ਜਿਕਰ ਵੀ ਇਥੇ ਕੀਤਾ ਹੈ। ਮੈਂ ਇਤਨੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਥੇ ਤਕ ਸਾਡੀਆਂ ਫੌਜਾਂ ਦਾ ਤਅੱਲੁਕ ਹੈ, ਏਅਰ ਫੋਰਸ, ਜਨਤਾ ਅਤੇ ਪੀ. ਏ. ਪੀ. ਦਾ ਸਬੰਧ ਹੈ ਜਿਤਨੀ ਬਹਾਦੁਰੀ ਅਤੇ ਦਲੇਰੀ ਨਾਲ ਇਨ੍ਹਾਂ ਨੇ ਇਸ ਲੜਾਈ ਵਿਚ ਮੁਕਾਬਲਾ ਕੀਤਾ ਹੈ ਇਸ ਦੀ ਮਿਸਾਲ ਨਹੀਂ ਮਿਲਦੀ। ਚੇਅਰਮੈਨ ਸਾਹਿਬ, ਇਹ ਲੜਾਈ ਪੰਜਾਬ ਵਿਚ ਸੀ ਇਸ ਲਈ ਇਸ ਦਾ ਭਾਰ ਬਹੁਤਾ ਪੰਜਾਬ ਤੇ ਸੀ, ਇਸ ਲਈ ਹਰ ਸਪਾਹੀ ਵਿਚ ਅਤੇ ਹਰ ਇਥੋਂ ਦੇ ਵਾਸੀ ਵਿਚ ਇਕ ਅਥਾਹ ਜੋਸ਼ ਸੀ। ਸਪਾਈ ਤੋਂ ਜਰਨੈਲ ਤਕ ਸਾਰਿਆਂ ਨੇ ਇਸ ਖਿਆਲ ਨੂੰ ਸਾਹਮਣੇ ਰਖਿਆ ਕਿ ਆਪਣੀ ਮਾਂ ਭੈਣ ਦੀ ਇੱਜ਼ਤ ਇਸ ਵੇਲੇ ਖਤਰੇ ਵਿਚ ਹੈ, ਇਸ ਵੇਲੇ ਪੰਜਾਬ ਦੇ ਲੋਕਾਂ ਦੀ ਜਾਨ ਤੇ ਮਾਲ ਨੂੰ ਖਤਰਾ ਹੈ, ਦੇਸ਼ ਦੀ ਆਨ ਨੂੰ ਖਤਰਾ ਹੈ। ਇਸ ਲਈ ਇਨ੍ਹਾਂ ਨੇ ਛਾਤੀ ਨਾਲ ਛਾਤੀ ਡਾਹ ਕੇ, ਮੋਢੇ ਨਾਲ ਮੋਢਾ ਜੋੜ ਕੇ ਮੁਕਾਬਲਾ ਕੀਤਾ ਅਤੇ ਹਰ ਤਰ੍ਹਾਂ ਦੀ ਕੁਰਬਾਨੀ ਕੀਤੀ, ਆਪਣੇ ਦੇਸ਼ ਦੀ ਰਖਿਆ ਕੀਤੀ, ਆਪਣੀ ਮਾਂ ਅਤੇ ਭੈਣ ਦੀ ਇੱਜ਼ਤ ਨੂੰ ਬਚਾਇਆ। ਇਹੋ ਹੀ ਇਕ ਲਕਸ਼ ਇਨ੍ਹਾਂ ਦੇ ਸਾਹਮਣੇ ਸੀ ਜਿਸ ਲਈ ਇਨ੍ਹਾਂ ਨੇ ਆਪਣੀ ਜਾਨ ਦੀ ਪਰਵਾਹ ਨਹੀਂ ਕੀਤੀ ਅਤੇ ਇਸ ਦੀ ਕੁਰਬਾਨੀ ਦੇਸ਼ ਲਈ ਦਿਤੀ। ਇਨ੍ਹਾਂ ਨੇ ਬਾਕੀ ਦੇ ਦੇਸ਼ ਨੂੰ ਬਚਾਇਆ, ਮੁਲਕ ਅਤੇ ਜਾਨੋਂ ਮਾਲ ਨੂੰ ਬਚਾਇਆ ਅਤੇ ਮਾਂ ਭੈਣ ਦੀ ਇੱਜ਼ਤ ਨੂੰ ਬਚਾਇਆ ਹੈ। ਇਨ੍ਹਾਂ ਦੀ ਕੁਰਬਾਨੀ ਦਾ ਜਿੰਨਾ ਵੀ ਜ਼ਿਕਰ ਕਰੀਏ ਥੋੜਾ ਹੈ। ਪੰਜਾਬੀਆਂ ਦੀ ਜੁੱਰਤ ਦੀ ਦਾਦ ਦਿਤੇ ਬਿਨਾ ਕੋਈ ਨਹੀਂ ਰਹਿ ਸਕਦਾ ਕਿ ਨਿਹੱਥੇ ਹੁੰਦੇ ਹੋਏ ਵੀ ਟਾਕਰਾ ਕੀਤਾ।

ਲੁਧਿਆਣੇ ਵਿਚ ਮੇਰੇ ਇਕ ਨਜ਼ਦੀਕੀ ਦੋਸਤ ਦੇ ਤਿੰਨ ਭਾਂਜੇ ਸਨ ਅਤੇ ਤਿੰਨੋਂ ਹੀ ਫੌਜ ਵਿਚ ਇਕ ਮੇਜਰ, ਇਕ ਕੈਪਟਨ ਅਤੇ ਇਕ ਲੈਫਟੀਨੈਂਟ। ਕੈਪਟਨ ਸੁਰਜੀਤ ਸਿੰਘ ਨੇ ਉੜੀ ਈਧੂਵਾਲ ਖੇਤਰ ਵਿਚ ਕੁਰਬਾਨੀ ਦਿਤੀ। ਜਦ ਦੂਜੇ ਪਾਸੇ ਤੋਂ ਵੈਰੀ ਦੀ ਹੈਵੀ ਸ਼ੈਲਿੰਗ ਹੋ ਰਹੀ ਸੀ ਤਾਂ ਇਸ ਦੀ ਕੰਪਨੀ ਨੂੰ ਰੁਕਣਾ ਪਿਆ। ਇਨ੍ਹਾਂ ਦੇ ਐਜੂਟੈਂਟ ਅਫਸਰ ਨੇ ਕਿਹਾ ਕਿ ਅਗੇ ਜਾ ਕੇ ਵੇਖਣਾ ਚਾਹੀਦਾ ਹੈ ਕਿ ਕੰਪਨੀ ਰੁਕ ਕਿਉਂ ਗਈ ਹੈ, ਤਾਂ ਇਸ ਲਈ ਇਸ ਕਪਤਾਨ ਨੇ ਆਪਣਾ ਆਪ ਆਫਰ ਕੀਤਾ ਅਤੇ ਆਪ ਹੀ ਐਡਵਾਂਸ ਕੀਤਾ। ਇਸ ਨੇ ਇਸ ਗਲ ਦਾ ਪਤਾ ਲਗਾਇਆ ਕਿ ਫਾਇਰਿੰਗ ਕਿਥੋਂ ਆ ਰਹੀ ਹੈ ਕਿਉਂਕਿ ਇਸ ਦਾ ਪਤਾ ਨਹੀਂ ਸੀ ਲਗਦਾ ਪਿਆ। ਫਿਰ ਇਸ 21 ਸਾਲ ਦੇ ਜਵਾਨ ਨੇ, ਜਿਸ ਦੀ ਸ਼ਾਦੀ ਵੀ ਅਜੇ ਨਹੀਂ ਸੀ ਹੋਈ ਹੋਈ, ਅਗਾਂਹ ਵਧ ਕੇ ਪਤਾ ਕੀਤਾ ਅਤੇ ਇਕ ਸਿਪਾਹੀ ਪਾਸੋਂ ਬਰੇਨ ਗਨ ਲੈ ਕੇ ਵੈਰੀ ਦੀ ਆਪਰੇਸ਼ਨ ਪੋਸਟ ਦਾ ਪਤਾ ਲਗਾ ਲਿਆ ਅਤੇ ਉਨ੍ਹਾਂ ਤੇ ਹਮਲਾ ਵੀ ਕੀਤਾ। ਇਸ ਤੋਂ ਬਾਅਦ ਖੜੇ ਹੋ ਕੇ ਆਪਣੀ ਕੰਪਨੀ ਨੂੰ ਦਸਣ ਲਗਾ ਕਿ ਫਾਇਰਿੰਗ ਇਸ ਥਾਂ ਤੋਂ ਆ ਰਹੀ ਹੈ, ਤੁਸੀਂ ਅਗੇ ਵਧ ਆਉ, ਤਾਂ ਉਥੇ ਦੁਸ਼ਮਨ ਦੀ ਫਾਇਰਿੰਗ ਦਾ ਸ਼ਿਕਾਰ ਹੋਇਆ। ਇਸ ਦੀ ਬਹਾਦੁਰੀ ਦੀ ਇਕ ਅਦੁਤੀ ਮਿਸਾਲ ਹੈ ਕਿ ਕਿਸ ਤਰ੍ਹਾਂ ਆਪਣੀ ਜਾਨ ਦੀ ਹਰਵਾਹ ਨਾ ਕਰਕੇ ਅਗੇ ਵਧ ਕੇ ਦੇਸ਼ ਲਈ ਕੁਰਬਾਨੀ ਦੇ ਦਿਤੀ।

ਇਸੇ ਤਰ੍ਹਾਂ ਇਕ ਅਹਿਮ ਖਬਰ ਇਕ ਹੋਰ ਕੁਰਬਾਨੀ ਬਾਰੇ ਅਖਬਾਰਾਂ ਵਿਚ ਆਈ ਅਤੇ ਰਡੀਓ ਤੋਂ ਵੀ ਨਸ਼ਰ ਕੀਤੀ ਗਈ। ਉਹ ਸੀ ਪਾਕਿਸਤਾਨ ਦੇ ਫਸਟ ਆਰਮਰਡ ਡਿਵੀਜ਼ਨ ਦੇ ਜਰਨੈਲ ਦੀ ਮੌਤ ਦੀ। ਇਸ ਬਾਰੇ ਇਹ ਦਸਿਆ ਗਿਆ ਕਿ ਜਦ ਪਾਕਿਸਤਾਨ ਦੇ ਬਹੁਤ ਸਾਰੇ ਟੈਂਕ ਇਸ ਫਰੰਟ ਤੇ ਤਬਾਹ ਹੋ ਗਏ ਤਾਂ ਉਨ੍ਹਾਂ ਦੇ ਬ੍ਰਿਗੇਡੀਅਰ ਅਗੇ ਆਏ ਇਕ ਜੀਪ ਵਿਚ। ਉਨ੍ਹਾਂ ਦਾ ਡਰਾਈਵਰ ਤੇ ਅਰਦਲੀ ਵੀ ਨਾਲ ਸੀ ਤੇ ਸਾਡੇ ਆਰਟਿਲਰੀ ਦੇ ਸ਼ਫੀ ਮੁਹੰਮਦ ਨੇ ਹਮਲਾ ਕਰ ਦਿਤਾ ਅਤੇ ਬ੍ਰਿਗੇਡੀਅਰ ਦੀ ਜਾਨ ਲੈ ਲਈ ਇਹ ਇਕ ਮਿਸਾਲ ਹੈ ਦੇਸ਼ ਦੀ ਇੰਟੈਗਰਿਟੀ ਦੀ ਕਿ ਕਿਸੇ ਗਲ ਦੀ ਪਰਵਾਹ ਨਹੀਂ ਕੀਤੀ ਅਤੇ ਬਿਨਾਂ ਕਿਸੇ ਕੌਮ ਜਾਂ ਜ਼ਾਤ ਦੇ ਭੇਦ ਭਾਵ ਦੇ ਦੇਸ਼ ਦੀ ਰਖਿਆ ਲਈ ਜਵਾਨ ਅਫਸਰਾਂ ਨੇ ਬਹਾਦਰੀ ਦੇ ਜੌਹਰ ਦਿਖਾਏ ਅਤੇ ਸ਼ਹੀਦੀ ਪ੍ਰਾਪਤ ਕੀਤੀ। ਭਾਵੇਂ ਕੋਈ ਅਫਸਰ ਸੀ ਜਾਂ ਸਿਪਾਹੀ, ਸਾਰਿਆਂ ਨੇ ਦੇਸ਼ ਦੀ ਯਕਜਿਹਤੀ ਦਾ ਸਬੂਤ ਦਿਤਾ। ਇਹ ਗਲ ਨਹੀਂ ਕਿ ਮੇਰੇ ਜ਼ਿਲੇ ਦੇ ਜਵਾਨਾਂ ਨੇ ਵਧ ਬਹਾਦਰੀ ਕੀਤੀ ਤੇ ਬਾਕੀ ਨੇ ਘਟ ਜਾਂ ਕੋਈ ਕਿਸੇ ਇਕ ਮਾਰਸ਼ਲ ਰੇਸ ਹੋਣ ਦੀ ਗਲ ਕਰੇ ਇਹ ਕੋਈ ਗਲ ਨਹੀਂ। ਸਗੋਂ ਇਹ ਵੇਖਿਆ ਗਿਆ ਹੈ ਕਿ ਹਰ ਸਿਪਾਹੀ ਨੇ ਦੇਸ਼ ਦੀ ਲੜਾਈ ਨੂੰ ਦੇਸ਼ ਦੀ ਸਮਝ ਕੇ ਵੈਰੀ ਦਾ ਟਾਕਰਾ ਪੂਰੀ ਬਹਾਦਰੀ ਨਾਲ ਕੀਤਾ। ਠੀਕ ਹੈ ਗਦਾਰ ਤਾਂ ਹਰ ਕੌਮ ਵਿਚ ਅਤੇ ਹਰ ਜਾਤੀ ਵਿਚ ਹਰ ਮੁਲਕ ਵਿਚ ਹੁੰਦੇ ਹਨ ਅਤੇ ਕੌਮ ਦੇ ਦੁਸ਼ਮਨ ਵੀ ਹੁੰਦੇ ਹਨ ਸਾਡੇ ਵਿਚ ਵੀ ਸਨ ਜੋ ਸਰਕਾਰ ਪਾਸੋਂ ਕੋਲਿਆਂ ਦੇ ਡਿਪੋ ਲੈਂਦੇ ਰਹੇ, ਸਬ-ਰਜਿਸਟਰਾਰ ਹਨ ਅਤੇ ਜਿਹੜੇ ਆਪਣੇ ਆਪ ਨੂੰ ਵਡਾ ਕਹਾਉਂਦੇ ਹਨ। ਉਨ੍ਹਾਂ ਦੇ ਪ੍ਰਾਈਵੇਟ ਸੈਕਟਰੀ ਵੀ ਰਹੇ ਤੇ ਬਾਦ ਵਿਚ ਪਤਾ ਲਗਾ ਕਿ ਉਹ ਕੀ ਕੁਝ ਕਰਦੇ ਰਹੇ। ਸੋ ਇਸ ਤਰ੍ਹਾਂ ਦੇ ਵੀ ਹਰ ਮੁਲਕ ਵਿਚ ਹੁੰਦੇ ਹਨ।

ਜਿਥੋਂ ਤਕ ਲੁਧਿਆਣੇ ਦਾ ਸਬੰਧ ਹੈ ਬਹੁਤ ਬਹਾਦਰੀ ਨਾਲ ਲੋਕਾਂ ਨੇ ਮੁਕਾਬਲਾ ਕੀਤਾ ਅਤੇ ਫੌਜੀ ਅਫਸਰਾਂ ਨੇ ਕੁਰਬਾਨੀਆਂ ਦਿਤੀਆਂ ਹਨ। ਲੁਧਿਆਣੇ ਦੇ ਮੇਜਰ ਭੁਪਿੰਦਰ ਸਿੰਘ ਦੀ ਸ਼ਹਾਦਤ ਦੀ ਗਲ ਤਾਂ ਆਪ ਸਾਰੇ ਜਾਣਦੇ ਹੀ ਹੋ ਉਨ੍ਹਾਂ ਦੇ ਨਮਿਤ ਭੋਗ ਸੀ, ਮੈਂ ਵੀ ਗਿਆ ਹੋਇਆ ਸਾਂ, ਸਾਡੇ ਚੀਫ ਮਨਿਸਟਰ ਸਾਹਿਬ ਵੀ ਗਏ ਹੋਏ ਸਨ, ਕਿ ਕਿਸ ਤਰ੍ਹਾਂ ਇਕ ਅਫਸਰ ਨੇ 7 ਟੈਂਕ ਦੁਸ਼ਮਨ ਦੇ ਤਬਾਹ ਕਰ ਦਿਤੇ ਅਤੇ ਬਾਕੀ ਦੇ 14 ਟੈਂਕਾਂ ਤੇ ਦੁਸ਼ਮਨ ਨੇ ਚਿਟੀਆਂ ਝੰਡੀਆਂ ਲਗਾ ਦਿਤੀਆਂ। ਇਸ ਤਰ੍ਹਾਂ ਇਸ ਬਹਾਦਰ ਨੇ 21 ਟੈਂਕਾਂ ਤੇ ਅਧਿਕਾਰ ਕਰ ਲਿਆ। ਫਿਰ ਸ਼ੈਲਿੰਗ ਵਿਚ ਹੀ ਅਗੇ ਆਪ ਜਾ ਕੇ ਵੇਖਿਆ ਤੇ ਇਸ ਦਾ ਟੈਂਕ ਸੜ ਰਿਹਾ ਸੀ। ਇਹ ਜੇਕਰ ਚਾਹੁੰਦਾ ਹਾਂ ਆਪਣੀ ਜਾਨ ਬਚਾ ਸਕਦਾ ਸੀ। ਪਰ ਨਹੀਂ, ਇਸ ਨੇ ਕਿਹਾ ਕਿ ਨਹੀਂ ਪਹਿਲਾਂ ਮੈਂ ਆਪਣੇ ਨਾਲ ਦੇ ਸਾਥੀਆਂ ਨੂੰ ਬਚਾ ਲਵਾਂ, ਇਕ ਸਾਥੀ ਨੂੰ ਉਸ ਵਿਚੋਂ ਕਢਿਆ ਫਿਰ ਦੂਜੇ

[ਬਾਬੂ ਅਜੀਤ ਕੁਮਾਰ]

ਨੂੰ ਕੱਢਿਆ ਤੇ ਆਪਣੇ ਕਪੜਿਆਂ ਨੂੰ ਅੱਗ ਲਗ ਗਈ, ਪਰ ਇਸ ਗਲ ਦੀ ਪਰਵਾਹ ਨਹੀਂ ਕੀਤੀ ਤੇ ਤੀਜੇ ਨੂੰ ਬਚਾਣ ਲਗਿਆਂ ਇਸ ਦੀ ਪੇਟੀ ਕੁੰਡੇ ਵਿਚ ਫਸ ਗਈ ਜਿਸ ਨੂੰ ਇਸ ਦੇ ਕਢਣ ਦਾ ਯਤਨ ਕੀਤਾ ਪਰ ਨਾ ਨਿਕਲ ਸਕੀ ਅਤੇ ਟੈਂਕ ਦੇ ਅੰਦਰਲੇ ਧਕੇ ਨਾਲ ਬੇਹੋਸ਼ ਹੋ ਗਿਆ, ਫਿਰ ਹਸਪਤਾਲ ਵਿਚ ਜਾ ਕੇ ਜਾਨ ਦੇ ਦਿਤੀ। ਇਸ ਦੀ ਬਹਾਦਰੀ ਦਾ ਜ਼ਿਕਰ ਸਾਡੇ ਪ੍ਰਾਈਮ ਮਨਿਸਟਰ ਸ੍ਰੀ ਲਾਲ ਬਹਾਦੁਰ ਸ਼ਾਸ਼ਤਰੀ ਨੇ ਵੀ ਕੀਤਾ ਹੈ ਅਤੇ ਇਸ ਨੂੰ ਸ਼ਰਧਾਂਜਲੀ ਪੇਸ਼ ਕੀਤੀ ਹੈ। ਇਸੇ ਤਰ੍ਹਾਂ ਫਲਾਈਟ ਲੈਫਟੀਨੈਂਟ ਗੁਰਬਖਸ਼ ਸਿੰਘ ਹਨ ਜਿਨ੍ਹਾਂ ਦਾ ਜਹਾਜ਼ ਡੈਮੇਜ ਹੋ ਗਿਆ ਅਤੇ ਉਨ੍ਹਾਂ ਨੂੰ ਕਿਹਾ ਗਿਆ ਕਿ ਬੇਲ ਆਊਟ ਕਰ ਜਾ ਪਰ ਉਸ ਬਹਾਦਰ ਨੇ ਇਹ ਗਲ ਨਾ ਮੰਨੀ ਅਤੇ ਇਹ ਚਾਹੁੰਦਾ ਸੀ ਕਿ ਮੇਰਾ ਜਹਾਜ਼ ਕਿਸੇ ਤਰ੍ਹਾਂ ਆਪਣੇ ਅੱਡੇ ਤੇ ਪਹੁੰਚ ਜਾਵੇ ਅਤੇ ਉਸ ਤਰ੍ਹਾਂ ਜਹਾਜ਼ ਨੂੰ ਉੜਾ ਕੇ ਹਲਵਾਰੇ ਦੇ ਏਅਰਪੋਰਟ ਤੇ ਲੈ ਆਇਆ। ਹਾਲਾਂਕਿ ਇਸ ਨੂੰ ਸ਼ਰੀਰ ਵਿਚ ਗੋਲੀ ਲਗੀ ਹੋਈ ਸੀ ਪਰ ਇਸ ਗਲ ਦੀ ਪਰਵਾਹ ਨਾ ਕੀਤੀ ਅਤੇ ਦੇਸ਼ ਦੇ ਹਿਤ ਵਿਚ ਏਅਰ-ਪੋਰਟ ਤੇ ਹੀ ਜਾਨ ਦੇ ਦਿਤੀ। ਇਸੇ ਤਰ੍ਹਾਂ ਫਲਾਈਂਗ ਆਫੀਸਰ ਗਾਂਧੀ ਦਾ ਜ਼ਿਕਰ ਆਂਦਾ ਹੈ ਜਿਸ ਨੂੰ ਬਹੁਤ ਨਿਕਮਾ ਅਫਸਰ ਮੰਨਿਆ ਜਾਂਦਾ ਸੀ। ਜਦ ਫਲਾਈਂਗ ਅਫਸਰ ਮਰਠਾ ਬੰਬਾਰੀ ਕਰਨ ਪਾਕਿਸਤਾਨ ਵਿਚ ਗਿਆ ਤਾਂ ਉਸ ਦੇ ਪਿਛੇ 4 ਸੈਬਰ ਜੈਟ ਵੀ ਆ ਗਏ, ਇਥੋਂ ਤਕ ਕਿ ਉਹ ਏਅਰ ਪੋਰਟ ਤੇ ਹੀ ਆ ਗਏ। ਤਾਂ ਇਸ ਗਾਂਧੀ ਨੇ ਆਪਣਾ ਇਕ ਨਿਕੰਮਾ ਜਿਹਾ ਹੰਟਰ ਜਹਾਜ਼ ਲੈ ਕੇ ਉੜਾਨ ਕੀਤੀ ਅਤੇ ਉਨ੍ਹਾਂ 4 ਵਿਚੋਂ 2 ਨੂੰ ਮਾਰ ਗਿਰਾਇਆ। ਫਿਰ ਆਪ ਜਦ ਇਸ ਦੇ ਜਹਾਜ਼ ਨੂੰ ਅਗ ਲਗ ਗਈ ਤਾਂ ਬੇਲ ਆਊਟ ਕਰ ਗਿਆ। ਇਸ ਦੇ ਬਾਰੇ ਕਈ ਤਰ੍ਹਾਂ ਦੀਆਂ ਗਲਾਂ ਚਲੀਆਂ ਪਰ ਕਿਸੇ ਕੰਟਰੋਵਰਸੀ ਵਿਚ ਨਹੀਂ ਪੈਣਾ ਚਾਹੀਦਾ, ਪਰ ਪੰਚਾਇਤ ਸਮਿਤੀ ਦੇ ਪੰਚਾਇਤ ਅਫਸਰ ਨੇ ਦੋ ਢਾਈ ਘੰਟੇ ਬਾਦ ਇਸ ਨੂੰ ਬਾਹਰ ਤੋਂ ਚੁਕ ਕੇ ਏਅਰਪੋਰਟ ਤੇ ਪਹੁੰਚਾ ਦਿਤਾ ਸੀ।

ਇਸ ਤਰ੍ਹਾਂ, ਚੇਅਰਮੈਨ ਸਾਹਿਬ, ਪੰਜਾਬ ਦੀ ਜਨਤਾ ਅਤੇ ਪੁਲਿਸ ਨੇ ਜਿਸ ਬਹਾਦਰੀ ਨਾਲ ਟਾਕਰਾ ਕੀਤਾ ਹੈ ਉਸ ਦੀ ਮਿਸਾਲ ਨਹੀਂ ਮਿਲਦੀ। ਜਿਸ ਦਿਨ ਆਦਮਪੁਰ ਅਤੇ ਹਲਵਾਰੇ ਦੇ ਇਲਾਕੇ ਵਿਚ ਛਾਤਾਬਰਦਾਰ ਪਾਕਿਸਤਾਨੀ ਉਤਾਰੇ ਗਏ ਤਾਂ ਜਨਤਾ ਪਾਸ ਕੋਈ ਸਾਮਾਨ ਨਹੀਂ ਸੀ। ਉਥ ਇਕ ਰਿਟਾਇਰਡ ਫੌਜੀ ਅਫਸਰ ਆਪਣੇ ਘਰ ਵਿਚ ਸੀ। ਉਸ ਦੀ ਪਤਨੀ ਨੇ ਕਿਹਾ ਕਿ ਸਰਦਾਰ ਜੀ ਜਹਾਜ਼ਾਂ, ਚੋਂ ਕੋਈ ਉਤਰ ਰਹਾ ਹੈ ਤਾਂ ਉਸ ਨੇ ਕਿਹਾ ਕਿ ਤੁਸੀਂ ਤਾਂ ਅੰਦਰ ਜਾ ਕੇ ਕੁੰਡਾ ਲਾ ਲਉ ਤੇ ਆਪ ਸਰਦਾਰ ਜੀ ਨੇ ਉਨ੍ਹਾਂ ਛਾਤਾਬਰਦਾਰਾਂ ਨੂੰ ਆਪਣੀ ਲਲਕਾਰ ਨਾਲ ਹੀ ਪਕੜ ਲਿਆ। ਇਕ ਤਾਂ ਉਨ੍ਹਾਂ ਦੀ ਖੁਰਲੀ ਪਾਸ ਉਤਰਿਆ ਸੀ। ਉਹ ਪਾਕਿਸਤਾਨੀ ਫੌਜ ਦਾ ਕੈਪਟਨ ਸੀ ਜਿਸ ਨੂੰ ਬਾਲਟੀ ਮਾਰ ਕੇ ਹੀ ਜ਼ਖਮੀ ਕਰ ਦਿਤਾ। ਉਸ ਨੇ ਮੁਕਾਬਲੇ ਲਈ ਗੋਲੀ ਚਲਾਈ ਤੇ ਛਾਤਾਬਰਦਾਰਾਂ ਨੇ ਇਹ ਸਮਝਿਆ ਕਿ ਪਿੰਡ ਵਾਲਿਆਂ ਨੇ ਗੋਲੀ ਚਲਾਈ ਹੈ ਅਤੇ ਉਹ ਤਿਤਰ ਬਿਤਰ ਹੋ ਗਏ। ਇਸ ਤਰ੍ਹਾਂ ਬਾਵਜੂਦ ਇਸ ਗਲ ਦੇ ਕਿ ਛਾਤਾਬਰਦਾਰਾਂ ਪਾਸ ਇੰਨਾ ਅਸਲਾ ਸੀ ਕਿ ਉਹ ਚੰਗੀ ਤਰ੍ਹਾਂ ਨਾਲ ਮੁਕਾਬਲਾ ਕਰ ਸਕਦੇ ਸਨ। ਉਹ ਸਾਡੇ ਦਿਹਾਤੀਆਂ ਦੀ ਜੁਰੱਤ ਅਤੇ ਦਲੇਰੀ ਅਗੇ ਕੁਝ ਨਾ ਕਰ ਸਕੇ ਅਤੇ ਸਾਰੇ ਦੇ ਸਾਰੇ ਪਕੜ ਲਏ ਗਏ ਹਾਲਾਂਕਿ ਇਨ੍ਹਾਂ ਪਿੰਡਾਂ ਦੇ ਵਾਸੀਆਂ ਪਾਸ ਕਸੀਆਂ ਆਦਿ ਹੀ ਸਨ ਅਤੇ ਉਨ੍ਹਾਂ ਨੇ ਉਨ੍ਹਾਂ ਨਾਲ ਹੀ ਦੇਸ਼ ਦੀ ਇਜ਼ਤ ਨੂੰ ਬਚਾਇਆ।

ਮੈਂ ਸਰਕਾਰ ਦਾ ਧਿਆਨ ਇਕ ਬਹੁਤ ਜ਼ਰੂਰੀ ਗਲ ਵਲ ਦਿਵਾਉਣਾ ਚਾਹੁੰਦਾ ਹਾਂ। ਸਰਕਾਰ ਨੂੰ ਮੁਲਕ ਵਿਚ ਫੈਲਣ ਵਾਲੀਆਂ ਅਫਵਾਹਾਂ ਨੂੰ ਰੋਕਣ ਦਾ ਲਾਜ਼ਮੀ ਤੌਰ ਤੇ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ। ਇਨ੍ਹਾਂ 22—23 ਦਿਨਾਂ ਦੇ ਅੰਦਰ ਜਿਹੜੀਆਂ ਅਫਵਾਹਾਂ ਫੈਲੀਆਂ ਹਨ ਇਸ ਵਿਚ ਸਰਕਾਰ ਦੀ ਕੋਈ ਹੀ ਸਰਕਾਰੀ ਮਸ਼ੀਨਰੀ ਹੋਵੇਗੀ ਜਿਹੜੀ ਕਿ ਬਚੀ ਹੋਵੇਗੀ। ਇਨ੍ਹਾਂ ਨੂੰ ਰੋਕਣ ਵਾਸਤੇ ਸਰਕਾਰ ਨੂੰ ਜ਼ਰੂਰ ਕੋਈ ਪਰਬੰਧ ਕਰਨਾ ਚਾਹੀਦਾ ਹੈ। ਤਰ੍ਹਾਂ ਤਰ੍ਹਾਂ ਦੀਆਂ ਅਫਵਾਹਾਂ, ਕਦੇ ਮਨਿਸਟਰਾਂ ਦੇ ਮੁਤੱਲਿਕ, ਕਦੇ ਕਿਸੇ ਜਰਨੈਲ ਦੇ ਫੜੇ ਜਾਣ ਦੇ ਮੁਤੱਲਿਕ ਇਰਦ ਗਿਰਦ ਦੇ ਇਲਾਕਿਆਂ ਵਿਚ ਇਨ੍ਹਾਂ ਦਿਨਾਂ ਵਿਚ ਫੈਲਦੀਆਂ

[ਬਾਬੂ ਅਜੀਤ ਕੁਮਾਰ]

ਰਹੀਆਂ ਹਨ ਸਰਦਾਰ ਦਰਬਾਰਾ ਸਿੰਘ ਜੀ ਨੂੰ ਏਧਰ ਧਿਆਨ ਦੇਂਦਿਆਂ ਅਫਵਾਹਾਂ ਫਲਾਉਣ ਵਾਲਿਆਂ ਲਈ ਐਸਾ ਹੁਕਮ ਜਾਰੀ ਕਰਨਾ ਚਾਹੀਦਾ ਹੈ ਕਿ ਜੋ ਕੋਈ ਵੀ ਸ਼ਖਸ ਐਸੀ ਹਰਕਤ ਕਰੇਗਾ ਤਾਂ ਉਸ ਨੂੰ ਗੋਲੀ ਦੇ ਨਾਲ ਉੜਾ ਦਿਤਾ ਜਾਵੇਗਾ। ਬਹੁਤ ਸਾਰੀਆਂ ਅਫਵਾਹਾਂ ਮੁਸਲਮਾਨ ਮਿਲਟਰੀ ਅਫਸਰਾਂ ਦੇ ਮੁਤੱਲਿਕ ਵੀ ਪਿੰਡਾਂ ਦੇ ਵਿਚ ਫੈਲਾਈਆਂ ਗਈਆਂ। ਮੈਂ ਇਹ ਗਲ ਦਾਵੇ ਨਾਲ ਕਹਿੰਦਾ ਹਾਂ ਕਿ ਮੁਸਲਮਾਨ ਅਫਸਰ ਇਸ ਮੁਲਕ ਦੀ ਲੜਾਈ ਵਿਚ ਬੜੀ ਬਹਾਦਰੀ ਅਤੇ ਇਮਾਨਦਾਰੀ ਨਾਲ ਲੜੇ ਹਨ। ਜਦੋਂ ਇਸ ਤਰ੍ਹਾਂ ਦੀਆਂ ਅਫਵਾਹਾਂ ਫੈਲਦੀਆਂ ਸਨ ਉਸ ਵੇਲੇ ਸੀ.ਆਈ. ਡੀ. ਦਾ ਇਹ ਫਰਜ਼ ਸੀ ਕਿ ਉਹ ਕਹਿੰਦੇ ਕਿ ਘਬਰਾਉਣ ਵਾਲੀ ਕੋਈ ਗਲ ਨਹੀਂ, ਐਸੀ ਕੋਈ ਗਲ ਨਹੀਂ ਹੈ। ਇਸ ਤਰ੍ਹਾਂ ਦੀਆਂ ਸਾਰੀਆਂ ਅਫਵਾਹਾਂ ਬੰਦ ਹੋਣੀਆਂ ਚਾਹੀਦੀਆਂ ਹਨ। ਪਰ ਜਦੋਂ ਇਸ ਤਰ੍ਹਾਂ ਦੀ ਖਬਰ ਫੈਲਦੀ ਹੈ ਤਾਂ ਸੀ. ਆਈ. ਡੀ. ਦਾ ਫਰਜ਼ ਹੈ ਕਿ ਉਹ ਜਨਤਾ ਨੂੰ ਤਸੱਲੀ ਦੇਵੇ। ਅਸੀਂ ਦੇਖਿਆ ਕਿ ਜੇ 62 ਛਾਤਾ ਬਰਦਾਰਾਂ ਵਿਚੋਂ 61 ਪਕੜੇ ਗਏ ਤਾਂ ਇਕ ਰਹਿੰਦੇ ਦੇ ਮੁਤੱਲਿਕ ਤਰ੍ਹਾਂ ਤਰ੍ਹਾਂ ਦੀਆਂ ਅਫਵਾਹਾਂ ਫੈਲੀਆਂ। ਡੀ.ਐਸ.ਪੀ ਨੂੰ ਚਾਹੀਦਾ ਸੀ ਕਿ ਉਹ ਲੋਕਾਂ ਨੂੰ ਇਤਫਾਕ ਰਖਣ ਲਈ ਕਹਿੰਦਾ ਅਤੇ ਇਹ ਦਸਦਾ ਕਿ ਜੇ ਤੁਹਾਡੇ ਵਿਚੋਂ 15—20 ਦਿਨ ਖੇਤ ਵਿਚ ਕੋਈ ਰੋਟੀ ਹੀ ਨਹੀਂ ਲੈ ਕੇ ਜਾਵੇਗਾ ਤਾਂ ਇਹ ਇਤਨੇ ਦਿਨ ਭੁਖੇ ਤਿਹਾਏ ਰਹਿ ਹੀ ਨਹੀਂ ਸਕਦੇ। ਇਹ ਫਰਜ਼ ਸਰਕਾਰੀ ਮਸ਼ੀਨਰੀ ਨੂੰ ਆਪਣੇ ਆਪ ਪਹਿਚਾਨਣੇ ਚਾਹੀਦੇ ਹਨ।

ਚੇਅਰਮੈਨ ਸਾਹਿਬ, ਜਿਥੋਂ ਤਕ ਪਬਲਿਕ ਦੀ ਸਪੋਰਟ ਦਾ ਤੱਅਲੁਕ ਹੈ ਮੈਨੂੰ ਇਹ ਗਲ ਕਹਿਣੀ ਪੈਂਦੀ ਹੈ ਕਿ ਬਹੁਤ ਸਾਰੇ ਡਰਾਈਵਰ ਜਿਨ੍ਹਾਂ ਨੂੰ ਬਾਰਡਰ ਤੇ ਸਾਮਾਨ ਦੇ ਕੇ ਭੇਜਿਆ ਜਾਂਦਾ ਸੀ ਉਹ ਇਸ ਲਈ ਮਰ ਗਏ ਕਿਉਂਕਿ ਉਨ੍ਹਾਂ ਨੂੰ ਅਫਸਰਾਂ ਨੇ ਫਰੰਟ ਦੀ ਲਾਈਨ ਤੇ ਜਾ ਕੇ ਸਾਮਾਨ ਦੇਣ ਲਈ ਮਜਬੂਰ ਕੀਤਾ

ਇਕ ਗੱਲ ਹੋਰ ਜਿਹੜੀ ਮੈਂ ਕਹਿਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਸਾਨੂੰ ਇੰਡਸਟਰੀਅਲ ਟਾਊਨਜ਼ ਨੂੰ ਅਹਿਮੀਅਤ ਦਿੰਦੇ ਹੋਏ ਅੰਮ੍ਰਿਤਸਰ, ਲੁਧਿਆਣਾ ਅਤੇ ਪਟਿਆਲਾ ਵਗੈਰਾ ਦੀ ਜਨਤਾ ਨੂੰ ਇਸੇ ਦੁਸ਼ਮਣ ਦੇ ਹਮਲੇ ਤੋਂ ਬਚਾਉਣ ਲਈ ਪੂਰੇ ਪੂਰੇ ਪ੍ਰਬੰਧ ਕਰਨੇ ਚਾਹੀਦੇ ਹਨ। ਅਸੀਂ ਵੇਖਿਆ ਹੈ ਕਿ ਅਮੀਰ ਲੋਕਾਂ ਨੇ ਤਾਂ ਬਾਹਰ ਜਾਕੇ ਆਪਣੇ ਪੈਸੇ ਨਾਲ ਕਾਰੋਬਾਰ ਚਲਾਏ ਪਰ ਗਰੀਬ ਲਈ ਉਥੇ ਬੈਠਣ ਦਾ ਰੁਜ਼ਗਾਰ ਵੀ ਖਤਮ ਹੋ ਗਿਆ। ਕਿਉਂ ਨਹੀਂ ਇਹੋ ਜਿਹੇ ਲੋਕਾਂ ਦੀਆਂ ਫੈਕਟਰੀਆਂ ਹੀ ਨੈਸ਼ਨਲਾਈਜ਼ ਕਰ ਦਿੱਤੀਆਂ ਜਾਂਦੀਆਂ। ਸਰਕਾਰ ਨੂੰ ਇਸ ਪਾਸੇ ਕਦਮ ਉਠਾਉਣਾ ਚਾਹੀਦਾ ਹੈ।

ਇਕ ਅਫਵਾਹ ਫੈਲਾਈ ਗਈ ਕਿ ਫਿਰੋਜ਼ਪੁਰ ਬਾਰਡਰ ਤੋਂ ਰਮਦਾਸੀਏ ਸਿੱਖ ਭਜ ਗਏ ਜਿਹੜੀ ਕਿ ਬਿਲਕੁਲ ਝੂਠੀ ਅਤੇ ਬੇਬੁਨਿਆਦ ਅਫਵਾਹ ਸੀ। ਮੈਨੂੰ ਲੁਧਿਆਣੇ ਇਨ੍ਹਾਂ ਦੇ ਇਕ ਆਫੀਸਰ ਨਾਲ ਗਲ ਕਰਨ ਦਾ ਮੌਕਾ ਮਿਲਿਆ ਕਿ ਸਾਡੀ ਫਸਟ ਸਿਖ ਲਾਈਟ ਇਨਫੈਂਟਰੀ ਦੇ ਜੁਆਨ 60 ਫੀ ਸਦੀ ਇਸ ਫਰੰਟ ਵਿੱਚ ਕੰਮ ਆਏ ਹਨ। ਉਨ੍ਹਾਂ ਨੇ ਦੁਸ਼ਮਣ ਨੂੰ ਆੜੇ ਹਥੀਂ ਲਿਆ। ਇਸ ਪਲਟਨ ਦੇ ਮੁਤੱਲਿਕ ਜਿਤਨੀਆਂ ਅਫਵਾਹਾਂ ਹਨ, ਉਹ ਸਰਾਸਰ ਝੂਠ ਹਨ। ਇਨ੍ਹਾਂ ਲਫਜ਼ਾਂ ਨਾਲ ਮੈਂ ਸ਼ਹੀਦ ਹੋਏ ਬਹਾਦਰਾਂ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ।

**श्रीमती सरला देवी** (बड़सर) : चेयरमैन साहिब, मैं आपका धन्यवाद करती हूं जो आप ने मुझे बोलने का मौका दिया है। इस से पहले कि मैं अपने विचार हाउस में रखूं मैं सब से पहले उन नौजवान भाईयों के चरणों में श्रद्धांजलि भेंट करती हूं जो अपने देश की सलामती रखने के लिये वीरगति को, हंसते-हंसते अपनी मातृ-भूमि की गोद में खेलते हुए प्राप्त हुए, शहीद हुए। इस के साथ ही मैं उन माताओं को भी धन्यवाद देती हूं जिन्होंने ऐसे नौनिहाल नौजवान शूरवीरों को जन्म दिया, जिन्होंने कि देश की आजादी बरकरार रखने की खातिर, दुशमन की गोलियों को अपनी छाती पर रोक कर जाबर हमला आवर को मुंह तोड़ जवाब दिया। हमें आजादी को हासिल किये आज 18 साल हो

[श्रीमती सरला देवी]
गये हैं मगर हमेशा पाकिस्तान कशमीर के एक हिस्सा को हड़प करने की धमकी दिखाता रहा है। यह जो रैज़ोल्यूशन पाकिस्तान का कशमीर के हमले के ऊपर आज हाउस में आया है, मैं इस का समर्थन करने के लिये खड़ी हुई हूं। इस हमला के पीछे एक नीति काम कर रही है जो निहायत ही खतरनाक है। कशमीर का सवाल ही नहीं, यह एक इंटरनैशनल सवाल है। यह बात आज साबत हो गई है कि अमरीका ने इस मुल्क को बड़े से बड़े हथियार दिये और बढ़िया से बढ़िया उनके लिये गोला बारूद दिया। पाकिस्तान ने इन हथियारों के बल बोते पर काशमीर का हिस्सा लदाख चायना को देने का एक नापाक गठ जोड़ किया। मगर हमारे शूरवीरों ने इन तीनों ज़ालिम ताकतों का मुकाबला किया और इन्हें मुंह तोड़ जवाब दिया। मुझे यह भी फ़ख्र है कि इस लड़ाई में न सिर्फ सिख, हिंदू या मुसलमानों ने इस जाबर हमले का मुकाबला किया बल्कि हर हिंदुस्तानी ने अपना फर्ज़ पहचानते हुए पाकिस्तान का मुकाबला किया। मैं एक मिसाल एक फौजी भाई की दलेरी की आप के सामने रखना चाहती हूं। मेजर शेख जो कि बंगाल के रहने वाले थे देहली में एक हस्पताल में दाखल हुए। मैंने उन से कहा कि आप इतनी तकलीफ में हैं, अगर कहें मैं आप की वाईफ को एक चिट्ठी लिख दूं। उन्होंने कहा कि आप मेरी राज़ी खुशी की इत्तलाह भेज दें। जब मैं बाहर आई तो मुझे डाक्टर ने कहा कि आप कल सारे हालात लिखें। अगले दिन जब मैं चिट्ठी लिखने के लिये गई तो डाक्टर ने मुझे बताया कि उन की सेहत कल ही बहुत खराब नज़र आ रही थी, मेरा खयाल नहीं था कि वह बचेगा इस लिये मैंने कल कहा था, वह तो कल रात ही खत्म हो गये हैं, चिट्ठी लिखने का सवाल ही पैदा नहीं होता। यह एक हमारा नैशनल कैरेक्टर है, चाहे कोई सिख है, हिंदू है या मुसलमान, सब ने किसी और बात की परवाह न करते हुए दुशमन का मुकाबला किया है। एक बात और है जो, चेयरमैन साहिब, मैं यहां पर अर्ज़ करना चाहती हूं। वह यह है कि हम यह बात कहे बगैर नहीं रह सकते कि जहां पर श्री लाल बहादुर शास्त्री ने एक निहायत ही मौके का रोल प्ले किया है वहां इस बात का श्रेय लेट पंडित जवाहर लाल जी को भी जाता है जिन्होंने अमन के दिनों में ऐसी नीति अपनाई कि हमें ऐसे मौका के लिये दूसरे मुल्कों से लड़ाई का सामान हासिल करके दिया और इस मुल्क में ऐसे छोटे छोटे कारखाने कायम किये जहां हम गैर मुल्कों के भी मतीह नहीं रहे, हम खुद अपने लिये ज़रूरत के मुताबिक सामान भी तैयार कर सकते हैं। इस बात के लिये भी मैं पंडित जवाहर लाल जी को श्रद्धांजली देती हूं कि उन्होंने हमें इस मौका के लिये तैयार रखा। दूसरे मुल्कों से उन्होंने ताल-मेल किया, जहां सनअती या खेती बाड़ी के लिये हथियारों की हमारे लिये मांग की वहां फ़ौजी नुकता नज़र का भी ख्याल रखा। यह बात हमें भूलनी नहीं चाहिए।

तीसरी बात जो मैं अर्ज़ करना चाहती हूं वह यह है कि जब काशमीर में पाकिस्तान ने हमला किया तो काशमीर ने उन का वह बढ़ चढ़ कर जवाब दिया जिस पर पाकिस्तान ने गिड़ गिड़ाना शुरू कर दिया। कभी तो पाकिस्तान यह वास्ता देता था कि हिन्दुस्तान के लीडरों ने सिख आर्मी को हटा दिया है, कभी यह वास्ता देता था कि दुनिया के मुसलमान

खतरे में हैं इसलिये सभी मुसलमान देशों को एक साथ हो कर हिन्दुस्तान के खिलाफ लड़ना चाहिए। कभी अयूब साहिब चीन को कहते थे कि हलुवा मांडा के वक्त तो साथ थे लेकिन अब मुसीबत पड़ी तो अलग हो गए। यानी अयूब की तानाशाही ने हर तरफ गिड़गिड़ा कर मदद मांगना शुरू कर दी थी। लेकिन, चेयरमैन साहिब, हमने लड़ाई में जो फतेह हासिल की वह सिर्फ अपने जवानों की बहादुरी के बल पर की और हम लीडरों की नीति की भी सराहना करते हैं जो उन्होंने एसी पालिसी बनाई कि जिसकी वजह से शान्ति चाहने वाले सारे देश हमारी तरफ झुके; रूस और ईजिप्ट भी हमारे असूलों को ऐप्रिशिएट कर सके।

एक बात मैं ज़रूर कहना चाहती हूं और वह यह है कि जहां तक सैकिंड लाइन आफ डिफेंस है, यानी फूड और इंडस्ट्री, उस को गवर्नमेंट मज़बूत बनाने में कामयाब नहीं हुई। हमारी जो लैंड रिफार्म की पालिसी है वह हम ठीक नहीं कर पाए। देहात में जाकर देखें तो पता चलेगा कि देहातियों को ज़मीन नहीं मिल रही है। इसलिये इसका हल होना चाहिए ताकि फूड प्रोडक्शन में हम सैल्फ सफ़ीशेंट हो सकें और हमें अमरीका का मुंह न ताकना पड़े। इसी तरह अगर हम इंडस्ट्री को ऊंचा उठाते हैं तो जिन्दा रह सकते हैं।

हमारे कामरेड राम किशन जी ने कहा था कि हम कांगड़ा ज़िले में कुछ टैक्स मोफ कर रहे हैं, यह तो बड़ी अच्छी बात है लेकिन जो बात मैं कहना चाहती हूं वह इस से भी अहम है। वह यह कि जो इंडस्ट्रीज़ कांगड़ा ज़िले में हैं उन के लिये मंडी का इन्तज़ाम होना चाहिए। क्योंकि अगर वह सामान तैयार करते हैं और मंडी उनको मिलती नहीं तो कहां अपना सामान बेचने जाएंगे? इसलिये जितनी इंडस्ट्रीज़ सिल्क की या ऊन की हैं उन के लिए फौज की ज़रूरत पूरा करने के लिये कांगड़े से खरीद होना चाहिए। इसी तरह इंजीनियरिंग गुड्ज़ से ताल्लुक रखने वाला मार्कीट कांगड़े ज़िले को मिलना चाहिए। तभी वहां की बेहतरी हो सकती है।

मैं गवर्नमेंट से लड़ाई में हुई सीज़फाइर के मुताल्लिक निवेदन करना चाहती हूं कि अमरीका ने जो फ़ैसला दिया है कि अपनी-अपनी फ़ौजें वापस ले आओ उस को सामने रखते हुए और शास्त्री जी के स्टैंड को सामने रखते हुए हमें यह देखना है कि जो स्टैंड शास्त्री जी इस वक्त ले रहे हैं उसी की सपोर्ट करनी चाहिए। और यह देखना चाहिए कि हमारे बार्डर किस तरह से मज़बूत हों वही पालिसी अपनानी चाहिए। सकरगू लद्दाख के साथ का इलाका है, उसको साथ करना चाहिए और बार्डर एरिया को उस तरफ और मज़बूत करना चाहिए।

आज हमें 3 ताकतों ने बचाया है, जैसे कि नैशनल कैरैक्टर, अफसरों द्वारा दी गई जवानों को बेहतरीन ट्रेनिंग, और सिविलियन पापुलेशन द्वारा की गई उन की सहायता। इनको मज़बूत करना चाहिए। (घंटी)

**शिक्षा मंत्री** (श्री प्रबोध चंद्र) : चेयरमैन साहिब, मैं भी अपनी हलकी सी आवाज़ से इन ज़ोरदार अलफाज़ के साथ मिलाना चाहता हूं जिन अलफाज़ के साथ कि अक़ीदत पेश की गई है। मैं भी उन्हीं नौजवानों को, जिन्होंने अपने देश को जिन्दा रखने के लिये सब कुछ

[श्री प्रबोध चन्द्र]

वार दिया, अपनी अक़ीदत पेश कर रहा हूं। जिस हुब्बलवतनी के जज़बे के साथ हमारे नौजवानों ने अपनी कुरबानियां दीं उनका चर्चा न सिर्फ हिन्दुस्तान में बल्कि सारी दुनियां में छा गया।

ऐ शहीदे मुल्कोमिल्लत तेरी कुरबानी का चर्चा ग़ैर की महफिल में है। तो आज हमारे देशभक्तों का और लड़ाई में परवानों की तरह अपनी जानें वार देने वालों का चर्चा सारी दुनियां में हो रहा है। दुनिया के वे मुल्क जिनको इस बात का ख्याल था कि 1962 क बाद या 1947 के बाद हिन्दुस्तान की फ़ौज दुनिया के नम्बर एक फ़ोजों में नहीं रही, वे भी मान गए कि हिन्दुस्तान की फ़ौज ने एक जगह नहीं बल्कि 20 या 22 मोर्चों पर बराबर फतेहयाबी हासिल कर के यह साबित कर दिया कि हिन्दुस्तान की फ़ौज नम्बर एक फ़ौज वाले मुमालिक से किसी क़दर भी पीछे नहीं।

मेरे कुछ भाइयों ने हाउस में यह ज़िक्र किया कि जिन लोगों की जानें गईं या जिनका माली नुकसान हुआ, गवर्नमेंट का फर्ज़ है कि उस नुकसान को कंपनसेट करे। मैं अपने दोस्तों को एक बात कहना चाहता हूं कि पिछली लड़ाई में इंगलैंड के अन्दर लोगों का इतना नुकसान हुआ कि वहां की सरकार ने समूचे नुकसान का एक हिस्सा भी नहीं दे पाया था। तो इस बात की आशा करना कि गवर्नमेंट सारा का सारा चाहे मूवेबल प्रापर्टी हो अथवा इम्मूवेबल प्रापर्टी, सारा नुकसान कम्पेनसेट कर सकेगी यह सोचना सही नहीं है। और फिर इस की तह में जो जज़बा है लोगों की हुब्बलवतनी का उस को चांदी के चंद टुकड़ों से खरीदना एक ग़लत बात होगी। आज हमें इस बात के लिये मुल्क को तैयार करना चाहिए कि अगर फिर कोई आफत आती है तो हम उसका इसी तरह से बल्कि और डट कर इसी जज़बे के साथ मुकाबला कर सकें। जनाबे आली, यह लड़ाई चन्द दिनों की थी और उस में थोड़े से आदमी मरे हैं और जो सीज़ फायर हुई है वह पक्की चीज़ नहीं है। हमें फिर यह खतरा है कि कल यह लड़ाई फिर शुरू हो सकती है क्योंकि अभी तो हमने शेर को मारा ज़रूर है मगर उसे ज़ख्मी करके छोड़ दिया है। इस लिये वह फिर से अपनी साख बहाल करने के लिये फिर से हम पर वार करेगा और पाकिस्तान इस से भी ज्यादा ज़ोर से खुद, और हो सकता है कि चीन को साथ ले कर हमारे ऊपर हमला करेगा। इस लिये हमें देश को इस तरह से तैयार करना है कि आज के बाद दो साल तक भी हम हर किसी हमले का मुकाबला कर सकें। आज तो सिर्फ 1,500 कैयुलटीज़ ही हुई हैं लेकिन कल को इससे भी अधिक का इमकान हो सकता है और अपनी आज़ादी की रक्षा करने के लिए हमें बड़ी से बड़ी संख्या में कुरबानियां देनी पड़ सकती हैं। इस लिये कंपैंनसेशन की बात से लोगों को मायूसी होगी। तो मैं तो इस बात के खिलाफ हूं कि नारे लगाए जाएं कि पंजाब ने या इस कौम ने या इस जिले ने कुरबानी की है। आखिर हिन्दुस्तान की फौज में ज्यादा हिस्सा पंजाब का है। जिस सूबे का ज्यादा हिस्सा होगा उस को ज्यादा कुरबानी करनी पड़ेगी। हरेक अपनी हिम्मत के मुताबिक कुरबानी करता है। लद्दाख या सिक्कम के महाज पर लड़ाई हो तब तो दूसरे सूबों के लोग कुरबानी करेंगे। तो इसका मतलब यह नहीं कि हम ने कुरबानी की है तो इसका हमें कुछ इनाम मिलना चाहिए। अगर आप

इनाम हासिल करने की कोशिश करते हैं तो मैं समझता हूं कि आप अपने से इस से ज्यादा नाइन्साफी नहीं कर सकते। आप लाखों करोड़ों रुपए भी दे दें तो भी इन शहीदों की कुरबानियों की कीमत नहीं मिल सकती। जिन जज़बात के तहत उन्होंने कुरबानियां दीं उन्होंने यह नहीं सोचा कि हमारे मरने के बाद पीछे जो हमारे वारिस रह गए हैं उन को मदद मिलगी या नहीं। यह सारी स्टेट और मुल्क की जिम्मेदारी है। मैं ने एक दोस्त को लिखा था कि रुपए के जरिये हम उस बच्चे को अपने मां बाप का प्यार नहीं दे सकते। हम अपने सूबे के लोगों को तैयार करें कि वे उन बच्चों को अडाप्ट करें। जब इंग्लिस्तान में जंग हुई थी तो कैनेडा और अमरीका में रहने वालों ने एक-एक वार आर्फन पाला था। इस तरह उन बच्चों को बाप का प्यार भी मिल सकता है। मैं अपील करूंगा पंजाब और हिंदुस्तान के अवाम को कि हमारे अफसरों या हमारे सिपाहियों के जो बच्चे रह गए हैं, जिनको देखने वाला कोई नहीं है वे उन्हें अपने घर में अपने बच्चे बना कर पालें। अगर उन्हें 50 या 100 रुपया दे दें तो इस से उनका कुछ नहीं बनेगा। हमारी सोसाइटी ऐसी है कि जो रुपया मिलेगा वह रिश्तेदार ही खा जाएंगे और बच्चे की तालीम बिल्कुल अधूरी रह जाएगी। यह तब हो सकता है जब सोसाइटी यह समझे कि यह बच्चे एक इन्सान के नहीं देश के बच्चे हैं, उन को पालना है, अच्छी तालीम देनी है, यह देश की ज़िम्मेदारी है, तब तो कौम, कौम के तौर पर पनप सकती है। अगर चंद रुपये दे कर कहें कि जिम्मेदारी पूरी कर दी तो इस से ज़िम्मेदारी पूरी नहीं होती।

एक चीज़ की चर्चा चलती है हर आदमी की तरफ से और अखबारों में भी कि इंग्लिस्तान का जो रवैया है हम उसको काफ़ी कोस्ते हैं। मैं समझता हूं कि यह जो ऐटीच्यूड विलसन ने, अंग्रेज़ों ने लिया इस से हमें ठेस तो लगी है। आज जो ज़रूरत इस बात की है कि जो ताल्लुकात में थोड़ा सा फर्क आया है उसे ठीक करें। हमेशा के लिये इंग्लिस्तान और अमरीका की तरफ से जो कुछ किया गया है उसको कोस्ते न रहें बल्कि बैठ कर गलत फहमी को दूर करें। पिछले 18 बरस से रूस का रवैया हमारी तरफ रहा है। और पाकिस्तान की तरफ नहीं रहा है। लेकिन जो पाकिस्तान के वज़ीर खारिजा हैं वह रूस के वज़ीर खारिजा को मिलते हैं। उस को वह कनविन्स कराने की कोशिश करते हैं कि हमारे मुल्क का नज़रिया ठीक है। हम भी कनविन्स कराने की कोशिश करें कि हमारा नज़रिया ठीक है। हम जज़बात की रौ में न जाएं कि गालियां देने लग जाएं। जो बड़ी कौमें होती हैं उन का रवैया ऐसा नहीं होता। एक पैटन टैंक दिल्ली में नुमायश में रखा गया। बहुत से लोगों ने उस पर जूते लगाए और थूका। एक पैटन टैंक की शकल का केक बना कर उसे तोड़ा गया। इस से मेरे जज़बात को ठेस पहुंची। हमें चाहिए कि हम अमेरिकन्ज़ और दूसरे लोगों के सामने अपने ख्यालात रख कर उन को कनविन्स करें। यह नहीं कि जितने वैस्ट के मुल्क हैं हम उन के खिलाफ हों। उन का इंटरनैशनल पालिटिक्स है, जस्टीफाई ज़रूर करना पड़ता है। इंग्लिस्तान या अमरीका के जो रहने वाले हैं अपने सैकुलर कैरैक्टर से हम उन के नजदीक जाएं। चंद महीने हुए मैं अमेरिकन्ज़ और यूरोप के रहने वालों से मिला हूं। वे हमारे नज़रिये की ताईद करते हैं लेकिन काश्मीर

[श्री प्रबोध चन्द्र]

के बारे में वे कहते हैं कि उन की कुछ मुश्किलात हैं। वे समझते हैं कि पाकिस्तान का भी काश्मीर में कुछ केस है। अगर कशमीर की डिवीजन होती है तो आर्थिक समस्या पैदा होती है। हिंदुस्तान के 5 करोड़ मुसलमानों के बारे में इक्तसादी समस्या कैसे ठीक हो गई। अगर हम अपना नज़रिया उन के सामने रखें तो वे इस की कदर करेंगे। जज़बात की रौ से ऊपर उठ कर बात करें। अखबारों में आया है कि इछोगिल नहर के पास पाकिस्तानी दीवार का पर्दा लगा रहे हैं ताकि उन के आदमी इस तरफ न देख सकें। वे अपने आदमियों को इस तरफ देखने से रोकने के लिये पर्दा नहीं लगा रहे बल्कि उस के पीछे आने वाले दिनों के लिए तैयारी कर रहे हैं। ताकि जो उन की जिल्लत हुई है उसको ठीक कर सकें। मैं इस हाउस के ज़रिये कहना चाहता हूं कि आने वाले दिन और भी मुश्किल हैं। पिछले दिनों हर पंजाब में रहने वाले ने इस जंग को अपनी जंग समझा। आने वाले दिनों का तकाज़ा है कि हम वक्त का फायदा उठा कर डैमोक्रेसी और अपने मुलक का सर ऊंचा करें। इन इलफाज़ के साथ मैं अपने आप को, जो फाज़िल मैम्बर ने फौजी नौजवानों के बारे में जो रैज़ोल्यूशन पेश किया है, उस के साथ शामिल करता हूं।

**ਸਰਦਾਰ ਗੁਰਮੇਜ ਸਿੰਘ** (ਅੰਮ੍ਰਿਤਸਰ ਸਦਰ ਐਸ. ਸੀ. ) : ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਵਕਤ ਦਿਤਾ ਹੈ ਤਾਂ ਜੋ ਮੈਂ ਅਖੀਂ ਵੇਖੇ ਹਾਲਾਤ ਜੋ ਉਸ ਲੜਾਈ ਦੇ ਹਨ, ਜਿਸ ਲੜਾਈ ਵਿਚ ਸਾਡੇ ਦੇਸ਼ ਦੇ ਜਵਾਂਮਰਦਾਂ ਨੇ ਸਾਡੇ ਦੇਸ਼ ਦੀ ਅਣਖ ਨੂੰ ਬਚਾਇਆ ਅਤੇ ਦੇਸ਼ ਲਈ ਸ਼ਹੀਦ ਹੋਏ ਉਨ੍ਹਾਂ ਦੇ ਮੁਤੱਲਿਕ ਤੁਹਾਡੇ ਕੋਲ ਕੁਝ ਅਰਜ਼ ਕਰ ਸਕਾਂ। ਜਦ 6 ਸਤੰਬਰ ਨੂੰ ਲਾਹੌਰ ਸੈਕਟਰ ਵਿਚ ਹਮਲਾ ਹੋਇਆ ਤਾਂ ਉਸ ਵੇਲੇ ਸਾਡੇ ਪੰਜਾਬ ਦੇ ਟਰਾਂਸਪੋਰਟਰਾਂ ਨੇ ਆਪਣੇ ਟਰੱਕਾਂ ਤੇ ਬਾਰਡਰ ਦੇ ਸਿਰੇ ਤਕ ਲੜਨ ਵਾਲੇ ਫੌਜੀਆਂ ਨੂੰ ਅਸਲਾ ਪਹੁੰਚਾਇਆ। ਇਹ ਕਿੰਨੀ ਦਲੇਰੀ ਦਾ ਕੰਮ ਸੀ। ਇਹ ਉਨ੍ਹਾਂ ਡਰਾਈਵਰਾਂ ਦਾ ਕੰਮ ਹੈ ਜਿਨਾਂ ਨੂੰ ਕੋਈ ਫੌਜੀ ਟਰੇਨਿੰਗ ਨਹੀਂ ਸੀ, ਨਾ ਹੀ ਉਨ੍ਹਾਂ ਦੇ ਕੋਲ ਕੋਈ ਬੰਦੂਕ ਜਾਂ ਹੋਰ ਕੋਈ ਅਸਲਾ ਸੀ ਲੇਕਿਨ ਉਨ੍ਹਾਂ ਵਿਚ ਹਿੰਮਤ ਸੀ, ਜੋਸ਼ ਸੀ। ਉਨ੍ਹਾਂ ਨੇ ਆਪਣੇ ਦੇਸ਼ ਦੀ ਆਜ਼ਾਦੀ ਨੂੰ ਕਾਇਮ ਰਖਿਆ। ਉਨ੍ਹਾਂ ਨੇ ਅੱਗੇ ਜਵਾਨਾਂ ਤਕ ਅਸਲਾ ਪਹੁੰਚਾਇਆ ਜਿਥੇ ਟਰਕ ਨਹੀਂ ਸਨ ਜਾ ਸਕਦੇ, ਗੋਲਾ ਬਾਰੀ ਹੁੰਦੀ ਸੀ, ਸਾਹਮਣੇ ਦੁਸ਼ਮਣ ਬੰਬਾਰਮੈਂਟ ਕਰ ਰਿਹਾ ਸੀ, ਤੋਪਾਂ ਦੇ ਗੋਲੇ ਆਂਉਂਦੇ ਸਨ, ਗੋਲੀਆਂ ਚਲਦੀਆਂ ਸਨ। ਉਨ੍ਹਾਂ ਨੇ ਮੋਰਚਿਆਂ ਤਕ ਜਵਾਨਾਂ ਕੋਲ ਆਪਣੇ ਸਿਰ ਤੇ ਚੁਕ ਕੇ ਅਸਲਾ ਪਹੁੰਚਾਇਆ, ਜਿਥੇ ਕਿ ਜਵਾਂਮਰਦ ਲੜ ਰਹੇ ਸਨ।

ਮੈਂ ਆਪ ਦੀ ਸੇਵਾ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਭ ਤੋਂ ਵਧ ਬੰਬਾਰਡਮੈਂਟ ਮੇਰੇ ਹਲਕੇ ਵਿਚ ਹੋਈ ਹੈ। ਜਦੋਂ ਛੇਹਰਟੇ ਵਿਚ ਬੰਬਾਰ ਹੋਏ ਤਾਂ ਉਸ ਦੇ ਅੱਧੇ ਘੰਟੇ ਦੇ ਅੰਦਰ ਅੰਦਰ ਉਥੇ ਪੰਜ ਹਜ਼ਾਰ ਆਦਮੀ ਇੱਕਠੇ ਹ ਗਏ ਅਤੇ ਉਨ੍ਹਾਂ ਨੇ ਮਲਬੇ ਦੀ ਇਕ ਇਕ ਇੱਟ ਚੁਕ ਕੇ ਸ਼ਹੀਦਾਂ ਨੂੰ ਵਿਚੋਂ ਕਢਿਆ ਅਤੇ ਜ਼ਖਮੀਆਂ ਨੂੰ ਹਸਪਤਾਲ ਪਹੁੰਚਾਇਆ। ਜਿਸ ਵਕਤ ਉਹ ਲੋਕ ਸ਼ਹੀਦਾਂ ਤੇ ਜ਼ਖਮੀਆਂ ਨੂੰ ਮਲਬੇ ਵਿਚੋਂ ਕਢ ਰਹੇ ਸਨ ਤਾਂ ਉਥ ਆਈ. ਜੀ. ਸਾਹਿਬ ਵੀ ਪਹੁਚ ਗਏ ਅਤੇ ਉਨ੍ਹਾਂ ਨੇ ਲੋਕਾਂ ਨੂੰ ਕਿਹਾ ਕਿ ਦੁਬਾਰਾ ਬੰਬਾਰੀ ਦਾ ਖਤਰਾ ਹੋ ਸਕਦਾ ਹੈ। ਲੇਕਿਨ ਉਨ੍ਹਾਂ ਸਿਵਲ ਦੇ ਲੋਕਾਂ ਨੇ ਕਿਹਾ ਕਿ ਜਿਹੜੇ ਇਹ ਦੇਸ਼ ਦੀ ਖਾਤਰ ਸ਼ਹੀਦ ਹੋਏ ਹਨ ਅਤੇ ਜ਼ਖਮੀ ਹੋਏ ਹਨ ਇਨ੍ਹਾਂ ਨੂੰ ਮਲਬੇ ਵਿਚੋਂ ਕਢਦਿਆਂ ਤੇ ਹਸਪਤਾਲ ਲੈ ਜਾਂਦੀਆਂ ਜੇਕਰ ਸਾਡੇ ਤੇ ਵੀ ਬੰਬਾਰੀ ਹ ਗਈ ਤਾਂ ਅਸੀਂ ਵੀ ਸ਼ਹੀਦ ਹੋ ਜਾਵਾਂਗੇ, ਅਸੀਂ ਵੀ ਦੇਸ਼ ਦੀ ਖਾਤਰ ਮਰ ਜਾਵਾਂਗੇ ਪਰ ਆਪਣ ਜ਼ਖਮੀਆਂ ਨੂੰ ਇਸ ਤਰ੍ਹਾਂ ਮਲਬੇ ਵਿਚ ਨਹੀਂ ਛਡਾਂਗੇ। ਇਹ ਜਜ਼ਬਾਤ ਤੇ ਦਲੇਰੀ ਸੀ ਲੋਕਾਂ ਦੇ ਦਿਲਾਂ ਵਿਚ ਕਿ ਉਨ੍ਹਾਂ ਨੇ ਕਿਸੇ ਖਤਰੇ ਦੀ ਪਰਵਾਹ ਨਹੀਂ ਕੀਤੀ। ਮੈਂ ਅਰਜ਼ ਕਰਦਾ ਹਾਂ ਕਿ ਬਾਬਾ ਖੜਕ ਸਿੰਘ, ਬਾਬਾ ਬੁਢਾ ਵਾਲੇ ਅਤੇ ਉਨ੍ਹਾਂ ਦੇ ਸੇਵਾਦਾਰਾਂ ਤੇ ਉਸ ਇਲਾਕੇ ਦੇ ਲੋਕਾਂ ਨੇ

ਆਪਣੀਆਂ ਜਾਨਾਂ ਦੀ ਪਰਵਾਹ ਨਹੀਂ ਕੀਤੀ ਅਤੇ ਦੁਧ ਚਾਹ ਤੇ ਰੋਟੀਆਂ ਆਪਣੇ ਸਿਰਾਂ ਤੇ ਰਖ ਕੇ ਮੋਰਚਿਆਂ ਤੇ ਜਾਕੇ ਜਵਾਨਾਂ ਨੂੰ ਦਿਤੀਆਂ। ਸ਼ਹਿਰਾਂ ਤੇ ਕਸਬਿਆਂ ਦੇ ਲੋਕਾਂ ਨੇ ਬੜੀ ਦਲੇਰੀ ਨਾਲ ਪੈਸੇ ਇੱਕਠੇ ਕਰਕੇ ਜਵਾਨਾਂ ਲਈ ਕੈਂਟੀਨਾਂ ਜਾਰੀ ਕੀਤੀਆਂ। ਇਹ ਸਾਰੇ ਲੋਕ ਸਾਡੀ ਮੁਬਾਰਕਬਾਦ ਦੇ ਮੁਸਤਹਿਕ ਹਨ। ਇਨ੍ਹਾਂ ਬਹਾਦਰ, ਨਿਡਰ ਤੇ ਦਲੇਰ ਲੋਕਾਂ ਦੇ ਸਦਕੇ ਸਾਡੇ ਜਵਾਨਾਂ ਦੀ ਹੌਸਲਾਅਫਜ਼ਾਈ ਹੋਈ ਅਤੇ ਉਹ ਨਿਹਾਇਤ ਦਲੇਰੀ ਨਾਲ ਦੁਸ਼ਮਣ ਨਾਲ ਲੜੇ ਅਤੇ ਉਨ੍ਹਾਂ ਨੂੰ ਮੈਦਾਨੇ ਜੰਗ ਤੋਂ ਭਜਾ ਦਿਤਾ ਤੇ ਉਨ੍ਹਾਂ ਦੀ 18 ਸਾਲਾਂ ਦੀ ਜ਼ਬਰਦਸਤ ਤਿਆਰੀ ਦਾ ਮਲੀਆਮੇਟ ਕਰ ਦਿਤਾ। ਜਿਸ ਦਲੇਰੀ ਨਾਲ ਲੋਕ ਬਾਰਡਰ ਤੇ ਬੈਠੇ ਰਹੇ ਹਨ ਉਸ ਦੀ ਮਿਸਾਲ ਨਹੀਂ ਮਿਲਦੀ। ਬੰਬਾਰੀ ਨਾਲ ਉਨ੍ਹਾਂ ਦੀਆਂ ਫਸਲਾਂ ਤਬਾਹ ਹੋਈਆਂ ਤੇ ਘਰ ਬਾਰ ਬਰਬਾਦ ਹੋ ਗਏ ਹਨ। ਜਿਸ ਵਕਤ ਉਨ੍ਹਾਂ 53 ਬਹਾਦਰਾਂ ਨੂੰ ਜਿਨ੍ਹਾਂ ਨੇ ਛੇਹਰਟੇ ਦੀ ਬੰਬਾਰੀ ਵਿਚ ਬਾਰਡਰ ਤੇ ਰਹਿ ਕੇ ਦੁਸ਼ਮਣ ਦਾ ਮੁਕਾਬਲਾ ਕਰਦੇ ਹੋਏ ਸ਼ਹੀਦੀ ਪਾਈ ਸੀ ਜਦੋਂ ਸਿੜ੍ਹੀ ਤੇ ਪਾਇਆ ਗਿਆ ਤਾਂ ਉਸ ਵਕਤ ਸਾਡੇ ਚੀਫ ਮਨਿਸਟਰ ਸਾਹਿਬ ਉਥੇ ਮੌਕੇ ਤੇ ਸਨ। ਉਸ ਵਕਤ ਲੋਕਾਂ ਨੇ ਉਨ੍ਹਾਂ ਨੂੰ ਵਿਸ਼ਵਾਸ ਦਿਲਾਇਆ ਸੀ ਕਿ ਭਾਵੇਂ ਅਸੀਂ ਇਕ ਇਕ ਕਰਕੇ ਖਤਮ ਹੋ ਜਾਈਏ ਤੇ ਸਾਡਾ ਇਕ ਇਕ ਪਿੰਡ ਖਤਮ ਹੋ ਜਾਵੇ ਪਰ ਅਸੀਂ ਪਿਛੇ ਨਹੀਂ ਹਟਾਂਗੇ ਅਤੇ ਦੁਸ਼ਮਣ ਦੇ ਨਾਪਾਕ ਕਦਮ ਆਪਣੀ ਪਾਕ ਧਰਤੀ ਤੇ ਨਹੀਂ ਪੈਣ ਦੇਵਾਂਗੇ। ਉਨ੍ਹਾਂ ਕਿਹਾ ਕਿ ਅਸੀਂ ਬਾਰਡਰ ਤੇ ਰਹਿ ਕੇ ਆਪਣੇ ਜਵਾਨਾਂ ਨੂੰ ਲੜਾਈ ਲਈ ਪਰੇਰਨਾ ਦੇਵਾਂਗੇ ਅਤੇ ਉਨ੍ਹਾਂ ਦਾ ਸਾਥ ਦੇਵਾਂਗੇ। ਮੈਂ ਕਹਿੰਦਾ ਹਾਂ ਕਿ ਸਾਨੂੰ ਆਪਣੀ ਤਾਰੀਖ ਯਾਦ ਰਖਣੀ ਚਾਹੀਦੀ ਹੈ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਕਾਰਨਾਮੇ ਚੇਤੇ ਕਰਨੇ ਚਾਹੀਦੇ ਹਨ। ਮਹਾਰਾਜਾ ਰਣਜੀਤ ਸਿੰਘ ਦੇ ਅਹਿਦ ਵਿਚ ਭਾਵੇਂ ਵਿਅਕਤੀਗਤ ਰਾਜ ਸੀ ਅਤੇ ਡੈਮੋਕਰੇਸੀ ਨਹੀਂ ਸੀ ਲੇਕਿਨ ਉਹ ਫਿਰ ਵੀ ਡੈਮੋਕਰੇਸੀ ਨੂੰ ਤਰਜੀਹ ਦਿੰਦੇ ਸਨ ਅਤੇ ਜੇਕਰ ਉਹ ਡੈਮੋਕਰੇਸੀ ਨੂੰ ਤਰਜੀਹ ਨਾ ਦਿੰਦੇ ਹੁੰਦੇ ਤਾਂ ਅਕਾਲੀ ਫੂਲਾ ਸਿੰਘ ਉਨ੍ਹਾਂ ਨੂੰ ਹਰਿਮੰਦਰ ਸਾਹਿਬ ਵਿਚ ਜੰਡ ਨਾਲ ਬੰਨ੍ਹ ਕੇ ਕੋਰੜੇ ਨਾ ਮਾਰਦਾ। ਪਰ ਹੁਣ ਤਾਂ ਰੀਅਲ ਡੈਮੋਕਰੇਸੀ ਹੈ ਅਤੇ ਸਾਨੂੰ ਇਸੇ ਭਾਵਨਾ ਨਾਲ ਚਲਣਾ ਚਾਹੀਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਅਜ ਸਾਨੂੰ ਚਾਹੀਦਾ ਹੈ ਕਿ ਅਸੀਂ ਬਾਰਡਰ ਤੇ ਬੈਠੇ ਲੋਕਾਂ ਨੂੰ ਪੂਰੀ ਤਰ੍ਹਾਂ ਤਿਆਰ ਕਰੀਏ। ਮੈਂ ਚਾਹੁੰਦਾ ਹਾਂ ਕਿ ਬਾਰਡਰ ਤੇ ਸਾਡਾ ਹਰ ਆਦਮੀ ਮੁਸੱਲਾਹ ਹੋਵੇ ਅਤੇ ਉਹ ਆਪਣੇ ਮੋਢੇ ਤੇ ਬੰਦੂਕ ਰਖ ਕੇ ਹਲ ਵਾਹਣ ਜਾਵੇ ਤੇ ਵਾਢੀ ਕਰਨ ਲਈ ਜਾਵੇ ਅਤੇ ਜੇਕਰ ਦੁਸ਼ਮਣ ਛੇੜਖਾਨੀ ਕਰੇ ਤਾਂ ਉਸ ਦਾ ਡਟ ਕੇ ਮੁਕਾਬਲਾ ਕਰੇ ਤੇ ਆਪਣੀ ਧਰਤੀ ਤੇ ਉਸ ਨੂੰ ਕਦਮ ਨ ਰਖਣ ਦੇਵੇ। ਮਹਾਰਾਜਾ ਰਣਜੀਤ ਸਿੰਘ ਨੇ ਇਸੇ ਤਰ੍ਹਾਂ ਕੀਤਾ ਸੀ। ਉਨ੍ਹਾਂ ਤੋਂ ਪਹਿਲਾਂ ਇਹ ਹਾਲਤ ਸੀ ਕਿ ਗਜ਼ਨੀ ਤੋਂ ਉਠ ਕੇ ਮੁਸਲਮਾਨ ਹਿੰਦੁਸਤਾਨ ਵਿਚ ਆ ਕੇ ਲੁਟਮਾਰ ਕਰਦੇ ਸੀ। ਲੇਕਿਨ ਮਹਾਰਾਜਾ ਰਣਜੀਤ ਸਿੰਘ ਨੇ ਐਸੀ ਸਲਤਨਤ ਕਾਇਮ ਕਰ ਦਿਤੀ ਅਤੇ ਐਨੀ ਤਿਆਰੀ ਕੀਤੀ ਕਿ ਸਾਰੇ ਪੰਜਾਬ ਨੂੰ ਮੁਸੱਲਾ ਕਰ ਦਿਤਾ ਅਤੇ ਫਿਰ ਦੁਸ਼ਮਣ ਦਾ ਪੰਜਾਬ ਵਲ ਮੂੰਹ ਕਰਨ ਦਾ ਹੌਸਲਾ ਨਾ ਪਿਆ। ਮੈਂ ਕਹਿੰਦਾ ਹਾਂ ਕਿ ਸਾਰੇ ਹਿੰਦੁਸਤਾਨ ਦੀ ਪੰਜਾਬ ਰਖਿਆ ਕਰ ਸਕਦਾ ਹੈ ਅਤੇ ਅਗੇ ਵੀ ਰਖਿਆ ਕਰਦਾ ਆਇਆ ਹੈ। ਪਰ ਐਸਾ ਕਰਨ ਲਈ ਜ਼ਰੂਰੀ ਹੈ ਕਿ ਪੰਜਾਬ ਨੂੰ ਪੂਰੀ ਤਰ੍ਹਾਂ ਤਿਆਰ ਕੀਤਾ ਜਾਵੇ ਅਤੇ ਲੋਕਾਂ ਨੂੰ ਹਰ ਕਿਸਮ ਦੀਆਂ ਸਹੂਲਤਾਂ ਦਿਤੀਆਂ ਜਾਣ। ਹਿੰਦੁ-ਸਤਾਨ ਦੀ ਰਖਿਆ ਲਈ ਪੰਜਾਬ ਨੂੰ ਤਿਆਰ ਕਰ ਦਿਓ ਅਤੇ ਇਸ ਤਰ੍ਹਾਂ ਪੰਜਾਬ ਨੂੰ ਤਿਆਰ ਕਰੋ ਜਿਸ ਤਰ੍ਹਾਂ ਦੇਸ਼ ਦੀ ਸਵਤੰਤਰਤਾ ਦੀ ਤੇ ਕੌਮ ਦੀ ਰਖਿਆ ਲਈ ਗੁਰੂ ਗੋਬਿੰਦ ਸਿੰਘ ਜੀ ਨੂੰ ਹਰ ਹਿੰਦੂ ਨੇ ਆਪਣਾ ਇਕ ਇਕ ਬੱਚਾ ਉਨ੍ਹਾਂ ਨੂੰ ਦੇ ਦਿਤਾ ਸੀ। ਉਸੇ ਤਰ੍ਹਾਂ ਮੈਂ ਚਾਹੁੰਦਾ ਹਾਂ ਕਿ ਹਰ ਘਰ ਇਕ ਇਕ ਨੌਜਵਾਨ ਫੌਜ ਨੂੰ ਦੇਵੇ ਤਾਕਿ ਉਹ ਪੰਜਾਬ ਦੀ ਰਖਿਆ ਕਰਦਾ ਹੋਇਆ ਸਾਰੇ ਹੀ ਦੇਸ਼ ਦੀ ਰਖਿਆ ਕਰੇ। (ਘੰਟੀ) ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਫੌਜੀਆਂ ਨੇ ਜਿਸ ਦਲੇਰੀ ਨਾਲ ਆਪਣੇ ਲੱਕ ਨਾਲ ਬੰਬ ਬੰਨ੍ਹ ਕੇ ਦੁਸ਼ਮਣ ਦਿਆਂ ਮੋਰਚਿਆਂ ਨੂੰ ਛਾਲਾਂ ਮਾਰ ਮਾਰ ਕੇ ਤਬਾਹ ਕੀਤਾ ਅਤੇ ਕਸਮਾਂ ਖਾ ਕੇ ਇਹ ਫੈਸਲਾ ਕੀਤਾ ਕਿ ਜਾਨ ਬੇਸ਼ਕ ਚਲੀ ਜਾਵੇ ਪਰ ਦੁਸ਼ਮਣ ਦਾ ਮੋਰਚਾ ਜ਼ਰੂਰ ਫਤਿਹ ਕਰਾਂਗੇ। ਇਸ ਦੀ ਮਿਸਾਲ ਨਹੀਂ ਮਿਲਦੀ।

[ਸਰਦਾਰ ਗੁਰਮੇਜ ਸਿੰਘ]

ਇਸੇ ਤਰ੍ਹਾਂ ਸਿਵਲ ਦੇ ਲੋਕ ਵੀ ਬਾਰਡਰ ਤੇ ਦਲੇਰੀ ਨਾਲ ਬੈਠੇ ਰਹੇ ਅਤੇ ਉਨ੍ਹਾਂ ਆਪਣੀਆਂ ਅੱਖਾਂ ਦੇ ਸਾਹਮਣੇ ਆਪਣੀਆਂ ਫਸਲਾਂ ਤਬਾਹ ਹੁੰਦੀਆਂ, ਪਸ਼ੂ ਮਰਦੇ ਤੇ ਘਰ ਬਾਰ ਡਿਗਦੇ ਵੇਖੇ ਪਰ ਹੌਸਲੇ ਨਾਲ ਉਥੇ ਡਟ ਰਹੇ ਅਤੇ ਆਪਣੇ ਜਵਾਨਾਂ ਦੀ ਹੌਸਲਾ ਅਫ਼ਜ਼ਾਈ ਕਰਦੇ ਰਹੇ। ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਲੋਕਾਂ ਦਾ ਜੋ ਨੁਕਸਾਨ ਹੋਇਆ ਹੈ ਉਸ ਨੂੰ ਸਰਕਾਰ ਨੂੰ ਪੂਰਾ ਕਰਨਾ ਚਾਹੀਦਾ ਹੈ ਅਤੇ ਇਸ ਮੁਸ਼ਕਲ ਦੇ ਸਮੇਂ ਉਨ੍ਹਾਂ ਦੀ ਪੂਰੀ ਸਹਾਇਤਾ ਕਰਨੀ ਚਾਹੀਦੀ ਹੈ ਤਾਕਿ ਉਨ੍ਹਾਂ ਲੋਕਾਂ ਨੂੰ ਵਿਸ਼ਵਾਸ ਹੋਵੇ ਕਿ ਇਸ ਸੰਕਟ ਦੇ ਸਮੇਂ ਸਾਰਾ ਦੇਸ਼ ਉਨ੍ਹਾਂ ਦੇ ਮਗਰ ਹੈ। ਇਸੇ ਤਰ੍ਹਾਂ ਸ਼ਹੀਦ ਹੋਏ ਬਹਾਦਰਾਂ ਦੇ ਪਰਵਾਰਾਂ ਦੀ ਪੂਰੀ ਮਦਦ ਹੋਣੀ ਚਾਹੀਦੀ ਹੈ, ਉਨ੍ਹਾਂ ਦੀਆਂ ਸ਼ਾਨਦਾਰ ਯਾਦਗਾਰਾਂ ਕਾਇਮ ਹੋਣੀਆਂ ਚਾਹੀਦੀਆਂ ਹਨ ਅਤੇ ਉਨ੍ਹਾਂ ਨੂੰ ਪੂਰਾ ਮਾਣ ਮਿਲਣਾ ਚਾਹੀਦਾ ਹੈ। ਅੰਤ ਵਿਚ ਮੈਂ ਫਿਰ ਇਨ੍ਹਾਂ ਸਾਰੇ ਸ਼ਹੀਦਾਂ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ ਅਤੇ ਸਰਕਾਰ ਨੂੰ ਅਪੀਲ ਕਰਦਾ ਹਾਂ ਕਿ ਇਨ੍ਹਾਂ ਸਭ ਦੀ, ਜਿਨ੍ਹਾਂ ਨੂੰ ਜਾਨੀ ਤੇ ਮਾਲੀ ਨੁਕਸਾਨ ਹੋਇਆ ਹੈ ਦਿਲ ਖੋਲ ਕੇ ਇਮਦਾਦ ਕੀਤੀ ਜਾਵੇ ਤਾਕਿ ਲੋਕ ਦਲੇਰੀ ਨਾਲ ਬਾਰਡਰ ਤੇ ਬੈਠੇ ਰਹਿਣ ਅਤੇ ਜਵਾਨਾਂ ਨੂੰ ਉਤਸ਼ਾਹ ਮਿਲੇ।

**चौधरी मुख्तियार सिंह मलिक (सोनीपत)** : चेयरमैन साहिब, सरदार गुरदर्शन सिंह जी ने जो प्रस्ताव हाउस के सामने रखा है वह बहुत महत्वपूर्ण है। आज़ादी के बाद 15 साल तक जब हिन्दुस्तान के हुकमरान अपनी पोलीटिकल डिवैलपमैंट में लगे रहे तो चीन ने देखा कि चूंकि हिन्दुस्तान की डिफैंसिज़ कमज़ोर हैं और सरहदों पर निहत्थे जवान बैठे हैं तो उस ने हमारी पवित्र मातृभूमि पर हमला कर दिया। उस हमले के वक्त हिमालय की चोटियों के चश्मों से पानी के छींटे उड़ कर हमारे सोए हुए हिन्दुस्तानी स्यास्तदानों की आंखों पर पड़े और इन को बताया कि कुम्भ कर्ण की नींद सोने वाले लीडरो, जागो, और ज़रा आंखें खोल कर देखो। लेकिन उस वक्त हमारे निहत्थे और नंगे जवान नेफा और लद्दाख में डट कर लड़े और उन्होंने हंसते-हंसते अपनी जानें देश की रक्षा के लिये कुरबान कर दीं। चेयरमैन साहिब, तब जा कर हमारे सोए हुए हिन्दुस्तानी स्यास्तदान जागे और इन्होंने कुछ तैयारी करनी शुरु की। लेकिन जिस शिद्दत के साथ हम ने तैयारी शुरू की थी उस में कमी आई। मैं अर्ज़ करता हूं कि पाकिस्तान के नापाक इरादों को हम शुरू से ही जानते थे। कौन है जो नहीं जानता था कि वह हमारे खिलाफ क्या जज़बात रखते हैं। पाकिस्तान के पहले प्राइम मिनिस्टर ने हिन्दुस्तान को मुक्का दिखाया था।

1.00 p.m.

उसी वक्त से हमारे मुल्क को पता था कि पाकिस्तान की नज़रें कश्मीर पर लगी हुई हैं। चीन ने हमारे देश पर हमला किया। उस ने हमारी गैरत को उभारा और कुछ हमारी आंखें खुलीं। एक मिसाल मशहूर है कि जब घोड़े का नाल लगने लगे तो मींडकी भी कहने लगी कि मुझे भी नाल लगाएं। चीन का हमला होने पर हमारी फौजों का मारेल गिरा। पाकिस्तान भी भूखे शेर की तरह कश्मीर की तरफ आंखें लगाए बैठा था। उस ने समझा कि हमारे प्रधान मन्त्री सियास्तदान ही हैं, यह धोती पोश कैसे लड़ाई लड़ सकते हैं। उन्होंने हिम्मत करके काश्मीर पर हमला किया। पांच अगस्त को पाकिस्तान ने हमारे कशमीर के इलाके में मुजाहिद भेजने शुरू किए। उस के बाद पाकिस्तान सरकार ने रैगुलर फौज से हमारे मुल्क पर हमला किया। इस लड़ाई में काश्मीर की पहाड़ियों से, भारत के मैदानी इलाकों और पहाड़ी इलाकों से भारत की स्थल सेना के चीफ श्री जे. एन. चौधरी, वायु सेना के एयर मार्शल

सरदार अर्जन सिंह और जल सेना के चीफ श्री सोलोमन के नाम ही सुनाई देते थे। हिन्दुस्तान के वीर सैनिकों ने अपने खून की होली कश्मीर की पहाड़ियों और सरहदों पर खेली, जिस की जितनी भी सराहना की जाए उतनी थोड़ी है। पाकिस्तान की सरकार जो इस्लाम के आधार पर चल रही है और उस सरकार के हैड जनरल अयूब समझते थे, जो कि उन की एक बड़ी भूल थी कि हिन्दुस्तान के अन्दर सियासतदान नहीं रहते बल्कि हिन्दुस्तान के अन्दर शिवाजी, गुरू गोबिन्द सिंह, महाराजा रणजीत सिंह, महाराजा सूर्ज मल, श्री कृष्ण और राव तुला राम आदि आदि, वीरों की संतानें रहती हैं। यहां के रहने वालों की रगों में गुरु गोबिन्द सिंह जी के द्वारा दिया गया जोश खत्म नहीं हुआ है। जिस वक्त कश्मीर की पहाड़ियों से आवाज़ आई कि पाकिस्तानियों ने अर्थात् जनरल अयूब ने हमारी गैरत को चैलेंज किया तो उसी वक्त हिन्दुस्तान के सियास्तदानों ने सियास्त को एक तरफ करके, मज़हब के जनून को खत्म करके, पार्टीबाज़ियों को खत्म कर के और शहरी और देहाती भी सब पार्टी भेद मिटा कर, एक हो कर सड़कों पर निकल आए। उस वक्त सब एक ही नारा लगाते हुए नज़र आए। इस से आसमान भी गूंज उठा। उस वक्त यही नारा लग रहा था कि जनरल चौधरी ज़िन्दाबाद, सरदार अर्जुन सिंह ज़िन्दाबाद और सोलोमन ज़िन्दाबाद। मैं ने वीर फौजी जवानों से खुद बात की। उन्होंने कहा कि लोग सड़कों पर जो नारे लगा रहे हैं उन से हमें बहुत प्रोत्साहन मिल रहा है, हमारे में भारत माता की आज़ादी को बरकरार रखने के लिये बहुत ही हिम्मत बढ़ी है। दूसरी ओर पाकिस्तान को दूसरों से मांगे हुए शस्त्रों पर गरूर है अर्थात अमरीका से उधारे लिए हुए पैटन टैंकस, सैब्र जैट्ट और नपाम बम्ब पर बहुत ही गरूर था।

*(At this stage Mr. Speaker occupied the Chair.)*

वह समझते थे कि हमारे सामने भारतीय फौजें एक मिनट के लिये ठहर नहीं सकतीं, जैसा कि वह कहते थे कि लड़ाई शुरू होने के एक घंटे के पश्चात् जम्मू में जाकर चाय पीयेंगे। हमारे प्रधान मन्त्री ने भी अपनी स्पीच में कहा था कि पाकिस्तानियों का मनसूबा था कि दिल्ली में जा कर ही चाए पीएंगे और वहां पर जाकर आराम करेंगे। लेकिन हमारे फौजी वीर जवानों ने उन के गरूर को चिकनाचूर कर दिया जिस की मिसाल हमें बरकी और डोगराई क्षेत्र में मिलती है। हमारी फौजों ने उन क्षेत्रों को खाक में मिला दिया। 1961 में भारतीय फौजों पर जो धब्बा लगा था उस को धो दिया है। हमारी फौजों ने अपने प्रेस्टीज को बरकरार रखने के लिये बहादुरी के वह जौहर दिखाए हैं जिन की मिसाल कम मिलती है और जो उन के अन्दर पहले आग लगी हुई थी, उस को इस तरह शांत किया है। वाटर लू की लड़ाई को सब से भयानक लड़ाई समझा जाता था लेकिन स्यालकोट और बरकी के अन्दर उस लड़ाई को भी मात कर दिया है। इस लड़ाई में हिन्दुस्तान के मुख्तलिफ हिस्सों से अर्थात् राजस्थान के इलाके से, यू. पी. के इलाके से और महाराष्ट्र के इलाके से भी फौजें आईं लेकिन जितनी वीरता से और बढ़ चढ़ कर पंजाब के सैनिकों और हरियाणा के सैनिकों ने हिस्सा लिया उतना किसी अन्य प्रान्त के सैनिकों ने नहीं लिया। उस की गाथाएं अखबारों के अन्दर और तमाम दुनिया में गाई जाती हैं। उधर पाकिस्तान ने भीषण शस्त्र, पैटन टैंक,

[चौधरी मुख्तियार सिंह मलिक]

सैब्र जैट विमान लड़ाई में प्रयोग किए और उन के मुकाबले में हमारे शस्त्र बहुत घटिया किसम के थे और उन के शस्त्रों का मुकाबला नहीं कर सकते थे, लेकिन हमारे सैनिकों के दिलों में हुब्बुलवतनी की आवाज़ काम कर रही थी। सरदार ज्ञान सिंह राड़ेवाला ने अपनी स्पीच में फरमाया था कि हमारे पास सूसाइड स्क्वैड नहीं थे लेकिन जब हमारे वीर सैनिकों ने देखा कि हम इन भीषण शस्त्रों का मुकाबला नहीं कर सकते तो उन्होंने अपनी जान की परवाह न करते हुए भी डट कर मुकाबला किया। हैंड ग्रेनेड लेकर उन के पैटन टैंकों पर बरस पड़े और उन को बुरी तरह से नाकारा कर दिया। स्पीकर साहिब, जो काम हमारी इन्फैंटरी फौज ने किया उस से अमरीका वाले ही नहीं बल्कि ब्रिटेन वाले भी परेशान हो गए। उन्होंने देखा कि दुनिया के अन्दर इन पैटन टैंकों को अभी तक कोई नहीं तोड़ सका, उस को भारतीय फौजों ने खिलौने की तरह तोड़ दिया। हमारी फौजों ने कमाल कर के दिखा दिया। (घंटी)

स्पीकर साहिब, चीफ मिनिस्टर साहिब यहां पर बैठे हुए हैं। मैं उन से कहना चाहता हूं कि हमें एक मिसाल कायम करनी चाहिए। एकता की भावना जो हमारे देश में आई है उस को बरकरार रखा जाए। यहां पर बहुत से वीरगति को प्राप्त हुए वीरों के नाम लिए गए। यहां पर मेजर भूपिन्द्र सिंह का और मेजर सत प्रकाश वर्मा का नाम बार बार लिया गया कि उन्होंने कितनी शूरवीरता से लड़ाई लड़ी और अपने जीवन को बलिदान किया। हम उन के वालदैन को मिले। उन से बातें हुईं। उन्होंने तनिक भी अफसोस ज़ाहिर नहीं किया। मैं खुद श्री डी. सी. वर्मा को मिला और मेजर जनरल शमशेर सिंह को मिला। हम उन के पास जा कर अफसोस व्यक्त करते थे लेकिन उन के मुंह से अफसोस का एक लफज़ भी नहीं निकला। उन्होंने कहा कि जब से हमारे बच्चे फौज में भर्ती हुए उसी दिन से हम ने उन को देश के हवाले कर दिया था। वह हमारे नहीं बल्कि देश के थे। वह देश के लिये बलिदान हुए। आज उन के मां बाप अफसोस नहीं कर रहे बल्कि सारा देश अफसोस मना रहा है। जब पहली ग्रेट वर्ल्ड वार हुई तो उस वक्त जब एक बार ब्रिटेन का प्रधान मन्त्री पार्लियामेंट में स्पीच कर रहा था तो उस समय पार्लियामेंट के एक मैम्बर ने उठ कर कहा कि आप के लड़के के मरने की खबर आई है। उस ने कहा ––

> "Sir, have you heard the sadest news of the day ?" The Prime Minister said in Parliament, "Yes, I have heard the happiest news of the day", and he continued with this speech.

उन्होंने अपनी स्पीच पूरी की। चुनांचि मैं अपने मुख्य मन्त्री और प्राईम मिनिस्टर से कहना चाहता हूं कि बजाये इस के कि वे बिज़िनेस मैगनेट पैदा करें उन को भी ऐसी मिसालें पैदा करनी चाहियें ताकि उन की तरफ देख कर देश का बच्चा बच्चा अपने देश की रक्षा के लिये फ्रंट पर शहीद होने के लिये तैयार हो (घंटी)। मुझे अफसोस है, मैं इन बातों में जाना नहीं चाहता। आप ने घंटी बजा दी है। आखिर में मैं उन जवानों और उन अफसरों के चरणों में अपनी श्रद्धांजलि अर्पित करता हूं जिन्होंने इस देश की आज़ादी को बरकरार रखने

के लिए पंजाब के मैदानों और कश्मीर के पहाड़ों के अंदर, लाहौर, बरकी और डोगराई के मोर्चों पर अपनी जानें कुरबान की हैं और इन अल्फाज़ के साथ आप का शुक्रिया अदा करता हूं ।

**Mr. Speaker :** Discussion on this Resolution will continue on the next non-official day.

**मुख्य मन्त्री (श्री राम किशन) :** स्पीकर साहिब, जो प्रस्ताव सरदार गुरदर्शन सिंह जी ने पेश किया है वह हमारे उन बहादुर अफसरों और जवानों को खराजे तहसीन पेश करने के लिये है जिन्होंने अपनी जानों की बाज़ी लगा कर पिछले 48 दिनों में पाकिस्तान के साथ लड़ाई कर के हमारे सारे राष्ट्र का नाम ऊंचा किया है। इन 48 दिनों में हिन्दुस्तान की लैंड फोर्सिज़ ने, एयर फोर्सिज़ ने और जब पाकिस्तान ने ओखले और द्वारका जी पर नेवल लड़ाई करने की कोशिश की तो हमारी नेवल फोर्सिज़ ने भी उन को मूंह तोड़ जवाब दिया। जिस शूरवीरता के साथ हमारे जवान लड़े हैं वह हिन्दुस्तान के इतिहास में सुनहरी शब्दों में लिखा जाएगा।

स्पीकर साहिब, सब से बड़ी बात तो यह है कि पाकिस्तान ने इस लड़ाई को मज़हबी लड़ाई बनाने की कोशिश की थी और पांच अगस्त को जब उस ने अपने रेडर्ज़ को भेजा तो उन का नाम जिबरालटर फोर्सिज़ रखा। गोया पाकिस्तान का मतलब पांचवीं सदी की याद दिलाने से था जब कि स्पेन के अंदर इस्लाम ने क्रिस्चैनिटी पर हमला किया था। उन्होंने उसी तरह से अपने मुजाहिदों को पूरी तरह से भड़काने की कोशिश की थी। लेकिन हम सब के लिये यह बड़ी खुशी की बात है कि हिन्दुस्तान सैकुलरिज़म के टैस्ट में पूरा उतरा है। अगर आप एक एक मिसाल को लें तो आप को पता चलेगा कि हमें सैकुलर डैमोक्रेटिक सैट अप में पूरी तरह से कामयाबी हुई है और हम इस टैस्ट में पूरी तरह से पास हुए हैं। शुरू में जम्मू कश्मीर के अंदर 1948 में पाकिस्तान ने अटैक किया था तो हम को अच्छी तरह से याद है कि ब्रिगेडियर मुहम्मद उस्मान ने कश्मीर की रक्षा के लिए अपना खून बहा कर हिन्दुस्तान के सैकुलर कैरैक्टर को ज़िंदा किया था। आज की लड़ाई में भी जब हम एक एक मिसाल को लेते हैं तो हमारा सर उन जवानों के सामने इज्ज़त से झुक जाता है। जब हम कीलर ब्रादर्ज़ की तरफ देखते हैं। हालांकि वे क्रिश्चियन हैं फिर भी उन्होंने हिन्दुस्तान की आन को कायम रखने के लिये पाकिस्तान के सेबर जैट्स को गिराया और इस तरह से एयर फोर्सिज़ का नाम ऊंचा किया। उन्होंने हिन्दुस्तान की अज़मत को ज़िंदा रखा है। इसी तरह से जब सरहाली के नज़दीक 21 और 22 सितम्बर को फाईटर्ज़ में जो डाग फाइट हुई थी उस में हिन्दुस्तान का जो हवाबाज था वह मुसल्मान था। पाकिस्तान की तरफ से तो मुसलमान था ही लेकिन हमारा भी जो हवाबाज़ था वह मुसलमान था। जहां हिन्दुस्तान की आज़ादी को बहाल रखने के लिये और दूसरे मुसलमान लड़ते रहे वहां हवालदार अबदुल हमीद का नाम किस ने नहीं सुना। उस का ज़िक्र काफी बार आ चुका है। इछोगिल कैनाल और डोगराई के मोर्चों का ज़िक्र आया है। कर्नल हेग एंगलो इंडियन थे, वह 6 सितम्बर को इछोगिल कैनाल को पार कर के बाटा फैक्टरी के पास पहुंच गए थे उन्होंने यह नहीं सोचा कि मैं एंगलो इंडियन हूं

[मुख्य मंत्री]
या मैं न्यूज़ीलैंड का रहने वाला हूं या मेरी वाईफ अलमोड़ा की रहने वाली है। उन के दिल में केवल हिन्दुस्तान की आज़ादी को बरकरार रखने का सवाल था। हिन्दुस्तान के हिन्दुओं ने, सिखों ने, ईसाइयों ने और मुसलमानों ने, गोया कि सब ने, जितनी भी कम्युनिटीज़ हैं, इस लड़ाई के अंदर कुरबानियां की हैं। हमारा सिर उन के सामने आदर से झुकता है। जब सीज़ फायर की बात हुई तो पाकिस्तान ने केस को उछालने की कोशिश की। आया पाकिस्तान के जो रेडर्ज़ हैं या इनफिलट्रेटर्ज़ हैं उन सब को विदड्रा किया जाए या न किया जाए तो इस बात को उछालने की कोशिश की गई। जब पांच अगस्त को अटैक हुआ और कुछ सीक्रिट डाकूमैंट्स पकड़े गए तो जो हमें शक था वह बिल्कुल यकीन में बदल गया और यह ज़ाहिर हो गया कि किस तरह से पाकिस्तान ने इन तमाम हमलाआवरों के बारे में प्लान बनाया था, मेजर जनरल अखतर हुसैन मलिक, जी. ओ. सी. का लैटर इस सम्बन्ध में टाप सीक्रिट डाकूमेंट था। उस में सारी डीटेल्ज़ दी हुई थीं कि किस तरह से सारी फोर्सिज़ को डीप्लाए करना है। उस में सब डीटेल्ज़ दी हुई थीं कि किस तरह से रेडर्ज़ और इनफिलट्रेटर्ज़ ने किस किस जगह पर जाकर पुलों और बिल्डिगों को उड़ाना है। मेजर जनरल मलिक पाकिस्तान आर्मी के इन्चार्ज थे। जो लैटर उन्होंने 29 अगस्त को ब्रिगेडियर फज़ल रहमान, एम. सी. खिलजी फोर्सिज़ को लिखा था उस से साफ ज़ाहिर होता है कि वह पाकिस्तान के रैगुलर आर्मी के आदमी थे। उन के पास पास्तिान का असला था, उन के पास ऐसा भी असला था जो कि चीन का बना हुआ था। उन के पास हिन्दुस्तान का बना हुआ असला नहीं था। इस सारी चीज़ से साफ ज़ाहिर हो गया कि किस तरह से पाकिस्तान हिन्दुस्तान पर हमला करना चाहता था। लकिन हिन्दुस्तान के जवानों और अफसरों ने उस का जवाब इस खूबी से दिया है कि इस में पाकिस्तान की ही ज़िल्लत हुई है न कि हिन्दुस्तान की। हमारे जवानों ने हिन्दुस्तान की इज्ज़त और शान बढ़ाई है। उन्होंने अपनी कुरबानियों से ज़ाहिर कर दिया है कि वे लोग अपनी जान से ज्यादा अपने देश को प्यार करते हैं। लैंड फोर्सिज़ ने जनरल चौधरी और एयर फोर्सिज़ ने एयर मार्शल अर्जुन सिंह की कमांड में देश के लिये अपनी जान पर खेलने से गुरेज़ नहीं किया। इसी तरह से नेवल फोर्सिज़ ने भी कुरबानियां की हैं। हमारे जो कर्नल थे, मेजर थे, दूसरे अफसर थे या जवान थे जिन्होंने कुरबानियां की हैं उन की वजह से हिन्दुस्तान भट्टी में से कुंदन बन कर निकला है इस टैस्ट में हिन्दुस्तान को पूरी कामयाबी मिली है। हमारे जवान और अफसर सारे राष्ट्र की तरफ से प्रणाम के मुस्तहक हैं। अभी होस्टिलीटीज़ खत्म नहीं हुई हैं। सीज़ फायर तो ज़रूर हुआ है लेकिन अभी जंग के शोले बुलंद हो रहे हैं। इस लिये हमारे सामने सवाल यह है कि कि हम ने अपने आप को तैयार करना है। यह बात रेज़ोल्यूशन में भी आई है।

हमारे मित्रों और दोस्तों ने अपने ख्यालात ज़ाहिर किये हैं और गवर्नमैंट की तवज्जो इस तरफ दिलाई है और कई और बातों की तरफ भी दिलाई है कि जो हमारे भाई डिसलोकेट हो गए हैं उन के तईं सरकार का क्या फर्ज़ है और लोगों का उन भाईयों के तईं क्या फर्ज़ है। उन लोगों ने कमाल बहादुरी दिखाई है। जवानों ने तो अपने कर्तव्य का

पालन किया ही था और उस से हिन्दुस्तान का नाम ऊंचा किया लेकिन पंजाब की सारी पापुलेशन ने, खाह वह फारमर्ज थे, देहाती थे, शहरी थे, ट्रक वाले थे या बसों वाले थे, सब ने कमाल का काम कर दिखाया है। मजदूरों ने फैक्टरियों के अन्दर और जो कोई कहीं भी काम करता था उन सब ने बहुत जवांमर्दी से काम किया। लेकिन अब सवाल यह है कि जो सरकार का फर्ज़ है वह क्या है और उस को क्या करना है। स्पीकर साहिब, हमारे कोई 40 हज़ार के करीब भाई बहनें खेमकरण और दूसरे इलाकों से डिसलोकेट हुए हैं उन को रिहैबिलिटेट करना सरकार अपनी सेक्रिड ड्यूटी समझती है। इन लोगों ने राष्ट्र के लिये तकलीफ उठाई है।

**एक आवाज़ :** यह गवर्नमैंट आफ इंडिया की ड्यूटी है।

**मुख्य मंत्री :** हमारा भी फर्ज़ है। केन्द्रीय सरकार और पंजाब सरकार इस कर्तव्य को पूरा करना चाहती हैं और करना चाहिए क्योंकि उन को यह तकलीफ राष्ट्र के लिये हुई है।

## EXTENSION OF TIME

**श्री अध्यक्ष :** आप कितना टाइम और लेंगे ? (How much time the hon. Chief Minister will take more?)

**मुख्य मंत्री :** 20 मिनट के लिये हाउस ऐक्स्टैंड कर दें। (विघ्न)

**श्री अध्यक्ष :** यह डिसकशन आज ही बन्द नहीं होगी अगले नान-आफीशल डे पर भी चलेगी। अगर हाउस एग्री करे तो मीटिंग आज 1-50 पर एडजर्न हो। (This discussion is not concluding today. It will extend to the next non-official day. If the House agrees this sitting may be extended up to 1-50 p.m. today.)

**ਬਾਬੂ ਬਚਨ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਜਦ ਇਹ, ਡਿਸਕਸ਼ਨ ਅਗਲੇ ਨਾਨ-ਆਫੀਸ਼ਲ ਡੇ ਤੇ ਜਾਰੀ ਰਹਿਣੀ ਹੈ ਤਾਂ ਇਸ ਸਿਟਿੰਗ ਨੂੰ ਐਕਸਟੈਂਡ ਕਰਨ ਦਾ ਸਵਾਲ ਪੈਦਾ ਨਹੀਂ ਹੁੰਦਾ।

**Mr. Speaker :** The sitting can be extended if the House agrees.

**Chief Parliamentary Secretary :** Sir, I beg to move—

That the sitting of the House be extended by 15 to 20 minutes today.

**Mr. Speaker :** Do you want the sitting to be extended by 15 minutes or 20 minutes ?

**Chief Parliamentary Secretary :** It be extended by 20 minutes.

**Mr. Speaker :** Motion moved—

That the sitting of the House be extended by 20 minutes today.

**Mr. Speaker :** Question is—

That the sitting of the House by extended by 20 minutes today.

**ਸਰਦਾਰ ਗੁਰਚਰਨ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਚੀਫ ਪਾਰਲੀਮੈਂਟਰੀ ਸੈਕਟਰੀ ਸਾਹਿਬ ਨੇ ਜੋ ਮੋਸ਼ਨ 15, 20 ਮਿਟ ਦੀ ਪੇਸ਼ ਕੀਤੀ ਹੈ ਇਹ ਸਾਨੂੰ ਤਾਂ ਪਤਾ ਹੀ ਨਹੀਂ ਲਗਾ ਕਿ ਕੀ ਹੈ। (ਵਿਘਨ)

[शिक्षा मंत्री]

नहीं की है लेकिन इस बात को टविस्ट करके यह कहना कि साहिब मेरा दिल रो उठता है कि जब प्राइम मिनिस्टर के बारे में कुछ कहा जाता है तो मैं उनसे कहूंगा कि वह अपने दबे हुए जज़बात को उभारने के लिये इस हाउस को इस्तेमाल न करें। कोई भी हिन्दुस्तानी बरदाशत नहीं कर सकता कि प्राईम मिनिस्टर को शान के खिलाफ कुछ कहा जाए मैं फिर उस बात पर स्टिक करता हूं कि रैटन टैंक का केक काटना एक जज़बाती चीज़ है। हम वह चीज़ करें कि जो हम से दूर मुल्क हैं उन को साथ ले सकें। मैं ने यह भी कहा था कि गो पाकिस्तान का पिछले 18 साल से रूस के लिए रवैया ठीक नहीं था लेकिन फिर भी पाकिस्तान के वज़ीरे खारजा रूस के वज़ीर खारजा से मिले हैं और उन को अपना व्यू प्वायंट समझाने की कोशिश की है। मैंने यही कहा कि हमें realities को फेस करते हुए जो आने वाला खतरा है उस की तैयारी करनी चाहिए और तैयारी तब ही कर सकते हैं कि जब दुनिया के मुल्कों में से कुछ मुल्क तो हमारा साथ दें। इस लड़ाई ने साबत कर दिया है कि अरब मुमालक हैं या दूसरे हैं उन्होंने काफी कम साथ दिया है। मैंने यह भी कहा कि हमारे मुल्क पर जो जंग का खतरा मंडला रहा है उसका मुकाबला करने के लिए अरब मुमालिक, अफ्रीका, इंगलैंड वैस्ट जरमनी, लैटिन अमरीकन कंट्रीज़ और दूसरे सब मुमालिक की ज़्यादा से ज़्यादा कोआप्रेशन हासिल करनी चाहिए। मैं ने यह कुछ कहा था और मैं उम्मीद करता हूं कि यह जो ग़लत फहमी डालने की कोशिश की गई है मेरे इन चंद अल्फाज़ के साथ दूर हो जाएगी।

---

## DISCUSSION ON SUPPLEMENTARY ESTIMATES (FIRST INSTALMENT) 1965-66 (RESUMPTION)

**ਬਾਬੂ ਬਚਨ ਸਿੰਘ** (ਲੁਧਿਆਣਾ ਉੱਤਰ): ਡਿਪਟੀ ਸਪੀਕਰ ਸਾਹਿਬਾ, ਇਹ ਜੋ ਸਪਲੀਮੈਂਟਰੀ ਡਿਮਾਂਡਜ਼ ਹਾਊਸ ਦੇ ਸਾਹਮਣੇ ਪੇਸ਼ ਕੀਤੀਆਂ ਗਈਆਂ ਹਨ ਇਨ੍ਹਾਂ ਵਿਚ ਬਹੁਤ ਸਾਰਾ ਰੁਪਿਆ ਸਟੇਟ ਟਰੇਡਿੰਗ ਦੇ ਸਬੰਧ ਵਿਚ ਮੰਗਿਆ ਗਿਆ ਹੈ। ਮੈਂ ਇਸ ਬਾਰੇ ਕੁਝ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਸਟੇਟ ਟਰੇਡਿੰਗ ਦੀ ਅਜ ਬਹੁਤ ਜ਼ਰੂਰਤ ਹੈ। ਮੈਂ ਇਕ ਗਲ ਖਾਸ ਤੌਰ ਤੇ ਫਿਨਾਂਸ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਉਣੀ ਚਾਹੁੰਦਾ ਹਾਂ ਅਤੇ ਉਹ ਇਹ ਹੈ ਕਿ ਇਸ ਐਮਰਜੈਂਸੀ ਦੇ ਵਕਤ ਸਰਕਾਰ ਨੇ ਕੁਝ ਮਹਿਕਮਿਆਂ ਦੀਆਂ ਖਰਚ ਦੀਆਂ ਮਦਾਂ ਤੇ ਕਟ ਲਗਾਇਆ ਹੈ ਜਿਸ ਤਰ੍ਹਾਂ ਕਿ ਪੀ. ਡਬਲਿਊ. ਡੀ. (ਬੀ ਐਂਡ ਆਰ) ਅਤੇ ਡਰੇਨੇਜ ਵਾਲਿਆਂ ਦੇ ਖਰਚ ਨੂੰ ਘਟਾ ਦਿਤਾ ਗਿਆ ਹੈ ਪਰ ਇਸ ਦਾ ਨਤੀਜਾ ਇਹ ਹੋਇਆ ਹੈ ਕਿ ਉਨ੍ਹਾਂ ਮਹਿਕਮਿਆਂ ਦੇ ਹਜ਼ਾਰਾਂ ਕਰਮਚਾਰੀ ਤੇ ਅਫਸਰ ਇਸ ਵਕਤ ਹੱਥ ਤੇ ਹੱਥ ਧਰੀ ਬੈਠੇ ਹਨ ਕਿਉਂਜੋ ਉਨ੍ਹਾਂ ਪਾਸ ਕੋਈ ਕੰਮ ਕਰਨ ਲਈ ਨਹੀਂ ਹੈ ਅਤੇ ਫਜ਼ੂਲ ਵੇਹਲੇ ਉਨ੍ਹਾਂ ਨੂੰ ਹਜ਼ਾਰਾਂ ਰੁਪਏ ਤਨਖਾਹ ਦੇ ਤੌਰ ਤੇ ਦਿਤੇ ਜਾ ਰਹੇ ਹਨ ਤੇ ਸਰਕਾਰੀ ਖਜ਼ਾਨੇ ਨੂੰ ਖਾਲੀ ਕੀਤਾ ਜਾ ਰਿਹਾ ਹੈ। ਸਰਕਾਰ ਦੀ ਇਹ ਡਿਊਟੀ ਹੈ ਕਿ ਜਿਨ੍ਹਾਂ ਮਹਿਕਮਿਆਂ ਦੇ ਖਰਚ ਤੇ ਕਟ ਲਗਾਇਆ ਹੈ ਅਤੇ ਉਨ੍ਹਾਂ ਦੇ ਕੁਝ ਕੰਮ ਧੰਦ ਕੀਤੇ ਹਨ ਉਨ੍ਹਾਂ ਦੇ ਜੋ

ਮੁਲਾਜ਼ਮ ਵੇਹਲੇ ਹੋ ਗਏ ਹਨ ਉਨ੍ਹਾਂ ਨੂੰ ਮੁਨਾਸਬ ਕੰਮ ਤਲਾਸ਼ ਕਰਕੇ ਦੇਵੇ ਤਾਕਿ ਇਹ ਜੋ ਲੱਖਾਂ ਰੁਪਏ ਸਰਕਾਰੀ ਖਜ਼ਾਨੇ ਵਿਚੋਂ ਉਨ੍ਹਾਂ ਨੂੰ ਬਗੈਰ ਕੰਮ ਤੋਂ ਬਤੌਰ ਤਨਖਾਹ ਦੇ ਦਿਤੇ ਜਾ ਰਹੇ ਹਨ ਉਹ ਜ਼ਾਇਆ ਨਾ ਜਾਣ ਅਤੇ ਪਬਲਿਕ ਫੰਡਜ਼ ਦਾ ਜਾਇਜ਼ ਇਸਤੇਮਾਲ ਹੋ ਸਕੇ ਵਰਨਾ ਇਹ ਨਾਜਾਇਜ਼ ਇਸਤੇਮਾਲ ਹੋਵੇਗਾ। ਦੂਜੀ ਗਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਪਾਕਿਸੱਤਾਨ ਨਾਲ ਜੰਗ ਹੋਈ ਹੈ ਇਸ ਦੇ ਹਾਲਾਤ ਨੂੰ ਵੇਖਣ ਤੋਂ ਬਾਅਦ ਭਾਰਤ ਸਰਕਾਰ ਤੇ ਬਾਕੀ ਸੂਬਾਈ ਸਰਕਾਰਾਂ ਨੇ ਇਹ ਫੈਸਲਾ ਕੀਤਾ ਹੈ ਕਿ ਹੁਣ ਤਿੰਨ ਗਲਾਂ ਵਲ ਜ਼ਿਆਦਾ ਧਿਆਨ ਦਿਤਾ ਜਾਵੇਗਾ। ਪਹਿਲੀ ਗੱਲ ਡਿਫੈਂਸ ਦੀ ਹੈ। ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਇਹ ਜੋ ਸਿਵਲ ਡਿਫੈਂਸ ਲਈ ਪੈਸਾ ਰਖਿਆ ਗਿਆ ਹੈ ਜੇਕਰ ਇਸ ਨਾਲੋਂ ਵੀ ਜ਼ਿਆਦਾ ਇਸ ਕੰਮ ਲਈ ਰੁਪਿਆ ਮੰਗਿਆ ਜਾਂਦਾ ਤਾਂ ਮੈਂ ਉਨ੍ਹਾਂ ਮੈਂਬਰਾਂ ਵਿਚੋਂ ਹੁੰਦਾ ਜੋ ਇਹ ਕਹਿੰਦੇ ਕਿ ਹੋਰ ਵਧ ਰੁਪਿਆ ਦੇਣਾ ਚਾਹੀਦਾ ਹੈ। ਇਸ ਵਕਤ ਦੇਸ਼ ਦੀ ਇਜ਼ੱਤ ਤੇ ਹਰ ਪਹਲੂ ਤੋਂ ਦੇਸ਼ ਦੀ ਸਲਾਮਤੀ ਨੂੰ ਖ਼ਤਰਾ ਹੈ ਅਤੇ ਇਸ ਦੀ ਰਖਿਆ ਦਾ ਸਵਾਲ ਹੈ ਅਤੇ ਸਾਨੂੰ ਇਸ ਮਾਮਲੇ ਵਿਚ ਕਿਸੇ ਕਿਸਮ ਦੀ ਢਿਲ ਨਹੀਂ ਕਰਨੀ ਚਾਹੀਦੀ। ਇਸ ਦੇ ਨਾਲ ਨਾਲ ਇਕ ਹੋਰ ਬੜਾ ਅਹਿਮ ਆਈਟਮ ਹੈ ਜਿਸ ਵਲ ਬਹੁਤ ਜ਼ਿਆਦਾ ਤਵੱਜੋਹ ਦੇਣ ਦੀ ਲੋੜ ਹੈ ਅਤੇ ਉਹ ਪਹਿਲੂ ਉਤਨਾ ਹੀ ਜ਼ਰੂਰੀ ਹੈ ਜਿਤਨਾ ਕਿ ਡਿਫੈਂਸ। ਉਸ ਬਾਰੇ ਸਾਡੇ ਪਰਾਈਮ ਮਨਿਸਟਰ ਸਾਹਿਬ ਨੇ ਵੀ ਬੜੇ ਜ਼ੋਰ ਨਾਲ ਕਿਹਾ ਹੈ ਕਿ ਸਾਡੇ ਲਈ ਜਿਤਨਾ ਡਿਫੈਂਸ ਜ਼ਰੂਰੀ ਹੈ ਉਤਨਾ ਹੀ ਫੂਡ ਫਰੰਟ ਜ਼ਰੂਰੀ ਹੈ। ਇਸ ਬਾਰੇ ਮੈਂ ਇਹ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਇਸ ਫਰੰਟ ਤੇ ਪੰਜਾਬ ਸਰਕਾਰ ਬੁਰੀ ਤਰ੍ਹਾਂ ਫੇਲ ਹੋਈ ਹੈ। ਇਨ੍ਹਾਂ ਸਪਲੀਮੈਂਟਰੀ ਡਿਮਾਂਡਜ਼ ਨੂੰ ਵੇਖਣ ਤੋਂ ਵੀ ਪਤਾ ਲਗਦਾ ਹੈ ਕਿ ਇਸ ਪਾਸੇ ਕੋਈ ਖਾਸ ਧਿਆਨ ਨਹੀਂ ਦਿਤਾ ਗਿਆ ਹੈ। ਫਿਨਾਂਸ ਮਨਿਸਟਰ ਸਾਹਿਬ ਨੇ ਜੋ ਕੁਝ ਮੰਗਾਂ ਐਗਰੀਕਲਚਰ ਲਈ ਪੇਸ਼ ਕੀਤੀਆਂ ਹਨ ਉਨ੍ਹਾਂ ਵਿਚ ਇਕ ਤਾਂ ਇਹ ਹੈ ਕਿ 2 ਲੱਖ 60 ਹਜ਼ਾਰ ਰੁਪਿਆ ਇਸ ਲਈ ਦਿਤਾ ਜਾਵੇ ਕਿ ਪਿਛਲੇ ਫੈਸਲੇ ਮੁਤਾਬਕ ਕੁਝ ਇਨਾਮ ਵਗੈਰਾ ਦੇਣੇ ਹਨ ਅਤੇ ਦੋ ਲੱਖ ਰੁਪਿਆ ਇਸ ਲਈ ਮੰਗਿਆ ਹੈ ਕਿ ਪਹਾੜੀ ਇਲਾਕਿਆਂ ਵਿਚ ਜੋ ਲੋਕ ਕੂਹਲਾਂ ਬਣਾਉਣਗੇ ਉਨ੍ਹਾਂ ਨੂੰ ਐਕਸਪਰਟ ਲੇਬਰ ਲਈ ਤੇ ਹੋਰ ਮੈਟੀਰੀਅਲ ਲਈ ਪੰਜ ਪੰਜ ਹਜ਼ਾਰ ਰੁਪਿਆ ਦਿਤਾ ਜਾਵੇਗਾ ਜਿਹੜਾ ਕਿ ਬਤੌਰ ਸਬਸਿਡੀ ਹੋਵੇਗਾ। ਇਸ ਦਾ ਮਤਲਬ ਹੈ ਕਿ ਇਹ ਪੈਸਾ 40 ਪਾਰਟੀਜ਼ ਨੂੰ ਮਿਲ ਸਕੇਗਾ। ਡਿਪਟੀ ਸਪੀਕਰ ਸਾਹਿਬਾ, ਅੱਜ ਪੰਜਾਬ ਵਿਚ ਨਿਹਾਇਤ ਸਖ਼ਤ ਖੁਸ਼ਕਸਾਲੀ ਆਈ ਹੋਈ ਹੈ ਅਤੇ ਘਟੋ ਘਟ ਪਿਛਲੇ 30 ਸਾਲ ਦਾ ਰਿਕਾਰਡ ਇਹ ਦਸਦਾ ਹੈ ਕਿ ਪਹਿਲਾਂ ਐਸੀ ਖੁਸ਼ਕਸਾਲੀ ਨਹੀਂ ਆਈ ਹੈ। ਪਿਛਲੇ ਸਾਲ ਚੰਗੀਆਂ ਬਾਰਸ਼ਾਂ ਹੋਣ ਕਰਕੇ ਚੰਗੀ ਪੈਦਾਵਾਰ ਹੋਈ ਪਰ ਸਰਕਾਰ ਨੇ ਉਸ ਦਾ ਸਾਰਾ ਕਰੈਡਿਟ ਆਪ ਲਿਆ ਅਤੇ ਕਿਹਾ ਕਿ ਅਸੀਂ ਤਾਂ ਤੀਸ ਮਾਰ ਖਾਂ ਹਾਂ ਅਤੇ ਇਸ ਵਾਧੇ ਲਈ ਜ਼ਿੰਮੇਵਾਰ ਹਾਂ। ਪਰ ਪਰਮਾਤਮਾ ਨੂੰ ਹੋਰ ਕੁਝ ਹੀ ਮਨਜ਼ੂਰ ਸੀ ਅਤੇ ਉਸ ਨੇ ਸਾਨੂੰ ਇਮਤਿਹਾਨ ਵਿਚ ਪਾਇਆ ਹੈ ਅਤੇ ਹੁਣ ਪੰਜਾਬ ਸਰਕਾਰ ਦੇ ਸਾਹਮਣੇ ਇਹ ਗਲ ਆਈ ਹੈ ਕਿ ਕੀ ਉਹ ਐਡਵਰਸ ਹਾਲਾਤ ਵਿਚ ਖ਼ੁਰਾਕ ਦੀ ਪੈਦਾਵਾਰ ਵਿਚ ਵਾਧਾ ਕਰ ਸਕਦੀ ਹੈ ਜਾਂ ਨਹੀਂ।

11.00 A.M. | ਡਿਪਟੀ ਸਪੀਕਰ ਸਾਹਿਬਾ, ਪੰਜਾਬ ਸਰਕਾਰ ਇਸ ਮਸਲੇ ਵਿਚ ਬੁਰੀ ਤਰ੍ਹਾਂ ਨਾਲ ਫੇਲ ਹੋਈ ਹੈ ਕਿਉਂਕਿ ਸਰਕਾਰ ਨੂੰ ਜਿਨਾਂ ਧਿਆਨ ਦੇਣ ਦੀ ਲੋੜ ਹੈ ਉਨ੍ਹਾ ਧਿਆਨ ਨਹੀਂ

[ਬਾਬੂ ਬਚਨ ਸਿੰਘ]

ਦਿਤਾ ਗਿਆ। ਸਾਡੀ ਸਰਕਾਰ ਨੇ ਪੈਸਟੀਸਾਈਡਜ਼ ਲਈ 40 ਲੱਖ ਰੁਪਿਆ ਮੰਗਿਆ ਹੈ। ਪੰਜਾਬ ਦੇ ਕਿਸਾਨ ਨੂੰ ਸਭ ਤੋਂ ਜ਼ਿਆਦਾ ਲੋੜ ਪੈਸਟੀਸਾਈਡਜ਼ ਦੀ ਹੈ। ਇਸ ਦੀ ਲੋੜ ਕਿਸਾਨਾਂ ਨੂੰ ਖਰੀਫ ਫਸਲ ਵਿਚ ਹੁੰਦੀ ਹੈ। ਇਸ ਸਾਲ ਖਰੀਫ ਦੀ ਫ਼ਸਲ ਸਿਰੇ ਤੇ ਚੜ੍ਹ ਵੀ ਗਈ ਪਰ ਕਿਸਾਨਾਂ ਨੂੰ ਕੋਈ ਫਾਇਦਾ ਨਹੀਂ ਮਿਲਿਆ। ਇਸ ਚੀਜ਼ ਦੀ ਲੋੜ ਕਪਾਹ, ਮੱਕੀ, ਮੂੰਗਫਲੀ ਅਤੇ ਗੰਨੇ ਦੀ ਫਸਲ ਲਈ ਹੁੰਦੀ ਹੈ ਲੇਕਿਨ ਸਰਕਾਰ ਨੇ ਕਿਸਾਨਾਂ ਦੀ ਮੌਕੇ ਤੇ ਕੋਈ ਮਦਦ ਨਹੀਂ ਕੀਤੀ। ਅਗਰ ਸਰਕਾਰ ਪਹਿਲਾਂ ਇਸ ਬਾਰੇ ਰੁਪਿਆ ਪ੍ਰੋਵਾਈਡ ਨਾ ਕਰ ਸਕੀ ਤਾਂ ਸਰਕਾਰ ਨੂੰ ਚਾਹੀਦਾ ਸੀ ਕਿ ਉਹ ਪੈਸਟੀਸਾਈਡਜ਼ ਲਈ ਕੰਟੀਜੈਂਸੀ ਵਿਚੋਂ ਰੁਪਿਆ ਪ੍ਰੋਵਾਈਡ ਕਰਦੀ ਤਾਕਿ ਕਿਸਾਨਾਂ ਨੂੰ ਫਾਇਦਾ ਹੋ ਸਕਦਾ।

ਕਿਸਾਨਾਂ ਨੂੰ ਵਕਤ ਸਿਰ ਪੈਸਟੀਸਾਈਡਜ਼ ਨਹੀਂ ਮਿਲੇ। ਕਿਸਾਨਾਂ ਨੇ ਬਾਜ਼ਾਰ ਤੋਂ ਪੈਸਟੀ-ਸਾਈਡਜ਼ ਖਰੀਦੇ। ਇਸ ਵਿਚ ਦੁਕਾਨਦਾਰਾਂ ਨੇ ਕਿਸਾਨਾਂ ਦੀ ਖਲ੍ਹ ਉਤਾਰੀ ਹੈ। ਸਰਕਾਰ ਨੇ ਇਸ ਲਈ ਵੀ ਰੁਪਿਆ ਬਹੁਤ ਘਟ ਰਖਿਆ ਹੈ। ਮੈਂ ਸਰਕਾਰ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਖੇਤੀ ਬਾੜੀ ਲਈ ਕਿੰਨਾ ਰੁਪਿਆ ਰਖਿਆ ਹੈ? ਮਾਨਯੋਗ ਮੈਂਬਰ ਮਲਿਕ ਇੰਦਰ ਸਿੰਘ ਨੇ ਇਕ ਕਾਲ ਅਟੈਂਸ਼ਨ ਮੋਸ਼ਨ ਮੂਵ ਕੀਤੀ। ਉਸ ਵਿਚ ਦਸਿਆ ਹੈ ਕਿ ਐਗਰੀਕਲਚਰ ਡਿਪਾਰਟਮੈਂਟ ਲੋਕਾਂ ਨੂੰ ਬੀਜ ਸਪਲਾਈ ਕਰਨ ਵਿਚ ਕਿਵੇਂ ਫੇਲ੍ਹ ਹੋਇਆ ਹੈ। ਐਗਰੀਕਲਚਰ ਡਿਪਾਰਟਮੈਂਟ ਕਿਸਾਨਾਂ ਨੂੰ ਕਦੇ ਵੀ ਵਕਤ ਸਿਰ ਬੀਜ ਸਪਲਾਈ ਨਹੀਂ ਕਰ ਸਕਿਆ। ਇਸ ਤਰਫ ਸਰਕਾਰ ਨੂੰ ਧਿਆਨ ਦੇਣ ਦੀ ਸਖ਼ਤ ਲੋੜ ਹੈ।

ਡਿਪਟੀ ਸਪੀਕਰ ਸਾਹਿਬਾ, ਸੈਂਟਰਲ ਗੌਰਮਿੰਟ ਨੇ ਸਾਡੀ ਸਰਕਾਰ ਨੂੰ ਮਾਈਨਰ ਇਰੀਗੇਸ਼ਨ ਲਈ 40 ਲੱਖ ਰੁਪਿਆ ਦਿਤਾ ਹੈ। ਇਸ ਵਿਚ 15 ਲੱਖ ਰੁਪਿਆ ਪੰਪਿੰਗ ਸੈਟਸ ਅਤੇ 2) ਲੱਖ ਰੁਪਏ ਟਿਊਬਵੈਲਾਂ ਲਈ ਰਖੇ ਹਨ, (ਵਿਘਨ) ਇਸ ਰੁਪਏ ਦੇ ਨਾਲ ਜ਼ਮੀਂਦਾਰਾਂ ਨੂੰ ਕੁਝ ਫਾਇਦਾ ਨਹੀਂ ਹੋਵੇਗਾ। ਇਹ ਤਾਂ ਕਿਸਾਨਾਂ ਦੀਆਂ ਅੱਖਾਂ ਪੂੰਜਣ ਦੀ ਗਲ ਹੈ। ਸਰਕਾਰ ਨੂੰ ਖੇਤੀ ਦੀ ਪੈਦਾਵਾਰ ਵਧਾਉਣ ਲਈ ਲਿਬਰਲ ਪਾਲੀਸੀ ਅਖਤਿਆਰ ਕਰਨੀ ਚਾਹੀਦੀ ਹੈ। ਸਰਕਾਰ ਨੂੰ ਜ਼ਮੀਂਦਾਰ ਦੀ ਵਧ ਤੋਂ ਵਧ ਮਦਦ ਕਰਨੀ ਚਾਹੀਦੀ ਹੈ ਤਾਕਿ ਖੇਤੀ ਦੀ ਪੈਦਾਵਾਰ ਵਧ ਸਕੇ। ਇਥੇ 'ਗਰੋ ਮੋਰ ਫੂਡ' ਦੇ ਬਾਰੇ ਕਾਫੀ ਚਰਚਾ ਹੁੰਦੀ ਹੈ। ਪੰਜਾਬ ਸਰਕਾਰ ਨੇ ਇਕ ਹੁਸ਼ਿਆਰੀ ਕੀਤੀ ਹੈ ਕਿ ਵੇਸਟ ਲੈਂਡ ਨੂੰ ਕਾਸ਼ਤ ਦੇ ਕਾਬਲ ਬਣਾਇਆ ਜਾ ਸਕੇ। ਮੈਂ ਸਮਝਦਾ ਹਾਂ ਕਿ ਸਾਡੇ ਪੰਜਾਬ ਵਿਚ ਵੇਸਟ ਲੈਂਡ ਨਾ ਹੋਣ ਦੇ ਬਰਾਬਰ ਹੈ। ਇਸ ਵੇਲੇ ਪਰ ਏਕੜ ਯੀਲਡ ਵਧਾਉਣ ਦੀ ਲੋੜ ਹੈ। ਖੇਤੀ ਦੀ ਪੈਦਾਵਾਰ ਵਧਾਉਣ ਲਈ ਸਭ ਤੋਂ ਜ਼ਿਆਦਾ ਪਾਣੀ ਦੀ ਲੋੜ ਹੈ। ਇਸ ਤਰਫ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਪਾਣੀ ਦਾ ਇੰਤਜ਼ਾਮ ਕਰਨ ਲਈ ਸਾਡੀ ਸਰਕਾਰ ਨੇ ਬਿਜਲੀ ਬੋਰਡ ਨੂੰ 3 ਕਰੋੜ ਰੁਪਿਆ ਦਿਤਾ ਹੈ। ਮੈਂ ਇਸ ਬੋਰਡ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ। ਇਹ ਬੋਰਡ ਸਭ ਤੋਂ ਜ਼ਿਆਦਾ ਬਦਨਾਮ ਡਿਪਾਰਟਮੈਂਟ ਹੈ। ਇਸ ਵਿਚ ਰਿਸ਼ਵਤ ਦੇ ਬਗੈਰ ਕੁਨੈਕਸ਼ਨ ਕਿਸੇ ਨੂੰ ਨਹੀਂ ਮਿਲਦਾ। ਇਸ ਵਿਚ ਰਿਸ਼ਵਤ ਜ਼ੋਰਾਂ ਵਿਚ ਚਲਦੀ ਹੈ। ਇਸ ਬਾਰੇ ਪੰਜਾਬ ਸਰਕਾਰ ਸੁੱਤੀ ਹੋਈ ਹੈ ਕਿ ਬਿਜਲੀ ਦਾ ਬੋਰਡ ਕਿਸ ਤਰ੍ਹਾਂ ਆਪਣੇ ਫਰਜ਼ ਤੋਂ ਕੋਤਾਹੀ ਕਰ ਰਿਹਾ ਹੈ। ਕਿਸਾਨ ਦੀ ਸਾਉਣੀ ਦੀ ਫਸਲ, ਧਾਨ ਦੀ ਫਸਲ ਅਤੇ ਮੇਰੇ ਇਲਾਕੇ ਵਿਚ ਮੂੰਗਫਲੀ ਦੀ ਫਸਲ ਬੁਰੀ ਤਰ੍ਹਾਂ ਫੇਲ ਹੋ ਰਹੀ ਹੈ। ਪੰਜਾਬ ਵਿਚ ਫਸਲ ਖਰਾਬ ਹੋਣ ਦੇ ਕਾਰਨ ਹਾਹਾਕਾਰ ਮਚੀ ਹੋਈ ਹੈ। ਇਸ ਵੇਲੇ ਇਸ ਬਾਰੇ ਸਭ ਤੋਂ ਜ਼ਿਆਦਾ ਫਿਕਰ ਇਹ ਹੈ। ਦੇਸ਼ ਵਿਚ ਨੈਸ਼ਨਲ ਐਮਰਜੈਂਸੀ ਹੈ। ਇਸ ਵੇਲੇ ਖੁਰਾਕ ਦਾ ਸਵਾਲ ਬਹੁਤ ਜ਼ਰੂਰੀ ਹੈ। ਇਸ ਵੇਲੇ ਕਿਸਾਨਾਂ ਦਾ ਫਰਜ਼ ਹੈ ਕਿ ਉਹ ਖੇਤੀ ਦੀ ਪੈਦਾਵਾਰ ਨੂੰ ਜ਼ਿਆਦਾ ਤੋਂ ਜ਼ਿਆਦਾ ਵਧਾ ਸਕਣ। ਜ਼ਮੀਂਦਾਰ ਜ਼ਿਆਦਾ ਤੋਂ ਜ਼ਿਆਦਾ

ਪੈਦਾਵਾਰ ਵਧਾਉਣ ਲਈ ਤਿਆਰ ਹਨ। ਕਿਸਾਨਾਂ ਦਾ ਆਪਣਾ ਮੌਰਾਲ ਬਹੁਤ ਉਚਾ ਹੈ। ਉਨ੍ਹਾਂ ਨੇ ਆਪਣੇ ਬਚਿਆਂ ਨੂੰ ਦੇਸ਼ ਦੀ ਰਖਿਆ ਲਈ ਅਤੇ ਭੈਣਾ ਨੇ ਆਪਣੇ ਭਾਈਆਂ ਨੂੰ ਤਿਲਕ ਲਾ ਕੇ ਦੇਸ਼ ਦੀ ਰਖਿਆ ਲਈ ਭੇਜਿਆ ਹੈ। ਇਸ ਵੇਲੇ ਕਿਸਾਨ ਦੇ ਦਿਲ ਵਿਚ ਦੇਸ਼ ਦੀ ਹੁਬੱਲ ਵਤਨੀ ਬਹੁਤ ਹੈ। ਕਿਸਾਨ ਤਾਂ ਸਰਕਾਰ ਦੀ ਮਦਦ ਕਰ ਰਿਹਾ ਹੈ। ਪਰ ਕੀ ਸਰਕਾਰ ਵੀ ਕਿਸਾਨਾਂ ਦੀ ਮਦਦ ਕਰਨ ਲਈ ਤਿਆਰ ਹੈ ਜਾਂ ਨਹੀਂ ?

ਡਿਪਟੀ ਸਪੀਕਰ ਸਾਹਿਬਾ, ਸਾਡੀ ਸਰਕਾਰ ਨੇ ਸਪਲੀਮੈਂਟਰੀ ਡਿਮਾਂਡਜ਼ ਵਿਚ 8 ਕਰੋੜ ਰੁਪਿਆ ਬੈਂਕਾਂ ਨੂੰ ਵਾਪਸ ਕਰਨ ਲਈ ਰਖਿਆ ਹੈ ਜਿਸ ਦੀ ਇਸ ਵੇਲੇ ਕੋਈ ਲੋੜ ਨਹੀਂ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਇਹ ਰੁਪਿਆ ਕਿਸਾਨਾਂ ਨੂੰ ਪੈਦਾਵਾਰ ਵਧਾਉਣ ਲਈ ਦੇਵੇ ਤਾਕਿ ਕਿਸਾਨ ਖੇਤੀ ਦੀ ਪੈਦਾਵਾਰ ਵਿਚ ਵਾਧਾ ਕਰ ਸਕਦਾ। ਸਰਕਾਰ ਨੂੰ ਚਾਹੀਦਾ ਸੀ ਕਿ ਬੈਂਕਾਂ ਨੂੰ ਇਸ ਰਕਮ ਦਾ ਸੂਦ ਦਿੰਦੀ। ਮੈਂ ਸਮਝਦਾ ਹਾਂ ਕਿ ਬੈਂਕ ਦੇ ਮੈਂਬਰਜ਼ ਇਸ ਵੇਲੇ ਸਰਕਾਰ ਕੋਲੋਂ ਰੁਪਏ ਵਾਪਸ ਨਹੀਂ ਮੰਗਦੇ ਕਿਉਂਕਿ ਉਨ੍ਹਾਂ ਦੇ ਦਿਲਾਂ ਵਿਚ ਦੇਸ਼ ਦੇ ਲਈ ਬਹੁਤ ਪਿਆਰ ਹੈ। ਦੇਸ਼ ਦੀ ਰਖਿਆ ਕਰਨ ਲਈ ਉਹ ਵੀ ਪਿਛੇ ਨਹੀਂ ਹੋਣਗੇ। ਵੇਖਿਆ ਜਾਂਦਾ ਹੈ ਕਿ ਸਰਕਾਰ ਫੂਡ ਪ੍ਰੋਡਕਸ਼ਨ ਦੇ ਬਾਰੇ ਬਹੁਤ ਜ਼ੋਰ ਦਿੰਦੀ ਹੈ। ਮੁਲਕ ਦੀ ਹਿਫਾਜ਼ਤ ਕਰਨ ਦੇ ਬਾਰੇ ਵੀ ਬਹੁਤ ਕੁਝ ਕਹਿੰਦੀ ਹੈ। ਪਰ ਇਸ ਵੇਲੇ ਵੀ ਮਨਿਸਟਰਾਂ ਨੂੰ ਆਪਣੇ ਆਪਣੇ ਇਲਾਕੇ ਦੀ ਪਈ ਹੋਈ ਹੈ। ਇਨ੍ਹਾਂ ਡਿਮਾਂਡਜ਼ ਵਿਚ ਫਗਵਾੜੇ ਤੇ ਨਕੋਦਰ ਵਿਚਕਾਰ ਇਕ ਸੜਕ ਤਿਆਰ ਕਰਨ ਲਈ ਕੁਝ ਰੁਪਿਆ ਰਖਿਆ ਗਿਆ ਹੈ। ਇਸ ਸੜਕ ਲਈ ਸਰਦਾਰ ਦਰਬਾਰਾ ਸਿੰਘ ਨੇ ਜ਼ੋਰ ਪਾ ਕੇ ਰੁਪਿਆ ਪ੍ਰੋਵਾਈਡ ਕਰਾਇਆ ਹੈ ਜਦੋਂ ਕਿ ਫਿਨਾਂਸ ਮਨਿਸਟਰ ਇਸ ਕੰਮ ਲਈ ਰੁਪਿਆ ਰਖਣ ਲਈ ਤਿਆਰ ਨਹੀਂ ਸਨ। ਸਰਦਾਰ ਦਰਬਾਰਾ ਸਿੰਘ ਨੇ ਇਸ ਸੜਕ ਲਈ ਆਪਣੀ ਜਾਣ ਕਹਿ ਕੇ ਰੁਪਿਆ ਪ੍ਰੋਵਾਈਡ ਕਰਾਇਆ ਹੈ। ਫਿਨਾਂਸ ਮਨਿਸਟਰ ਸ਼ਾਇਦ ਇਸ ਗਲ ਨੂੰ ਕੰਟਰਾਡਿਕਟ ਕਰਨ ਦੀ ਕੋਸ਼ਿਸ਼ ਕਰਨਗੇ ਲੇਕਿਨ ਇਹ ਹਕੀਕਤ ਹੈ। ਇਸ ਵੇਲੇ ਇਸ ਸੜਕ ਦੀ ਕੀ ਲੋੜ ਹੈ ? ਕੀ ਇਸ ਤਰ੍ਹਾਂ ਸਰਕਾਰ ਰੁਪਿਆ ਜ਼ਾਇਆ ਨਹੀਂ ਕਰ ਰਹੀ ਹੈ ? ਇਸ ਤਰ੍ਹਾਂ ਦੀ ਫੇਵਰ ਨਹੀਂ ਹੋਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬਾ, 21 ਲੱਖ ਰੁਪਿਆ ਨੈਸ਼ਨਲ ਬਾਈਲੋਜ਼ੀਕਲ ਇਨਸਟੀਚੂਟ, ਪਾਲਮਪੁਰ ਲਈ ਰਖਿਆ ਗਿਆ ਹੈ। ਇਹ ਇਨਸਟੀਚੂਟ ਹਿੰਦ ਸਰਕਾਰ ਦਾ ਹੈ ਪਰ ਸਾਡੀ ਸਰਕਾਰ ਭਾਰਤ ਸਰਕਾਰ ਨੂੰ ਜ਼ਮੀਨ ਖਰੀਦ ਕੇ ਦੇਣਾ ਚਾਹੁੰਦੀ ਹੈ। ਇਸ ਦਾ ਲਾਭ ਆਮ ਜਨਤਾ ਨੂੰ ਨਹੀਂ ਹੋਣਾ ਹੈ ਬਲਕਿ ਪੋਸਟ ਗਰੈਜੂਏਟ ਇੰਸਟੀਚੂਟ ਨੂੰ ਹੋਣਾ ਹੈ। ਇਹ ਇਨਸਟੀਚੂਟ ਸਾਡੇ ਲਈ ਸਫੈਦ ਹਾਥੀ ਹੈ। ਸਾਨੂੰ ਇਸ ਇਨਸਟੀਚੂਟ ਦੀ ਇਸ ਵੇਲੇ ਲੋੜ ਨਹੀਂ ਹੈ। ਸਾਨੂੰ ਦੂਜੇ ਸੂਬਿਆਂ ਦੀ ਤਰ੍ਹਾਂ ਮੈਡੀਕਲ ਕਾਲਿਜ ਖੋਲ੍ਹਣੇ ਅਤੇ ਚਲਾਣੇ ਚਾਹੀਦੇ ਹਨ। ਮੈਂ ਚਾਹੁੰਦਾ ਹਾਂ ਕਿ ਇਹ ਪੋਸਟ ਗਰੈਜੂਏਟ ਇਨਸਟੀਚੂਟ ਹਿੰਦ ਸਰਕਾਰ ਨੂੰ ਦੇ ਦਿਤਾ ਜਾਵੇ। ਇਸ ਵੇਲੇ ਸਾਨੂੰ ਪੰਪਿੰਗ ਸੈਟ, ਟਿਊਬਵੈਲਜ਼ ਅਤੇ ਖੂਹਾਂ ਦੀ ਲੋੜ ਹੈ।

ਸਾਨੂੰ ਜ਼ਰੂਰਤ ਹੈ ਖੂਹ ਲਾਉਣ ਦੀ, ਸਾਨੂੰ ਜ਼ਰੂਰਤ ਹੈ ਟਿਊਬਵੈੱਲ ਲਾਉਣ ਦੀ, ਸਾਨੂੰ ਜ਼ਰੂਰਤ ਹੈ ਛੋਟੀਆਂ ਸੜਕਾਂ ਬਣਾਉਣ ਦੀ ਤਾਂ ਜੋ ਮੁਲਕ ਦਾ ਬਚਾਓ ਕੀਤਾ ਜਾ ਸਕੇ। ਸਾਨੂੰ ਜ਼ਰੂਰਤ ਹੈ ਕਿ ਉਨ੍ਹਾਂ ਲੋਕਾਂ ਦੀਆਂ ਸਰਵਿਸਿਜ਼ ਨੂੰ ਐਪਰੀਸ਼ੀਏਟ ਕਰੀਏ ਜਿਨ੍ਹਾਂ ਨੇ ਕਰਬਾਨੀਆਂ ਕੀਤੀਆਂ ਹਨ ਅਤੇ ਦੇਸ਼ ਦੀ ਇੱਜ਼ਤ ਬਚਾਈ ਹੈ ਨਾ ਕਿ ਮੈਡੀਕਲ ਇੰਸਟੀਚੂਟ ਨੂੰ 21 ਲੱਖ ਰੁਪਿਆ ਦੇ ਦੇਈਏ ਇਸ ਖਿਆਲ ਨਾਲ ਕਿ ਇਸ ਨਾਲ ਪੰਜਾਬ ਦੀ ਬੜੀ ਇੱਜ਼ਤ ਹੋਵੇਗੀ, ਤਰੱਕੀ ਹੋਵੇਗੀ ਅਤੇ ਸਟੂਡੈਂਟਸ ਨੂੰ ਉਥੇ ਤਾਲੀਮ ਹਾਸਲ ਕਰਨ ਦਾ ਮੌਕਾ ਮਿਲੇਗਾ। ਗੌਰਮਿੰਟ ਨੂੰ ਚਾਹੀਦਾ ਹੈ ਕਿ ਜਨਤਾ ਦੇ

[ਬਾਬੂ ਬਚਨ ਸਿੰਘ]

ਇਕ ਇਕ ਪੈਸੇ ਨੂੰ ਈਮਾਨਦਾਰੀ ਨਾਲ ਖਰਚ ਕਰੇ। ਮੈਨੂੰ ਸ਼ਰਮ ਆਉਂਦੀ ਹੈ ਅਤੇ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਮੌਜੂਦਾ ਗੌਰਮਿੰਟ ਜਿਸ ਨੇ ਇਕੌਨੋਮੀ ਦੇ ਬੜੇ ਬੜੇ ਦਾਹਵੇ ਕੀਤੇ ਸਨ ਉਹ ਅਜ ਐਮਰਜੈਂਸੀ ਦੇ ਵੇਲੇ ਇਸ ਗੱਲ ਦੀ ਜੁਰਅਤ ਵੀ ਨਹੀਂ ਕਰ ਸਕੀ ਕਿ ਉਹ ਇਹ ਗੱਲ ਕਹਿ ਸਕੇ ਕਿ 18,19 ਮਨਿਸਟਰਾਂ ਦੀ ਫੌਜ ਘਟਾਈ ਜਾਏ। ਮਨਿਸਟਰ ਤਾਂ ਕਹਿੰਦੇ ਹਨ ਕਿ ਅਸੀਂ ਜਲਾਲਾਬਾਦ ਜਾਣਾ ਹੈ, ਅਸੀਂ ਮੋਗੇ ਜਾਣਾ ਹੈ ਅਤੇ ਪਾਨੀਪਤ ਜਾਣਾ ਹੈ। ਮੈਂ ਸਮਝਦਾ ਹਾਂ ਕਿ ਜੇਕਰ ਇਹ ਆਪਣੀ ਡਿਊਟੀ ਨੇਕ ਨੀਅਤੀ ਨਾਲ ਅਦਾ ਕਰਨਾ ਚਾਹੁੰਦੇ ਹਨ ਤਾਂ ਇਨ੍ਹਾਂ ਨੂੰ ਦਫਤਰਾਂ ਵਿਚ ਬੈਠ ਕੇ ਡੀਸੀਜ਼ਨ ਲੈਣੇ ਚਾਹੀਦੇ ਹਨ ਅਤੇ ਫੈਸਲੇ ਕਰਨੇ ਚਾਹੀਦੇ ਹਨ, ਉਨ੍ਹਾਂ ਨੂੰ ਇੰਪਲੀਮੈਂਟ ਅਫਸਰ ਕਰਨਗੇ। ਜਦੋਂ ਤਕ ਇਹ ਤਰੀਕਾ ਅਖਤਿਆਰ ਨਹੀਂ ਕੀਤਾ ਜਾਂਦਾ ਗੌਰਮੈਂਟ ਕਦੀ ਕਾਮਯਾਬ ਨਹੀਂ ਹੋ ਸਕਦੀ। ਮੈਨੂੰ ਇਕ ਗਲ ਯਾਦ ਆ ਗਈ ਹੈ। ਕਿਸੇ ਨੇ ਦੂਸਰੇ ਨੂੰ ਪੁਛਿਆ ਕਿ ਭਈ ਤੂੰ ਕਿਥੇ ਰਿਹਾ ਹੈਂ, ਵਿਆਹ ਵਿਚ ਕਿਉਂ ਨਹੀਂ ਆਇਆ ਤਾਂ ਉਹ ਕਹਿਣ ਲਗਾ ਕਿ ਮੈਂ ਤਾਂ ਵੱਟੇ ਵੱਟ ਤੁਰਿਆ ਫਿਰਦਾ ਸੀ। ਤਾਂ ਪਹਿਲੇ ਨੇ ਕਿਹਾ ਕਿ ਭਈ ਤੈਨੂੰ ਤਾਂ ਚਾਹੀਦਾ ਸੀ ਕਿ ਤੂੰ ਵਿਆਹ ਵਿਚ ਆਉਂਦਾ ਅਤੇ ਕਿਸੇ ਨੂੰ ਸਬਜ਼ੀ ਦਿੰਦੋਂ, ਕਿਸੇ ਨੂੰ ਮਿਠਾਈ ਦਿੰਦੋਂ ਜਾਂ ਕਿਸੇ ਹੋਰ ਦੀ ਕੋਈ ਸੇਵਾ ਕਰਦੋਂ, ਤੇਰੇ ਵਟੇ ਵੱਟ ਪਏ ਫਿਰਨ ਦੀ ਕੀ ਲੋੜ ਸੀ। ਉਹੋ ਗਲ ਸਾਡੇ ਮਨਿਸਟਰਾਂ ਦੀ ਹੈ। ਇਨ੍ਹਾਂ ਦੇ ਕੋਲ ਕੋਈ ਕੰਮ ਨਹੀਂ ਹੈ ਇਹ ਵੀ ਵੱਟੇ ਵੱਟ ਪਏ ਫਿਰਦੇ ਹਨ, ਪਰ ਤਨਖਾਹਾਂ ਲਈ ਜਾਂਦੇ ਹਨ। ਮੈਂ ਜਦ ਇਨ੍ਹਾਂ ਗਲਾਂ ਦਾ ਇਨਕਸ਼ਾਫ ਕਰਦਾ ਹਾਂ ਤਾਂ ਸੈਂਸ ਆਫ ਡੀਊਟੀ ਨਾਲ ਕਰਦਾ ਹਾਂ। ਇਨ੍ਹਾਂ ਨੇ ਫੈਸਲਾ ਕੀਤਾ ਸੀ ਕਿ ਅਸੀਂ 15 ਦਿਨ ਦੀ ਤਨਖਾਹ ਡੀਫੈਂਸ ਫੰਡ ਵਾਸਤੇ ਦੇਵਾਂਗੇ ਪਰ ਅਜੇ ਤਕ ਕਈਆਂ ਨੇ ਆਪਣਾ ਹਿੱਸਾ ਨਹੀਂ ਦਿਤਾ। ਜਦ ਲੋਕਾਂ ਨੂੰ ਕੁਰਬਾਨੀਆਂ ਕਰਨ ਲਈ ਕਿਹਾ ਜਾਂਦਾ ਹੈ ਅਤੇ ਦੂਸਰੀ ਤਰਫ ਐਨੀ ਵੇਸਟੇਜ ਕੀਤੀ ਜਾਂਦੀ ਹੈ ਕਿ ਮਹਿਕਮੇ ਹੱਥ ਤੇ ਹੱਥ ਰਖ ਕੇ ਬੈਠੇ ਹਨ ਉਨ੍ਹਾਂ ਕੋਲ ਕੋਈ ਕੰਮ ਨਹੀਂ ਹੈ, ਮਨਿਸਟਰਾਂ ਦੀਆਂ ਫੌਜਾਂ ਕੋਲ ਕੋਈ ਕੰਮ ਨਹੀਂ ਹੈ ਤਾਂ ਸ਼ਰਮ ਵਾਲੀ ਗੱਲ ਨਹੀਂ ਤਾਂ ਹੋਰ ਕੀ ਹੈ। ਅਸੀਂ ਕਹਿੰਦੇ ਹਾਂ ਕਿ ਡੀਫੈਂਸ ਵਿਚ ਕਰੋੜਾਂ ਨਹੀਂ ਬਲਕਿ ਅਰਬਾਂ ਰੁਪੈ ਦਿਉ ਅਸੀਂ ਤੁਹਾਡੇ ਨਾਲ ਹਾਂ। ਖੁਰਾਕ ਨੂੰ ਵਧਾਉਣ ਦਾ ਉਪਰਾਲਾ ਕਰੋ, ਅਸੀਂ ਤਿਆਰ ਹਾਂ।

ਰੂਰਲ ਇਲੈਕਟ੍ਰੀਫਿਕੇਸ਼ਨ ਮਨਿਸਟਰ ਵਲੋਂ ਸਾਨੂੰ ਚਿੱਠੀਆਂ ਗਈਆਂ ਕਿ ਮੈਨੂੰ ਪਾਕਿਟ ਵਿਲੇਜਿਜ਼ ਦਸੋ ਜਿਥੇ 2, 2, ਅਤੇ 4, 4 ਪਿੰਡਾਂ ਵਿਚ ਬਿਜਲੀ ਨਹੀਂ ਗਈ। ਮਹਿਕਮੇ ਦੀ ਬੇਵਕੂਫੀ ਦਾ ਨਤੀਜਾ ਹੈ ਕਿ ਹੋਰ ਸਾਰੇ ਪਿੰਡਾਂ ਨੂੰ ਬਿਜਲੀ ਪਹੁੰਚ ਗਈ ਪਰ ਦੋ, ਦੋ, ਅਤੇ ਚਾਰ ਚਾਰ ਪਿੰਡ ਵਿਚੋਂ ਰਹਿ ਗਏ। ਅਸੀਂ ਮਿਹਨਤ ਕਰਕੇ ਪਾਕਿਟ ਵਿਲੇਜਿਜ਼ ਮਲੂਮ ਕੀਤੇ ਅਤੇ ਮਨਿਸਟਰ ਸਾਹਿਬ ਨੂੰ ਮਿਲੇ ਉਨ੍ਹਾਂ ਨੂੰ ਦਸਿਆ ਪਰ ਉਹ ਕਹਿਣ ਲਗੇ ਕਿ ਮੈਂ ਕੁਝ ਨਹੀਂ ਕਰ ਸਕਦਾ ਮੇਰੇ ਕੋਲ ਫੰਡਜ਼ ਹੀ ਨਹੀਂ ਹਨ। ਪੰਜਾਬ ਵਿਚ ਬਿਜਲੀ ਦੀ ਬੇਅੰਤ ਮੰਗ ਹੈ ਬੋਰਡ ਦਾ ਚੇਅਰਮੈਨ ਸਰਦਾਰ ਨਵਾਬ ਸਿੰਘ ਕਹਿੰਦਾ ਹੈ ਕਿ ਪੰਜਾਬ ਵਿਚ ਬਿਜਲੀ ਦੀ ਥੁੜ ਕਦੀ ਵੀ ਪੂਰੀ ਨਹੀਂ ਹੋ ਸਕੇਗੀ। ਪਰ ਪੰਜਾਬ ਗੌਰਮਿੰਟ ਕੀ ਕਰ ਰਹੀ ਹੈ। ਜੋਗਿੰਦਰ ਨਗਰ ਦੀ ਟੇਲ ਤੇ ਇਕ ਛੋਟਾ ਜਿਹਾ ਪ੍ਰੋਜੈਕਟ ਬਸੀ ਪ੍ਰੋਜੈਕਟ ਸੀ, ਜਿਸ ਦੇ ਰਾਹੀਂ 45,000 ਕੇ. ਡਬਲਿਊ. ਬਿਜਲੀ ਪੈਦਾ ਹੋਈ ਸੀ ਉਹ ਇਸੇ ਨੇ ਆਪਣੀ ਇਨ ਐਫੀਸ਼ੈਂਸੀ ਦੀ ਵਜਾਹ ਕਰਕੇ ਬੰਦ ਕਰ ਦਿਤਾ ਹੈ। ਪਹਿਲਾ ਰੁਪਿਆ ਲਗਾ ਹੋਇਆ ਸਭ ਵੇਸਟ ਹੋਇਆ ਹੈ, ਗੌਰਮਿੰਟ ਇਸ ਗਲ ਦੀ ਜ਼ਿੰਮੇਵਾਰ ਹੈ। ਗੌਰਮਿੰਟ ਨੇ ਫੈਸਲਾ ਕੀਤਾ ਸੀ ਕਿ ਭਾਖੜੇ ਦਾ ਰਾਈਟ ਹੈਂਡ ਪਾਵਰ ਹਾਊਸ ਫਰਵਰੀ ਵਿਚ ਚਾਲੂ ਹੋਵੇਗਾ। ਪਰ ਲੋੜ ਤਾਂ ਇਸ ਗਲ ਦੀ ਹੈ ਕਿ ਬਜਾਏ ਫਰਵਰੀ ਦੇ ਨਵੰਬਰ ਵਿਚ ਚਾਲੂ ਹੁੰਦਾ ਜਾਂ ਦਸੰਬਰ ਵਿਚ ਉਸ ਨੂੰ ਚਾਲੂ ਕੀਤਾ ਜਾਂਦਾ।

ਜਿਹੜਾ ਇਕ ਇਕ ਦਿਨ ਵੀ ਅਗੇਤਾ ਆਇਗਾ ਉਸ ਦੇ ਨਾਲ ਪੰਜਾਬ ਦੀ ਖੇਤੀ ਵਿਚ ਵਾਧਾ ਹੋਵੇਗਾ। ਪਰ ਸਰਕਾਰ ਨੂੰ ਇਸ ਪਾਸੇ ਵਲ ਕੋਈ ਧਿਆਨ ਨਹੀਂ ਹੈ, ਇਥੇ ਸਾਜ਼ਸ਼ਾਂ ਚਲ ਰਹੀਆਂ ਹਨ ਅਤੇ ਕਾਊਂਟਰ ਸਾਜ਼ਸ਼ਾਂ ਚਲ ਰਹੀਆਂ ਹਨ। ਮੈਨੂੰ ਇਕ ਗਲ ਯਾਦ ਆ ਗਈ ਹੈ। ਨਵਾਬ ਜ਼ੁਲਫਿਕਾਰ ਅਲੀ ਪਟਿਆਲੇ ਵਿਚ ਵਜ਼ੀਰ ਸਨ। ਸਰ ਜੋਗਿੰਦਰ ਸਿੰਘ ਵੀ ਉਥੇ ਹੀ ਰਹਿੰਦੇ ਸਨ। ਉਨ੍ਹਾਂ ਨੂੰ ਕਿਸੇ ਨੇ ਪੁਛਿਆ ਕਿ ਨਵਾਬ ਸਾਹਿਬ ਇਹ ਪਟਿਆਲਾ ਚਿੜੀ ਦੇ ਪਹੁੰਚੇ ਜਿੰਨੀ ਰਿਆਸਤ ਹੈ ਤੁਸੀਂ ਇਥੇ ਕੀ ਕਰਦੇ ਰਹਿੰਦੇ ਹੋ ਤਾਂ ਉਨ੍ਹਾਂ ਨੇ ਕਿਹਾ ਕਿ ਸਾਨੂੰ ਤਾਂ ਸਿਰ ਖੁਰਕਣ ਦੀ ਵੇਲ੍ਹ ਨਹੀਂ ਹੈ। ਉਹ ਪੁਛਣ ਲਗਾ ਕਿ ਤੁਸੀਂ ਕਿਹੜਾ ਕੰਮ ਕਰਦੇ ਰਹਿੰਦੇ ਹੋ ? ਤਾਂ ਉਨ੍ਹਾਂ ਨੇ ਕਿਹਾ ਕਿ ਜਿਹੜੇ ਪੁਰਾਣੇ ਵਜ਼ੀਰ ਹਨ, ਖਲੀਫੇ ਹਨ ਉਹ ਕਹਿੰਦੇ ਨੇ ਕਿ ਅਸੀਂ ਤੁਹਾਨੂੰ ਰਹਿਣ ਨਹੀਂ ਦੇਣਾ ਪਰ ਅਸੀਂ ਕਹਿੰਦੇ ਹਾਂ ਕਿ ਅਸਾਂ ਹਿਲਣਾ ਨਹੀਂ ਹੈ। ਇਸੇ ਕੰਮ ਵਿਚ ਨਾ ਸਾਨੂੰ ਰਾਤ ਨੂੰ ਇਕ ਮਿੰਟ ਦਾ ਵਿਹਲ ਮਿਲਦਾ ਹੈ ਅਤੇ ਨਾ ਦਿਨ ਨੂੰ। ਇਹੋ ਗਲ ਸਾਡੀ ਵਜ਼ਾਰਤ ਨਾਲ ਬਣੀ ਹੋਈ ਹੈ। ਸਦਾਕਤ ਇਹ ਹੈ ਕਿ ਕਾਂਗਰਸ ਗੌਰਮਿੰਟ , ਬੜੇ ਗੰਦੇ ਪਾਲਿਟਿਕਸ ਦੀ, ਬੁਰੇ ਅਤੇ ਸਾਜ਼ਸ਼ੀ ਪਾਲਿ-ਟਿਕਸ ਦੀ ਸ਼ਿਕਾਰ ਬਣੀ ਹੋਈ ਹੈ। ਮੈਂ ਐਥੇ ਹੁਣੇ ਹੁਣੇ ਬੜਾ ਗੰਦਾ ਮੁਜ਼ਾਹਰਾ ਵੇਖਿਆ ਹੈ, ਸਾਡੇ ਦੇਸ਼ ਨੂੰ ਡੀਫੈਂਸ ਦੀ ਲੋੜ ਹੈ, ਤਰੱਕੀ ਦੀ ਲੋੜ ਹੈ ਪਰ ਰੂਲਿੰਗ ਪਾਰਟੀ ਇਕ ਦੂਸਰੇ ਨੂੰ ਬਦਨਾਮ ਕਰਨ ਤੇ ਤੁਲੀ ਹੋਈ ਹੈ। ਸਾਨੂੰ ਇਸ ਵੇਲੇ ਜ਼ਰੂਰਤ ਇਸ ਚੀਜ਼ ਦੀ ਹੈ ਕਿ ਪਾਕਿਸਤਾਨ ਤਾਂ ਕੀ ਭਾਵੇਂ ਪਾਕਿਸਤਾਨ ਦੇ ਨਾਲ ਸੌ ਦੇਸ਼ ਹੋਰ ਵੀ ਰਲ ਕੇ ਆ ਜਾਵੇ ਤਾਂ ਵੀ ਉਸ ਦਾ ਮੂੰਹ ਭੰਨ ਦੇਈਏ। ਅਸੀਂ ਸਿਵਿਲ ਡੀਫੈਂਸ ਨੂੰ ਮਜ਼ਬੂਤ ਕਰਨਾ ਹੈ, ਖੁਰਾਕ ਨੂੰ ਵਧਾਉਣਾ ਹੈ, ਬਿਜਲੀ ਵਧਾਉਣੀ ਹੈ, ਪਰ ਮੈਨੂੰ ਅਫਸੋਸ ਹੈ ਕਿ ਪੰਜਾਬ ਸਰਕਾਰ ਇਨ੍ਹਾਂ ਗਲਾਂ ਵਿਚ ਫੇਲ ਹੋਈ ਹੈ।

5 ਤਾਰੀਖ ਨੂੰ ਆਪਣੇ ਜ਼ਿਲੇ ਦੀ ਫੂਡ ਪ੍ਰੋਡਕਸ਼ਨ ਕਮੇਟੀ ਦੀ ਮੀਟਿੰਗ ਵਿਚ ਮੈਂ ਐਗਜ਼ੈਕਟਿਵ ਇੰਜੀਨੀਅਰ ਨੂੰ ਇਹ ਪੁਛਿਆ ਕਿ ਤੁਸਾਂ ਡ੍ਰੇਨੇਜ ਦਾ ਕੀ ਪ੍ਰਬੰਧ ਕੀਤਾ ਹੈ। ਇਸ ਸਾਲ ਤਾਂ ਬਾਰਸ਼ਾਂ ਘਟ ਹੋਈਆਂ ਹਨ ਤਾਂ ਬਚਾਅ ਹੋ ਗਿਆ ਹੈ ਪਰ ਕਿਸੇ ਵੇਲੇ ਵੀ ਬਾਰਸ਼ਾਂ ਹੋ ਸਕਦੀਆਂ ਹਨ ਪਰ ਤੁਸਾਂ ਡ੍ਰੇਨੇਜ਼ ਦਾ ਕੀ ਕੀਤਾ ਹੈ ? ਉਨ੍ਹਾਂ ਨੇ ਕਿਹਾ ਮਹਾਰਾਜ ਸਾਡਾ ਕੋਈ ਕਸੂਰ ਨਹੀਂ ਹੈ ਗੌਰਮਿੰਟ ਨੇ ਤਮਾਮ ਫੰਡ ਵਿਦਡ੍ਰਾ ਕਰ ਲਏ ਹਨ। ਜਿਹੜੀ ਗੌਰਮਿੰਟ ਇਸ ਵੇਲੇ ਡ੍ਰੇਨੇਜ ਦੇ ਸਿਲਸਿਲੇ ਵਿਚ ਫੰਡ ਵਿਦਡ੍ਰਾ ਕਰ ਰਹੀ ਹੈ ਉਸ ਨੂੰ ਕੀ ਹੱਕ ਹੈ ਮਨਿਸਟਰਾਂ ਦੀ ਐਡੀ ਵਡੀ ਫੌਜ ਬਣਾਈ ਰਖੇ ? ਅਸੀਂ ਪਿੰਡਾਂ ਵਿਚ ਵੀ ਛੋਟੇ ਤੋਂ ਛੋਟੇ ਆਦਮੀ ਨੂੰ ਕਹਿੰਦੇ ਹਾਂ ਕਿ ਵਧ ਚੜ੍ਹ ਕੇ ਸਿਵਿਲ ਡੀਫੈਂਸ ਵਾਸਤੇ ਰੁਪਿਆ ਦਿਉ ਉਨ੍ਹਾਂ ਤੇ ਮਾਰਲ ਪ੍ਰੈਸ਼ਰ ਵੀ ਪਾਉਂਦੇ ਹਾਂ। ਗ਼ਰੀਬ ਤੋਂ ਗ਼ਰੀਬ ਵੀ ਪੈਸੇ ਦੇ ਰਿਹਾ ਹੈ। ਸਭ ਨੇ ਵਧ ਚੜ੍ਹ ਕੇ ਖੁਸ਼ੀ ਨਾਲ ਡੀਫੈਂਸ ਫੰਡ ਵਾਸਤੇ ਰੁਪਿਆ ਦਿਤਾ ਹੈ। ਅਸੀਂ ਉਨ੍ਹਾਂ ਨੂੰ ਕਹਿੰਦੇ ਹਾਂ ਜਾਨ ਦਿਉ, ਜਿਸਮ ਵੀ ਦਿਉ, ਤਨ ਮਨ ਧਨ ਸਭ ਕੁਝ ਦਿਉ ਤਾਂ ਜੋ ਦੇਸ਼ ਨੂੰ ਬਚਾਇਆ ਜਾਵੇ। ਲੇਕਿਨ ਇਕ ਤਰਫ ਤਾਂ ਸਾਡੀ ਗੌਰਮਿੰਟ ਖੇਤੀ ਦੇ ਕੰਮ ਵਿਚ ਫੇਲ ਹੋਈ ਹੈ, ਬਿਜਲੀ ਦੇ ਕੰਮ ਵਿਚ ਫੇਲ ਹੋਈ ਹੈ, ਫੂਡ ਪ੍ਰੋਡਕਸ਼ਨ ਵਿਚ ਬੁਰੀ ਤਰ੍ਹਾਂ ਫੇਲ ਹੋਈ ਹੈ, ਪਰ ਦੂਸਰੇ ਪਾਸੇ 21 ਲਖ ਰੁਪਿਆ ਨੈਸ਼ਨਲ ਬਾਈਆਲੋਜੀਕਲ ਇੰਸੀਟੀਚੂਟ ਨੂੰ ਜ਼ਮੀਨ ਖਰੀਦਣ ਲਈ ਦੇ ਰਹੀ ਹੈ। ਇਸ ਖਰਚ ਨੂੰ ਰੋਕਿਆ ਜਾ ਸਕਦਾ ਸੀ, ਵੇਟ ਕੀਤੀ ਜਾ ਸਕਦੀ ਸੀ ਪਰ ਮੁਲਕ ਦੇ ਡੀਫੈਂਸ ਅਤੇ ਖੁਰਾਕ ਦੇ ਮਸਲੇ ਨੂੰ ਤਾਂ ਇਕ ਮਿੰਟ ਲਈ ਵੀ ਨਹੀਂ ਰੋਕਿਆ ਜਾ ਸਕਦਾ ਸੀ। ਇਹ ਸਰਕਾਰ ਕਸੂਰਵਾਰ ਹੈ, ਜ਼ਿੰਮੇਵਾਰ ਹੈ, ਇਸ ਨੇ ਕੋਤਾਹੀ ਕੀਤੀ ਹੈ। ਤੁਸੀਂ ਵੇਖੋਗੇ ਕਿ ਸਾਡਾ ਸੂਬਾ ਜਿਹੜਾ ਦੂਸਰਿਆਂ ਸੂਬਿਆਂ ਨੂੰ ਅੰਨ ਦਿੰਦਾ ਸੀ ਉਸ ਵਿਚ ਕਾਲ ਪਵੇਗਾ। ਅਤੇ ਇਸ ਦੀ ਜ਼ਿੰਮੇਵਾਰੀ ਤੁਹਾਡੇ ਉਪਰ ਹੋਵੇਗੀ।

**ਚੌਧਰੀ ਦਰਸ਼ਨ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਮੈਡਮ ਡਿਪਟੀ ਸਪੀਕਰ ਸਾਹਿਬਾ, ਕਿਉਂਕਿ ਬਹੁਤ ਸਾਰੇ ਮੈਂਬਰ ਇਨ੍ਹਾਂ ਡੀਮਾਂਡਜ਼ ਤੇ ਬੋਲਣਾ ਚਾਹੁੰਦੇ ਹਨ, ਇਸ ਕਰਕੇ ਬਿਹਤਰ ਹੋਵੇਗਾ ਕਿ ਤੁਸੀਂ ਟਾਈਮ ਲਿਮਿਟ ਮੁਕਰਰ ਕਰ ਦਿਓ ਤਾਕਿ ਇਸ ਤਰ੍ਹਾਂ ਨਾ ਹੋਵੇ ਜਿਸ ਤਰ੍ਹਾਂ ਹੁਣ ਹੋਇਆ ਹੈ ਕਿ ਅਕਲੌ ਬਾਬੂ ਬਚਨ ਸਿੰਘ ਪੌਣਾ ਘੰਟਾ ਬੋਲ ਗਏ ਹਨ।

**ਬਾਬੂ ਬਚਨ ਸਿੰਘ :** ਇਹ ਬਿਲਕੁਲ ਗਲਤ ਗੱਲ ਹੈ।

**उपाध्यक्षा :** आप ने बिल्कुल गलत बात कही है बाबू बचन सिंह तो सिर्फ २५ मिनट बोले हैं ४५ मिनट नहीं बोले । आप टाईम के बारे में सुजेशन दें कि कितना कितना हरेक मेम्बर को मिलना चाहिए। (It is absolutely wrong to say that Babu Bachan Singh has been given 45 minutes. As a matter of fact he has spoken for 25 minutes only. Any how, I would like to have sugessions regarding the time to be given to an hon. Member.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਮੇਰਾ ਸੁਜੇਸ਼ਨ ਇਹ ਹੈ ਕਿ ਬਜਾਏ ਇੰਡੀਵਿਜੂਅਲ ਮੈਂਬਰਾਂ ਲਈ ਟਾਈਮ ਨਿਸ਼ਚਿਤ ਕਰਦੇ, ਤੁਸੀਂ ਗਰੁਪਸ ਨੂੰ ਟਾਈਮ ਦਿਉ । After all we have come here to represent our view points ਇਸ ਕਰਕੇ ਗਰੁਪਸ ਨੂੰ ਟਾਈਮ ਦਿਉ ।

**श्री मंगल सेन :** हरेक ग्रुप के लिए 20 मिनट मुकर्रर कर दीजिए।

उपाध्यक्षा : श्री मंगल सेन, आप लेट आए हैं आप का नाम तो लिया गया पर you were late. (The hon. Member Shri Mangal Sein, has already been called upon to speak but he was not present here.)

**सरदार रणजीत सिंह नैनेवालिया** (महल कलां) : डिप्टी स्पीकर साहिबा, मैं डिमांड नम्बर दो पर बोलना चाहता हूं जो पुलिस की डिमांड है। यह अच्छी बात है कि हम ने कुछ पी. ए. पी. की बटैलियन्ज़ सैंट्रल गवर्नमेंट को दी हैं और कुछ पंजाब की प्रोटैक्शन के लिए अपने पास रखी हुई हैं या कुछ इस के लिये बना रहे हैं लेकिन मेरी इतनी अर्ज़ है कि हमारे जो पी. ए. पी. के पर्सानल शहीद हुए हैं या डिसएबल हुए हैं उन को मिल्टरी पर्सानल की तरह ट्रीट करना चाहिए। उन को ग्रांटस देनी चाहिएं और उन के बच्चों को डिग्री स्टैंडर्ड तक फ्री एजूकेशन देनी चाहिए। इस के इलावा उन को स्टाईपेण्डज़ दिये जाने चाहिएं क्योंकि जो हमारे जवान इस लड़ाई में शहीद हुए हैं उन के बच्चों की यह हालत हो गई है कि वह अब अपनी एजूकेशन भी जारी नहीं रख सकते। इस लिये सरकार को चाहिए कि उन को फ्री बोर्डिंग एंड लाजिंग का इंतज़ाम करें क्योंकि उन लोगों ने जो अपनी जानें दी हैं वह हम लोगों के लिए और हमारे देश की रक्षा के लिए ही दी हैं। फिर उन की जो गरीब विडोज हैं उन में से कइयों के पास रहने के लिये मकान भी नहीं हैं और उन को जो थोड़ी सी पेनशन मिलनी है के इलावा उन के पास और कोई रोजगार के साधन नहीं हैं जिन पर वह अपना गुज़ारा ही चला सकें या मकान ही बना सकें। इस लिये यह जरूरी है कि उन का मकान बनाने के लिये नामीनल इंट्रेस्ट पर लांग टर्म लोन्ज़ दिये जाने चाहिएं जिस

तरह की स्माल स्केल इण्डस्ट्रीज़ के लिए दिये जाते हैं। अगर उन के आदमी जीते रहते तो वह उन के लिये मकान बनाते लेकिन अब सरकार को उन की इस बारे में मदद करनी चाहिए क्योंकि उन्होंने देश की रक्षा के लिये अपनी जानें दी हैं इस लिये यह गवर्नमेंट का फर्ज़ बन जाता है। डिप्टी स्पीकर साहिबा, इसी पर ही बस नहीं, उन बेचारों की बहनें और लड़कियां भी शादी के काबल हुई बैठी हैं और उन की शादियां होने वाली हैं लेकिन इस काम के लिये उन के पास ज़राए नहीं हैं तो उन की इस काम में मदद करने के लिये गवर्नमेंट कुछ इकदाम उठा कर उन की मदद कर सकती है जैसा कि मैं सुजैस्ट करता हूं। इस वक्त हम नेशनल डीफेंस फण्ड़ के लिए कुलेकशन्ज़ कर रहें हैं और इस वक्त तक हम शायद 6 करोड़ रुपए के करीब करीब अकट्ठा कर भी चुके हैं और शायद इस से भी ज्यादा हो जाए। इस फंड में से कुछ हिस्सा निकाल कर उन की बहनों और लड़कियों की शादियों के लिए उन के परिवारों के लिए दिये जाने चाहिएं।

डिप्टी स्पीकर साहिबा, अब मैं डिमांड नं० 3 के बारे में कुछ अर्ज़ करनी चाहता हूं जिस में कुछ प्राईमरी और मिडल स्कूलों को अपग्रेड करने के लिये 13, 46,450 रुपए की रकम की मांग की गई है। यह एक बड़ी खुशी की बात है जो इस रकम से 303 प्राईमरी और मिडल स्कूल अपग्रेड किए गए हैं। इस के लिये जहां मैं इन्हें बधाई देता हूं वहां मैं नुकताचीनी भी करता हूं कि इस अपग्रेडिंग आफ स्कूल्ज़ के काम में सरकार ने प्लैण्ड तरीके से काम नहीं किया क्योंकि प्लैनिंग के मुताबिक यह फैसला हम ने किया हुआ है कि हमारे देश में हर तीन मील के एरिया के अन्दर एक प्राइमरी स्कूल होगा और हर पांच मील के एरिया के अन्दर एक मिडल स्कूल होगा लेकिन यह जो 303 स्कूल अपग्रेड किए गए हैं यह महज़ एम. एल. एज़ की अपनी 2 डिमांड पर बनाए गए हैं और यह कोई प्लैण्ड वे में नहीं हुए। मैं ने देखा है कि इन 303 स्कूलों में कहीं 2 एक एक मील की दूरी पर स्कूलों को अपग्रेड कर दिया गया है और कहीं 2 कई 2 मीलों के एरिया में एक भी स्कूल अपग्रेड नहीं किया गया। इस तरह से मैं समझता हूं कि हम लिट्रेसी का फैलाव नहीं कर सकते। इस लिए इस बारे में मैं गवर्नमैंट को यह सुजैस्ट करता हूं कि यहां कोई एजूकेशनल कमेटी बनाए जो सारी स्टेट का दौरा करे और देखे कि कहां कहां मिडल स्कूलों की और कहां हाई स्कूलों की ज़रूरत है। इस बारे में मैं एक मिसाल देना चाहता हूं। मेरे हल्का महल कलां में कानूंगी सरकल में जहां पर 40 के करीब प्राइमरी स्कूल हैं लेकिन वहां पर सिर्फ दो हाई स्कूल हैं और वहां पर कई गांव ऐसे हैं जहां लोगों ने या तो हाई स्कूलों के लिए बिल्डिंग्ज़ तैयार कर ली हुई है लेकिन न वहां पर मिडल स्कूल बनाए जा रहे हैं और न ही हाई स्कूल ही बनाए जा रहे हैं जैसा कि छीनेवाल कलां, गहल, छापा, शाहबाज़पुर कलां, सिंधु कलां, नैनावाला और कंगन वाला ऐसे गांव हैं जहां या तो ज़मीन इस काम के लिये लोगों ने दे दी हुई है या बिल्डिंग तैयार करवा दी हुई है। आज देखें कंगन वाल में लोगों ने 70 हज़ार रुपए लगा कर बिल्डिंग बनवाई है और इसी तरह से गहल और छापा में तकरीबन 25, 25 हज़ार की लागत से लोगों ने स्कूलों की बिल्डिंग्ज़ बनवाई हैं लेकिन सारे कानूंगो सर्कल में न

[सरदार रणजीत सिंह]
कोई मिडल स्कूल है और न ही कोई हाई स्कूल खोला गया है। इस लिए मैं गवर्नमेंट से कहूंगा कि वह इस तरफ ध्यान दे।

अब मैं डिमांड नम्बर 6 के बारे में कुछ अर्ज़ करनी चाहता हूं जिस में 9,80,190 रुपए की रकम पोल्टरी स्कीमों के लिए मांगी गई है। क्योंकि हमारी गवर्नमेंट चाहती है कि यहां पर इतने अण्डे पैदा हो सकें कि स्कूल जाने वाले हरेक बच्चे को एक एक अण्डा रोज़ाना मिल सके और सीरियल्ज़ को बचा सकें जो हमारे देश की इस वक्त की सब से बड़ी ज़रूरत है। लेकिन आप देखें कि हालत इस वक्त इस के उल्ट है। आप ने अखबारों में पढ़ा होगा कि इस वक्त 6 रुपए फी किल्लो चिकन बिक रहा है और अण्डे का भाव 25 पैसे से लेकर 28 पैसे फी अण्डा हो गया है। इस का कारण यह है कि जो दाना मुरगियों को दिया जाता है वह महंगा हो गया है और जो उन को फीड दी जाती है वह महंगी हो गई है। इस लिए मैं गवर्नमेंट से यह अर्ज़ करूंगा कि वह पोल्टरी फीड की कीमत घटाने के लिये राईस पालिश, मीट मील और फिश मील आप तैयार करनी शुरू करे ताकि लोगों को सस्ते भाव पर दे सकें। इस वक्त गवर्नमेंट पोल्टरी फार्म मालेरकोटला और गुरदासपुर एक लाख रुपए से ज़ायदा सालाना मुनाफा दे रहे हैं। यह सरकार को नो प्राफिट नो लास बेसिज़ पर चलाने चाहिए ताकि अण्डों की कीमत कम हो सके। (घंटी) डिप्टी स्पीकर साहिबा, मुझे तो अभी पांच मिनट भी नहीं हुए . . . .

उपाध्यक्षा : अगर आनरेबल मैम्बर मेरे साथ कोआप्रेट नहीं करेंगे तो कैसे यहां का काम चल सकेगा। (If the hon. Members do not cooperate with me, how will the work be carried on.)

**सरदार रणजीत सिंह नैनेवाल।** : गवर्नमेंट फार्मों की जो परसेंटेज आफ हैचेबिलिटी है वह प्राइवेट फार्मों की हैचेबिलिटी से कम है। यह देखा जाना चाहिए कि इस का क्या कारण है, इस की इन्क्वायरी की जानी चाहिए। इस के इलावा हम ने कुछ अफसरों को अमरीका या ब्रिटेन में ट्रेनिंग दिलाई है उन पर 50, 50 या 60, 60 हज़ार रुपया खर्च किया है मगर देखने में आता है कि उन से कोई काम नहीं लिया जा रहा है, उन को वैसे भी डिसमिस तक किया जाता है। आखिर उन पर सरकार ने खर्च किया है तो क्यों न उन की सर्विसिज़ से फायदा उठाया जाए। (घंटी) बस जी इस समय इतना ही कह कर मैं बैठ जाता हूं।

**उपाध्यक्षा :** पेशतर इस के कि मैं किसी को बोलने के लिये काल अपान करूं मैं हाउस को बताना चाहती हूं कि गिलोटीन एपलाई करने के लिये मैं जिस लिमिट तक जाने के लिये तैयार हूं वह एक बजे तक है। आधा घंटा फाइनेंस मिनिस्टर साहिब को जवाब देने के लिये चाहिए। सो साढ़े बारह बजे तक ही टाईम है। मैं कामरेड जोश जी से दरखास्त करूंगी कि वह 20 मिनट की बजाए 15 मिनट में ही अपनी बात कह लें बाकी साहिबान को दस मिनट से ज्यादा टाईम नहीं मिलेगा, घंटी बजते ही वाइंड अप कर दिया करें। ( Before I call upon any hon. Member to speak I want to inform the House that the extent to which I can

allow the hon. Members to speak is upto 1.00 p. m., when the guillotine will be applied. The Finance Minister will require half an hour for reply. So the time at our disposal is upto 12-30 p. m. I will request comrade Shamsher Singh Josh that instead of taking 20 minutes he may say what he has to say in 15 minutes. The other hon. Members will not get more than 10 minutes each. They should wind up on hearing the bell.)

**स्वास्थ्य मंत्री** (श्रीमती ओम प्रभा जैन) : डिप्टी स्पीकर साहिबा, मुझे भी पांच मिनट दे दिये जाएं। बाबू बचन सिंह जी ने एक सवाल उठाया है तो मुझे उन का जवाब देने के लिये सिर्फ पांच मिनट का समय दे दें।

**उपाध्यक्षा :** आप बीच में कैसे खड़ी हो जाती हैं, या तो कहें ऑन ए प्वायंट आफ पर्सनल ऐक्सप्लेनेशन या कुछ और। फिर अब बचन सिंह जी हाउस में हैं भी नहीं, मैं ने दूसरे मैंबर को काल अपौन कर लिया है। (विघ्न) बैठिए। (How the hon. Minister has stood up without raising any point of personal explanation or something else. Babu Bachan Singh Ji is not present in the House and I have called upon another hon. Member to speak.)

**ਸਰਦਾਰ ਸ਼ਮਸ਼ੇਰ ਸਿੰਘ ਜੋਸ਼** (ਰੋਪੜ) : ਡਿਪਟੀ ਸਪੀਕਰ ਸਾਹਿਬਾ, ਇਹ ਜੋ 25 ਕਰੋੜ ਰੁਪਏ ਦੀ ਮੰਗ ਹਾਊਸ ਪਾਸੋਂ ਕੀਤੀ ਗਈ ਹੈ ਇਸ ਵਿਚੋਂ ਦਰਅਸਲ ਅਸੀਂ ਸਿਰਫ 5 ਕਰੋੜ ਰੁਪਏ ਦੀ ਮੰਗ ਹੀ ਵਿਚਾਰ ਕਰਨੀ ਹੈ ਅਤੇ ਆਪਣੀ ਰਾਏ ਦੇਣੀ ਹੈ ਬਾਕੀ ਤਾਂ ਬਸ ਕਾਗਜ਼ੀ ਲੈਣ ਦੇਣ ਦਾ ਹੀ ਮਾਮਲਾ ਹੈ।

ਇਸ ਵਿਚੋਂ ਪਹਿਲਾਂ ਮੈਂ ਕੁਝ ਸਿਵਲ ਡਿਫੈਂਸ ਮੇਯਰਜ਼ ਤੇ ਜੋ ਇਕ ਕਰੋੜ ਦਾ ਖਰਚ ਹੈ ਅਤੇ ਪੀ. ਏ. ਪੀ. ਲਈ ਜੋ 20 ਲੱਖ 93 ਹਜ਼ਾਰ ਦੀ ਮੰਗ ਹੈ ਉਸ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਮੈਂ ਸਮਝਦਾ ਹਾਂ ਕਿ ਇਕ ਅਜਿਹਾ ਕੰਮ ਹੈ ਜਿਸ ਦੀ ਕੋਈ ਵੀ ਪੰਜਾਬੀ ਵਿਰੋਧਤਾ ਨਹੀਂ ਕਰ ਸਕਦਾ ਬਲਕਿ ਅਗਰ ਇਸ ਤੋਂ ਵੀ ਜ਼ਿਆਦਾ ਖਰਚ ਕੀਤਾ ਜਾਵੇ ਤਾਂ ਅਸੀਂ ਸਾਰੇ ਇਸ ਦੇ ਹੱਕ ਵਿਚ ਹੋਵਾਂਗੇ। ਮਗਰ ਇਤਨਾ ਕਹਾਂਗਾ ਕਿ ਇਹ ਦੋਵੇਂ ਖਰਚ ਸਾਨੂੰ ਨਾਰਮਲ ਹਾਲਾਤ ਵਿਚ ਨਹੀਂ ਕਰਨੇ ਪੈ ਰਹੇ, ਇਹ ਐਬਨਾਰਮਲ ਹਾਲਾਤ ਦੀ ਵਜਾਹ ਕਰਕੇ ਕਰਨੇ ਪੈ ਰਹੇ ਹਨ। ਪਾਕਿਸਤਾਨ ਨੇ ਸਾਡੇ ਤੇ ਐਗਰੇਸ਼ਨ ਕੀਤਾ ਤਾਂ ਸਾਡਾ ਸਿਵਿਲ ਡੀਫੈਂਸ ਅਤੇ ਪੀ. ਏ. ਪੀ. ਤੇ ਖਰਚ ਦੇਸ਼ ਦੀ ਰਾਖੀ ਲਈ ਕਰਨਾ ਪਿਆ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਖਰਚ ਸੈਂਟਰਲ ਸਰਕਾਰ ਨੂੰ ਬੇਅਰ ਕਰਨਾ ਚਾਹੀਦਾ ਹੈ ਜਾਂ ਸਾਰੇ ਭਾਰਤ ਨੂੰ ਬੇਅਰ ਕਰਨਾ ਚਾਹੀਦਾ ਹੈ। ਸਿਵਿਲ ਡੀਫੈਂਸ ਦਾ ਕੰਮ ਹੋਰ ਸੂਬਿਆਂ ਸਾਹਵੇਂ ਨਹੀਂ ਪੰਜਾਬ ਸਾਹਵੇਂ ਹੀ ਹੈ। ਇਸ ਸੂਬੇ ਦੇ 50 ਹਜ਼ਾਰ ਆਦਮੀ ਬੇਘਰ ਹੋ ਗਏ ਹਨ, ਪਿੰਡ ਉਜੜੇ ਹਨ, ਸ਼ਹਿਰਾਂ ਤੇ ਬੰਬਾਰੀ ਹੋਈ ਹੈ, ਲੋਕ ਮਰੇ ਹਨ। ਸਾਡੀ ਫੌਜ ਵਿਚ 37 ਫੀ ਸਦੀ ਪੰਜਾਬੀ ਹਨ ਉਥੇ ਵੀ ਸ਼ਹੀਦੀਆਂ ਦੀ ਲਾਈਨ ਵਿਚ ਸਾਡਾ ਨਾਮ ਮੁਹਰੇ ਹੈ। ਇਸ ਲਈ ਸਾਨੂੰ ਸੈਂਟਰ ਨੂੰ ਕਹਿਣਾ ਚਾਹੀਦਾ ਹੈ ਕਿ ਸਿਵਲ ਡੀਫੈਂਸ ਦਾ ਤੇ ਪੀ. ਏ. ਪੀ. ਦਾ ਸਾਰਾ ਖਰਚ ਉਹੀ ਬਰਦਾਸ਼ਤ ਕਰੇ। ਮੈਨੂੰ ਯਾਦ ਹੈ ਕਿ ਇਕ ਪ੍ਰਿੰਸੀਪਲ ਯੂਨੀਅਨ ਗਵਰਨਮੈਂਟ ਪੀ. ਏ. ਪੀ. ਦੇ ਖਰਚ ਨੂੰ ਬਰਦਾਸ਼ਤ ਕਰਨਾ ਮੰਨ ਚੁੱਕੀ ਹੈ। ਅਗਰ ਉਸ ਤੇ ਜ਼ੋਰ ਦਿੱਤਾ ਜਾਵੇ ਤਾਂ ਇਹ ਖਰਚ ਬਚਾ ਕੇ ਦੂਸਰੇ ਕੰਮਾਂ ਤੇ ਲਾਇਆ ਜਾ ਸਕਦਾ ਹੈ। ਸੰਕਟ ਬਾਰੇ ਇਕ ਗੱਲ ਹੋਰ ਹੈ ਜੋ ਪੂਰੀ ਤਰ੍ਹਾਂ

[ਸਰਦਾਰ ਸ਼ਮਸ਼ੇਰ ਸਿੰਘ ਜੋਸ਼]

ਸਾਫ ਹੋਣੀ ਚਾਹੀਦੀ ਹੈ। ਇਹ ਸੰਕਟ ਹਾਲੇ ਖਤਮ ਨਹੀਂ ਹੋਇਆ, ਇਹ ਫਿਰ ਆਉਣ ਵਾਲਾ ਹੈ। ਇਸ ਸੰਕਟ ਨੇ ਇਹ ਗੱਲ ਬਿਲਕੁਲ ਨੰਗੀ ਕਰ ਦਿਤੀ ਹੈ ਕਿ ਕਿਸ ਤਰ੍ਹਾਂ ਅਮਰੀਕਾ ਅਤੇ ਬਰਤਾਨੀਆਂ ਇਸ ਮੁਲਕ ਦਾ ਵਿਰੋਧ ਕੀਤਾ ਹੈ। ਸਾਡੇ ਦੁਸ਼ਮਨ ਨੂੰ ਆਰਮ ਕੀਤਾ ਤੇ ਸਾਨੂੰ ਜੰਗ ਦੇ ਅਤੇ ਡਿਪਲੋਮੇਸੀ ਦੇ ਮਹਾਜ਼ਾਂ ਤੇ ਨੁਕਸਾਨ ਪਹੁੰਚਾਇਆ, ਹੁਣ ਵੀ ਪਹੁੰਚਾ ਰਹੇ ਹਨ। ਇਹ ਗਲ ਸਾਰੇ ਦੇਸ਼ਵਾਸੀਆਂ ਅਗੇ ਸਪੱਸ਼ਟ ਕਰਨ ਦੀ ਲੋੜ ਹੈ। ਅਸੀਂ ਪਹਿਲਾਂ ਹੀ ਉਨ੍ਹਾਂ ਤੇ ਇਤਬਾਰ ਕਰਕੇ ਖਮਿਆਜ਼ਾ ਭੁਗਤ ਰਹੇ ਹਾਂ। ਉਨ੍ਹਾਂ ਪਾਰਟੀਸ਼ਨ ਕਰਵਾਈ, ਉਸ ਦਾ ਲਾਭ ਉਠਾਇਆ, ਪਾਕਿਸਤਾਨ ਨੂੰ ਆਰਮ ਕੀਤਾ ਅਤੇ ਚੋਰੀ ਚੋਰੀ ਇਛੋਗਿਲ ਕੈਨਾਲ ਜਿਹੀਆਂ ਡਿਫੈਂਸ ਲਾਈਨਾਂ ਬਣਾ ਕੇ ਦਿਤੀਆਂ, ਹਥਿਆਰ ਦਿਤੇ ਅਤੇ ਦੇ ਰਹੇ ਹਨ। ਜੇ ਅਸੀਂ ਹੁਣ ਵੀ ਨਹੀਂ ਸਮਝਾਂਗੇ ਕਿ ਦੁਸ਼ਮਨ ਕੌਣ ਹੈ ਤਾਂ ਖਤਾ ਖਾਵਾਂਗੇ। ਮੈਨੂੰ ਆਪਣੇ ਐਜੂਕੇਸ਼ਨ ਮਨਿਸਟਰ ਦੀ ਪੈਟ੍ਰੀਆਟਿਜ਼ਮ ਤੇ ਸ਼ੱਕ ਨਹੀਂ ਪਰ ਇਸ ਮੌਕੇ ਤੇ ਅਮਰੀਕਾ ਅਤੇ ਬਰਤਾਨੀਆਂ ਦੀ ਵਕਾਲਤ ਕਰਨਾ ਪੈਟ੍ਰੀਆਟਿਜ਼ਮ ਦੀ ਗੱਲ ਨਹੀਂ ਕਹੀ ਜਾ ਸਕਦੀ ਫਿਰ ਕਹਿਣ ਵਾਲਾ ਭਾਵੇਂ ਕਿੰਨਾ ਹੀ ਵੱਡਾ ਆਦਮੀ ਕਿਉਂ ਨਾ ਹੋਵੇ। ਸੋ ਮੈਂ ਕਹਾਂਗਾ ਕਿ ਸਿਵਿਲ ਡੀਫੈਂਸ ਦੇ ਜੋ ਮੈਂਬਰਜ਼ ਹਨ ਉਹ ਪਰਮਾਨੈਂਟ ਬੇਸਿਜ਼ ਤੇ ਹੋਣੇ ਚਾਹੀਦੇ ਹਨ ਅਤੇ ਸਰਹਦਾਂ ਦੀ ਪੂਰੀ ਰਾਖੀ ਹੋਣੀ ਚਾਹੀਦੀ ਹੈ। ਬਾਕੀ ਪੰਜਾਬ ਦੀ ਅਜ ਵੀ ਅਵਸਥਾ ਬੜੀ ਸੰਕਟ ਵਾਲੀ ਹੈ। ਅੰਮ੍ਰਿਤਸਰ, ਜਲੰਧਰ ਤੇ ਵਟਾਲੇ ਦੀ 1500 ਇੰਡਸਟ੍ਰੀਅਲ ਐਸਟੇਬਲਿਸ਼ਮੈਂਟਸ ਹਨ ਜਿਨ੍ਹਾਂ ਵਿਚ 60,000 ਮਜ਼ਦੂਰ ਕੰਮ ਕਰਦੇ ਹਨ। ਇਨ੍ਹਾਂ ਐਸਟੇਬਲਿਸ਼ਮੈਂਟਸ ਵਿਚੋਂ 80 ਫੀ ਸਦੀ 6 ਸਤੰਬਰ ਤੋਂ ਬੰਦ ਹਨ, 15 ਫੀ ਸਦੀ ਪਾਰਸ਼ਲੀ ਚਲ ਰਹੀਆਂ ਹਨ ਤੇ ਸਿਰਫ 5 ਫੀ ਸਦੀ ਹਨ ਜੋ ਪੂਰੀ ਤਰ੍ਹਾਂ ਚਲ ਰਹੀਆਂ ਹਨ। ਇਨ੍ਹਾਂ ਦੇ 60,000 ਮਜ਼ਦੂਰਾਂ ਵਿਚੋਂ 50,000 ਮਜ਼ਦੂਰ ਬੇਕਾਰ ਹੋ ਗਏ ਹਨ। ਇਕ ਇੰਡਸਟਰੀਅਲ ਕਰਾਈਸਿਜ਼ ਵਿਚੋਂ ਸੂਬਾ ਲੰਘ ਰਿਹਾ ਹੈ। ਸ਼ਹਿਰਾਂ ਦਾ ਨੁਕਸਾਨ ਹੋਇਆ ਹੈ, ਲੋਕ ਉਜੜੇ ਹਨ, ਉਨ੍ਹਾਂ ਦੇ ਵਸਣ ਦਾ ਇੰਤਜ਼ਾਮ ਨਹੀਂ ਹੈ। ਮੈਂ ਇਸ ਨਵੀਂ ਮਨਿਸਟਰੀ ਦੀ ਸ਼ਲਾਘਾ ਕਰਦਾ ਹਾਂ ਜੋ ਇਸ ਨੇ ਲੋਕਾਂ ਨੂੰ ਵਸਾਉਣ ਦੇ ਯਤਨ ਕੀਤੇ ਹਨ ਉਨ੍ਹਾਂ ਲਈ ਇਹ ਕੋਸ਼ਸ਼ ਕਰਦੀ ਹੈ ਲੋਕਾਂ ਦੇ ਦੁਖ ਵਿਚ ਸ਼ਰੀਕ ਹੋਣ ਦਾ, ਇਸ ਨੇ ਰਿਆਇਤਾਂ ਦਾ ਇਲਾਨ ਵੀ ਕੀਤਾ ਹੈ ਮਗਰ ਇਸ ਬਾਰੇ ਵੀ ਮੈਂ ਕੁਝ ਇਸ ਨੂੰ ਕਹਿਣਾ ਹੈ। ਇਨ੍ਹਾਂ ਕਿਹਾ ਹੈ ਕਿ ਅਗਰ ਕਿਸੇ ਟੱਬਰ ਦਾ ਅਰ-ਨਿੰਗ ਮੈਂਬਰ ਮਰ ਜਾਵੇਗਾ ਤਾਂ ਉਸ ਟੱਬਰ ਨੂੰ 1500 ਰੁਪਏ ਦੀ ਮਦਦ ਦਿੱਤੀ ਜਾਵੇਗੀ, ਮਗਰ ਇਹ ਮਦਦ ਕਿਸੇ ਨਾਲ ਅਰਨਿੰਗ ਮੈਂਬਰ ਜਿਵੇਂ 14 ਸਾਲਾਂ ਦਾ ਮੁੰਡਾ ਜਾਂ ਕਿਸੇ ਦੀ ਪਤਨੀ ਦੇ ਮਰਨ ਤੇ ਨਹੀਂ ਦਿੱਤੀ ਜਾਵੇਗੀ। ਮੈਨੂੰ ਇਸ ਬਾਰੇ ਛੇਹਰਟਾ ਕਮੇਟੀ ਦੇ ਚੇਅਰਮੈਨ ਦੀ ਚਿੱਠੀ ਆਈ ਹੈ ਕਿ ਉਸ ਨੂੰ ਇਕ ਮਜ਼ਦੂਰ ਨੇ ਕਿਹਾ ਹੈ ਕਿ "it seems the value of an animal is more than a human being." ਗਊ ਦੇ ਮਰਨ ਤੇ 200 ਰੁਪਏ ਤੇ ਮਝ ਲਈ 400 ਰੁਪਏ ਮਿਲਣੇ ਹਨ ਮਗਰ ਕਿਸੇ ਦੀ ਪਤਨੀ ਦੇ ਮਰਨ ਤੇ ਉਸ ਨੂੰ ਕੁਝ ਨਹੀ ਮਿਲਣਾ। ਫਿਰ ਜਿਨ੍ਹਾਂ ਦੁਕਾਨਦਾਰਾਂ ਦੀਆਂ ਦੁਕਾਨਾਂ ਤਬਾਹ ਹੋ ਗਈਆਂ ਉਨ੍ਹਾਂ ਨੂੰ ਕੁਝ ਨਹੀਂ ਮਿਲਣਾ। ਫਿਰ ਜਿਨ੍ਹਾਂ ਨੂੰ 1500 ਰੁਪਏ ਦੇਣਾ ਹੈ ਬਸ ਉਸ ਤੋਂ ਮਗਰੋਂ ਕੋਈ ਪੈਨਸ਼ਨ ਨਹੀਂ ਦੇਣੀ। ਜਿਸ ਦਾ ਮਕਾਨ ਤਬਾਹ ਹੋ ਗਿਆ ਹੋਵੇ ਉਸ ਨੂੰ ਪਾਰਸ਼ਲ ਕਨਸਟ੍ਰਕਸ਼ਨ ਲਈ ਮਦਦ ਮਿਲੇਗੀ। ਇਹ ਜੰਗ ਜੋ ਪਾਕਿਸਤਾਨ ਨੇ ਸਾਡੇ ਤੇ ਥੋਪੀ ਹੈ ਇਸ ਵਿਚ ਜਿਨ੍ਹਾਂ ਲੋਕਾਂ ਦਾ ਨੁਕਸਾਨ ਹੋਇਆ ਹੈ ਉਨ੍ਹਾਂ ਦੇ ਘਰਾਂ ਦੀ ਰਾਖੀ ਦੀ ਜ਼ਿਮੇਂਵਾਰੀ ਕੇਂਦਰੀ ਸਰਕਾਰ ਦੀ ਹੈ। ਇਸ ਜੰਗ ਵਿਚ ਜਿਨ੍ਹਾਂ ਲੋਕਾਂ ਦਾ ਨੁਕਸਾਨ ਹੋਇਆ ਹੈ ਉਨ੍ਹਾਂ ਨੂੰ ਉਸ ਦਾ ਮੁਆਵਜ਼ਾ ਦੇਣ ਲਈ ਸਾਡੀ ਸਰਕਾਰ ਮਾਰੇਲੀ, ਪੁਲੀਟੀਕਲੀ ਤੇ ਲੀਗਲੀ ਹਰ ਤਰ੍ਹਾਂ ਬਾਊਂਡ ਹੈ।

ਇਸ ਮੌਕੇ ਤੇ ਮੈਂ ਸਿਵਿਲ ਡੀਫੈਂਸ ਬਾਰੇ ਇਕ ਹੋਰ ਗਲ ਵੀ ਕਹਿਣੀ ਹੈ। ਸਰਦਾਰ ਪਰਤਾਪ ਸਿੰਘ ਕੈਰੋਂ ਦੀ ਵਜ਼ਾਰਤ ਵੇਲੇ ਚੀਨ ਦਾ ਹਮਲਾ ਹੋਇਆ ਸੀ ਮਗਰ ਉਨ੍ਹਾਂ ਨੇ ਸਿਵਿਲ ਡੀਫੈਂਸ ਦੇ ਸਿਲਸਿਲੇ ਵਿਚ ਆਪੋਜ਼ੀਸ਼ਨ ਨੂੰ ਕਾਨਫੀਡੈਂਸ ਵਿਚ ਨਹੀਂ ਲਿਆ ਸੀ ਮਗਰ ਇਸ ਵਜ਼ਾਰਤ ਨੇ ਆਪੋਜ਼ੀਸ਼ਨ ਦੇ ਲੀਡਰਾਂ ਨੂੰ ਕਾਨਫੀਡੈਂਸ ਵਿਚ ਲਿਆ ਹੈ ਮਗਰ ਇਸ ਬਾਰੇ ਜ਼ਿਲ੍ਹਿਆਂ ਦੀ ਪਧਰ ਤੇ ਡਿਪਟੀ ਕਮਿਸ਼ਨਰਾਂ ਅਤੇ ਦੂਜੇ ਅਫਸਰਾਂ ਨੇ ਆਪੋਜ਼ੀਸ਼ਨ ਦਾ ਉਤਨਾ ਸਹਿਯੋਗ ਨਹੀਂ ਲਿਆ ਜਿੰਨਾ ਕਿ ਲੈਣਾ ਚਾਹੀਦਾ ਸੀ। ਡਿਸਟ੍ਰਿਕਟ ਸਿਟੀਜ਼ਨ ਕੌਂਸਲ ਲੁਧਿਆਣਾ, ਜਾਲੰਧਰ ਆਦਿ ਵਿਚ ਆਪੋ-ਜ਼ੀਸ਼ਨ ਦੇ ਨੁਮਾਇੰਦਿਆਂ ਨੂੰ ਲਿਆ ਹੀ ਨਹੀਂ ਗਿਆ। ਸੰਗਰੂਰ, ਲੁਧਿਆਣੇ ਵਿਚ ਇਨ੍ਹਾਂ ਐਮ. ਐਲ. ਏਜ਼. ਨੂੰ ਵੀ ਨਹੀਂ ਲਿਆ ਗਿਆ। ਕੁਝ ਅਫਸਰਾਂ ਦਾ ਐਟੀਚੂਡ ਵੀ ਠੀਕ ਨਹੀਂ ਰਿਹਾ।

ਜਦ 6 ਸਤੰਬਰ ਨੂੰ ਹੁਸ਼ਿਆਰਪੁਰ ਵਿਚ ਛੰਭ ਤੋਂ ਉਜੜ ਕੇ 2000 ਆਦਮੀ ਆ ਗਏ ਤਾਂ ਉਨ੍ਹਾਂ ਨੂੰ ਵਸਾਉਣ ਦੀ ਸਮਸਿਆ ਆਈ ਉਹ ਸ਼ਹਿਰ ਵਿਚ ਹੀ ਆ ਗਏ ਅਤੇ ਇਨ੍ਹਾਂ ਤੋਂ ਬਾਅਦ ਦੋ ਹਜ਼ਾਰ ਹੋਰ ਆ ਗਏ ਕਿਉਂਕਿ ਪਹਿਲੇ ਤਾਂ ਬੈਠ ਹੀ ਗਏ ਸਨ ਸ਼ਹਿਰ ਵਾਲੇ ਡੀ. ਸੀ. ਪਾਸ ਗਏ ਕਿ ਇਨ੍ਹਾਂ ਦਾ ਇੰਤਜ਼ਾਮ ਕੀਤਾ ਜਾਵੇ ਤਾਂ ਡੀ. ਸੀ. ਕਹਿਣ ਲਗਾ ਕਿ ਇਨ੍ਹਾਂ ਨੂੰ ਇਥੇ ਨਹੀਂ ਸੀ ਵਸਾਉਣਾ। ਤੁਸੀਂ ਤਾਂ ਪਾਗਲ ਹੋ ਇਨ੍ਹਾਂ ਨੂੰ ਰੋਟੀ ਕਿਥੋਂ ਖਵਾਈ ਜਾਵੇਗੀ । ਸੋ ਮੈਂ ਇਹ ਗਲ ਇਸ ਲਈ ਕੀਤੀ ਹੈ ਕਿ ਇਸ ਤਰ੍ਹਾਂ ਦਾ ਰਵੱਈਆ ਜੋ ਜ਼ਿਲ੍ਹੇ ਵਿਚ ਅਫਸਰਾਂ ਦਾ ਹੋ ਗਿਆ ਹੈ ਉਸ ਦਾ ਨੋਟਿਸ ਸਰਕਾਰ ਨੂੰ ਲੈਣਾ ਚਾਹੀਦਾ ਹੈ ਅਤੇ ਅਜਿਹੀਆਂ ਗਲਾਂ ਵਿਚ ਜ਼ਿਲ੍ਹਾ ਅਫਸਰਾਂ ਨੂੰ ਪੂਰੀ ਮਿਲਵਰਤਨ ਦੇਣ ਲਈ ਹਦਾਇਤ ਕਰਨੀ ਚਾਹੀਦੀ ਹੈ।

ਇਕ ਗੱਲ ਹੋਰ ਮੈਂ ਡਿਪਟੀ ਸਪੀਕਰ, ਸਾਹਿਬਾ, ਤੁਹਾਡੇ ਰਾਹੀਂ ਕਹਿਣੀ ਚਾਹੁੰਦਾ ਹਾਂ ਕਿ ਇਸ ਪਾਸੇ ਡੀਫੈਂਸ ਨੂੰ ਤਕੜਿਆਂ ਕਰਨ ਦੀ ਲੋੜ ਹੈ ਅਤੇ ਦੂਜੇ ਪਾਸੇ ਖੁਰਾਕ ਨੂੰ ਵਧਾਉਣ ਦੀ ਲੋੜ ਹੈ, ਜ਼ਰਾਇਤ ਦਾ ਮਸਲਾ ਵੀ ਵਾਰ ਲੈਵਲ ਤੇ ਹਲ ਹੋਣਾ ਚਾਹੀਦਾ ਹੈ। ਇਸ ਪਾਸੇ ਵਲ ਵੀ ਗੰਭੀਰਤਾ ਨਾਲ ਸਰਕਾਰ ਨੂੰ ਕਦਮ ਪੁੱਟਣੇ ਚਾਹੀਦੇ ਹਨ। ਇਹ ਠੀਕ ਹੈ ਕਿ ਸਰਕਾਰ ਨੇ ਇਸ ਬਜਟ ਵਿਚ ਇਕ ਕਰੋੜ ਰੁਪਏ ਦੀ ਰਕਮ ਟਿਊਬ ਵੈਲਾਂ ਨੂੰ ਬਿਜਲੀ ਦੇਣ ਲਈ ਅਤੇ 55 ਲਖ ਰੁਪਏ ਖੂਹਾਂ ਅਤੇ ਪੰਪਿੰਗ ਸੈਟਾਂ ਲਈ ਅਤੇ 30-35 ਲਖ ਰੁਪਏ ਹੋਰ ਇਸ ਤਰ੍ਹਾਂ ਦੇ ਪ੍ਰਬੰਧਾਂ ਲਈ ਰਖੀ ਹੈ ਪਰ ਇਸ ਰਕਮ ਨਾਲ ਇਹ ਮਸਲਾ ਹਲ ਨਹੀਂ ਹੋਣ ਵਾਲਾ। ਇਹ ਸਾਲ ਪੰਜਾਬ ਵਿਚ ਖੁਸ਼ਕਸਾਲੀ ਦਾ ਸਾਲ ਹੈ ਬਾਰਸ਼ ਬਿਲਕੁਲ ਨਹੀਂ ਹੋਈ ਸਾਵਣੀ ਦੀ ਫਸਲ ਤਾਂ ਬਿਲਕੁਲ ਤਬਾਹ ਹੋ ਗਈ ਹੈ ਅਤੇ ਹਾੜੀ ਤੇ ਵੀ ਇਸ ਦਾ ਬਹੁਤ ਬੁਰਾ ਅਸਰ ਪੈ ਰਿਹਾ ਹੈ ਇਸ ਲਈ ਇਸ ਸਮਸਿਆ ਤੇ ਜ਼ਰਾ ਗੰਭੀਰਤਾ ਨਾਲ ਸੋਚ ਵਿਚਾਰ ਕਰਨੀ ਚਾਹੀਦੀ ਹੈ। ਜ਼ਰਾਇਤ ਦੇ ਬਾਰੇ ਵਿਚ ਪੰਜਾਬ ਦੀ ਹਾਲਤ ਦਾ ਅੰਦਾਜ਼ਾ ਲਗਾਇਆ ਗਿਆ ਹੈ ਅਤੇ ਮੈਂ ਆਪ ਦੇ ਰਾਹੀਂ ਇਹ ਆਂਕੜੇ ਹਾਊਸ ਵਿਚ ਪੇਸ਼ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਸਾਰੀ ਕੋਈ 1 ਕਰੋੜ 63 ਲਖ ਏਕੜ ਜ਼ਮੀਨ ਕਲਟੀਵੇਸ਼ਨ ਅਧੀਨ ਹੈ ਜਿਸ ਵਿਚੋਂ 76 ਲਖ ਏਕੜ ਜ਼ਮੀਨ ਨੂੰ ਪਾਣੀ ਲਗਦਾ ਹੈ ਅਤੇ 87 ਲਖ ਏਕੜ ਨੂੰ ਪਾਣੀ ਨਹੀਂ ਲਗਦਾ ਇਸ ਦਾ ਭਾਵ ਇਹ ਕਿ 43 ਪ੍ਰਤੀ ਸ਼ਤ ਨੂੰ ਸਿੰਚਾਈ ਕੀਤੀ ਜਾਂਦੀ ਹੈ, ਇਰੀ-ਗੇਸ਼ਨ ਹੁੰਦਾ ਹੈ ਨਹਿਰਾਂ, ਟਿਊਬਵੈਲਾਂ ਅਤੇ ਇਸ ਤਰ੍ਹਾਂ ਦੇ ਹੋਰ ਸਾਧਨਾਂ ਨਾਲ ਅਤੇ ਇਸ ਦੇ ਮੁਕਾਬਲੇ ਵਿਚ 57 ਫੀ ਸਦੀ ਜ਼ਮੀਨ ਅਨ ਇਰੀਗੇਟਿਡ ਪਈ ਹੈ। ਹੁਣ ਤੁਸੀਂ ਆਪ ਹੀ ਅੰਦਾਜ਼ਾ ਲਗਾਉ ਕਿ ਜਿਸ ਸੂਬੇ ਵਿਚ ਇਤਨੀ ਜ਼ਮੀਨ ਦੀ ਸਿੰਚਾਈ ਦਾ ਕੋਈ ਸਾਧਨ ਨਾ ਹੋਵੇ ਉਸ ਦੀ ਖੁਰਾਕ ਤੇ ਕਿਨਾ ਅਸਰ ਪੈਂਦਾ ਹੈ। ਇਸ ਲਈ ਮੈਂ ਇਹ ਗਲ ਤੇ ਜ਼ੋਰ ਦੇਵਾਂਗਾ ਕਿ ਇਰੀਗੇਸ਼ਨ ਦੀ ਸਮਸਿਆ ਨੂੰ ਵਾਰ ਲੈਵਲ ਅਤੇ ਐਮਰਜੈਂਸੀ ਲੈਵਲ ਤੇ ਚਾਲੂ ਕਰਨਾ ਚਾਹੀਦਾ ਹੈ ਅਤੇ ਜਦ ਤਕ ਇਸ ਤਰ੍ਹਾਂ ਦਾ ਕੋਈ ਪ੍ਰੋਗਰਾਮ ਨਹੀਂ ਬਣਾਇਆ ਜਾਂਦਾ ਜ਼ਰਾਇਤ ਵਿਚ ਇਹ ਸੂਬਾ ਤਰਕੀ ਨਹੀਂ ਕਰ ਸਕਦਾ।

[ਸਰਦਾਰ ਸ਼ਮਸ਼ੇਰ ਸਿੰਘ ਜੋਸ਼]

ਡਿਪਟੀ ਸਪੀਕਰ ਸਾਹਿਬਾ, ਤੁਸੀਂ ਵੀ ਇਸ ਜ਼ਿਲੇ ਦੇ ਹੋ ਅਤੇ ਮੈਂ ਵੀ ਇਸ ਅੰਬਾਲਾ ਜ਼ਿਲੇ ਦਾ ਹਾਂ ਇਸ ਵਿਚ ਹੀ ਹਾਲਤ ਵੇਖ ਲਉ। ਇਸ ਵਿਚ 11 ਲਖ ਏਕੜ ਜ਼ਮੀਨ ਹਲ ਹੇਠਾਂ ਹੈ ਅਤੇ ਇਸ ਵਿਚੋਂ ਕੇਵਲ 19,289 ਏਕੜ ਨੂੰ ਪਾਣੀ ਲਗਦਾ ਹੈ ਅਤੇ ਬਾਕੀ ਦੀ 99 ਹਜ਼ਾਰ ਏਕੜ ਨੂੰ ਪਾਣੀ ਨਹੀਂ ਲਗਦਾ ਇਸ ਤੋਂ ਭਾਵ ਇਹ ਹੈ ਕਿ ਕੇਵਲ 10 ਫੀ ਸਦੀ ਜ਼ਮੀਨ ਦੀ ਸਿੰਚਾਈ ਹੁੰਦੀ ਹੈ ਅਤੇ ਬਾਕੀ ਦੀ 90 ਫੀ ਸਦੀ ਦੀ ਸਿੰਚਾਈ ਦਾ ਕੋਈ ਇੰਤਜ਼ਾਮ ਨਹੀਂ ਅਤੇ ਉਹ ਅਨ-ਇਰੀਗੇਟਿਡ ਪਈ ਹੈ। ਇਹ ਅਵਸਥਾ ਕੱਲੇ ਸਾਡੇ ਜ਼ਿਲ੍ਹੇ ਅੰਬਾਲੇ ਦੀ ਹੈ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਰੀਗੇਸ਼ਨ ਦੀਆਂ ਸਹੂਲਤਾਂ ਸਰਕਾਰ ਨੂੰ ਆਪ ਦੇਣੀਆਂ ਚਾਹੀਦੀਆਂ ਹਨ। ਟਿਊਬਵੈਲ ਗੌਰਮੈਂਟ ਪਧਰ ਤੇ ਸ਼ੁਰੂ ਕੀਤੇ ਜਾਣੇ ਚਾਹੀਦੇ ਹਨ ਅਤੇ ਇਸ ਦੇ ਨਾਲ ਹੀ ਜਿਹੜੀਆਂ ਨਹਿਰਾਂ ਇਸ ਇਲਾਕੇ ਵਿਚੋਂ ਜਾਂਦੀਆਂ ਹਨ ਉਨ੍ਹਾਂ ਦੀ ਸਰਵੇ ਕਰਾਈ ਜਾਣੀ ਚਾਹੀਦੀ ਹੈ ਜਿਸ ਤਰ੍ਹਾਂ ਕਿ ਭਾਖੜਾ ਕੈਨਾਲ ਹੈ ਤਾਂ ਜੋ ਜੇਕਰ ਉਨ੍ਹਾਂ ਤੋਂ ਪਾਣੀ ਮਿਲ ਸਕੇ ਤਾਂ ਇਸ ਇਲਾਕੇ ਦੀ ਸਿੰਚਾਈ ਕੀਤੀ ਜਾ ਸਕੇ। ਜਿਸ ਤਰ੍ਹਾਂ ਕਿ ਭਾਖੜਾ ਦੀ ਨਹਿਰ ਦੀ ਕਪੈਸਿਟੀ 9,000 ਕਿਊਸਕ ਹੈ ਪਰ ਪਾਣੀ ਕੇਵਲ 6 ਜਾਂ 7 ਹਜ਼ਾਰ ਕ ਹੀ ਜਾਂਦਾ ਹੈ ਇਸ ਲਈ ਜੇਕਰ ਸਰਵੇ ਕੀਤੀ ਜਾਵੇ ਤਾਂ ਨਹਿਰ ਦਾ ਪਾਣੀ ਰੋਪੜ ਅਤੇ ਨਾਲ ਦੇ ਇਲਾਕੇ ਵਿਚ ਮਿਲ ਸਕਦਾ ਹੈ। ਇਸੇ ਤਰ੍ਹਾਂ ਹੋਰਨਾਂ ਥਾਵਾਂ ਤੇ ਵੀ ਗੌਰਮੈਂਟ ਵਲੋਂ ਟਿਊਬਵੈਲ ਲਗਾਣੇ ਚਾਹੀਦੇ ਹਨ ਅਤੇ ਇਰੀਗੇਸ਼ਨ ਵਲ ਵਧੇਰੇ ਧਿਆਨ ਦੇਣਾ ਚਾਹੀਦਾ ਹੈ।

ਇੱਕ ਗਲ ਹੋਰ, ਮੈਂ ਬੇਨਤੀ ਕਰਾਂ ਕਿ ਛੋਟੇ ਕਿਸਾਨ ਨੂੰ ਇਨਸੈਂਟਿਵ ਦੇਣ ਦੀ ਲੋੜ ਹੈ। ਫਰਟਿਲਾਈਜ਼ਰ ਦਾ ਭਾਅ ਬਹੁਤ ਵਧ ਗਿਆ ਹੈ ਅਤੇ ਇਸ ਸਮੇਂ ਇਕ ਕੱਟੇ ਦਾ ਭਾਅ $17\frac{1}{2}$ ਰੁਪਏ ਹੋ ਗਿਆ ਹੈ ਗਰੀਬ ਕਿਸਾਨ ਇਸ ਨੂੰ ਵਰਤ ਨਹੀਂ ਸਕਦਾ ਇਸ ਲਈ ਇਸ ਨੂੰ ਸਸਤਾ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਕਿਸਾਨ ਇਸ ਨੂੰ ਵਰਤ ਕੇ ਪੈਦਾਵਾਰ ਨੂੰ ਵਧਾ ਸਕੇ । ਇਸ ਲਈ ਮੇਰਾ ਇਹ ਸੁਝਾਵ ਹੈ ਕਿ ਨੰਗਲ ਫਰਟਿਲਾਈਜ਼ਰ ਕੰਪਨੀ ਨੇ ਪਿਛਲੇ ਸਾਲ ਢਾਈ ਕਰੋੜ ਦਾ ਪ੍ਰਾਫਿਟ ਵਿਖਾਇਆ ਹੈ ਇਸ ਸਬੰਧੀ ਕੇਂਦਰ ਨੂੰ ਜ਼ੋਰ ਦੇਣਾ ਚਾਹੀਦਾ ਹੈ ਕਿ ਇਸ ਫੈਕਟਰੀ ਨੂੰ ਨੋ ਪ੍ਰਾਫਿਟ ਨੋ ਲਾਸ ਬੇਸਿਜ਼ ਤੇ ਚਲਾਇਆ ਜਾਵੇ ਤਾਂ ਜੋ ਫਰਟਿਲਾਇਜ਼ਰ ਦਾ ਭਾਉ ਸਸਤਾ ਹੋ ਸਕੇ ਅਤੇ ਗਰੀਬ ਕਿਸਾਨ ਇਸ ਨੂੰ ਆਪਣੀ ਖੇਤੀ ਵਿਚ ਵਰਤ ਸਕੇ।

ਇਕ ਗਲ ਮੈਂ ਬੈਟਰਮੈਂਟ ਕਮੇਟੀ ਬਾਰੇ ਕਹਿਣੀ ਚਾਹੁੰਦਾ ਹਾਂ ਕਿ ਇਸ ਕਮੇਟੀ ਨੂੰ ਬਣੇ ਅੱਜ 5 ਸਾਲ ਦਾ ਸਮਾਂ ਹੋ ਗਿਆ ਹੈ ਅਤੇ ਇਸ ਕਮੇਟੀ ਦੇ ਸਰਦਾਰ ਦਰਬਾਰਾ ਸਿੰਘ ਚੇਅਰਮੈਨ ਸਨ ਜੋ ਅਜ ਦੀ ਸਰਕਾਰਾਂ ਵਿਚ ਇਕ ਸੀਨੀਅਰ ਕੈਬੀਨਟ ਮੈਂਬਰ ਵੀ ਹਨ ਇਸ ਲਈ ਇਨ੍ਹਾਂ ਪਾਸ ਬੇਨਤੀ ਕਰਾਂਗਾ ਕਿ ਇਸ ਕਮੇਟੀ ਦੀ ਰਿਪੋਰਟ ਤੇ ਅਮਲ ਕੀਤਾ ਜਾਵੇ ਅਤੇ ਜੋ ਸਿਫਾਰਸ਼ਾਂ ਇਸ ਵਿਚ ਕੀਤੀਆਂ ਗਈਆਂ ਹਨ ਉਨ੍ਹਾਂ ਨੂੰ ਮੰਨਿਆਂ ਜਾਵੇ।

ਮੈਂ ਅੰਤ ਵਿਚ ਫਿਰ ਇਹ ਕਹਾਂਗਾ ਕਿ ਸਰਕਾਰੀ ਪਧੱਰ ਤੇ ਟਿਊਬਵੈਲ ਲਗਾਏ ਜਾਣ ਤਾਂ ਜੋ ਸਿਵਲ ਡੀਫੈਂਸ ਦੀਆਂ ਸਕੀਮਾਂ ਨੂੰ ਪਕਿਆਂ ਕੀਤਾ ਜਾ ਸਕੇ ਅਤੇ ਖੇਤੀ ਵਿਚ ਤਰੱਕੀ ਕੀਤੀ ਜਾ ਸਕੇ। ਇਸੇ ਤਰ੍ਹਾਂ ਜ਼ਿਲ੍ਹਾ ਪਧਰ ਤੇ ਜਿਨੀਆਂ ਵੀ ਕਮੇਟੀਆਂ ਬਣਾਈਆਂ ਗਈਆਂ ਹਨ ਇਨ੍ਹਾਂ ਵਿਚ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਨਾਲ ਸ਼ਾਮਲ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਸਾਰੇ ਇਕੱਠੇ ਹੋ ਕੇ ਪੰਜਾਬ ਤੇ ਬਣੇ ਖਤਰੇ ਦਾ ਮੁਕਾਬਲਾ ਕਰਨ ਲਈ ਤਜਵੀਜ਼ਾਂ ਧਾਰਨ ਕਰ ਸਕਣ ਅਤੇ ਉਨ੍ਹਾਂ ਤੇ ਅਮਲ ਕਰ ਸਕਣ। ਇਕ ਗਲ ਮੈਂ ਇਹ ਵੀ ਕਹਾਂਗਾ ਕਿ ਸਰਕਾਰ ਨੂੰ ਕੇਂਦਰ ਤੇ ਜ਼ੋਰ ਦੇਣਾ ਚਾਹੀਦਾ ਹੈ ਕਿ ਉਹ ਸਾਡੇ ਸੂਬੇ ਨੂੰ ਬਾਰਡਰ ਦਾ ਸੂਬਾ ਕਰਾਰ ਦੇਣ ਤਾਂ ਜੋ ਸਾਨੂੰ ਕਰੋੜਾਂ

ਰੁਪਏ ਦੀਆਂ ਗਰਾਂਟਾਂ ਮਨਜ਼ੂਰ ਕਰਕੇ ਭੇਜਣ ਅਤੇ ਅਸੀਂ ਪੰਜਾਬ ਦੀਆਂ ਸਰਹੱਦਾਂ ਨੂੰ ਪਕਿਆਂ ਕਰ ਸਕੀਏ ਅਤੇ ਵੈਰੀ ਦਾ ਮੁਕਾਬਲਾ ਕਰ ਸਕੀਏ। ਜੇਕਰ ਪੰਜਾਬ ਇਕ ਵੇਰ ਤੁਕੜਾ ਹੋ ਗਿਆ ਤਾਂ ਹਿੰਦੁਸਤਾਨ ਦੀ ਬਾਂਹ ਬਣ ਕੇ ਹਿੰਦੁਸਤਾਨ ਦੀ ਰਾਖੀ ਕਰਨ ਵਿਚ ਸਫ਼ਲ ਹੋ ਸਕੇਗਾ ਅਤੇ ਵੈਰੀ ਨੂੰ ਵੰਗਾਰ ਪਾ ਸਕੇਗਾ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਪਾਸੋਂ ਖਿਮਾ ਮੰਗਦਾ ਹਾਂ।

**कामरेड राम चन्द्र (नूरपुर)** : डिप्टी स्पीकर साहिबा, मैं तो सिर्फ दो तीन बातों की तरफ सरकार का ध्यान दिलाना चाहता हूं। मेरा इस वक्त तक का तजुरबा यह है कि ब्योरोक्रेसी सुलगिश हो गई है और यह इरिस्पान्सिव to the sentiment of the Public हो गई है। मैं ने डी. सी. और एस. डी. ओ. के बारे में उनके टी. ए., डी. ए. जानने के लिए और कि जिलाधीश किस किस जगह का दौरा करते हैं जानने के लिए सवाल दे रखे हैं। तो जब जिला सिटिजन कौंसिल की कमेटी हुई तो मुझे कोअर्स करने के लिए बिला किसी कंटेक्ट में कहने लगे कि आप तो हमें अपने मातहत रखना चाहते हैं। मैं ने कहा कि ऐसी बात आप कैसे कहते हैं तो वह कहने लगे कि आप हमारे बारे में असैम्बली में सवाल क्यों करते हैं। यह तो मेरा एज ए लेजिस्लेटर फन्डामेंटल राईट है कि क्वेस्चन पूछूं। क्या वह मेरे इस हक पर सिटिजन कौंसल में हमला करने का क्या हक रखता है। तो मैं यह अर्ज करना चाहता हूं कि अगर ऐसे ऐसे अफसर जिला में हों तो काम कैसे चल सकता है। वह तो अपनी मन मानी करना चाहते हैं और दूसरे किसी की परवाह तक नहीं करना चाहते। लेकिन सिटिजन कौंसिल की मीटिंग में इस तरह की बात हो तो ठीक नहीं। जिला अफसर तो यह चाहते हैं। That I should desist from the performance of my duties as a legislator और मैं यह समझता हूं कि this is a breach of privilege of a legislator.

**उपाध्यक्षा** : कामरेड साहिब, आप तो पुराने पार्लियामैंटेरियन हैं। यह एक सीरियस मामला है इस के बारे में आप चीफ मिनिस्टर साहिब को लिख कर भेज दीजिए। यहां पर इस की वजाहत करने से कोई फायदा नहीं होगा। (Addressing Comrade Ram Chandra : The hon. Member is an old parliamentarian. This is a serious matter, and I would request him to write about it to the Chief Minister. It would serve no useful purpose if he elaborates this point here.)

**कामरेड राम चन्द्र** : मैं ने इस के बारे में डिप्टी स्पीकर साहिबा, चीफ मिनिस्टर साहिब को लिखा है और स्पीकर साहिब को भी इस के बारे में इत्तलाह दे दी है लेकिन यह चीज सरकार के नोटिस में यहां पर भी लानी जरूरी थी। एक और एस. डी. ओ. को भी एतराज था कि सिवल डिफैंस में मैं क्या सलाह देता हूं।

मैंने उसे कहा कि तुम्हें चीफ मिनिस्टर साहिब की चिट्ठी आई है कि उन्होंने अफसरान को लिख दिया है कि सब मेम्बरान से सलाह मशिवरा कर लिया करो। तो कहने लगे कि सी. एम. की चिट्ठीयां तो आती ही रहती हैं। हम ने तो दास कमिशन की रिपोर्ट पढ़ी है जिस से पता चल गया है कि किसी की भी परवाह न करो। तो अगर जिला लैवल पर इस तरह से ही अफसरों का रवैया हो तो पब्लिक की कोआप्रेशन कैसे ली जा सकती है। हमारे आपस मे

[कामरेड राम चन्द्र]

इख्तलाफात भी हो सकते हैं कई और कामों में लेकिन यह तो देश का रक्षा का मामला है और सिवल डिफैंस को मज़बूत करने का सवाल है और अगर इस में हम अपने रास्ते पर चलें और अफसरान अपने रास्ते पर चलें तो सिवल डिफैंस के कामों में कुआर्डिनेशन कैसे कायम की जा सकती है।

दूसरी चीज़ मैं यह अर्ज़ करना चाहता था कि सप्लीमेंटरी बजट में भी हर साल बहुत सी रकमें डिक्रिटल अमाऊंटस की आती हैं और कहा यह जाता है कि यह यहां इस वास्ते लेते हैं कि बजट में शामिल नहीं की जा सकती थीं। और इन्हें किसी कानटिंजेंसी में से दे दिया जाता है। इस के लिए सरकार को चाहिए कि एक खास प्रोवीजन मेन बजट में कर दे और इस के साथ ही इस बात को प्रबन्ध करना चाहिए कि उन लोगों को बरवक्त अदायगी होनी चाहिए ताकि वह पीछे पीछे न फिरें और न दावे करें।

तीसरी चीज़ मैं मीटिंगज़ के बारे में कहना चाहता हूं। तहसील और ज़िला में कई तरह की मीटिंगज़ होती हैं, तहसील एडवाइज़री कमेटी और डिवेलपमेंट कमेटी और दूसरी कमेटियों में बहुत वक्त ज़ाया हो जाता है।

मेरा कहने का मतलब यह है कि मीटिंगज़ जो रखी जायें वह जब ज़रूरी काम हो उसी वक्त रखी जायें और थोड़े थोडे दिनों के वकफे से नहीं होनी चाहिएं। इस तरह एम. एल एज़. और अफसरान का वक्त ज़ाया होता है। तहसील और ज़िला ऐडवाईज़री कमेटियां तीन महीनों के बाद मिलनी चाहिएं, ज़िला परिषद् की मीटिंग भी इतने अर्सा के बाद ही होनी चाहिए।

एक चीज़ मैं और अर्ज़ कर देनी चाहता हूं कि जहां तक डिफैंस फंड के लिये रुपए की डिमांड है हमें इस डिमांड को पूरा करने के लिए तमाम जमांबन्दियां से मुतफिका तौर पर पूरी पूरी को-आप्रेशन के लिये प्रेरणा करनी चाहिए। हमें अपनी आरमी पर सब कुछ कुरबान कर देना चाहिए। यह हमारी आरमी ही थी जिस ने हमें बचाया है। अगर हम पहले तैयार नहीं थे तो हमें अब तैयार होना चाहए। हमें अपना फर्ज़ पहचानना चाहिए कि हम ने सिवल डिफैंस की तैयारी करनी है, इस की ट्रेनिंग लोगों को मुकम्मल तौर पर देनी है। हमें यह तैयारी वार फुटिंग पर ही करनी चाहिए ताकि फिर किसी वक्त दुश्मन इधर मुंह करे तो हम उस के लिये तैयार बर तैयार हों। हमारे लिये यह हमला एक हैरानी की बात थी क्योंकि हमारा ख्याल नहीं था कि पाकिस्तान भी इस तरह की कोई हरकत करेगा। मेरी तो यही राय है कि चाहे कोई मुल्क किसी तरह का भी यकीन दे हमें बेखबर रहना नहीं चाहिए बल्कि हमें जंग के लिये हमेशा तैयार रहना चाहिए। इसके साथ ही मैं एक बात और अर्ज़ कर देनी चाहता हूं कि जिस तरह से अमृतसर, फिरोज़पुर और गुरदासपुर की सिवलियन पापूलेशन ने दुश्मन का बहादुरी से मुकाबिला किया वह निहायत ही काबले तारीफ है। हमें इस के साथ ही तमाम सिवल पापूलशन को यह भी ट्रनिंग देनी चाहिए कि अगर कोई हमारे मुल्क पर अचानक हमला हो जाता है तो हमें इस बात का पता होना चाहिए कि how we have to behave इस के लिये वाकायदा तौर पर सब को वाकफियत होनी चाहिए। मैं इस प्वायंट पर और ज़्यादा बहस में नहीं पड़ना चाहता इतना ही कहूंगा कि हमें आने वाले वक्त के लिये तैयार बर तैयार रहना चाहिए।

इस के साथ ही मैं कुछ जिक्र नूरपुर तहसील के मुताल्लिक करना जरूरी समझता हूं। यह तहसील कश्मीर के बार्डर के साथ साथ पठानकोट से ऊपर वाक्या है और इस हलका में आपको पता ही है कि शैलिंग होती रही है। इस लिये यह निहायत ही जरूरी है कि इस हल्का में ज्यादा तादाद में लोगों को हथियारों के लाइसैंस दिये जाने चाहिएं। यहां बहुत से रिटायर्ड फौजी भी रहते हैं अगर इन के पास पूरा असला होगा तो यह एक सैकंड डिफैंस लाईन दुश्मन का मुकाबिला करन के लिये पठानकोट और नूरपुर के दरम्यान हो जाएगी।

जहां तक खुराक के मसले का सवाल है हमें अफसोस से कहना पड़ता है कि हमारे इलाका में इस दफा फसलें अच्छी नहीं हुई हैं। कांगड़ा जिला में इस दफा खुराक की कमीं है जिस की तरफ सरकार को ध्यान देना चाहिए।

एक बात मैं National Biological Laboratory के मुताल्लिक अर्ज़ करनी चाहता हूं कि यह एक बड़ा भारी इनस्टीच्यूट है जो हमें गवर्नमैंट आफ इण्डिया की तरफ से मिला है। हम इस पर 20-21 लाख रुपया खर्च करके भारत सरकार से 4-5 करोड़ रुपया तक हासिल करेंगे, इतना रुपया जो हम इस पर खर्च कर रहे हैं यह कोई बड़ी चीज नहीं है। इस लिये यह ग्रांट मंजूर करनी जरूरी है।

**प्रिंसीपल रला राम** (मुकेरियां): डिप्टी स्पीकर साहिबा, सिवल डिफैंस के लिये इस डिमांड में एक करोड़ रुपया रखा गया है, मगर मैं कहूंगा कि यह एक करोड़ रुपया बहुत थोड़ा है। यह जो समस्या है यह एक बहुत बड़ी समस्या है। यह ठीक है कि इस मौका पर हमारे जवानों ने बड़ी दलेरी दिखाई है। बड़ी बड़ी कुर्बानियां दी हैं। इस के साथ ही कुछ हमारे मौजूदा लीडर्ज़ की दूर-अन्देशी की वजह से हम पाकिस्तान पर ग़लबा पा सके हैं। जहां तक तैयारी का सवाल है हमें यह पता होना चाहिए कि हथियारों और लड़ाई के मुआमलें में हम पाकिस्तान से बहुत पीछे हैं। यह बात मानने वाली है कि अगर हमारे फौजी जवान इतनी बहादुरी न दिखाते तो ना जाने हमारा क्या हशर होता। इस सबक को हमें हरगिज़ भूलना नहीं चाहिए। जहां तक सिवल डिफैंस का ताल्लुक है हम इसकी जितनी जल्दी तैयारी कर सकते हैं करनी चाहिए। यह ठीक है कि वार्डर के डिस्ट्रिक्टस को हमें ज्यादा से ज्यादा असला दे कर तैयार करना चाहिए जैसा कि जिला गुरदासपुर है, अमृितसर है और फिरोज़पुर है। यहां पर हमारी सरकार की तरफ से पूरी तैयारी होनी चाहिए। इस लिये कि हमला का ज़ोर ज्यादा तर यहां पर ही पड़ेगा इस के इलावा और भी डिस्ट्रिक्टस हैं जहां पर कि प्रीकाशनरी पगों का लिया जाना बहुत ज़रूरी है। जैसा कि होशियारपुर डिस्ट्रिक्ट है यहां पर 5 दफा बम्बर्ज़ रेड हुई। 5—7 मील के ऐरिया के अन्दर माइन्ज लगाई गई और बम्ब गिराये गये। इस तरह से ब्यास डैम तथा भाखड़ा-नंगल है इस की मिलटरी दृष्टि कोष से देख रेख होनी चाहिए। यह बात एक मिलटरी डिस्कशन सी है, मैं इस पर ज्यादा तफसील से नहीं कहना चाहता इतना ही कहूंगा कि एयर रेड से बचाव के लिये हमें हर वक्त तैयार रहना चाहिए। सिवल डिफैंस के बारे लोगों को पूरी हदायतें होनी चाहिएं ताकि लोगों को पूरा कानफीडस हो क्योंकि आगे को जो मुकाबिला होना है वह जरूरी है कि ज्यादा भयानक शकल में हो। सिवल डिफैंस के लिये 63 लाख रुपए की जो रकम रखी गई है यह बहुत थोड़ी है। हमे इस मुआमले में लोगों को तैयार बर

[प्रिंसीपल रला राम]

तैयार करने के लिये चाहे इस मुल्क को पाकिस्तान से मुकाबिला करना पड़े या चीन से गवर्नमैंट को इन लोगों को जल्द से जल्द इस मुकाबिला के लिये तैयार करना और तैयार रखना होगा ।

जहां तक एजूकेशन का सवाल है यह एक बहुत ही खुशी की बात है कि इस दफा 303 प्राईमरी स्कूलों को अपग्रेड किया गया है । यह लोगों की बड़ी देर की मांग थी । यह एक निहायत ही अच्छी बात है कि जंग के होते हुए भी हम अपना ध्यान एजूकेशन पर भी देते जा रहे हैं । डिप्टी स्पीकर साहिबा, हमारी जो मौजूदा जंग है यह सांएटेफिक युग की जंग है हमारे जवान जितना अधिक intelligent होंगे उतनी ही वे मुल्क के लिये अधिक बहादुरी दिखा सकेंगे मगर यह तब ही हो सकता है अगर उन को ऊंचे दर्जे की तालीम मिलेगी । इस लिये मैं कहूंगा कि फाईनैंस मिनिस्टर साहिब इस तरफ कोई कफायत या कंजूसी न करें ।

आप जानती हैं, अध्यक्ष महोदया कि इंगलैण्ड में पिछली बड़ी जंग लगे रहने के बावजूद भी वहां हायर और सैकण्डरी एजूकैशन के अदारे जारी रहे । और उन को बेहतर बनाया गया तथा सुधार किया गया और कई योजनायें छोड़ी भी जा सकती हैं मगर बच्चों की तालीम तरबियत को कभी छोड़ा नहीं जा सकता । मैं समझता हूं कि यह रुपया बहुत ही नाकाफी है, ऐजूकेशन मिनिस्टर को और मांग करनी चाहिए थी क्योंकि इस मामला में अनुचित कफायात ठीक नहीं होगी । बच्चों की तरबियत और ऐजूकेशन का स्टैंडर्ड ऊंचा करना डिफैंस की बड़ी भारी ज़रूरत है ।

यहां तक हायर सैकण्डरी स्कूलों की स्कीम का ताल्लुक है, उसमें गल्ती नहीं है लेकिन

12.00 noon

गवर्नमैंट इम्पलीमेंट नहीं कर सकी है, बात दरअसल यह है कि हम हाइली क्वालीफाइड परसौनल मुहैय्या नहीं कर सके । गांवों में जो स्कूल्ज़ हैं वहां तो कम से कम 12 साल की पूरी ऐजूकेशन का प्रबन्ध होना चाहिए ताकि उन्हें दूर कालेजों में आने की ज़रूरत ही न रहे । स्कूलों के लिये इतना रुपया बहुत थोड़ा है ।

इसी तरह जूनियर कैडिट कोर की ट्रेनिंग के लिये 3 लाख रुपया रखा गया है, मैं समझता हूं कि यह नाकाफी है । इस सिलसिले में मैं एक बात कहना चाहता हूं कि रिक्रूटिंग तो ज़्यादातर विलेजिज़ से होती है इस लिये मिलिट्री चेतना गांवों के अन्दर पैदा करना चाहिए । और यह भी ज़रूरी है कि अगर आप आने वाली नसलों को डिफैंस माइंडिड बनाना चाहते हैं, तो उन्हें स्कूलों से ही बनाइए । इस लिए जूनियर कैडिट कोर का सिस्टम देहात के स्कूलों में होना चाहिए । अगर आप चाहते हैं कि पंजाब बतौर सोर्ड आर्म आफ इंडिया का पार्ट अदा करे तो आपको उत्तम नसल बनाने के लिए रुपया खर्च करना चाहिए । और यह होना चाहिए कि जूनियर कैडिट कोर देहात के स्कूलों के अन्दर फैलाने की कोशिश करें । इससे जहां ऐजूकेशन को फायदा होगा डिफेंस को निहायत ज़्यादा फायदा होगा । इस तरफ सरकार को फौरी ध्यान देना चाहिए । इन शब्दों के साथ, डिप्टी स्पीकर साहिबा, मैं आपका धन्यबाद करता हूं ।

**श्री मंगल सेन** ( रोहतक) : डिप्टी स्पीकर साहिबा, आज सप्लीमेंट्री ऐस्टीमेट्स पर विचार हो रहा है, मैं आपके द्वारा सरकार को कहना चाहता हूं कि सरकार सिवल डिफैंस के बारे में किस तरह से सोचती है और उस पर किस तरह से अमल करती है । मुझे पता है कि जब हमला हुआ, उससे कुछ दो दिन पहले ही सिवल डिफैंस के महकमें को तोड़ने के आर्डर

आए थे। लेकिन जब हमला हो गया तो काम चालू हो गया। जहां पर मैं रहता हूं वहां के सिवल डिफेंस अथारिटीज़ के दृष्टिकोण का ज़िक्र करना चाहता हूं। उन्होंने 1962 में इस सिलसिले में एक लिस्ट बनाई थी। जब आज काम पड़ा तो कहने लगे कि हमने जो 1962 में वार्डन वगैरह की लिस्ट बनाई थी हम तो उन्हीं को शामिल करेंगे। और वह लोग, डिप्टी स्पीकर साहिबा, आप अच्छी तरह से जानती हैं कि उन लोगों में से कोई दिल्ली चला गया, कोई कहीं चला गया, कोई कहीं। और यह अभी भी वही लिस्ट लिए बैठे थे। तो मैं कहना चाहता हूं कि यह जो नौकरशाही है वह इस तरह से अजीब और निकम्मी हो गई है कि इसके दिमाग के पुर्जे ठीक किए जाने चाहिएं। यह समझते हैं कि हाकिम हो गए हैं। लकिन यह भूल जाते हैं कि हाकिम तो जनता है। जहां तक नैशनल डिफैंस के पैसा का सवाल है, ठीक है कि देना चाहिए और ज़यादा देना चाहिए। लेकिन हमारे जो लीडर्ज़ हैं उन्हें भी अपना व्यवहार ठीक करना चाहिए। सिर्फ यही नहीं कि लड़ाई खत्म होने के बाद टैंकों पर खड़े हो हो कर फोटो उतरवालें और अपना फर्ज़ अदा हुआ समझ लें। अभी यह छोटी मोटी बैटल थी, कोई बड़ी भारी वार नहीं थी। जिसे जीत कर वह खुशफहमी में हो कर हमारे लीडर इधर उधर डींगें मारने लगें। अभी सिर्फ बैटल थी जैसा कि मैंने कहा। वार, वार तो अब होगी जिसके लिए इन्हें पूरे ज़ोर से तैयारी करनी चाहिए। और देश को अपने पैरों पर खड़ा होने के लिए सामर्थ्य बनाना चाहिए। तभी कामयाब हो सकते हैं। डिप्टी स्पीकर साहिबा, फौज़ लड़ती है फ्रंट पर लेकिन उसके साथ सप्लाई लाइन होती है और जनता का साथ होता है। इसलिए सप्लाई लाइन मज़बूत करने और जनता के अन्दर एकता और शक्ति पैदा करने का काम सरकार का है। आज पैसे इकट्ठे किए जा रहे हैं और लोग बढ़ चढ़ कर पैसा दे रहे हैं। खून दे रहे हैं, सब किस्म की मदद कर रहे हैं लेकिन हमारे ज़िले में इस भावना के बिल्कुल प्रतिकूल एक सुपरिनटैंडैंट पुलिस ऐसा है जो अनडैमोक्रेटिक है, गैर-ज़िम्मेदार है, एंटी पब्लिक है। 26, 27 या 28 अगस्त की रात को मलोट से एक ज़मींदार आया। इन्होंने पता लगाया तो उसके पास 800 रुपए निकल आए। उस रुपए को लेने के लिए उसकी रात भर मार पीट की और उसे इतना मारा कि मारते मारते उस को मौत के मुंह में पहुंचा दिया। और उसे एक कुएं में फैंक दिया।

**शिक्षा मंत्री :** यह केस सबजुडिस है, इसकी इन्क्वायरी हो रही है, इसलिये इसका हवाला हाउस में नहीं आना चाहिए।

**श्री मंगल सेन :** इसी तरह से एक थानेदार सांपला में इसी तरह की स्पिरिट रखने वाला था जो एंटी पब्लिक है। उसे जब पकड़ा गया तो दीवार फांद कर भाग गया। जब पुलिस अथारिटीज़ को कहा गया तो जवाब मिलता है कि "थानेदार टपदे ही हुंदे हन। दीवार न कूदता तो और क्या करता?" तो यह पुलिस अफसर आई० जी० का रिश्तेदार होने की वजह से मनमानी करता है। और यही हालत डिप्टी कमिश्नर की है। आप तो जानते ही हैं डिप्टी स्पीकर साहिबा, मगर मैं कहना चाहता हूं कि चंदा इकट्ठा करने के लिए पुलिस को इस्तेमाल किया जाता है। यह जो सप्लीमैंट्री ऐस्टीमेटस हैं इसमें रुपया बहुत बेरहमी से खर्च किया गया है।

[श्री मंगल सेन]

इस सरकार की नाग्रहलियत का कहां तक ज़िक्र करूं, डिप्टी स्पीकर साहिबा, और तो और एक मास्टर जो नेशन बिल्डर होता है, उसने परीक्षा देती हुई एक लड़की के साथ मिसबिहेव किया जिसे डिपार्टमैंट ने निकाल दिया मगर कोर्ट में केस चला और वह फिर रिइनस्टेट हो गया। पेज नम्बर 11 चौथे पैरे पर उस बात का ज़िक्र आया है। पंजाब सरकार के लिये यह एक शर्म की बात है कि परीक्षा देती हुई एक मासूम बच्ची की इज्जत पर हमला हो और केस में कुछ लीगल फला रह जाने की वजह से वह मास्टर निर्दोष करार दे दिया जाए और रिइनस्टेट हो जाए। कितने शर्म का मुकाम है। यह हालत है इस सरकार के इंतजाम की। नैशनल डिफैंस का रुपया यह सरकार वालंटरी कारपोरेशन पर खर्च करती है। यह को-आप्रेटिव डिपार्टमैंट के लिए गोडाउन बनाने के लिए पैसे मांग रहे हैं। दूसरी तरफ से बंबार्डमैंट होने का डर है। यह कन्स्ट्रक्शन कर रहे हैं। कोआप्रेटिव डिपार्टमैंट बना हुआ है, जिसकी ओर से को-आप्रेटिव सोसाइटियां खोली हुई हैं। रोहतक में अभी चुनाव हुए। बड़ी मज़ेदार बात थी। पिछले कई साल से उन लोगों ने काम किया, लाखों रुपया जनता से लिया, लाखों रुपया सरकार ने सबसिडी, ग्रांट और एड दी और इसके बाद नकद 44,000 रुपए का लास हुआ। हमने पूछा कि यह लास कैसे हुआ तो पता चला कि सोसाइटी के एम्प्लाइज़ के नाम रुपया लिख दिया था। यह चले हैं को-आप्रेटिव मूवमेंट को कामयाब करने। यह रुपया गरीब मज़दूरों, गरीब अवाम पर लगाए हुए टैक्सों का है। इस पैसे को बड़ी बेरहमी के साथ खर्च करते हैं। डिप्टी स्पीकर साहिबा, मैं आपके द्वारा अर्ज़ करना चाहता हूं कि इस सरकार ने बेचारे स्वर्णकारों को बेघर कर दिया है। उनके बच्चों की तालीम के लिये एक स्वांग रचा गया कि उनको पैसे देंगे। लेकिन उन बच्चों के वालदैन दस्तखत करवाने के लिये फिरते रहे, उनके जूते टूट गए मगर उनको एक पैसा तक नहीं मिला। अब कहते हैं कि सेंकशन करेंगे। मैं कहता हूं कि फारमैलिटी के चक्कर में न पड़ें। जो इस बात के मुसतहिक हैं उनको तुरंत रुपया दे दें।

**उपाध्यक्षा** : डाक्टर मंगल सेन, समय का ध्यान रखें, यह न हो कि ज़रूरी बातें रह जाएं। (Addressing Shri Mangal Sein : The hon. Member should keep the time factor in view lest he may leave important points.)

**श्री मंगल सेन** : मैं प्वायंट्स लिख कर लाया हूं। जो हमारे गवर्नर साहिब छुट्टी पर हैं उनको आराम करने देना चाहिए, उम्र का तकाज़ा है।

**उपाध्यक्षा** : आप गवर्नर साहिब के बारे में कुछ नहीं कह सकते। (The hon. Member cannot say anything about the Governor.)

(*Interruption by Chaudhri Darshan Singh*)

**श्री मंगल सेन** : वह तो इस ताक में बैठे थे कि मुझे इंट्रप्ट करें। मैं आपके द्वारा कहना चाहता हूं कि मौके मिलते रहते हैं सारी बातों के। मैं अर्ज़ करना चाहता हूं कि बहुत से स्कूल अपग्रेड किए गए, इन्होंने मिडल से हाई स्कूल बनाए। मैं ने रिक्वेस्ट की कि गांधी नगर में

ਤਾਂ ਸਾਨੂੰ ਪਤਾਂ ਹੈ ਕਿ ਕਿਸ ਤਰ੍ਹਾਂ ਦੀਆਂ ਰਜ਼ਾਈਆਂ ਉਨ੍ਹਾਂ ਨੂੰ ਦਿਤੀਆਂ ਗਈਆਂ ਸਨ । ਕਿਉਂਕਿ ਹਰ ਕੰਮ ਠੇਕੇਦਾਰਾਂ ਰਾਹੀਂ ਕੀਤਾ ਜਾਂਦਾ ਹੈ। ਤਰਨ ਤਾਰਨ ਵਿਚ ਆਟਾ ਠੇਕੇਦਾਰਾਂ ਦੀ ਮਾਰਫਤ ਦਿਤਾ ਗਿਆ। ਆਟਾ ਦੇਣ ਵਾਲੇ ਬਾਹਰੋਂ ਆਏ. ਸਨ। ਮੈਨੂੰ ਪਤਾ ਲਗਾ ਹੈ ਕਿ ਬਾਹਰ ਤੋਂ ਮਾਰਵਾੜੀ ਕੁਝ ਆਏ ਹਨ ਅਤੇ ਉਨ੍ਹਾਂ ਨੇ ਆਟਾ ਦਿਤਾ ਕਿ ਵੰਡ ਦਿਤਾ ਜਾਵੇ ਅਤੇ ਇਸ ਤਰ੍ਹਾਂ ਇਨ੍ਹਾਂ ਨੇ ਆਟਾ ਵੰਡ ਕੇ ਇਹ ਕਹਿ ਦਿਤਾ ਕਿ ਇਕ ਮਹੀਨੇ ਦਾ ਰਾਸ਼ਨ ਦੇ ਦਿਤਾ ਗਿਆ ਹੈ। ਜੇਕਰ ਕੀੜਿਆਂ ਵਾਲਾ ਹੀ ਆਟਾ ਦੇਣਾ ਸੀ ਤਾਂ ਇਸ ਦੀ ਥਾਂ ਤੇ ਕਣਕ ਦੇ ਦਿਤੀ ਜਾਂਦੀ । ਇਸ ਨਾਲ ਤਾਂ ਰਿਫਿਊਜੀਆਂ ਦਾ ਨਹੀਂ ਸਗੋਂ ਠੇਕੇਦਾਰਾਂ ਦਾ ਪੇਟ ਪਾਲਿਆ ਜਾ ਰਿਹਾ ਹੈ।ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸਿਧੀ ਕਣਕ ਅਤੇ ਪੈਸੇ ਹੀ ਉਨ੍ਹਾਂ ਨੂੰ ਦਿਤੇ ਜਾਣ। ਸਰਦਾਰ ਕਪੂਰ ਸਿੰਘ ਜੀ ਫਿਨਾਂਸ ਮਨਿਸਟਰ ਬੜੇ ਸਿਆਣੇ ਹਨ ਅਤੇ ਸਾਰੀ ਗਲ ਨੂੰ ਸਮਝਦੇ ਹਨ ਇਨ੍ਹਾਂ ਨੂੰ ਆਪ ਹੀ ਅੰਦਾਜ਼ਾ ਲਗਾ ਲੈਣਾ ਚਾਹੀਦਾ ਹੈ ਕਿ 18 ਰੁਪਏ ਵਿਚ ਕਿਸ ਤਰ੍ਹਾਂ, ਸਾਰੀਆਂ ਚੀਜਾਂ ਪੂਰੀਆਂ ਕੀਤੀਆਂ ਜਾ ਸਕਦੀਆਂ ਹਨ।

**ਵਿੱਤ ਮੰਤਰੀ** : ਹਰ ਇਕ ਨੂੰ 32 ਰੁਪਏ ਦਿਤੇ ਜਾਂਦੇ ਹਨ ਅਤੇ ਪੰਜ ਜੀਆਂ ਦੇ ਟੱਬਰ ਨੂੰ 160 ਰੁਪਏ ਦਿਤੇ ਜਾਂਦੇ ਹਨ।

**ਸਰਦਾਰ ਨਰਾਇਣ ਸਿੰਘ ਸ਼ਾਹਬਾਜ਼ਪੁਰੀ** : ਮੈਂ ਇਹ ਅਰਜ਼ ਕਰਦਾ ਹਾਂ ਕਿ ਪਤਾ ਨਹੀਂ ਇਨ੍ਹਾਂ ਨੇ ਕਿਸ ਤਰ੍ਹਾਂ ਹਿਸਾਬ ਲਾ ਦਿਤਾ ਹੈ ਕਿ ਪੰਜ ਆਦਮੀਆਂ ਦੇ ਟਬਰ ਨੂੰ 160 ਰੁਪਏ ਮਿਲਦੇ ਹਨ ਮੈਂ ਤਾਂ ਇਹ ਕਹਿੰਦਾ ਹਾਂ ਕਿ ਇਨ੍ਹਾਂ ਹਿਸਾਬਾਂ ਵਿਚ ਪੈਣ ਦੀ ਲੋੜ ਨਹੀਂ ਬਾਰਡਰ ਤੇ ਲੋਕਾਂ ਨੂੰ ਪੈਸੇ ਦਿਉ ਤਾਂ ਜੋ ਉਹ ਆਪਣਾ ਪੇਟ ਪਾਲ ਸਕਣ । 18 ਰੁਪਏ ਤਾਂ ਮਿਲ ਜਾਂਦੇ ਹਨ ਬਾਕੀ ਦੀਆਂ ਚੀਜ਼ਾਂ ਲੈਣ ਲਈ ਅਤੇ 16 ਸੇਰ ਆਟਾ ਦਿਤਾ ਜਾਂਦਾ ਹੈ ਇਸ ਦੀ ਕੀਮਤ 7 ਰੁਪਏ ਬਣਦੀ ਹੈ ਇਸ ਤਰ੍ਹਾਂ ਵੀ ਜੇ ਕਰ ਹਿਸਾਬ ਲਗਾਈਏ ਤਾਂ 25 ਰੁਪਏ ਬਣਦੇ ਹਨ ਇਨ੍ਹਾਂ ਨੇ ਪਤਾ ਨਹੀਂ ਹਿਸਾਬ ਕਿਸ ਤਰ੍ਹਾਂ ਲਾ ਕੇ ਦਸ ਦਿੱਤਾ ਕਿ 32 ਰੁਪਏ ਦਿਤੇ ਜਾਂਦੇ ਹਨ।

ਫਿਰ 12 ਸਾਲ ਦੇ ਲੜਕੇ ਲਈ ਇਨ੍ਹਾਂ ਨੇ ਰਾਸ਼ਨ ਕੀ ਮੁਕੱਰਰ ਕੀਤਾ ਹੈ ? ਇਨ੍ਹਾਂ ਦੇ ਵੀ ਲੜਕੇ ਹਨ ਅਤੇ ਸਾਡੇ ਘਰੀਂ ਵੀ ਲੜਕੇ ਹਨ ਅਤੇ ਸਾਨੂੰ ਪਤਾ ਹੈ ਕਿ ਉਹ ਦੂਜਿਆਂ ਵਡਿਆਂ ਨਾਲੋਂ ਵਧ ਰੋਟੀ ਖਾਂਦੇ ਹਨ ਅਤੇ ਘੜੀ ਘੜੀ ਖਾਂਦੇ ਹਨ। ਪਰ ਤੁਸੀਂ ਉਸ ਲਈ ਰਾਸ਼ਨ ਦਾ ਕੀ ਪ੍ਰਬੰਧ ਕੀਤਾ ਹੈ । ਇਨ੍ਹਾਂ ਰੁਪਿਆਂ ਵਿਚ ਉਹ ਦਾਲ ਵੀ ਲਵੇ, ਕਪੜੇ ਵੀ, ਸਾਬਣ ਵੀ, ਤੇਲ ਵੀ ਅਤੇ ਬਾਕੀ ਦਾ ਸਾਮਾਨ ਵੀ । ਉਸ ਲਈ ਤੁਸੀਂ 9 ਰੁਪਏ ਅਤੇ ਅਧ ਸੇਰ ਆਟਾ ਮੁਕਰਰ ਕੀਤਾ ਹੈ। ਜੇਕਰ ਲੜਕੇ ਲਈ 9 ਰੁਪਏ ਮੁਕਰਰ ਕੀਤਾ ਗਿਆ ਹੈ ਤਾਂ ਫਿਰ ਪਤਾ ਨਹੀਂ ਪੰਜ ਆਦਮੀਆਂ ਦੇ ਟਬਰ ਲਈ ਫਿਨਾਂਸ ਮਨਿਸਟਰ ਸਾਹਿਬ ਨੇ 160 ਰੁਪਏ ਕਿਸ ਤਰ੍ਹਾਂ ਕਹਿ ਦਿਤਾ । ਮੇਰਾ ਖਿਆਲ ਹੈ ਕਿ ਇਨ੍ਹਾਂ ਨੂੰ ਹਿਸਾਬ ਦਸਣ ਵਾਲਾ ਜੋ ਮਹਿਕਮਾ ਹੈ ਉਨ੍ਹਾਂ ਦੇ ਅਕਾਊਂਟੈਂਟ ਇਨ੍ਹਾਂ ਨੂੰ ਗ਼ਲਤ ਹਿਸਾਬ ਦਸ ਗਏ ਹਨ । ਜੇਕਰ ਟਬਰ ਦੇ ਤਿੰਨ ਆਦਮੀ ਹੋਣ ਤਾਂ ਇਸ ਹਿਸਾਬ ਨਾਲ ਤਾਂ 39 ਰੁਪਏ ਬਣਦੇ ਹਨ । ਮੈਂ ਸਰਦਾਰ ਜੀ ਨੂੰ ਇਹ ਕਹਾਂਗਾ ਕਿ ਜਿਥੇ ਤੁਸੀਂ ਇਕ ਚਪੜਾਸੀ ਨੂੰ 100 ਰੁਪਏ ਦਿੰਦੇ ਹੋ ਅਤੇ ਇਸ ਦੇ ਨਾਲ ਹੀ ਮਹਿੰਗਾਈ ਅਲਾਊਂਸ ਵੀ ਅਤੇ ਜਿਸ ਨੇ ਘਰ ਵਿਚ ਰਹਿਣਾ ਹੈ ਅਤੇ ਤੁਸੀਂ ਉਸ ਲਈ ਜਿਸ ਨੇ ਬਾਹਰ ਬੈਠਣਾ ਹੈ, ਜਿਸ ਲਈ ਅਜੇ ਘਰ ਦਾ ਕੋਈ ਪ੍ਰਬੰਧ ਨਹੀਂ ਕੀਤਾ ਗਿਆ ਉਸ ਨੂੰ ਕਣਕ ਵੀ ਨਹੀਂ ਪੂਰੀ ਦਿਤੀ ਜਾਂਦੀ, ਨਾਂ ਉਸ ਪਾਸ ਘਰ ਦੀ ਕਣਕ ਹੈ। ਉਸ ਨੂੰ ਤਾਂ ਪੂਰਾ ਰਾਸ਼ਨ ਦਿਤਾ ਜਾਣਾ ਚਾਹੀਦਾ ਹੈ ਤਾਂ ਜੋ ਉਨ੍ਹਾਂ ਨੂੰ ਪੇਟ ਭਰ ਰੋਟੀ ਮਿਲ ਸਕੇ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਦੇ ਕੇਸ ਤੇ ਹਮਦਰਦਾਨਾ ਗ਼ੌਰ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਉਹ ਸੰਤੁਸ਼ਟ ਰਹਿਣ ਅਤੇ ਇਸ ਗਲ ਨੂੰ ਸਮਝ ਲੈਣ ਕਿ ਜੇਕਰ ਫਿਰ

[ਸਰਦਾਰ ਨਰਾਇਣ ਸਿੰਘ ਸ਼ਾਹਬਾਜ਼ਪੁਰੀ]

ਉਨ੍ਹਾਂ ਨੂੰ ਜੰਗ ਦੀ ਮਾਰ ਖਾਣੀ ਪੈ ਗਈ ਤਾਂ ਉਨ੍ਹਾਂ ਨੂੰ ਯਕੀਨ ਹੋ ਜਾਵੇ ਕਿ ਸਰਕਾਰ ਸਾਡੇ ਪਿਛੇ ਹੈ ਅਤੇ ਸਰਕਾਰ ਸਾਨੂੰ ਸੰਭਾਲ ਲਵੇਗੀ ਜੇ ਕਰ ਫਿਰ ਸਾਨੂੰ ਉਜੜਨਾ ਪਿਆ ਅਤੇ ਉਹ ਡਟ ਕੇ ਮੁਕਾਬਲਾ ਕਰਨਗੇ। ਜਦੋਂ ਮੈਂ ਦੇਖਿਆ ਤਾਂ ਯਕੀਨ ਹੋ ਗਿਆ ਕਿ ਇਸ ਸਰਕਾਰ ਨੇ ਵੀ ਇਹੋ ਜਿਹਾ ਹੀ ਪ੍ਰਬੰਧ ਕੀਤਾ ਹੈ । ਜੇ ਉਨ੍ਹਾਂ ਲੋਕਾਂ ਨੂੰ ਇਸ ਤਰ੍ਹਾਂ ਕੈਦੀਆਂ ਦੀ ਹੈਸੀਅਤ ਦੇ ਵਿਚ ਹੀ ਬੈਠਾਉਣਾ ਹੈ ਤਾਂ ਇਸ ਲਈ ਜ਼ਰੂਰ ਹੀ ਸਾਨੂੰ ਕੁਝ ਨਾ ਕੁਝ ਸੋਚਣਾ ਪਏਗਾ । ਉਥੇ ਠਹਿਰਾਇਆ ਜਾਵੇ ਜਾਂ ਨਾਂ । ਇਸ ਤਰ੍ਹਾਂ ਦੇ ਜਿਹੜੇ ਸਰਕਾਰ ਦੇ ਦਾਵੇ ਹਨ ਇਹ ਤਾਂ ਕੁਝ ਧੁੰਦਲੇ ਜਿਹੇ ਹੀ ਨਜ਼ਰ ਆ ਰਹੇ ਹਨ । ਆਟੇ ਦੇ ਮੁਤੱਲਿਕ ਮੈਂ ਸਰਦਾਰ ਕਪੂਰ ਸਿੰਘ ਹੋਰਾਂ ਨੂੰ ਅਰਜ਼ ਕਰ ਦਿਆਂ ਕਿ ਮੈਨੂੰ ਯਕੀਨ ਨਹੀਂ ਸੀ ਆਉਂਦਾ ਕਿ ਇਸ ਤਰ੍ਹਾਂ ਦਾ ਵੀ ਮਾੜਾ ਆਟਾ ਹੋ ਸਕਦਾ ਹੈ । ਉਨ੍ਹਾਂ ਨੇ ਮੈਨੂੰ ਇਕ ਬੋਰੀ ਵਿਚੋਂ ਲਿਆਕੇ ਆਟਾ ਵਿਖਾਇਆ ਕਿ ਇਸ ਦੇ ਵਿਚ ਕੀੜੇ ਹਨ। ਮੈਂ ਦੂਸਰੀ ਬੋਰੀ ਮੰਗਵਾਈ ਮੇਰੇ ਸਾਹਮਣੇ ਛਾਨਣੀ ਵਿਚ ਆਟਾ ਛਾਣਿਆ ਗਿਆ ਇਸ ਦੇ ਵਿਚ ਕੀੜੇ ਸਨ । ਮੈਂ ਸਮਝਿਆ ਕਿ ਚਲੋ ਸ਼ਾਇਦ ਇਸ ਦੇ ਵਿਚ ਕੀੜੇ ਹੋਣ ਕੋਈ ਹੋਰ ਬੋਰੀ ਖੋਲ੍ਹ ਲਉ, ਪਰ ਜਦੋਂ ਨਵੀਂ ਬੋਰੀ ਖੋਲ੍ਹੀ ਗਈ, ਛਾਨਣਾ ਮਾਰਿਆ ਗਿਆ ਉਸ ਵਿਚੋਂ ਵੀ ਉਤਨੇ ਹੀ ਕੀੜੇ ਨਿਕਲੇ । ਫੇਰ ਤੀਸਰੀ ਲਿਆਂਦੀ ਗਈ ਉਸ ਵਿਚੋਂ ਵੀ ਕੀੜੇ ਨਿਕਲੇ ਫੇਰ ਤਾਂ ਮੈਨੂੰ ਯਕੀਨ ਕਰਨਾ ਹੀ ਪਿਆ । ਮੈਂ ਕਿਹਾ ਬਸ ਭਾਈ ਹੋਰ ਆਟਾ ਲਿਆ ਕੇ ਛਾਨਣ ਦੀ ਕੋਈ ਲੋੜ ਹੀ ਨਹੀਂ, ਹੁਣ ਕਾਫੀ ਤਸੱਲੀ ਹੋ ਗਈ ਹੈ । ਤੁਸੀਂ ਇਥੇ ਹਾਊਸ ਵਿਚ ਆ ਕੇ ਕਹਿੰਦੇ ਹੋ ਕਿ ਤੁਸੀਂ ਉਨ੍ਹਾਂ ਨੂੰ ਰੋਟੀਆਂ ਖਵਾ ਰਹੇ ਹੋ । ਉਨ੍ਹਾਂ ਨੇ ਹਾਲਤ ਦੇਖੀ ਅਤੇ ਸਾਫ ਕਹਿ ਦਿੱਤਾ ਕਿ ਸਾਨੂੰ ਐਸੀ ਰੋਟੀ ਦੀ ਜ਼ਰੂਰਤ ਨਹੀਂ । ਇਸ ਗੱਲ ਦਾ ਡੀ. ਸੀ. ਗਵਾਹ ਹੈ ਕਿ 500 ਆਦਮੀਆਂ ਨੇ ਰੋਟੀ ਬਿਲਕੁਲ ਨਹੀਂ ਖਾਧੀ, ਕਲ੍ਹ ਸਵੇਰੇ ਤੋਂ ਉਹ ਬਿਲਕੁਲ ਭੁਖੇ ਹਨ । ਮੈਂ ਇਸ ਵਿਚ ਜ਼ਰਾ ਵੀ ਝਿਜਕ ਦੀ ਗੱਲ ਨਹੀਂ ਕਰ ਰਿਹਾ। ਜੇ ਤੁਸੀਂ ਉਨ੍ਹਾਂ ਦੀ ਇਮਦਾਦ ਕਰਨੀ ਵੀ ਹੈ ਤਾਂ ਸਿਧੀ ਤਰ੍ਹਾਂ ਕਰੋ ਇਸ ਤਰ੍ਹਾਂ ਬਹਿਕਾਓ ਨਾ ਉਨ੍ਹਾਂ ਨੂੰ। ਜੇ ਇਮਦਾਦ ਦੇਣੀ ਹੈ ਤਾਂ ਸਿਧੀ ਤਰ੍ਹਾਂ ਦਿਉ । ਤੁਹਾਡਾ ਪ੍ਰੈਜ਼ੀਡੈਂਟ ਪੱਟੀ ਗਿਆ, ਰੀਹੈਬੀਲੀਟੇਸ਼ਨ ਮਨਿਸਟਰ ਵੀ ਉਥੇ ਗਿਆ ਹੋਇਆ ਸੀ, ਭਾਵੇਂ ਇਨ੍ਹਾਂ ਦੇ ਕੋਲ ਕਈ ਮਹਿਕਮੇ ਹਨ ਪਰ ਇਹ ਮਹਿਕਮਾ ਵੀ ਇਨ੍ਹਾਂ ਦੇ ਪਾਸ ਸੀ ਇਸ ਲਈ ਮੈਂ ਜ਼ਿਕਰ ਕੀਤਾ ਸੀ ਕਿ ਇਨ੍ਹਾਂ ਲੋਕਾਂ ਨੂੰ ਕਿਸੇ ਕਾਰੋਬਾਰ ਤੇ ਲਾਉਣ ਲਈ ਉਪਰਾਲਾ ਕਰਨਾ ਇਸ ਸਰਕਾਰ ਦਾ ਫਰਜ਼ ਹੈ । ਇਨ੍ਹਾਂ ਲਈ ਕੋਈ ਕਾਰੋਬਾਰ ਦੇਣ ਲਈ 5,6 ਸੈਂਟਰ ਖੋਲੋ । ਇਤਨੇ ਆਦਮੀ ਹਨ ਜਿਨ੍ਹਾਂ ਨੂੰ ਕਾਰੋਬਾਰ ਨਹੀਂ ਮਿਲ ਰਿਹਾ । ਕਿਤਨੀ ਹੈਰਾਨੀ ਦੀ ਗੱਲ ਹੈ ਕਿ ਲੋਕਾਂ ਕੋਲ ਪੈਰਾਂ ਵਿਚ ਪਾਉਣ ਨੂੰ ਜੁਤੀਆਂ ਤੱਕ ਵੀ ਨਹੀਂ ਹਨ । ਉਨ੍ਹਾਂ ਨੇ ਨੰਗੇ ਪੈਰ ਕਰਕੇ ਵਿਖਾਏ ਹਨ । ਉਨ੍ਹਾਂ ਨੂੰ ਅਜੇ ਤੱਕ ਜੁਤੀਆਂ ਨਹੀਂ ਮਿਲੀਆਂ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਤੁਸੀਂ ਇਤਨੇ ਵਿਚ ਤਾਂ ਉਨ੍ਹਾਂ ਦਾ ਗੁਜ਼ਾਰਾ ਵੀ ਪੂਰੀ ਤਰ੍ਹਾਂ ਨਹੀਂ ਚਲਾ ਸਕੋਗੇ ਜੋ ਤੁਸੀਂ 18 ਰੁਪਏ ਉਨ੍ਹਾਂ ਨੂੰ ਦੇਣ ਲੱਗੇ ਹੋ । ਇਸ ਵਿਚ ਉਨ੍ਹਾਂ ਨੇ ਸਾਰਾ ਕੁਝ ਲਿਆ ਕੇ ਦੇਣਾ ਹੈ ਤਾਂ ਕਿਤੇ ਰੋਟੀ ਬਣਨੀ ਹੈ। ਇਸ ਵਿਚ ਉਨ੍ਹਾਂ ਨੇ ਸਬਜ਼ੀ, ਲੂਣ, ਮਿਰਚ ਅਤੇ ਹਲਦੀ ਵੀ ਲਿਆਉਣੀ ਹੈ, ਬਾਲਣ ਵੀ ਚਾਹੀਦਾ ਹੈ । ਇਤਨੇ ਪੈਸਿਆਂ ਨਾਲ ਇਕ ਜਣੇ ਦਾ ਗੁਜ਼ਾਰਾ ਹੋਣਾ ਮੁਸ਼ਕਲ ਹੈ । ਜਿਸ ਤਰ੍ਹਾਂ ਮੈਂ ਆਟੇ ਦੀ ਗੱਲ ਕੀਤੀ ਜੇ ਉਨ੍ਹਾਂ ਨੂੰ ਰਾਸ਼ਨ ਦੇਣ ਦਾ ਇਸ ਤਰ੍ਹਾਂ ਦਾ ਇੰਤਜ਼ਾਮ ਕੀਤਾ ਗਿਆ ਅਤੇ ਸਰਕਾਰ ਦਾ ਇਹੋ ਰਵੇਈਆ ਰਿਹਾ ਤਾਂ ਕੁਝ ਨਹੀਂ ਹੋ ਸਕਦਾ । ਪੰਡਿਤ ਜੀ ਖੁਦ ਜਾ ਕੇ ਦੇਖ ਆਏ ਹਨ ਕਿ ਕਿਸ ਤਰ੍ਹਾਂ ਗੱਡਿਆਂ ਦੇ ਗੱਡੇ ਲੱਦੇ ਹੋਏ ਉਥੇ ਆ ਰਹੇ ਹਨ । ਜੇ ਉਨ੍ਹਾਂ ਦਾ ਪ੍ਰਬੰਧ ਠੀਕ ਨਾ ਹੋਇਆ ਤਾਂ ਉਹ ਇਸੇ ਤਰ੍ਹਾਂ ਜਲੂਸ ਆਪੋ ਆਪਣੇ ਗੱਡਿਆਂ ਦਾ ਵਾਪਸ ਲੈ ਜਾਣਗੇ । ਇਨ੍ਹਾਂ ਦਾ ਮੌਜੂਦਾ ਇੰਤਜ਼ਾਮ ਦੇਖਦੇ ਹੋਏ ਜਿਥੇ ਮਿਲਟਰੀ ਆ ਗਈ ਹੈ ਲੋਕੀ ਆਪੋ

ਆਪਣੇ ਘਰਾਂ ਨੂੰ ਵੀ ਆ ਗਏ ਨੇ। ਲੋਕਾਂ ਦੇ ਮਾਲ ਚੋਰੀ ਹੋਏ ਹਨ, ਉਨ੍ਹਾਂ ਦਾ ਮਾਲੀ ਤੇ ਜਾਨੀ ਬੜਾ ਹੀ ਨੁਕਸਾਨ ਹੋਇਆ ਹੈ, ਮੈਂ ਤੁਹਾਡੀ ਵਸਾਤਤ ਨਾਲ ਚੇਅਰਮੈਨ ਸਾਹਿਬ, ਮਨਿਸਟਰ ਸਾਹਿਬ ਨੂੰ ਫੇਰ ਬੇਨਤੀ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਉਨ੍ਹਾਂ ਲੋਕਾਂ ਦੇ ਭਲੇ ਲਈ ਇਹ ਸਰਕਾਰ ਜੋ ਕੁਝ ਕਰਨਾ ਚਾਹੁੰਦੀ ਹੈ ਤਾਂ ਕਰੇ ਨਹੀਂ ਐਵੇਂ ਉਨ੍ਹਾਂ ਗਰੀਬਾਂ ਦੇ ਖ਼ੂਨ ਨਾਲ ਹੋਲੀ ਨਾ ਖੇਲੇ। ਅੰਤ ਵਿਚ ਮੈਂ ਚੇਅਰਮੈਨ ਸਾਹਿਬ ਤੁਹਾਡਾ ਬਹੁਤ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ, ਇਸ ਦੇ ਨਾਲ ਹੀ ਨਮੂਨੇ ਮਾਤਰ ਆਟਾ ਜੋ ਇਸ ਡੱਬੀ ਦੇ ਵਿਚ ਬੰਦ ਹੈ ਮੈਂ ਹਾਊਸ ਦੀ ਮੇਜ਼ ਤੇ ਰੱਖ ਦਿੰਦਾ ਹਾਂ ਇਸ ਨੂੰ ਤੱਕ ਲਓ ਇਸਦੇ ਵਿਚੋਂ ਕਿਤਨੇ ਕੀੜੇ ਨਿਕਲਦੇ ਹਨ।

(ਇਕ ਬੰਦ ਟੀਨ ਦੀ ਡੱਬੀ ਇਸ ਵੇਲੇ ਹਾਊਸ ਦੀ ਮੇਜ਼ ਤੇ ਰੱਖੀ ਗਈ)

**कामरेड राम प्यारा** (करनाल) : चेयरमैन साहिब, यह जो $25\frac{1}{2}$ करोड़ रुपए की ऐक्सैस डिमांड पेश की गई है इस में 1 करोड़ रुपया नैशनल एमरजैंसी की डिमांड को मीट करने के लिये रखा गया है। यह तो एक बहुत ही थोड़ी रकम है, मेरे ख्याल में अगर पंजाब गवर्नमैंट इस से कहीं ज्यादा रुपया मांगती तो हाउस यूनानीमसली इस को एपरूव कर देता। यह एमरजैंसी महज़ पंजाब के लिए नहीं है यह तो सारे हिन्दुस्तान के वकार का सवाल है।

जहां तक देश के मारेल को ऊंचा रखने का सवाल है यह तभी कायम रह सकता है जब हमारी सरहदें मज़बूत हों और बार्डर पर रहने वाले लोगों का मारेल हाई हो। सरदार नारायण सिंह कहते कहते कुछ बहुत ही ज़्यादा कह गये हैं। उन के इलाके का बहुत ही ज़्यादा नुकसान हुआ है। अगर हम ने उन लोगों को पूरी तरह रिहैबलीटेट न किया, उन की तकलीफात दूर न कीं तो मुझे डर है, कि उन का मारेल हाई होने की बजाये कहीं उन में डिमारेलाईज़ेशन न आ जाये। इस लिये वह लोग जो इस लड़ाई से विक्टेमाईज़ हुए हैं उन को जल्दी से जल्दी आबाद करना बहुत ज़रूरी है। उन को हर हालत में संतुष्ट करना हमारा सब से पहला फर्ज है। जितना पैसा खर्च हो हमें करना होगा।

इस के इलावा पी. ए. पी. बटालियन के लिये भी कुछ रुपये की मांग की गई है। मैं कहता हूं कि अगर और रुपया भी यह मांगते तो हिन्दुस्तान इस को खुशी से मनज़ूर करता। इस के साथ ही मैं यह भी अर्ज़ करूंगा कि सैंटरल सरकार को भी पंजाब की ज्यादा से ज़्यादा इमदाद करनी चाहिये, हमें उमीद है कि अगर यह मुतफिका हो कर सैंटर से किसी तरह की भी डिमांड करें तो सैंटरल सरकार पूरी पूरी इमदाद देगी। इस के इलावा, चेयरमैन साहिब, लोगों के अन्दर इमदाद करने का इतना उत्साह है कि चंद एक हफ्तों के अंदर ही 50-60 लाख रुपया इन भाईयों की इमदाद के लिये और अपने डिफैंस को मज़बूत करने के लिये इकट्ठा हो गया है। लोगों का मारेल इतना हाई है कि उन को अपनी आज़ादी कायम रखने के लिये अगर ज़्यादा से ज़्यादा भी कुरबानियां देनी पड़ीं तो वह खुशी खुशी देने को तैयार हैं, इस के लिये मैं उन लोगों को मुबारिकबाद देता हूं।

जैसे सरदार नारायण सिंह शाहबाज़पुरी ने अभी अभी कहा है कि आटा जो सप्लाई किया जा रहा है उस में कीड़े हैं, मैं समझता हूं इसमें भी हमारा ही कसूर है क्योंकि जो आटा सप्लाई करने वाले ठेकेदार हैं यह वही लोग हैं जिन को ठेके देने के लिये मिनिस्टर साहिबान तक हम लोगों ने ही सिफारिशें की हैं। इस किस्म की चीज़ उन मुसीबत ज़दा को देना मैं समझता हूं इस मे बड़ी गद्दारी इस मुलक। वह मुलक के साथ और कर ही नहीं सकता लोग जो

[कामरेड राम प्यारा]

बार्डर पर बैठे हैं अगर उन के हाई मारेल को किसी तरह का भी नुकसान होता है तो यह ठेकेदारान की हरकत गद्दाराना है। उन को ज़्यादा से ज़्यादा सज़ा मिलनी चाहिए और हम में से किसी को भी हिम्मत नहीं होनी चाहिये कि वह इन में से बचाव के लिये किसी एक की भी सिफारिश करे।

चेयरमैन साहिब, जहां तक नुकसान का सवाल है, वह पंजाब को बहुत ज़्यादा हुआ है। पंजाब तो पहले ही ज़्यादा बोझ के नीचे है। और पंजाब स्टेट पर 2-4 अरब के करीब रुपया कर्ज़ का है। इस बोझ से दबे हुए और लड़ाई का मुकाबिला करते हुए पंजाब ने सारे हिन्दुस्तान की रक्षा की है। इस लिये पंजाब गवर्नमैंट सैंट्रल गवर्नमेंट पर ज़ोर दे ताकि पंजाब को वह रुपया दे। साथ ही मैं गवर्नमैंट को यह कहना चाहूंगा कि मौरल कैरेक्टर को भी बनाने का काम गवर्नमैंट का है तभी एमरजैंसी को मीट विद कर सकते हैं। मैं बहुत से उदाहरण इस वक्त नहीं देना चाहता हूं लेकिन मैं इतना कहना चाहता हूं कि अभी बहुत सारी कुरप्शन यहां पर हैं। हम एक 'नगरपुकार' अखबार निकालते हैं, उस में हम ने एक अफसर के कामों की निन्दा की थी लेकिन जैसे ही 5 सितम्बर को एमरजैंसी लागू हुई और देश पर आक्रमण हुआ तो हम ने उस को प्रैस में से वापस ले लिया क्योंकि वह समय के अनुकूल नहीं था। मैं यह प्रैस करना चाहता हूं कि कुछ अफसर अभी भी एमरजैंसी का मिसयूज़ कर रहे हैं। करनाल और रोहतक के पुलिस के कप्तानों ने पुलिस के थाने ठेके पर दिये हैं। रोहतक ज़िले के तीन मिनिस्टर हैं वह यहां हाउस में कहें कि क्या ऐसी बात नहीं है? करनाल के हालात के बारे में मैंने होम मिनिस्टर को बताया है। मैं काफी दिन हुए तब उन के नोटिस में ला चुका हूं लेकिन उन्होंने या उन के आइ. जी. ने यह हिम्मत नहीं की कि वह इस बात पर गौर करते और हालात को देखते। अगर वह इस बात को ग़लत साबित करें तो मैं ऐफीडेविट दे सकता हूं। मैं सरकार को यह बतला देना चाहता हूं कि अगर ऐसे हालात वहां पर बने रहे तो लोगों के दिलों में वह जज़बा नहीं रहेगा जिस की इस वक्त देश को जरूरत है। एक तरफ तो उजड़े हुए लोगों को बसाने का सवाल है, दूसरी ओर यह कप्तान ठेके पर थाने दे कर पैसे लोगों की जेबों में से निकाल रहे हैं। गवर्नमैंट को इस तरफ ध्यान देना चाहिए ताकि यह रुपया पुलिस वालों की जेबों में जाने से बच जाए और लोगों के बसान में काम आए। चेयरमैन साहिब, मैं यह प्वायंट इस लिये ऐसर्ट कर रहा हूं कि जब हमारा देश ऐसी मुसीबत में है कि पाकिस्तान ही नहीं चीन की तरफ से भी लड़ाई के बादल मंडला रहे हैं, तो उस वक्त देश को मजबूत बनाने के लिए और लोगों में हिम्मत और हौसला कायम करने के लिये अफसर तथा दूसरे लोग देश के प्रति वफादार रहने का सबूत दें ताकि हम और लोगों को भी इस किस्म के जजबात से प्रेरित कर सकें जैसा कि लोगों ने इस लड़ाई में दिखाया है। हमारे फौजी जवानों ने और हमारे लोगों ने वह हिम्मत दिखाई है जिसकी वजह से हमें आज ऐसा मौका दिया है कि हिन्दुस्तान की चादर जो दाग़दार हो गई थी और दुनिया वाले यह कहने लगे थे कि हिन्दुस्तान वाले कमज़ोर हैं, उस दाग को धो दिया। इस लड़ाई में हमारी फौज ने, हमारे लोगों ने वह हिम्मत और हौसले दिखाए और कुर्बानी दी कि जिसने हिन्दुस्तान का नाम और इज्ज़त दुनियां में बुलन्द किया। और अमेरिका जैसे कंट्री को भी चौका दिया

वह हैरान हो गए जब उन्होंने देखा कि उन के सप्लाई किए हुए पैटन टैंकों को हमारी सेना के जवानों ने फाड़ कर रख दिया। जहां, चेयरमैन साहब, फौजियों ने कुरबानी दी, और बहादुरी का सबूत दिया और साथ में लोगों ने हौसला दिखाया और साथ दिया वहां हमारा भी फर्ज़ बनता है कि हम बहुत कुछ करें। सारे हिन्दुस्तान का फर्ज़ बनता है कि वह अपने कर्तव्य को भली भांति निभाए। जहां तक और लोगों का सवाल है, मैं समझता हूं कि उन्हें क्या पता कि बम क्या होता है, और उसका धमाका क्या होता है, क्योंकि उन्होंने तो उसका ख्याल भी नहीं किया है। यह काम तो पंजाब गवर्नमेंट का है जिसके ऊपर लड़ाई का सारा बोझा पड़ा है, वह सैंटर को इस बात के लिये प्रेस करे कि एमरजैंसी के दौरान में सैंटर उस की क्या मदद कर सकता है। जहां तक एक लायन अफसर का सैंटर में रखने का सवाल है, ठीक है कि वह और काम देखता है लेकिन इंडस्ट्री और इंटरनल मामलों को देखने के साथ साथ उसका यह भी फर्ज़ बनता है कि पंजाब को ऐग्रेशन का मुकाबिला करने के लिए किस तरह मज़बूत बनाया जा सकता है इस बात के लिए सैंटर से सम्बन्ध स्थापित करे।

अभी ड्रेनेज का मसला ही इतना लम्बा चौड़ा है, कि जो दूर नहीं हुआ और जिस के कारण पंजाब की हज़ारों एकड़ ज़मीन बेकार हो रही है और अगर यह मसला सुलझाया न गया तो दूसरे सूबों को भी यह खराब कर सकती है। (घंटी) हमारे प्रधान मंत्री ने आत्म निर्भर होने को कहा है और यह कहा है कि अगर बाहर के मुल्कों से हमें खुराक न मिले तो भी हम अपना काम चला सकें। क्योंकि हो सकता है कि अमेरिका आदि देश हमारी अनख को खरीद कर फिर हमें अनाज देने को तैयार हों जिसे हम कभी स्वीकार नहीं कर सकते। तो ऐसी हालत में, चेयरमैन साहब, हमें अपनी पैदावार बढ़ानी है। लेकिन ऐसे सभी हालात पर काबू पाने की कोशिश सरकार की होनी चाहिए कि जिस के द्वारा खाद या इम्पलीमेंट्स वगैरह खुले मिलते रहें। यह न हो कि ब्लैक में चले जाएं। इस तरह गवर्नमैंट को सतर्क रहने की बहुत बड़ी जिम्मेदारी है। वरना लोग गिला करेंगे कि हमारी गवर्नमेंट सिर्फ मुंह ज़बानी कहती रही लेकिन ऐसे हालात पैदा करने में असमर्थ रही जिन से खेती की पैदावार बढ़ सकती।

**ਸਰਦਾਰ ਲੱਖੀ ਸਿੰਘ ਚੌਧਰੀ** (ਕਪੂਰਥਲਾ) : ਚੇਅਰਮੈਨ ਸਾਹਿਬ, ਐਮਰਜੈਂਸੀ ਜਿਸ ਦੇ ਵਾਸਤੇ ਬਜਟ ਵਿਚ ਪ੍ਰੋਵੀਜ਼ਨ ਹੋਣੀ ਚਾਹੀਦੀ ਸੀ, ਉਹ ਨਹੀਂ ਹੋਇਆ। ਅੱਜ ਐਮਰਜੈਂਸੀ ਕਰਕੇ ਜਾਂ ਲੜਾਈ ਦੇ ਨਤੀਜੇ ਦੇ ਤੌਰ ਤੇ 40 ਹਜ਼ਾਰ ਦੇ ਲਗ ਭਗ ਆਦਮੀ ਅਫੈਕਟਿਡ ਹਨ। ਔਰ ਜੇ ਇਹ ਰੂਲਿੰਗ ਪਾਰਟੀ ਚਾਹੇ ਤਾਂ ਉਨ੍ਹਾਂ ਨੂੰ ਛੇਤੀ ਤੋਂ ਛੇਤੀ ਰਿਹੈਬੀਲਿਟੇਟ ਕਰ ਸਕਦੀ ਹੈ। ਹੁਣ ਜਾੜੇ ਦਾ ਮੌਸਮ ਆ ਗਿਆ ਹੈ ਮਗਰ ਉਨ੍ਹਾਂ ਲਈ ਕੋਈ ਇੰਤਜ਼ਾਮ ਨਹੀਂ ਹੋਇਆ। ਜਿਹੜਾ ਇਕ ਅਲਗ ਮਹਿਕਮਾ ਬਣਾਇਆ ਜਾ ਰਿਹਾ ਹੈ, ਇਸ ਲਈ ਮੈਂ ਸਮਝਦਾ ਹਾਂ ਕਿ ਉਸ ਤੇ ਰੁਪਿਆ ਖਰਚ ਨਾ ਕੀਤਾ ਜਾਏ, ਔਰ ਕੈਸ਼ ਰੁਪਿਆ ਐਮ. ਐਲ. ਏਜ਼. ਦੇ ਜ਼ਰੀਏ ਦੇ ਕੇ ਉਨ੍ਹਾਂ ਨੂੰ ਵਸਾਇਆ ਜਾਏ। ਜੋ ਰਜ਼ਾਈ ਉਨ੍ਹਾਂ ਨੂੰ ਦੇਣੀ ਹੈ ਉਸ ਦੀ ਕੀਮਤ 35 ਜਾਂ 36 ਰੁਪਏ ਹੈ। ਇਸ ਵਿਚ ਲੋਗੜ ਅਤੇ ਰੂੰ ਹੀ ਦੇ ਦਿੰਦੇ ਹਨ, ਜੋ ਖਰਚ ਹੈ ਉਹ ਜ਼ਾਇਆ ਜਾਂਦਾ ਹੈ। ਇਹੋ ਜੇਹੀਆਂ ਰਜ਼ਾਈਆਂ ਬਨਾਉਣ ਦੀ ਬਜਾਏ ਲੋਕਾਂ ਨੂੰ ਕੈਸ਼ ਦਿਤਾ ਜਾਵੇ। ਇਸ ਤਰ੍ਹਾਂ ਕਰਕੇ ਗੌਰਮੈਂਟ ਇਸ ਰੁਪਏ ਦੀ ਵੇਸਟ ਨੂੰ ਬਚਾ ਲਏ। ਕਈ ਕਲੇਮ ਲੈਂਦੇ ਹਨ। ਅਸੀਂ ਪਿਛੇ ਕਲੇਮਾਂ ਦੀ ਹਾਲਤ ਦੇਖੀ ਹੈ। ਜਿਨ੍ਹਾਂ ਲੋਕਾਂ ਦੇ ਪਿਛੇ ਮਕਾਨ ਨਹੀਂ ਸੀ ਉਨ੍ਹਾਂ ਨੇ ਕਲੇਮਾਂ ਦਾ ਲਖਾਂ ਰੁਪਿਆ ਲੈ ਲਿਆ ਅਤੇ ਜਿਨ੍ਹਾਂ ਦੇ ਮਕਾਨ ਸਨ ਉਨ੍ਹਾਂ ਨੂੰ ਕੁਛ ਨਹੀਂ ਮਿਲਿਆ।

[ਸਰਦਾਰ ਲਖੀ ਸਿੰਘ ਚੌਧਰੀ]

ਇਸ ਸਪਲੀਮੈਂਟਰੀ ਬਜਟ ਵਿਚ ਇਕ ਚੀਜ਼ ਹੋਰ ਹੈ। 1,22,000 ਰੁਪਏ ਦੀ ਰਕਮ ਮੁਕਦਮਿਆਂ ਅਤੇ ਡਿਗਰੀਆਂ ਤੇ ਖਰਚ ਕੀਤੀ ਗਈ ਹੈ। ਜਿਹੜੇ ਆਦਮੀ 4 ਸਾਲ ਤਕ ਵੇਹਲੇ ਰਹੇ ਇਹ ਉਨ੍ਹਾਂ ਨੂੰ ਪੇ ਕੀਤੀ ਗਈ ਹੈ। ਹਰ ਕੇਸ ਵਿਚ ਇਹੀ ਹਾਲਤ ਹੈ। ਮੈਂ ਸਮਝਦਾ ਹਾਂ ਲਾ ਡੀਪਾਰਟਮੈਂਟ ਬੜਾ ਨਾਲਾਇਕ ਹੈ। ਹਰ ਸਪਲੀਮੈਂਟਰੀ ਬਜਟ ਵਿਚ ਫਸਟ ਇਨਸਟਾਲਮੈਂਟ, ਸੈਕੰਡ ਇਨਸਟਾਲਮੈਂਟ ਵਿਚ ਇਹ ਖਰਚ ਆਉਂਦਾ ਹੈ। ਦਫਾ 80 ਹੇਠ ਨੋਟਿਸ ਆਉਂਦੇ ਹਨ, ਪਰ ਕੋਈ ਕਾਰਵਾਈ ਨਹੀਂ ਕੀਤੀ ਜਾਂਦੀ ਅਤੇ ਉਸ ਤੋਂ ਬਾਅਦ ਡਿਗਰੀ ਹੋ ਜਾਂਦਾ ਹੈ। ਇਨ੍ਹਾਂ ਨੂੰ ਚਾਹੀਦਾ ਹੈ ਕਿ ਪਹਿਲਾਂ ਹੀ ਪੇ ਕਰ ਦਿਆ ਕਰਨ। ਇਹ ਪਹਿਲਾਂ ਹੀ ਫੈਸਲਾ ਕਰ ਦਿਆ ਕਰਨ ਤਾਕਿ ਬਾਕੀ ਦੀ ਰਕਮ ਬਚ ਜਾਇਆ ਕਰੇ। ਮੈਂ ਸਮਝਦਾ ਹਾਂ ਕਿ ਇਸ ਆਈਟਮ ਥਲੇ ਹਰ ਸਾਲ 7 ਲਖ ਜਾਂ 8 ਲੱਖ ਰੁਪਏ ਦਾ ਖਰਚ ਆਉਂਦਾ ਹੈ। ਇਸ ਤੇ ਲਾ ਡੀਪਾਰਟਮੈਂਟ ਨੂੰ ਐਕਸ਼ਨ ਲੈਣਾ ਚਾਹੀਦਾ ਹੈ। ਇਹ ਕੋਈ ਠੀਕ ਤਰੀਕਾ ਨਹੀਂ ਕਿ ਲਾ ਡਿਪਾਰਟਮੈਂਟ ਪਹਿਲਾਂ ਕੁਛ ਹੋਰ ਪੈਸੇ ਫਿਕਸ ਕਰੇ ਅਤੇ ਪਿਛੋਂ ਕੁਛ ਹੋਰ ਕਰੇ।

ਇਸ ਤੋਂ ਇਲਾਵਾ ਇਸ ਵਿਚ 1,89,310 ਰੁਪਏ ਦੀ ਇਕ ਹੋਰ ਆਈਟਮ ਮੈਂ ਦੇਖਦਾ ਹਾਂ ਜੋ ਪੁਲਿਸ ਤੋਂ ਰਿਕਵਰੀਆਂ ਲਈਆ ਹਨ ਜਿਹੜੀਆਂ ਦੋ ਮਹੀਨੇ ਤਕ ਦੀਆਂ ਹਨ। ਐਜੂਕੇਸ਼ਨ ਡੀਪਾਰਟਮੈਂਟ, ਹੈਲਥ ਡਿਪਾਰਟਮੈਂਟ, ਐਗਰੀਕਲਚਰ ਡਿਪਾਰਟਮੈਂਟ ਅਤੇ ਪਲੈਨਿੰਗ ਡਿਪਾਰਟਮੈਂਟ ਅਤੇ ਮਿਸਲੇਨੀਅਸ ਹੈਡ ਵਿਚ 28 ਲੱਖ ਰੁਪਏ ਰਿਕਵਰੀ ਵਿਚ ਪਾਏ ਗਏ। ਅੰਗਰ ਇਹ ਰੁਪਿਆ ਪਾਇਆ ਜਾਂਦਾ ਤਾਂ 13 ਕਰੋੜ ਰੁਪਏ ਵਿਚੋਂ ਇਹ ਰਕਮ ਘਟ ਜਾਣੀ ਸੀ। ਮੈਂ ਪਰਸੋਂ ਫਿਨਾਂਸ ਮਨਿਸਟਰ ਸਾਹਿਬ ਨੂੰ ਪੁਛਿਆ ਕਿ ਕੀ ਗਲ ਇਹ ਰਕਮ ਕਿਉਂ ਰਹਿ ਗਈ ਹੈ ਤਾਂ ਉਨ੍ਹਾਂ ਨੇ ਜਵਾਬ ਦਿਤਾ ਕਿ ਰਿਕਵਰੀ ਨਹੀਂ ਹੋਈ। ਇਕ ਪਰਿੰਸੀਪਲ ਹੋਣਾ ਚਾਹੀਦਾ ਹੈ। ਪਹਿਲੀ ਰਕਮ ਵੀ ਰਿਕਵਰ ਨਾ ਹੋਵੇ। ਇਹ ਇਕ ਆਈਟਮ ਦੀ ਗਲ ਹੈ ਜਿਸ ਵਿਚ ਇਸ ਤਰ੍ਹਾਂ ਕੀਤਾ ਗਿਆ। ਜਾਂ ਫਿਰ ਸਾਰੇ ਹੀ ਆਈਟਮ ਰਿਕਵਰ ਹੋਣੇ ਚਾਹੀਦੇ ਹਨ। 28,00,920 ਰੁਪਿਆ ਸਾਡੇ ਸਪਲੀਮੈਂਟਰੀ ਬਜਟ ਦਾ ਘਟ ਜਾਂਦਾ ਹੈ। ਇਨ੍ਹਾਂ ਨੂੰ ਚਾਹੀਦਾ ਸੀ ਕਿ ਇਹ ਵੀ ਵੇਖ ਲੈਂਦੇ। ਇਸ ਤੋਂ ਇਲਾਵਾ ਅਸੀਂ ਐਮਰ-ਜੈਂਸੀ ਲਈ ਵੀ ਰੁਪਿਆ ਪਰੋਵਾਈਡ ਕੀਤਾ ਹੈ। ਇਹ ਐਮਰਜੈਂਸੀ ਦਾ ਖਰਚ ਸਾਡੇ ਸਿਰ ਤੇ ਹੀ ਨਹੀਂ ਪੈਣਾ ਚਾਹੀਦਾ। ਅਸੀਂ ਸਾਰੇ ਇੰਡੀਆ ਨੂੰ ਡੀਫੈਂਡ ਕੀਤਾ ਹੈ। ਅਗਰ ਅਸੀਂ ਇਥੇ ਡੀਫੈਂਡ ਨਾ ਕਰਦੇ ਅਤੇ ਹੋਰ ਕੋਈ ਸੂਬਾ ਹੁੰਦਾ ਤਾਂ ਸਾਡੇ ਸੂਬੇ ਤੇ ਬੋਝ ਨਾ ਪੈਂਦਾ। ਸਾਨੂੰ ਗੌਰਮੈਂਟ ਆਫ ਇੰਡੀਆ ਨੂੰ ਮਜਬੂਰ ਕਰਨਾ ਚਾਹੀਦਾ ਹੈ ਕਿ ਉਹ ਸਾਨੂੰ ਇਸ ਲਈ ਸੈਂਟ ਪਰਸੈਂਟ ਗਰਾਂਟ ਦੇਵੇ। ਜਿਹੜਾ ਖਰਚ ਅਸੀਂ ਕੀਤਾ ਹੈ ਉਹ ਗੌਰਮੈਂਟ ਆਫ ਇੰਡੀਆ ਬੇਅਰ ਕਰੇ। ਇਹ ਲੜਾਈ ਪੰਜਾਬ ਦੀ ਲੜਾਈ ਨਹੀਂ ਸੀ, ਇਹ ਸਾਰੇ ਇੰਡੀਆ ਦੀ ਲੜਾਈ ਸੀ। ਸਾਡੇ ਆਦਮੀ ਮਰੇ, ਸਾਡਾ ਖਰਚ ਹੋਇਆ, ਇਹ ਖਰਚ ਸਾਡੇ ਤੇ ਨਹੀਂ ਪੈਣਾ ਚਾਹੀਦਾ। ਉਹ ਫਿਨਾਨਸ ਕਰਨ। ਰੀਹੈਬੀਲੀਟੇਸ਼ਨ ਦੇ ਖਰਚ ਦਾ ਸਾਰਾ ਰੁਪਿਆ ਗੌਰਮੈਂਟ ਆਫ ਇੰਡੀਆ ਦੇਵੇ। ਪਿਛਲੀ ਰੀਹੈਬੀਲੀਟੇਸ਼ਨ ਵੇਲੇ ਵੀ ਇਸ ਦਾ ਸਾਰਾ ਖਰਚ ਉਨ੍ਹਾਂ ਨੇ ਦਿਤਾ ਸੀ। ਅਸੀਂ ਖਰਚ ਕਰਦੇ ਸਾਂ ਅਤੇ ਆਫਟਰ ਈਚ ਮੰਥ ਅਸੀਂ ਗੌਰਮੈਂਟ ਆਫ ਇੰਡੀਆ ਤੋਂ ਰੀਇੰਬਰਸ ਕਰਾ ਲੈਂਦੇ ਸੀ। ਇਹ ਅੰਡਰਟੇਕਿੰਗ ਚਾਹੀਦੀ ਹੈ ਕਿ ਜਿਤਨਾ ਰੁਪਿਆ ਅਸੀਂ ਖਰਚ ਕਰਾਂਗੇ ਉਹ ਗੌਰਮੈਂਟ ਆਫ ਇੰਡੀਆ ਤੋਂ ਰੀਅੰਬਰਸ ਹੋਵੇਗਾ।

**ਸਰਦਾਰ ਉਮਰਾਉ ਸਿੰਘ** (ਪੱਟੀ): ਚੇਅਰਮੈਨ ਸਾਹਿਬ, ਹਿੰਦੁਸਤਾਨ ਅਤੇ ਪਾਕਿਸਤਾਨ ਵਿਚ ਜੰਗ 5 ਅਗਸਤ ਨੂੰ ਸ਼ੁਰੂ ਹੋਈ ਲੇਕਿਨ ਮੇਰੇ ਹਲਕੇ ਵਿਚ ਉਸ ਤੋਂ 1 ਮਹੀਨਾ ਪਹਿਲਾਂ ਸ਼ੁਰੂ ਹੋ ਚੁਕੀ ਸੀ। ਤੁਸੀਂ ਪੁਛੋਗੇ ਕਿ ਇਹ ਦੂਸਰੀ ਜੰਗ ਕਿਹੜੀ ਹੈ। ਸਾਡੇ ਪਰਾਈਮ ਮਨਿਸਟਰ ਅਤੇ

ਬਾਕੀ ਸਾਰੇ ਜ਼ਿਮੇਂਦਾਰ ਕਹਿ ਰਹੇ ਹਨ ਕਿ ਅਸੀਂ ਭੁਖ ਦੇ ਬਰਖਿਲਾਫ ਜੰਗ ਲੜਨੀ ਹੈ, ਖੁਰਾਕ ਜ਼ਿਆਦਾ ਪੈਦਾ ਕਰਨੀ ਹੈ। ਸਾਡੇ ਹਲਕੇ ਵਿਚ ਪਾਕਿਸਤਾਨੀਆਂ ਦੇ ਗੋਲੇ ਪਏ ਹਨ। ਸਾਨੂੰ ਉਨ੍ਹਾਂ ਦਾ ਕੋਈ ਹਿਰਖ ਨਹੀਂ। ਸਾਡੇ ਤੇ ਜਿਹੜੇ ਸਾਡੇ ਆਪਣੇ ਨਹਿਰੀ ਮਹਿਕਮੇ ਦੇ ਗੋਲੇ ਪਏ ਹਨ ਸਾਡੇ ਲੋਕ ਉਨ੍ਹਾਂ ਨਾਲ ਤਰਾਹ ੨ ਕਰ ਰਹੇ ਹਨ। ਜੰਗ ਸ਼ੁਰੂ ਹੋਣ ਤੇ ਨਹਿਰਾਂ ਦਾ ਪਾਣੀ ਬੰਦ ਕਰ ਦਿਤਾ ਗਿਆ। ਕਿਸਾਨ ਜਾ ਕੇ ਨਹਿਰ ਦੇ ਮਹਿਕਮੇ ਦੇ ਦਫਤਰਾਂ ਵਿਚ ਚੀਕਦੇ ਰਹੇ ਕਿ ਤੁਹਾਡੀ ਸਰਕਾਰ ਕਹਿ ਰਹੀ ਹੈ ਕਿ 'ਗਰੋ ਮੋਰ ਫੂਡ', ਪਰ ਤੁਸੀਂ ਪਾਣੀ ਬੰਦ ਕਰ ਰਹੇ ਹੋ। ਇਕ ਪਾਸੇ ਤਾਂ ਜ਼ਿਮੀਂ-ਦਾਰਾਂ ਲਈ ਪਾਣੀ ਛਡ ਦਿਤਾ ਅਤੇ ਦੂਜੇ ਪਾਸੇ ਬੰਦ ਕਰ ਦਿਤਾ। ਜੇ ਦੋ ਦਿਨ ਪਾਣੀ ਛਡਿਆ ਹੈ ਤਾਂ ਤੀਸਰੇ ਦਿਨ ਬੰਦ ਕਰ ਦਿਤਾ। ਜੇ ਰਜਿਸਟਰ ਦੇਖੀਏ ਤਾਂ ਉਹ ਦਖਾ ਦਿੰਦੇ ਹਨ ਕਿ ਪਾਣੀ ਪੂਰੇ ਕਿਊਸਿਕਸ ਦਿਤਾ ਹੈ। ਕਲ ਹੀ ਮੈਂ ਅੰਮ੍ਰਿਤਸਰ ਆ ਰਿਹਾ ਸੀ। ਰਸਤੇ ਵਿਚ ਪੱਟੀ ਦੇ ਨਜ਼ਦੀਕ ਰਜਵਾਹਾ ਰਸੂਲਪੁਰ ਹੈ। ਸਵੇਰੇ ਉਥੇ ਪਾਣੀ ਚਲ ਰਿਹਾ ਸੀ। ਕਿਸਾਨਾਂ ਨੂੰ ਖੁਸ਼ੀ ਹੋਈ ਕਿ ਪਾਣੀ ਚਲੇਗਾ। ਸ਼ਾਮ ਨੂੰ 5 ਵਜੇ ਵਾਪਸੀ ਤੇ ਮੈਂ ਦੇਖਿਆ ਕਿ ਉਹ ਰਜਵਾਹਾ ਬੰਦ ਸੀ, ਪਾਣੀ ਸੁਕਾ ਸੀ। ਉਥੇ ਪਾਣੀ ਕੋਈ ਨਹੀਂ ਚਲ ਰਿਹਾ। ਮੇਰੇ ਹਲਕੇ ਵਿਚ ਮਾਈਨਰ ਸ਼ਕਰੀ, ਮਾਈਨਰ ਪੱਟੀ, ਰਾਜਬਾਹ ਖਾਰਾ, ਰਾਜਬਾਹ ਪੱਟੀ ਵਿਚ ਸਵਾ ਮਹੀਨੇ ਤੋਂ ਨਹਿਰੀ ਪਾਣੀ ਨਹੀਂ ਆਇਆ; ਕਿਸਾਨ ਪਾਣੀ ਲਈ ਚੀਕ ਰਿਹਾ ਹੈ। ਜੇ ਲੋਕ ਅਫਸਰਾਂ ਪਾਸ ਜਾਂਦੇ ਹਨ ਤਾਂ ਲੋਕ ਉਨ੍ਹਾਂ ਨੂੰ ਰਜਿਸਟਰ ਕਢ ਕੇ ਵਖਾ ਦਿੰਦੇ ਹਨ ਕਿ ਸਾਡੇ ਕਾਗਜ਼ਾਂ ਵਿਚ ਪਾਣੀ ਪੂਰਾ ਚਲ ਰਿਹਾ ਹੈ। ਪਤਾ ਨਹੀਂ ਪਾਣੀ ਕਿਧਰ ਚਲ ਰਿਹਾ ਹੈ। ਮੈਨੂੰ ਤਾਂ ਇਥੋਂ ਤਕ ਸ਼ੱਕ ਹੈ ਕਿ ਇਨ੍ਹਾਂ ਮਹਿਕਮਿਆਂ ਵਿਚ ਜਿਨ੍ਹਾਂ ਦਾ ਕਿ ਪਾਣੀ ਨਾਲ ਸਬੰਧ ਹੈ ਦੁਸ਼ਮਣ ਦਾ ਕੋਈ ਫਿਫਥ ਕਾਲਮ ਬੈਠਾ ਹੈ ਜੋ ਬਾਰਡਰ ਦੇ ਲੋਕਾਂ ਨੂੰ ਹੈਰਾਨ ਕਰ ਰਿਹਾ ਹੈ। ਉਹ ਲੋਕ ਜੋ ਸਾਰਿਆਂ ਨੂੰ ਖੁਰਾਕ ਦੇ ਰਹੇ ਹਨ ਪਾਣੀ ਵਲੋਂ ਤਿਹਾਏ ਮਰ ਰਹੇ ਹਨ। ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਕਿਸੇ ਫੌਜ ਦੇ ਜਰਨੈਲ ਦੇ ਜ਼ਰੀਏ ਇਸ ਦਾ ਇੰਤਜ਼ਾਮ ਕੀਤਾ ਜਾਵੇ, ਪਾਣੀ ਅਤੇ ਬਿਜਲੀ ਦਾ ਕੰਟਰੋਲ ਉਸ ਨੂੰ ਦਿਤਾ ਜਾਏ ਤਾਕਿ ਅਸੀਂ ਦੁਸ਼ਮਣ ਦਾ ਮੁਕਾਬਲਾ ਕਰ ਸਕੀਏ। ਅਜ ਅਸੀਂ ਅਖਬਾਰਾਂ ਪੜ੍ਹਦੇ ਹਾਂ, ਲੋਕ ਰੇਡੀਓ ਸੁਣਦੇ ਹਨ, ਪਰਾਈਮ ਮਨਿਸਟਰ ਦੀ ਤਕਰੀਰ ਸੁਣਦੇ ਹਨ ਕਿ ਕਿਸਾਨ ਦਾ ਇਹ ਫਰਜ਼ ਹੈ ਕਿ ਉਹ ਵਧ ਤੋਂ ਵਧ ਖੁਰਾਕ ਪੈਦਾ ਕਰੇ। ਜਦੋਂ ਅਖਬਾਰ ਪੜ੍ਹਦੇ ਹਾਂ ਤਾਂ ਉਸ ਵਿਚ ਵੀ ਏਹੀ ਲਿਖਿਆ ਹੁੰਦਾ ਹੈ ਕਿ ਐਨੇ ਕਰੋੜ ਰੁਪਿਆ ਸੈਂਟਰ ਨੇ ਇਰੀਗੇਸ਼ਨ ਵਾਸਤੇ ਦਿਤਾ, ਐਨੇ ਕਰੋੜ ਰੁਪਿਆ ਪਲੈਨਿੰਗ ਕਮਿਸ਼ਨ ਨੇ ਰਖ ਦਿਤਾ, ਐਨੇ ਕਰੋੜ ਪੰਜਾਬ ਸਰਕਾਰ ਨੇ ਰਖ ਦਿਤਾ। ਜਦੋਂ ਕਿਸਾਨ ਬਿਜਲੀ ਦਾ ਕਨੈਕਸ਼ਨ ਲੈਣ ਲਈ ਜਾਂਦਾ ਹੈ ਤਾਂ ਉਸ ਨੂੰ ਦੋ ਦੋ ਸਾਲ ਲਗ ਜਾਂਦੇ ਹਨ। ਉਸ ਨੂੰ ਕਿਹਾ ਜਾਂਦਾ ਹੈ ਕਿ ਫਲਾਨੇ ਪੋਲ ਤਕ ਬਿਜਲੀ ਦਿਤੀ ਜਾਏਗੀ ਅਤੇ ਫਲਾਨੇ ਪੋਲ ਤੋਂ ਫਲਾਨੇ ਪੋਲ ਤਕ ਦਿਤੀ ਜਾਏਗੀ। ਮੇਰੇ ਪਾਸ ਮਿਸਾਲਾਂ ਹਨ। ਇਕ ਜਗਾਹ ਤਿੰਨ ਚਾਰ ਟਿਊਬਵੈੱਲ ਲਗੇ ਸਨ। ਉਹ ਆਦਮੀ ਮੇਰੇ ਪਾਸ ਆਏ ਅਤੇ ਕਹਿਣ ਲਗੇ ਕਿ ਅਸੀਂ ਤਾਂ ਕੋਸ਼ਿਸ਼ ਕਰ ਰਹੇ ਹਾਂ ਪਰ ਕਨੈਕਸ਼ਨ ਨਹੀਂ ਮਿਲਿਆ। ਉਹ ਕਹਿਣ ਲਗੇ ਕਿ ਸਾਨੂੰ ਆਪਣੇ ਤਰੀਕੇ ਨਾਲ ਕਰ ਲੈਣ ਦਿਓ। ਬਦਕਿਸਮਤੀ ਨਾਲ ਉਹ ਪਿੰਡ ਦੁਸ਼ਮਣ ਦੇ ਕਬਜ਼ੇ ਵਿਚ ਚਲਾ ਗਿਆ। ਮੈਂ ਇਸ ਪਾਸੇ ਆਪਣੀ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਜਦੋਂ ਦਾ ਇਹ ਅਲੈਕਟਰਿਸਿਟੀ ਬੋਰਡ ਬਣ ਗਿਆ ਹੈ ਕੋਈ ਪੁਛ ਗਿਛ ਹੀ ਨਹੀਂ ਰਹੀ, ਇਨ੍ਹਾਂ ਨੂੰ ਕਿਸੇ ਦਾ ਡਰ ਖੌਫ ਹੀ ਨਹੀਂ। ਸਾਰੀ ਕਰਿਟਿਸਿਜ਼ਮ ਸਰਕਾਰ ਦੀ ਹੁੰਦੀ ਹੈ। ਏਥੋਂ ਕੈਬਿਨਟ ਰੁਪਿਆ ਦੇ ਦਿੰਦੀ ਹੈ ਪਰ ਉਹ ਸਹੀ ਖਰਚ ਨਹੀਂ ਹੁੰਦਾ। ਕਿਸਾਨ ਦੁਖੀ ਹੈ। ਗੌਰਮੈਂਟ ਆਪਣੀ ਪਾਲਸੀ ਦਾ ਐਲਾਨ ਕਰੇ ਅਤੇ ਕਿਸਾਨਾਂ ਨੂੰ ਕਹਿ ਦੇਵੇ ਕਿ ਤੁਸੀਂ ਰਬ ਤੇ ਡਿਪੈਂਡ ਕਰੋ। ਜੇ ਬਾਰਸ਼ ਹੋ ਗਈ ਤਾਂ ਕੁਛ ਬੀਜ ਦਿਓ ਨਹੀਂ ਤਾਂ ਸਾਡੀ ਕੋਈ ਤ਼ਾਕਤ ਨਹੀਂ। ਜੇ ਤੁਸੀਂ ਜ਼ਿਮੇ-ਵਾਰੀ ਲੈਂਦੇ ਹੋ ਐਨਾ ਰੁਪਿਆ ਲਾਉਣ ਦੀ ਤਾਂ ਕਿਸਾਨ ਨੂੰ ਉਸ ਦਾ ਫਾਇਦਾ ਪਹੁੰਚੇ ਅਤੇ ਇਸ ਲਈ

[ਸਰਦਾਰ ਉਮਰਾਉ ਸਿੰਘ]

ਖੇਚਲ ਕਰੋ ਤੇ ਕਿਸਾਨ ਨੂੰ ਬਚਾਓ। ਬਿਊਰੋਕਰੈਸੀ ਅਤੇ ਡਿਆਰਕੀ ਨਾਲ ਕਿਸਾਨ ਪਿਸ ਰਿਹਾ ਹੈ। ਇਸ ਵਲ ਧਿਆਨ ਦੇਣਾ ਚਾਹੀਦਾ ਹੈ। ਜੇ ਧਿਆਨ ਨਾ ਦਿਤਾ ਤਾਂ ਪਿਛਲੀ ਫਸਲ ਸੁਕ ਰਹੀ ਹੈ। ਹਾੜੀ ਦੀ ਫਸਲ ਬੀਜੀ ਨਹੀਂ ਜਾ ਸਕਦੀ। ਬਿਜਲੀ ਦੇ ਕਨੈਕਸ਼ਨ ਦਿਓ। ਨਹਿਰ ਵਾਲੇ ਪਾਣੀ ਦੇਣ। ਮੈਂ ਤਾਂ ਕਹਿੰਦਾ ਹਾਂ ਕਿ ਪੁਰਾਣੇ ਜ਼ਮਾਨੇ ਵਿਚ ਜਦੋਂ ਨਹਿਰਾਂ ਨਹੀਂ ਸਨ ਲੋਕ ਪਰਮਾਤਮਾ ਯਾ ਇੰਦਰ ਦੇਵਤਾ ਅਗੇ ਪ੍ਰਾਰਥਨਾ ਕਰਦੇ ਸਨ ਤਾਂ ਉਹ ਦੂਜੇ ਤੀਜੇ ਦਿਨ ਪਾਣੀ ਦੇ ਦਿੰਦਾ ਸੀ। ਲੇਕਿਨ ਅਜ ਮਹਿਕਮਾ ਪਾਣੀ ਨਹੀਂ ਦਿੰਦਾ, ਕਿਸਾਨ ਉਨ੍ਹਾਂ ਦੇ ਤਰਲੇ ਕਰਦੇ ਉਨ੍ਹਾਂ ਦੇ ਪਿਛੇ ਪਿਛੇ ਫਿਰਦੇ ਹਨ, ਪਰ ਉਨ੍ਹਾਂ ਨੂੰ ਪਾਣੀ ਨਹੀਂ ਮਿਲ ਰਿਹਾ। ਇਨ੍ਹਾਂ ਤੋਂ ਕਿਸਾਨਾਂ ਦੀ ਖਲਾਸੀ ਕਰਾਓ। ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਖੁਰਾਕ ਜ਼ਿਆਦਾ ਪੈਦਾ ਕਰੋ ਪਰ ਪਾਣੀ ਨਹੀਂ ਦਿਤਾ ਜਾਂਦਾ। ਲੋਕਾਂ ਦੀ ਹਾਲਤ ਇਹ ਹੈ ਕਿ ਕੋਈ ਕਿਸਾਨ ਆਪਣੀ ਜ਼ਮੀਨ ਐਵੇਂ ਨਹੀਂ ਰਖਣਾ ਚਾਹੁੰਦਾ। ਉਹ ਚਾਹੁੰਦਾ ਹੈ ਕਿ ਜ਼ਿਆਦਾ ਖੁਰਾਕ ਪੈਦਾ ਕਰੇ। ਜ਼ਿਆਦਾ ਖੁਰਾਕ ਤਦੇ ਪੈਦਾ ਹੋਏਗੀ ਜੇ ਜਿਵੇਂ ਜੰਗ ਵਲ ਧਿਆਨ ਦਿਤਾ ਹੈ ਓਸੇ ਤਰ੍ਹਾਂ ਇਧਰ ਵੀ ਧਿਆਨ ਦਿਤਾ ਜਾਵੇ, ਨਹੀਂ ਤਾਂ ਖੁਰਾਕ ਲਫਜ਼ਾਂ ਅਤੇ ਗਲਾਂ ਨਾਲ ਪੈਦਾ ਨਹੀਂ ਹੋਣੀ।

ਦੂਜੀ ਗਲ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਕੋਈ 44 ਹਜ਼ਾਰ ਏਕੜ ਜ਼ਮੀਨ ਐਸੀ ਹੈ ਜਿਸ ਲਈ ਹਰੀਕੇ ਤੋਂ ਪਾਣੀ ਡਾਇਵਰਟ ਕੀਤਾ ਜਾਣਾ ਹੈ। ਸਾਡੇ ਫਿਨਾਂਸ ਮਨਿਸਟਰ ਸਾਹਿਬ ਨੇ ਇਸ ਬਾਰੇ ਪੈਸੇ ਦੀ ਮੰਨਜ਼ੂਰੀ ਵੀ ਦੇ ਦਿਤੀ ਹੈ ਲੇਕਿਨ ਪਤਾ ਨਹੀਂ ਲਗਦਾ ਕਿ ਉਸ ਦੀ ਫਾਈਲ ਕਿਹੜੇ ਪਿਜਨ ਹੋਲ ਵਿਚ ਪਈ ਹੋਈ ਹੈ ਕਿਉਂਕਿ ਉਸ ਤੇ ਕੋਈ ਅਮਲ ਨਹੀਂ ਹੋ ਰਿਹਾ ਹੈ। ਇਸ ਬਾਰੇ ਜਿਸ ਤਰ੍ਹਾਂ ਇਰੀਗੇਸ਼ਨ ਮਨਿਸਟਰ ਸਾਹਿਬ ਤੇ ਫਿਨਾਂਸ ਮਨਿਸਟਰ ਸਾਹਿਬ ਨੇ ਇੰਟਰੈਸਟ ਲਿਆ ਸੀ ਜੇਕਰ ਉਸੇ ਤਰ੍ਹਾਂ ਮਹਿਕਮਿਆਂ ਵਾਲੇ ਵੀ ਪੂਰਾ ਇੰਟਰੈਸਟ ਲੈਂਦੇ ਤਾਂ ਇਸ 44 ਹਜ਼ਾਰ ਏਕੜ ਜ਼ਮੀਨ ਵਿਚ ਕਣਕ ਤੇ ਝੋਨਾ ਬੀਜਿਆ ਜਾ ਸਕਣਾ ਸੀ ਅਤੇ ਇਸ ਤਰ੍ਹਾਂ ਖੁਰਾਕ ਦਾ ਮਸਲਾ ਹਲ ਹੋਣ ਵਿਚ ਕਾਫੀ ਮਦਦ ਮਿਲਣੀ ਸੀ ਲੇਕਿਨ ਅਜੇ ਫਾਈਲਾਂ ਦਾ ਹੀ ਪਤਾ ਨਹੀਂ ਲਗਦਾ ਕਿ ਕਿਥੇ ਹਨ ਅਤੇ ਪਤਾ ਨਹੀਂ ਕਦ ਇਹ ਕੰਮ ਸ਼ੁਰੂ ਹੋਣਾ ਹੈ। ਇਹ ਚੀਜ਼ਾਂ ਹਨ ਜਿਨ੍ਹਾਂ ਵਲ ਖੁਰਾਕ ਦੀ ਪੈਦਾਵਾਰ ਵਿਚ ਵਾਧਾ ਕਰਨ ਲਈ ਫੌਰੀ ਧਿਆਨ ਦਿਤਾ ਜਾਣਾ ਜ਼ਰੂਰੀ ਹੈ। ਮਹਿਜ਼ ਤਕਰੀਰਾਂ ਕਰ ਦੇਣ ਨਾਲ ਹੀ ਲੋਕ ਖੁਸ਼ ਨਹੀਂ ਹੋਣੇ ਹਨ ਅਤੇ ਨਾ ਹੀ ਨਾਹਰੇ ਲਗਾਉਣ ਨਾਲ ਖੁਰਾਕ ਦੀ ਪੈਦਾਵਾਰ ਵਿਚ ਵਾਧਾ ਹੋਣਾ ਹੈ ਬਲਕਿ ਅਮਲੀ ਤੌਰ ਤੇ ਜ਼ਮੀਂਦਾਰ ਦੀ ਮਦਦ ਕਰਨ ਨਾਲ ਹੀ ਇਹ ਕੰਮ ਹੋ ਸਕਦਾ ਹੈ ਅਤੇ ਉਹ ਖੁਸ਼ ਹੋ ਸਕਦਾ ਹੈ। ਇਸ ਲਈ ਮੈਂ ਵਜ਼ੀਰ ਸਾਹਬਾਨ ਅਗੇ ਬੇਨਤੀ ਕਰਦਾ ਹਾਂ ਕਿ ਤੁਹਾਡੇ ਹੁਕਮ ਜਾਰੀ ਕਰਨ ਨਾਲ ਹੀ ਕੰਮ ਨਹੀਂ ਬਣ ਜਾਂਦਾ ਹੈ ਬਲਕਿ ਤੁਸੀਂ ਅਪਣੀ ਇਸ ਬਿਊਰੋਕਰੇਸੀ ਅਗੇ ਵੀ ਕੁਝ ਹਥ ਪੈਰ ਜੋੜੋ ਕਿ ਉਹ ਆਪਣੇ ਪੁਰਾਣੇ ਸੁਭਾ ਨੂੰ ਬਦਲੇ ਅਤੇ ਰਡ ਟੇਪਇਜ਼ਮ ਨੂੰ ਖਤਮ ਕਰਕੇ ਇਨ੍ਹਾਂ ਕੰਮਾਂ ਨੂੰ ਛੇਤੀ ਕਰੇ ਤਾ ਕਿ ਖੁਰਾਕ ਦਾ ਮਸਲਾ ਹਲ ਹੋਵੇ ਅਤੇ ਜੋ ਮਦਦ ਸਰਕਾਰ ਜ਼ਿਮੀਂਦਾਰਾਂ ਨੂੰ ਦੇਣਾ ਚਾਹੁੰਦੀ ਹੈ ਉਹ ਮੌਕੇ ਤੇ ਉਨ੍ਹਾਂ ਨੂੰ ਮਿਲ ਸਕੇ।

ਜੋ ਲੋਕ ਇਸ ਜੰਗ ਕਰਕੇ ਆਪਣੇ ਘਰ-ਬਾਰ ਤੋਂ ਉਜੜੇ ਹਨ ਉਨ੍ਹਾਂ ਨੂੰ ਸਹਾਇਤਾ ਦੇਣ ਲਈ ਵੀ ਇਸ ਬਿਲ ਰਾਹੀਂ ਰੁਪਿਆ ਮੰਗਿਆ ਗਿਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਸਿਰਫ ਰੁਪਏ ਨਾਲ ਹੀ ਇਹ ਮਸਲਾ ਹਲ ਨਹੀਂ ਹੋਵੇਗਾ ਅਤੇ ਨਾ ਹੀ ਸਰਕਾਰ ਉਤਨਾ ਰੁਪਿਆ ਲੋਕਾਂ ਨੂੰ ਜੋ ਅਪਰੂਟ ਹੋਏ ਹਨ ਦੇ ਸਕੇਗੀ ਜਿਤਨਾ ਦਿਤਾ ਜਾਣਾ ਜ਼ਰੂਰੀ ਹੈ। ਮੇਰੀ ਤਜਵੀਜ਼ ਹੈ ਕਿ ਜੋ 25 ਹਜ਼ਾਰ ਏਕੜ ਜ਼ਮੀਨ ਖੇਮਕਰਨ ਹਲਕੇ ਵਿੱਚੋਂ ਦੁਸ਼ਮਣ ਦੇ ਕਬਜ਼ੇ ਵਿਚ ਗਈ ਹੈ ਉਸ ਦੇ ਬਦਲੇ ਵਿਚ ਦੂਜਿਆਂ ਜ਼ਿਲ੍ਹਿਆਂ ਵਿਚ 25 ਹਜ਼ਾਰ ਏਕੜ ਜ਼ਮੀਨ ਉਨ੍ਹਾਂ ਲੋਕਾਂ ਨੂੰ ਦਿਤੀ ਜਾਵੇ ਅਤੇ ਉਸ ਤੇ ਉਨ੍ਹਾਂ ਨੂੰ

ਬਿਠਾਇਆ ਜਾਵੇ। ਉਹ ਲੋਕ ਬੜੇ ਬਹਾਦਰ ਤੇ ਮੇਹਨਤੀ ਹਨ ਅਤੇ ਉਹ ਰਾਸ਼ਨ ਤੇ ਖੈਰਾਤ ਕੈਂਪਾਂ ਵਿਚ ਰਹਿ ਕੇ ਨਹੀਂ ਲੈਣਾ ਚਾਹੁੰਦੇ ਹਨ। ਉਹ ਜ਼ਮੀਨ ਤੇ ਸੈਟਲ ਹੋ ਕੇ ਹੱਥਾਂ ਨਾਲ ਕਮਾਈ ਕਰਕੇ ਖਾਣਾ ਚਾਹੁੰਦੇ ਹਨ ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਨੂੰ ਜ਼ਮੀਨ ਤੇ ਛੇਤੀ ਤੋਂ ਛੇਤੀ ਸੈਟਲ ਕੀਤਾ ਜਾਵੇ। ਉਨ੍ਹਾਂ ਦੀ ਉਹ ਜ਼ਮੀਨ ਜੋ ਦੁਸ਼ਮਣ ਦੇ ਕਬਜ਼ੇ ਵਿਚ ਚਲੀ ਗਈ ਹੈ ਜਦੋਂ ਉਹ ਵਾਪਸ ਆਵੇ ਤਾਂ ਉਸ ਦੀ ਸਰਕਾਰ ਮਾਲਕ ਹੋਵੇ ਅਤੇ ਉਸ ਜ਼ਮੀਨ ਨੂੰ ਵੀ ਫਿਰ ਸਰਕਾਰ ਲਾਂਗ ਲੀਜ਼ ਤੇ ਉਨ੍ਹਾਂ ਲੋਕਾਂ ਨੂੰ ਹੀ ਜਿਨ੍ਹਾਂ ਦੀਆਂ ਕਿ ਉਹ ਜ਼ਮੀਨਾਂ ਹਨ ਬਿਠਾ ਦਿਤਾ ਜਾਵੇ ਤਾਕਿ ਇਕ ਤਾਂ ਪੈਦਾਵਾਰ ਵਿਚ ਵਾਧਾ ਹੋਵੇ ਅਤੇ ਉਨ੍ਹਾਂ ਲੋਕਾਂ ਨੂੰ ਵੀ ਤਸੱਲੀ ਰਹੇ ਕਿ ਜੇਕਰ ਫਿਰ ਜੰਗ ਦਾ ਖਤਰਾ ਹੋਇਆ ਅਤੇ ਉਹ ਜ਼ਮੀਨ ਫਿਰ ਮੈਦਾਨੇ ਜੰਗ ਬਣੀ ਤਾਂ ਉਨ੍ਹਾਂ ਕੋਲ ਹੋਰ ਜ਼ਮੀਨ ਹੈ ਜਿਸ ਤੇ ਉਹ ਬੈਠ ਸਕਦੇ ਹਨ ਅਤੇ ਉਨਾਂ ਨੂੰ ਅਪਰੂਟ ਹੋਣ ਦਾ ਖਤਰਾ ਨਹੀਂ ਰਹੇਗਾ। ਮੈਂ ਕਲ ਹੀ ਕਾਂਗਰਸ ਦੇ ਪਰਧਾਨ ਸਾਹਿਬ ਨੂੰ ਆਖਰੀ ਪਿੰਡ ਜੋ ਬਾਰਡਰ ਤੇ ਹਨ ਵਖਾ ਕੇ ਆਇਆ ਹਾਂ। ਉਨ੍ਹਾਂ ਵਿਚ ਕਈ ਪਿੰਡ ਐਸੇ ਹਨ ਜੋ ਪਿੰਡ ਤਾਂ ਸਾਡੇ ਕਬਜ਼ੇ ਵਿਚ ਹਨ ਪਰ ਜ਼ਮੀਨਾਂ ਦੁਸ਼ਮਣ ਦੇ ਕਬਜ਼ੇ ਵਿਚ ਚਲੀਆਂ ਗਈਆਂ ਹਨ। ਪਿੰਡ ਵੀ ਜਿਹੜੇ ਹਨ ਉਨ੍ਹਾਂ ਦੇ ਮਕਾਨ ਸ਼ੈਲਿੰਗ ਨਾਲ ਢਹਿ ਗਏ ਹਨ । ਉਨ੍ਹਾਂ ਦਾ ਜੋ ਮਲਬਾ ਸ਼ਹਿਤੀਰ ਜਾਂ ਇੱਟਾਂ ਬਚੀਆਂ ਹਨ ਉਸਨੂੰ ਫੌਜ ਮੋਰਚਿਆਂ ਲਈ ਲੈ ਜਾ ਰਹੀ ਹੈ। ਸਰਕਾਰ ਉਨ੍ਹਾਂ ਮਕਾਨਾਂ ਦੇ ਮੁਆਵਜ਼ੇ ਵਜੋਂ ਲੋਕਾਂ ਨੂੰ ਇਕ ਹਜ਼ਾਰ ਰੁਪਿਆ ਬਤੌਰ ਗਰਾਂਟ ਦੇ ਰਹੀ ਹੈ। ਇਹ ਬਹੁਤ ਥੋੜਾ ਹੈ ਅਤੇ ਇਸ ਨਾਲ ਕੋਈ ਮਕਾਨ ਨਹੀਂ ਬਣਦਾ ਹੈ ਕਿਉਂ ਜੋ ਮਲਬਾ ਵੀ ਉਨ੍ਹਾਂ ਪਾਸ ਨਹੀਂ ਰਿਹਾ ਹੈ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜਿਨ੍ਹਾਂ ਦੇ ਮਕਾਨ ਢਹਿ ਗਏ ਹਨ ਉਨ੍ਹਾਂ ਨੂੰ ਗਰਾਂਟ ਨਾ ਦਿਤੀ ਜਾਵੇ ਬਲਕਿ ਮਕਾਨ ਹੀ ਬਣਾ ਕੇ ਦਿਤੇ ਜਾਣ। ਬਾਕੀ ਜੋ ਜ਼ਮੀਨਾਂ ਵੀ ਇਸ ਪਾਸੇ ਰਹਿ ਗਈਆਂ ਹਨ ਉਨ੍ਹਾਂ ਨੂੰ ਮਿਲਟਰੀ ਇਸਤੇਮਾਲ ਕਰ ਰਹੀ ਹੈ। ਪਹਿਲੀ ਫਸਲ ਇਕ ਤਾਂ ਖਰਾਬ ਹੋ ਗਈ ਹੈ ਦੂਜੇ ਨਾ ਹੀ ਉਸ ਜ਼ਮੀਨ ਵਿਚ ਜਾਇਆ ਜਾ ਸਕਦਾ ਹੈ ਕਿਉਂਕਿ ਉਸ ਵਿਚ ਮਾਈਨਜ਼ ਵਗੈਰਾ ਦਾ ਖਤਰਾ ਹੈ। ਉਨ੍ਹਾਂ ਜ਼ਮੀਨਾਂ ਵਿਚ ਨਾ ਹੀ ਹਾੜ੍ਹੀ ਬੀਜੀ ਜਾ ਸਕਦੀ ਹੈ। ਇਸ ਲਈ ਉਸ ਦਾ ਮੁਆਵਜ਼ਾ ਲੋਕਾਂ ਨੂੰ ਦਿਤਾ ਜਾਣਾ ਚਾਹੀਦਾ ਹੈ ਅਤੇ ਇਸ ਦੇ ਦਿਤੇ ਜਾਣ ਦਾ ਛੇਤੀ ਤੋਂ ਛੇਤੀ ਇੰਤਜ਼ਾਮ ਕੀਤਾ ਜਾਵੇ। ਜੋ ਲੋਕ ਕੈਂਪਾਂ ਵਿਚ ਬੈਠੇ ਹਨ ਉਨ੍ਹਾਂ ਨੂੰ ਸ਼ੈਲਟਰ ਦੇਣ ਦਾ ਫੌਰੀ ਇੰਤਜ਼ਾਮ ਕੀਤਾ ਜਾਵੇ ਕਿਉਂਕਿ ਉਪਰ ਤੋਂ ਸਰਦੀ ਆ ਰਹੀ ਹੈ (ਘੰਟੀ)। ਇਨ੍ਹਾਂ ਅਲਫਾਜ਼ ਨਾਲ ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਗਲਾਂ ਵਲ ਛੇਤੀ ਧਿਆਨ ਦਿਤਾ ਜਾਵੇ ਅਤੇ ਫਾਈਲਾਂ ਦੇ ਚੱਕਰ ਨੂੰ ਖਤਮ ਕੀਤਾ ਜਾਵੇ।

**ਸਰਦਾਰ ਅਜਾਇਬ ਸਿੰਘ ਸੰਧੂ** (ਮੋਰਿੰਡਾ, ਐਸ. ਸੀ.) : ਚੇਅਰਮੈਨ ਸਾਹਿਬ, ਇਸ ਵਕਤ ਸਾਡੇ ਦੇਸ਼ ਵਿਚ ਦੋ ਗੱਲਾਂ ਤੇ ਬਹੁਤ ਜ਼ੋਰ ਦਿਤਾ ਜਾ ਰਿਹਾ ਹੈ। ਸਭ ਤੋਂ ਪਹਿਲੀ ਗਲ ਹੈ ਦੇਸ਼ ਦੀ ਰਖਿਆ ਅਤੇ ਦੂਜੀ ਗਲ ਹੈ ਅਨਾਜ ਦੀ ਪੈਦਾਵਾਰ ਜਿਸ ਵਲ ਸਾਰੇ ਦੇਸ਼ ਦਾ ਅਜ ਧਿਆਨ ਹੈ। ਜਿਥੋਂ ਤਕ ਦੇਸ਼ ਦੀ ਰਖਿਆ ਦਾ ਸਵਾਲ ਹੈ ਆਪ ਸਭ ਨੇ ਵੇਖਿਆ ਹੈ ਕਿ ਸਾਰੇ ਹਿੰਦੁਸਤਾਨ ਨੇ ਅਤੇ ਉਸ ਵਿਚ ਰਹਿਣ ਵਾਲੀ ਹਰ ਕੌਮ ਦੇ ਨੌਜਵਾਨ ਨੇ ਉਸ ਵਿਚ ਆਪਣਾ ਹਿੱਸਾ ਪਾਇਆ ਹੈ ਅਤੇ ਹਰ ਮਰਦ ਔਰਤ ਨੇ ਦੇਸ਼ ਦੀ ਰਖਿਆ ਲਈ ਜਿਤਨਾ ਕਿ ਉਹ ਦੇਸ਼ ਦੀ ਰਖਿਆ ਲਈ ਹਿੱਸਾ ਪਾ ਸਕਦਾ ਸੀ ਪਾਇਆ ਹੈ। ਅਜ ਭਾਵੇਂ ਸੀਜ਼ ਫਾਇਰ ਹੋ ਗਿਆ ਹੈ ਪਰ ਜੰਗ ਦੀ ਅੱਗ ਅਜੇ ਵੀ ਉਸੇ ਤਰ੍ਹਾਂ ਭਬਕ ਰਹੀ ਹੈ। ਇਸ ਲਈ ਜ਼ਰੂਰੀ ਹੈ ਕਿ ਡਿਫੈਂਸ ਦੇ ਕੰਮ ਵਿਚ ਕੋਈ ਢਿਲ ਨਾ ਵਰਤੀ ਜਾਵੇ ਅਤੇ ਇਸ ਕੰਮ ਨੂੰ ਪੂਰੀ ਤੇਜ਼ੀ ਨਾਲ ਜਾਰੀ ਰਖਿਆ ਜਾਵੇ। ਸਿਵਲ ਡਿਫੈਂਸ ਦੀ ਟਰੇਨਿੰਗ ਜਿਤਨੀ ਵਧ ਤੋਂ ਵਧ ਲੋਕਾਂ ਨੂੰ ਅਸੀਂ ਦੇ ਸਕੀਏ ਉਤਨੀ ਹੀ ਘਟ ਹੈ। ਪਿਛਲੇ ਦਿਨਾਂ ਵਿਚ ਅਸੀਂ ਵੇਖਿਆ ਹੈ ਕਿ ਜਦੋਂ ਕੋਠਿਆਂ ਤੇ ਬੰਬ ਗਿਰਦੇ ਸੀ ਤਾਂ ਸਾਨੂੰ ਬਹੁਤ ਘਟ ਤਜਰਬਾ ਸੀ ਕਿ ਇਨ੍ਹਾਂ ਨੂੰ ਕਿਸ ਤਰ੍ਹਾਂ ਬਚਾ ਕੀਤਾ ਜਾ ਸਕਦਾ ਹੈ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ

[ਸਰਦਾਰ ਅਜਾਇਬ ਸਿੰਘ ਸੰਧੂ]

ਸਿਵਲ ਡਿਫੈਂਸ ਵਲ ਸਰਕਾਰ ਨੂੰ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਲੇਕਿਨ ਅਜ ਸਰਕਾਰ ਦਾ ਅਤੇ ਖਾਸ ਤੌਰ ਤੇ ਐਜੂਕੇਸ਼ਨ ਡਿਪਾਰਟਮੈਂਟ ਦਾ ਸਾਰਾ ਧਿਆਨ ਸਿਵਲ ਡਿਫੈਂਸ ਦੀ ਬਜਾਏ ਡਿਫੈਂਸ ਫੰਡ ਇਕੱਠਾ ਕਰਨ ਲਈ ਲਗਾ ਹੋਇਆ ਹੈ। ਮੈਂ ਚਾਹੁੰਦਾ ਹਾਂ ਕਿ ਇਹ ਫੰਡ ਵਧ ਤੋਂ ਵਧ ਇਕੱਠਾ ਕਰਨਾ ਚਾਹੀਦਾ ਹੈ ਲੇਕਿਨ ਮੈਂ ਇਹ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਜਿਸ ਢੰਗ ਨਾਲ ਇਹ ਮਹਕਮਾ ਫੰਡ ਇਕੱਠਾ ਕਰ ਰਿਹਾ ਹੈ ਉਹ ਢੰਗ ਠੀਕ ਨਹੀਂ ਹੈ। ਮਾਸਟਰ ਮਾਸਟਰਨੀਆਂ ਆਪਣੀਆਂ ਤਨਖਾਹਾਂ ਵਿਚੋਂ ਚੰਦਾ ਕਟਾਉਂਦੇ ਤੇ ਬੱਚੇ ਆਪਣੇ ਘਰਾਂ ਤੋਂ ਲਿਆ ਕੇ ਚੰਦਾ ਦਿੰਦੇ ਇਥੋਂ ਤਕ ਹੀ ਸੀਮਤ ਰਹਿਣਾ ਚਾਹੀਦਾ ਸੀ ਜਾਂ ਹੋਰ ਕੋਈ ਢੰਗ ਹੁੰਦਾ ਜਿਸ ਨਾਲ ਸਮੁਚੇ ਤੌਰ ਤੇ ਇਹ ਚੰਦਾ ਇਕੱਠਾ ਕੀਤਾ ਜਾਂਦਾ ਲੇਕਿਨ ਮੈਂ ਵੇਖਿਆ ਹੈ ਕਿ ਜਿਥੇ ਮਾਸਟਰ ਮਾਸਟਰਨੀਆਂ ਨੇ ਆਪਣੀ ਤਨਖਾਹ ਵਿਚੋਂ ਚੰਦਾ ਕਟਾਇਆ ਅਤੇ ਜਿਸ ਦੇ ਜਿਤਨੇ ਬੱਚੇ ਪੜ੍ਹਦੇ ਸੀ ਉਸ ਨੇ ਸਾਰੇ ਬਚਿਆਂ ਰਾਹੀਂ ਚੰਦਾ ਦਿਤਾ ਉਥੇ ਇਹ ਵੀ ਕਰਾਇਆ ਜਾ ਰਿਹਾ ਹੈ ਕਿ ਮਾਸਟਰ ਮਾਸਟਰਨੀਆਂ ਬੱਚਿਆਂ ਨੂੰ ਝੋਲੀਆਂ ਪਵਾ ਕੇ ਆਟਾ ਦਾਲ ਮੰਗਾ ਰਹੀਆਂ ਹਨ ਅਤੇ ਇਸ ਤਰ੍ਹਾਂ ਤਾਲੀਮ ਵਿਚ ਹਰਜ ਕੀਤਾ ਜਾ ਰਿਹਾ ਹੈ। ਕਈ ਸਕੂਲਾਂ ਵਿਚ ਵੇਖਿਆ ਗਿਆ ਹੈ ਕਿ ਟੀਚਰਾਂ ਨੇ ਆਪਣਾ ਕੋਟਾ ਪੂਰਾ ਕਰਨ ਲਈ ਕੁਝ ਕੀਤਾ ਹੈ ਅਤੇ ਦੁਕਾਨਾਂ ਵਗੈਰਾ ਲਗਵਾ ਰਹੇ ਹਨ। ਮੈਂ ਸਮਝਦਾ ਹਾਂ ਕਿ ਚੰਦਾ ਜ਼ਰੂਰ ਇਕੱਠਾ ਕਰਨਾ ਚਾਹੀਦਾ ਹੈ ਲੇਕਿਨ ਇਹ ਢੰਗ ਠੀਕ ਨਹੀਂ ਅਤੇ ਇਸ ਨਾਲ ਤਾਲੀਮ ਵਿਚ ਵੀ ਹਰਜ ਹੁੰਦਾ ਹੈ ਅਤੇ ਮਾਂ ਬਾਪ ਤੇ ਵੀ ਬੜਾ ਬੋਝ ਪੈਂਦਾ ਹੈ। ਮੈਂ ਸਮਝਦਾ ਹਾਂ ਕਿ ਐਜੂ-ਕੇਸ਼ਨ ਡਿਪਾਰਟਮੈਂਟ ਬਹੁਤ ਚੰਗੀ ਸੇਵਾ ਕਰ ਸਕਦਾ ਹੈ ਜੇਕਰ ਸਾਰੇ ਹੀ ਵਿਦਆਰਥੀਆਂ ਨੂੰ ਸਿਵਲ ਡਿਫੈਂਸ ਦੀ ਟਰੇਨਿੰਗ ਦਿਤੀ ਜਾਵੇ ਅਤੇ ਜਦੋਂ ਕਦੇ ਵੀ ਐਸਾ ਮੌਕਾ ਪਵੇ ਤਾਂ ਅਸੀਂ ਉਨ੍ਹਾਂ ਵਿਦਿਆਰਥੀਆਂ ਨੂੰ ਇਸਤੇਮਾਲ ਕਰ ਸਕਦੇ ਹਾਂ। ਮੈਂ ਸਮਝਦਾ ਹਾਂ ਕਿ ਨਾ ਸਿਰਫ ਮਹਿਕਮਾ ਤਾਲੀਮ ਵਿਚ ਬਲਕਿ ਸਾਰੇ ਮਹਿਕਮਿਆਂ ਵਿਚ ਜਿਥੋਂ ਤਕ ਸਿਵਲ ਡਿਫੈਂਸ ਦਾ ਸਵਾਲ ਹੈ, ਟਰੇਨਿੰਗ ਦਿਤੀ ਜਾਣੀ ਚਾਹੀਦੀ ਹੈ। ਜਿਥੋਂ ਤਕ ਅਨਾਜ ਦੀ ਪੈਦਾਵਾਰ ਦਾ ਸਵਾਲ ਹੈ ਪਰਾਈਮ ਮਨਿਸਟਰ ਸਾਹਿਬ ਤੋਂ ਲੈ ਕੇ ਛੋਟੇ ਆਦਮੀ ਤਕ ਹਰ ਕੋਈ ਕਹਿ ਰਿਹਾ ਹੈ ਕਿ ਸਾਨੂੰ ਆਪਣੀ ਅਨਾਜ ਦੀ ਜ਼ਰੂਰਤ ਆਪ ਪੂਰੀ ਕਰਨੀ ਚਾਹੀਦੀ ਹੈ ਅਤੇ ਬਾਹਰਲੇ ਦੇਸ਼ਾਂ ਤੇ ਨਿਰਭਰ ਨਹੀਂ ਕਰਨਾ ਚਾਹੀਦਾ ਕਿਉਂਕਿ ਜਿਨ੍ਹਾਂ ਦੇਸ਼ਾਂ ਤੋਂ ਅਨਾਜ ਆਉਂਦਾ ਹੈ ਉਹ ਕਦੇ ਵੀ ਅਨਾਜ ਦੇਣ ਤੋਂ ਇਨਕਾਰ ਕਰ ਸਕਦੇ ਹਨ। ਅਨਾਜ ਪੈਦਾ ਕਰਨ ਲਈ ਕਿਸਾਨ ਤਾਂ ਬਹੁਤ ਤੇਜ਼ ਹੈ ਲੇਕਿਨ ਅਨਾਜ ਪੈਦਾ ਕਰਨ ਲਈ ਜੋ ਚੀਜ਼ਾਂ ਉਹ ਮੰਗਦਾ ਹੈ ਉਹ ਉਸਨੂੰ ਨਹੀਂ ਮਿਲ ਰਹੀਆਂ ਹਨ।

ਚੇਅਰਮੈਨ ਸਾਹਿਬ, ਮੈਨੂੰ ਪਤਾ ਹੈ ਕਿ ਮੇਰੇ ਹਲਕੇ ਵਿਚ ਕਿਸਾਨਾਂ ਨੇ ਟਿਊਬਵੈਲਾਂ ਲਈ ਕੁਨੈਕਸ਼ਨ , ਖਾਦ ਅਤੇ ਚੰਗੇ ਬੀਜ ਮੰਗੇ ਸਨ ਲੇਕਿਨ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਨ੍ਹਾਂ ਕਿਸਾਨਾਂ ਨੂੰ ਕੋਈ ਵੀ ਫੈਸਿਲੀਟੀ ਨਹੀਂ ਦਿਤੀ ਗਈ। ਸਰਕਾਰ ਨੂੰ ਚਾਹੀਦਾ ਸੀ ਕਿ ਸਰਕਾਰ ਖੁਦ ਲੋਕਾਂ ਨੂੰ ਟਿਊਬਵੈਲ ਲਾ ਕੇ ਦਿੰਦੀ। ਸਰਕਾਰ ਖੁਦ ਮੁਫਤ ਬੋਰ ਕਰਾਉਂਦੀ ਕਿਉਂਕਿ ਕਿਸਾਨ ਗਰੀਬ ਹਨ। ਉਹ ਆਪਣੀ ਹਿੰਮਤ ਦੇ ਨਾਲ ਇੰਨਾ ਵੱਡਾ ਪ੍ਰਾਜੈਕਟ ਨਹੀਂ ਚਲਾ ਸਕਦਾ। ਮੈਂ ਖਾਸ ਤੌਰ ਤੇ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਪਹਾੜੀ ਇਲਾਕਿਆਂ ਵਿਚ ਮੁਫਤ ਟਿਊਬਵੈਲ ਜਾਂ ਪੰਪਿੰਗ ਸੈੱਟ ਲਗਾਉਣੇ ਚਾਹੀਦੇ ਹਨ ਅਤੇ ਉਥੇ ਬਿਜਲੀ ਵੀ ਜਲਦੀ ਪਹੁੰਚਾਉਣੀ ਚਾਹੀਦੀ ਹੈ। ਇਸ ਇਲਾਕੇ ਦੀ ਹਾਲਤ ਬਹੁਤ ਬਦਤਰ ਹੈ। ਇਥੇ ਕਿਸਾਨ ਦੇ ਪਾਸ ਇੰਨਾ ਰੁਪਿਆ ਨਹੀਂ ਹੈ ਜਿਸ ਦੇ ਕਾਰਨ ਆਪਣੇ ਟਿਊਬਵੈਲਜ਼ ਨਹੀਂ ਲਾ ਸਕਦੇ। ਇਨ੍ਹਾਂ ਨੂੰ ਇਸ ਬਾਰੇ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਕਿਸਾਨਾਂ ਨੂੰ ਟਿਊਬਵੈਲਜ਼ ਲਈ ਬਿਜਲੀ ਦੇ ਕੁਨੈਕਸ਼ਨ ਨਹੀਂ ਮਿਲ ਰਹੇ। ਇਸ ਦਾ ਕਾਰਨ ਇਹ

ਹੈ ਕਿ ਇਸ ਮਹਿਕਮੇ ਦੇ ਛੋਟੇ ਕਰਮਚਾਰੀ ਤੋਂ ਲੈ ਕੇ ਵੱਡੇ ਕਰਮਚਾਰੀ ਰਿਸ਼ਵਤਾਂ ਲੈਂਦੇ ਹਨ। ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਸਰਕਾਰ ਇਸ ਵਲ ਧਿਆਨ ਦੇਵੇ ਤਾਕਿ ਇਸ ਮਹਿਕਮੇ ਦੇ ਕਰਮਚਾਰੀ ਗਰੀਬ ਕਿਸਾਨਾਂ ਕੋਲੋਂ ਲੁਟ ਖਸੁਟ ਨਾ ਕਰ ਸਕਣ।

ਸਰਕਾਰ ਦੇ ਪਾਸ ਲਖਾਂ ਏਕੜ ਜ਼ਮੀਨ ਮੌਜੂਦ ਹੈ। ਕਦੇ ਸਰਕਾਰ ਹਰੀਜਨਾਂ ਨੂੰ ਜਾਂ ਫੌਜੀਆਂ ਨੂੰ ਜ਼ਮੀਨ ਦੇਣ ਦਾ ਨਾਹਰਾ ਲਾਉਂਦੀ ਹੈ ਪਰ ਅਸਲ ਵਿਚ ਕਿਸੇ ਨੂੰ ਜ਼ਮੀਨ ਦੇਣਾ ਨਹੀਂ ਚਾਹੁੰਦੀ। ਇਸ ਤਰ੍ਹਾਂ ਲਖਾਂ ਏਕੜ ਜ਼ਮੀਨ ਬਿਨਾਂ ਕਾਸ਼ਤ ਦੇ ਪਈ ਹੋਈ ਹੈ। ਸਰਕਾਰ ਫੋਕੇ ਨਾਹਰੇ ਲਾ ਕੇ ਲੋਕਾਂ ਨੂੰ ਗੁਮਰਾਹ ਕਰ ਰਹੀ ਹੈ। ਅਗਰ ਸਰਕਾਰ ਗਰੋ ਮੋਰ ਫੂਡ ਦੀ ਕੰਪੇਨ ਨੂੰ ਪੂਰਾ ਕਰਨਾ ਚਾਹੁੰਦੀ ਹੈ ਤਾਂ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਜ਼ਮੀਨ ਹਰੀਜਨਾਂ ਅਤੇ ਫੌਜੀਆਂ ਨੂੰ ਦੇ ਦਿਤੀ ਜਾਵੇ ਤਾਕਿ ਉਹ ਜ਼ਮੀਨ ਵੀ ਕਾਸ਼ਤ ਹੋ ਸਕੇ ਅਤੇ ਅਨਾਜ ਦੀ ਪੈਦਾਵਾਰ ਵਧ ਸਕੇ।

ਚੇਅਰਮੈਨ ਸਾਹਿਬ, ਸਾਡੀ ਸਰਕਾਰ ਸੀਡ ਫਾਰਮਜ਼ ਬਣਾਉਣਾ ਚਾਹੁੰਦੀ ਹੈ। ਇਸ ਵਿਚ ਬਹੁਤ ਸਾਰੀ ਹੇਰਾ ਫੇਰੀ ਹੋਈ ਹੈ। ਇਸ ਦੀ ਜਾਂਚ ਪੜਤਾਲ ਹੋਣੀ ਜ਼ਰੂਰੀ ਹੈ। ਮੇਰੇ ਹਲਕੇ ਅਤੇ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਦੇ ਹਲਕੇ ਵਿਚ ਸਰਕਾਰ ਨੇ ਬਿਰਲੇ ਨੂੰ ਹਜ਼ਾਰਾਂ ਏਕੜ ਜ਼ਮੀਨ ਸੀਡਜ਼ ਤਿਆਰ ਕਰਨ ਲਈ ਦਿਤੀ ਹੈ। ਇਸ ਦੇ ਬਾਰੇ ਹਾਊਸ ਵਿਚ 2, 3 ਬਾਰ ਜ਼ਿਕਰ ਹੋਇਆ। ਇਹ ਜ਼ਮੀਨ ਬਿਰਲੇ ਨੂੰ 30 ਰੁਪਏ ਫੀ ਏਕੜ ਦੇ ਹਿਸਾਬ ਦੇ ਨਾਲ ਦਿਤੀ ਹੈ ਜਦੋਂ ਕਿ ਇਸ ਜ਼ਮੀਨ ਦੀ ਕੀਮਤ 100 ਰੁਪਏ ਫੀ ਏਕੜ ਹੈ। ਇਹ ਜ਼ਮੀਨ 25 ਸਾਲਾਂ ਲਈ ਦਿਤੀ ਗਈ ਹੈ। ਮੈਂ ਸਮਝਦਾ ਹਾਂ ਕਿ ਇਸ ਦੀ ਮਿਆਦ ਵਧੇਗੀ ਬਲਕਿ ਘਟੇਗੀ ਨਹੀਂ। ਹੋਮ ਮਨਿਸਟਰ ਸਾਹਿਬ ਕੋਲੋਂ ਸਵਾਲ ਪੁਛਿਆ ਸੀ ਕਿ ਇਸ ਜ਼ਮੀਨ ਦੇ ਬਾਰੇ ਕੋਈ ਟੈਂਡਰ ਮੰਗੇ ਗਏ ਸਨ, ਵਜ਼ੀਰ ਸਾਹਿਬ ਨੇ ਜਵਾਬ ਦਿੰਦੇ ਹੋਏ ਕਿਹਾ ਕਿ ਇਸ ਕੰਮ ਨੂੰ ਕਰਨ ਲਈ ਕੋਈ ਵੀ ਪਾਰਟੀ ਤਿਆਰ ਨਹੀਂ ਸੀ। ਮੈਂ ਹੈਰਾਨ ਹਾਂ ਕਿ ਜਦੋਂ ਕੋਈ ਟੈਂਡਰ ਕਾਲ ਨਹੀਂ ਕੀਤੇ ਤਾਂ ਸਰਕਾਰ ਨੂੰ ਕਿਵੇਂ ਪਤਾ ਲਗਾ ਕਿ ਕੋਈ ਪਾਰਟੀ ਇਸ ਕੰਮ ਨੂੰ ਕਰਨ ਲਈ ਤਿਆਰ ਨਹੀਂ ਹੈ। ਮੈਂ ਸਮਝਦਾ ਹਾਂ ਕਿ ਜ਼ਮੀਨ ਅਤੇ ਬਿਰਲਾ ਦੋ ਮਤਜ਼ਾਦ ਗਲਾਂ ਹਨ; ਸਰਕਾਰ ਨੇ ਕੋਈ ਚੰਗਾ ਕੰਮ ਨਹੀਂ ਕੀਤਾ। ਸਰਕਾਰ ਨੇ ਗਰੀਬ ਕਿਸਾਨਾਂ ਕੋਲੋਂ ਜ਼ਮੀਨ ਐਕਵਾਇਰ ਕਰਕੇ ਬਿਰਲੇ ਨੂੰ ਜ਼ਮੀਨ ਦਿਤੀ ਹੈ। ਗਰੀਬ ਕਿਸਾਨਾਂ ਨੂੰ ਨਾ ਤਾਂ ਉਸ ਜ਼ਮੀਨ ਦੀ ਕੰਮਪੇਨਸੇਸ਼ਨ ਮਿਲੀ ਹੈ ਨਾ ਹੀ ਉਸ ਦੇ ਬਦਲੇ ਜ਼ਮੀਨ ਅਲਾਟ ਕੀਤੀ ਹੈ। ਛੋਟੇ ਛੋਟੇ ਗਰੀਬ ਕਿਸਾਨ ਹਾਹਾਕਾਰ ਮਚਾ ਰਹੇ ਹਨ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਗਰੀਬ ਕਿਸਾਨਾਂ ਨੂੰ ਇਸ ਜ਼ਮੀਨ ਦੇ ਬਦਲੇ ਹੋਰ ਕਿਸੇ ਜਗ੍ਹਾ ਜ਼ਮੀਨ ਅਲਾਟ ਕਰ ਦਿਤੀ ਜਾਵੇ ਤਾਕਿ ਉਹ ਆਪਣਾ ਰੋਜ਼ਗਾਰ ਚਲਾ ਸਕਣ ਅਤੇ ਖੇਤੀ ਦੀ ਪੈਦਾਵਾਰ ਵੀ ਵਧਾ ਸਕਣ। ਸਰਕਾਰ ਨੂੰ ਇਨ੍ਹਾਂ ਗਰੀਬਾਂ ਕਿਸਾਨਾਂ ਦੇ ਵਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

**श्री अमर सिंह** (नारनौंद, एस. सी.) : चेयरमैन साहिब, आज सदन में एस्टीमेट्स डिमांड्ज़ पर बहस हो रही है। हाउस में बहुत से आनरेबल मैम्बरों ने अपने विचार रखे। मैं भी सरकार का ध्यान दो तीन बातों की ओर दिलाना चाहता हूं। पंजाब एक बार्डर स्टेट है। इस स्टेट के 2, 3 जिले लाजमी तौर पर हर ऐक्शन में सफर करते हैं। यह जिले गुरदासपुर, अमृतसर और फिरोजपुर हैं जहां पर पहले भी नुक्सान होता रहता है और इस बार यहां पर काफी मात्रा में नुक्सान हुआ है। यहां पर तीन फ्रंट्स पर काम करना चाहिए। पहला फ्रंट डिफैंस का, दूसरा ऐग्रीकल्चर और तीसरा इंडस्ट्रीज़ का है।

चेयरमैन साहिब, हमारी सरकार किसानों को बिना पानी देकर ग्रो मोर फूड का कैम्पेन चलाना चाहती है। इस से तो यही होता है कि यहां पर पानी के बिना नो मोर फूड

[श्री अमर सिंह]

की कैम्पेन चली हुई है। मैं डिमांड नम्बर 13 के बारे में अर्ज़ करना चाहता हूं। वैसे हर सैशन में चाहे वह आटम सैशन है, बजट सैशन हो, इस मद्द के लिए काफी संख्या में रुपया रखा जाता है लेकिन जहां पर उस रुपए को खर्च करने का सम्बन्ध है, पता नहीं लगता कि वह रुपया किस ढंग से और कहां २ पर खर्च किया जाता है। माइनर इरीगेशन में 14, 15 हजार रुपए का हर साल गबन हुआ है। तेलू के हलके में माइनर इरीगेशन की स्कीम चालू है। वहां पर 3 बुजियां बनानी थीं। वहां पर 22 हजार रुपए की हिसाब में गड़बड़ हुई। अभी तक इंक्वायरी नहीं हुई। अभी तक यह भी पता नहीं चल सका कि गबन का कौन जिम्मेदार है। इस महकमें में बहुत ही लूट खसूट हो रही है। इस की तरफ सरकार को शीघ्र ध्यान देना चाहिए। चेयरमैन साहिब, मैं मोघों के बारे में भी अर्ज़ करना चाहता हूं। जब कहीं पर पानी देने का और मोघे बनाने का सवाल आता है तो इस महकमे के कर्मचारी दोनों पार्टियों से पैसे रिश्वत के तौर पर लेते हैं और बाद में सही जगह पर आउटलैट बना कर अपना फायदा उठा रहे हैं। गरीब किसान बुरी तरह से पिस रहे हैं। हमारे बार्डर पर लड़ाई हो रही थी। लोग फौजियों की हर तरह से सहायता कर रहे थे लेकिन महकमा नहर के कर्मचारी अपनी जेबें भरने में लगे हुए थे। चेयरमैन साहिब, मैं आप के द्वारा सरकार का ध्यान इस ओर दिलाना चाहता हूं कि अगर सरकार सही मायनों में ग्रो मोर फूड की कैम्पेन को अमल में लाना चाहती है तो किसानों को ज्यादा से ज्यादा पानी मुहैय्या करे और उन को खेती की उपज बढ़ाने के लिये हर प्रकार की सहूलत दी जाए। इस तरह से व्यर्थ में नारे लगाने से खेती की पैदावार नहीं बढ़ सकती है। सरकार को इस ओर फर्सट प्रायरिटी देनी चाहिए। हमारे यहां इस वर्ष वर्षा कम हुई है। नदियों तथा नहरों में पानी की बहुत कमी है। लोगों को खेती के लिये पानी नहीं मिल रहा है। लेकिन दूसरी ओर हमारी सरकार पाकिस्तान को पानी दे रही है। मैं सरकार से प्रार्थना करना चाहता हूं कि सरकार पाकिस्तान को पानी देना बन्द करे और वह पानी अपने किसानों को दिया जाए ताकि वह अपनी खेती की पैदावार को बढ़ा सकें।

चेयरमैन साहिब, मैं सिविल डिफैंस के बारे में अर्ज़ करना चाहता हूं। इस लड़ाई से पता लगा है कि सिविल डिफैंस की ट्रेनिंग यहां के हर एक व्यक्ति को मिलनी चाहिए ताकि वह अपनी सुरक्षा स्वयं कर सके। यह ट्रेनिंग हर स्कूल के अन्दर, हर सरकारी कर्मचारी तथा हर शहरी तथा गांव वाले को जो कि इस ट्रेनिंग के काबल है, उस को दी जानी चाहिए। मुझे बहुत खेद से कहना पड़ता है कि पंजाब में बहुत से ऐसे हायर सैकंडरी स्कूल हैं यहां पर अभी तक एन.सी.सी. की ट्रेनिंग स्कूल के लड़कों को नहीं दी जा रही है। इस ओर सरकार को शीघ्र कदम उठाना चाहिए। जब देश भयानक स्थिति से गुजर रहा है तो सरकार को चाहिए कि जिले के हर सब-डिवीजन में 30 से अधिक बन्दूकें मुहैय्या करे ताकि लोग काफी संख्या में यह ट्रेनिंग ले सकें। इतनी थोड़ी संख्या में बन्दूकें देने से लोगों को कोई खास फायदा नहीं होगा।

हम कह सकते हैं कि सिविल डीफैंस की तरफ हम ने ध्यान दिया है। करोड़ों रुपयों की रकम इस अकाउंट में दी गई है। बहुत सा रुपया देहात से इकट्ठा हो रहा है। जिस तरह से देश वासियों ने चाईना अग्रेशन के समय पैसा दिया था उसी प्रकार इस समय

भी दिल खोल कर लोगों ने रुपया दिया है। अब तक 34, 35 लाख रुपया नैशनल डिफैंस के लिये हिसार ज़िले से ही दिया गया है। लेकिन पता नहीं चलता कि इस रुपये को खर्च किस तरह से किया जाता है। आनरेबल मैम्बर शाहबाजपुरी ने बताया है कि आटा कीड़ों वाला सप्लाई किया जा रहा है। बड़े अफसोस की बात है कि जब लाखों रुपए इस मतलब के लिए दिये जा रहे हैं तो क्यों नहीं उस की प्रापर यूटालाईज़ेशन की जाती ? गरीब से गरीब आदमी बाल्मीकियों ने भी एक एक दिन की तनखाह दी है। हमारी बस्ती के गरीब बाल्मीकी मुलाज़मों ने दो दो दिन की तनखाह डीफैंस के लिये दी है। मेरे कहने का मतलब यह है कि जब हमारे देश के गरीब से गरीब आदमी भी इस फंड में रुपये दे रहे हैं तो क्यों नहीं इस रुपये को उचित तौर पर खर्च किया जाता। अगर डिस्ट्रीब्यूशन एजैंसी हेराफेरी करने की कोशिश करे तो इस को चैक करना चाहिये।

चेयरमैन साहिब, आज हमारे देश के सामने सब से महत्त्वपूर्ण मसला खाद्यान्न का है। हमारे प्राईम मिनिस्टर साहिब ने भी ब्राड कास्ट किया था कि आज यह जरूरी है कि हमारे देश की एक एक इंच ज़मीन अंडर कलटीवेशन होनी चाहिए। लेकिन दुख की बात है कि पंजाब में आज भी ऐसी ज़मीन है जो कि वेस्ट पड़ी है लेकिन गवर्नमैंट की मशीनरी टस से मस नहीं होती। हांसी प्रापर के अंदर चार पांच हज़ार एकड़ ज़मीन कस्टोडियन की ऐसी पड़ी हुई है जो कि औफिशियली किसी को अलाट नहीं की गई। पटवारी लोग अपने तौर पर ही लोगों को देते हैं और वाही करवा कर खुद पैसे खा जाते हैं। उस की इनकम न तो सरकार को जाती है और न ही नैशनल डीफैंस फंड में जाती है। उस इनकम को पटवारी लोग ही प्राईवेट तौर पर खा जाते हैं। आज देश का डीफैंस हमारे सामने है और इस ज़मीन की अलाटमैंट एमरजैंसी बेसिज़ पर हो जानी चाहिए। जितनी भी ज़मीनें वेस्ट पड़ी हुई हैं, बंजर पड़ी हुई हैं उन सब की अलाटमेंट हो जानी चाहिए। एक ऐसा सैकशन है हरिजन जिस के पास ज़मीन नहीं है लेकिन वह खेती करना चाहते हैं और जानते भी हैं। अगर एमरजैंसी बेसिज़ पर ज़मीन उन को अलाट कर दी जाए तो देश में अन्न बढ़ेगा और देश की रक्षा भली भान्ति हो सकेगी और साथ ही साथ हरिजन लोग भी सेल्फ सफीशैंट हो जाएंगे। सरकार को इस ओर ध्यान देना चाहिये।

इस से आगे एजुकेशन का सवाल है। पिछले दिनों स्कूलों की अपग्रेडिंग की गई। प्रायमरी स्कूलों को मिडल और मिडल स्कूलों को हाई बना दिया गया है। लेकिन अपग्रेडिंग करने के बाद जो हाई स्कूल बने हैं उन में हैडमास्टर नहीं प्रोवाईड किये गए और न ही उन में एडीक्वेट स्टाफ है। जिन स्कूलों ने 29 हज़ार रुपया जमा करवा दिया है उन को प्रायरटी दी जानी चाहिये, उन को क्यों नहीं स्टाफ दिया जाता। मेरे इलाके में एक कुट्ठी हाई स्कूल अपग्रेड हुआ है। वहां पर न तो हैडमास्टर है, न ही साइंस मास्टर है और न ही हिन्दी टीचर वहां पर है। जब मास्टरों की इतनी कमी है तो दस्वीं का रीज़ल्ट किस तरह से अच्छा निकल सकता है। इस लिये मैं सरकार से यह प्रार्थना करूंगा कि उन सब स्कूलों के अंदर जल्दी से जल्दी स्टाफ दिया जाना चाहिये।

**ਚੌਧਰੀ ਦਰਸ਼ਨ ਸਿੰਘ** (ਨਕੋਦਰ) : ਚੇਅਰਮੈਨ ਸਾਹਿਬ, ਐਪ੍ਰੋਪ੍ਰੀਏਸ਼ਨ ਬਿਲ ਨੰਬਰ 4, 1965 ਇਸ ਸਦਨ ਵਿਚ ਪੇਸ਼ ਹੈ । ਹਰ ਸਾਲ ਬਜਟ ਸੈਸ਼ਨ ਦੇ ਬਾਦ ਇਸ ਤਰ੍ਹਾਂ ਦਾ ਬਿਲ

[ਚੌਧਰੀ ਦਰਸ਼ਨ ਸਿੰਘ]
ਆਇਆ ਕਰਦਾ ਹੈ ਅਤੇ ਹਾਊਸ ਵਿਚ ਉਸ ਤੇ ਬਹਿਸ ਹੋਇਆ ਕਰਦੀ ਹੈ, ਸਰਕਾਰ ਤੇ ਕ੍ਰਿਟਿਸਿਜ਼ਮ ਹੋਇਆ ਕਰਦਾ ਹੈ। ਕਈ ਚੰਗੇ ਸੁਝਾਅ ਦਿਤੇ ਜਾਂਦੇ ਹਨ। ਮੈਂ ਹਾਊਸ ਦਾ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਕੇਵਲ ਐਗ੍ਰੀਕਲਚਰ ਦੀ ਮਦ ਤੇ ਆਪਣੇ ਵਿਚਾਰ ਤੁਹਾਡੀ ਰਾਹੀਂ hon. members ਦੇ ਸਾਹਮਣੇ ਰਖਾਂਗਾ।

24 ਜੁਲਾਈ, 1964 ਨੂੰ ਕਲਕੱਤੇ ਵਿਚ ਅਮਰੀਕਨ ਸਫੀਰ ਨੇ ਸਪੀਚ ਕੀਤੀ ਅਤੇ ਉਨ੍ਹਾਂ ਦੇ ਸ਼ਬਦ ਹਰ ਹਿੰਦੋਸਤਾਨੀ ਦੀਆਂ ਅੱਖਾਂ ਖੋਲ੍ਹ ਦਿੰਦੇ ਹਨ। ਉਨ੍ਹਾਂ ਨੇ ਕਿਹਾ—food problem of India is not of today, but it is centuries old. ਚੇਅਰਮੈਨ ਸਾਹਿਬ, ਉਹ ਦੇਸ਼ ਜਿਸ ਦੀ 80 ਫੀ ਸਦੀ ਆਬਾਦੀ ਦਿਹਾਤ ਵਿਚ ਰਹਿਣ ਵਾਲੀ ਅਤੇ ਖੇਤੀ ਕਰਨ ਵਾਲੀ ਹੋਵੇ ਤੇ ਜੇ ਅਜਿਹਾ ਖੇਤ ਅੰਨ ਦੇ ਸਿਲਸਿਲੇ ਵਿਚ ਆਤਮ ਨਿਰਭਰ ਨਾ ਹੋਵੇ ਤਾਂ ਬੜੇ ਦੁਖ ਦੀ ਗਲ ਹੈ। ਇਸ ਗਲ ਵਿਚ ਵੀ ਮੁਬਾਲਗਾ ਨਹੀਂ ਹੈ ਜੇਕਰ ਮੈਂ ਕਹਾਂ ਕਿ ਇਹ ਖੇਤੀ ਦੀ ਇੰਡਸਟਰੀ ਸਾਡੇ ਦੇਸ਼ ਦੀ ਸਭ ਤੋਂ ਜ਼ਿਆਦਾ ਓਲਡੈਸਟ ਇੰਡਸਟਰੀ ਹੈ। ਜਿਸ ਦੇਸ਼ ਦੀ 80 ਫੀ ਸਦੀ ਆਬਾਦੀ ਖੇਤੀ ਤੇ ਨਿਰਭਰ ਕਰਦੀ ਹੋਵੇ ਅਤੇ ਉਹੋ ਦੇਸ਼ ਆਪਣਾ ਪੇਟ ਭਰਨ ਲਈ ਦੂਸਰੇ ਦੇਸ਼ਾਂ ਦੇ ਅਗੇ ਬੈਗਿੰਗ ਬਾਊਲ ਲੈ ਕੇ ਕਣਕ ਮੰਗੇ ਤਾਂ ਫਿਰ ਸ਼ਰਮ ਦੀ ਗਲ ਹੈ। ਸਾਡੇ ਦੇਸ਼ ਦਿਆਂ ਲੀਡਰਾਂ ਨੂੰ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ। ਅਤੇ ਮਲੂਮ ਕਰਨ ਦੀ ਲੋੜ ਹੈ ਕਿ ਕੀ ਡੀਫੈਕਟਸ ਹਨ, ਸਾਡੀ ਪਾਲਿਸੀ ਵਿਚ ਜਾਂ ਖੇਤੀ ਕਰਨ ਦੇ ਸਿਸਟਮ ਵਿਚ। ਕੀ ਵਜ੍ਹਾ ਹੈ ਕਿ 80 ਫੀਸਦੀ ਆਬਾਦੀ ਖੇਤੀ ਦਾ ਕੰਮ ਕਰੇ ਪਰ ਬਾਕੀ ਦੀ 20 ਫੀ ਸਦੀ ਆਬਾਦੀ ਦਾ ਪੇਟ ਨਾ ਭਰ ਸਕੇ। ਇਹ ਬੜੇ ਦੁਖ ਦੀ ਗਲ ਹੈ। ਅਜ 8 ਮਹੀਨੇ ਹੋ ਗਏ ਹਨ ਰੋਜ਼ਾਨਾ ਦੋ ਅਮਰੀਕੀ ਜਹਾਜ਼ ਹਿੰਦੋਸਤਾਨ ਦੀਆਂ ਬੰਦਰਗਾਹਾਂ ਵਿਚ ਅਨਲੋਡ ਹੁੰਦੇ ਹਨ। ਜੇ ਕਰ PL 480 ਐਗ੍ਰੀਮੈਂਟ ਨਾ ਹੁੰਦਾ ਅਤੇ ਅਮਰੀਕਾ ਹਿੰਦੋਸਤਾਨ ਨੂੰ ਕਣਕ ਨਾ ਦਿੰਦਾ ਤਾਂ ਹਿੰਦੋਸਤਾਨ ਵਿਚ ਵਸਣ ਵਾਲੀ 45 ਕਰੋੜ ਜਨਤਾ ਦਾ ਕੀ ਹਾਲ ਹੁੰਦਾ? ਜਿਸ ਤਰ੍ਹਾਂ ਮਾਨਯੋਗ ਮੈਂਬਰ ਨੇ ਦਸਿਆ ਹੈ ਸਾਡੇ ਪ੍ਰਾਈਮ ਮਿਨਿਸਟਰ ਨੇ ਕਿਹਾ ਹੈ ਕਿ ਜਿਸ ਤਰ੍ਹਾਂ ਨਾਲ ਫ੍ਰੰਟ ਤੇ ਲੜਣ ਵਾਲੇ ਨੌਜਵਾਨਾਂ ਦੀ ਲੋੜ ਹੈ ਇਸੇ ਤਰ੍ਹਾਂ ਨਾਲ ਖੇਤਾਂ ਵਿਚ ਲੜਣ ਵਾਲੇ ਕਿਸਾਨਾਂ ਦੀ ਵੀ ਲੋੜ ਹੈ। ਪਰ ਮੈਨੂੰ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਖੇਤਾਂ ਵਿਚ ਕੰਮ ਕਰਨ ਵਾਲ ਨੌਜਵਾਨ ਉਸ ਉਤਸ਼ਾਹ ਅਤੇ ਹਿੰਮਤ ਨਾਲ ਕੰਮ ਕਰਨਾ ਚਾਹੁੰਦੇ ਹਨ ਪਰ ਸਰਕਾਰ ਉਨ੍ਹਾਂ ਦੀ ਪਿੱਠ ਤੇ ਹੱਥ ਨਹੀਂ ਰਖਦੀ, ਪੂਰੀ ਤਰ੍ਹਾਂ ਨਾਲ ਉਸ ਦੀ ਮਦਦ ਨਹੀਂ ਕਰਦੀ। ਇਹੋ ਕਾਰਨ ਹੈ ਕਿ ਸੋਨੇ ਦੀ ਚਿੜੀਆ ਕਹਿਲਾਉਣ ਵਾਲਾ ਦੇਸ਼ ਅਜ ਦੂਸਰਿਆਂ ਦੇ ਅੱਗੇ ਹੱਥ ਫੈਲਾਉਂਦਾ ਫਿਰਦਾ ਹੈ। ਵਜ੍ਹਾ ਇਹ ਹੈ ਕਿ ਖੇਤੀ ਕਰਨ ਦੇ ਇੰਪਲੀਮੈਂਟਸ ਪੁਰਾਣੇ ਹਨ ਅਤੇ ਡੀਫੈਕਟਿਵ ਹਨ। ਉਨ੍ਹਾਂ ਨੂੰ ਇੰਪਰੂਵਡ ਪਿੰਡਾਂ ਵਿਚ ਵਸਣ ਵਾਲਾ ਜ਼ਮੀਂਦਾਰ ਨਹੀਂ ਕਰ ਸਕਦਾ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਨ੍ਹਾਂ ਬੇਸਿਕ ਡੀਫੈਕਟਸ ਨੂੰ ਦੂਰ ਕਰੇ। ਸਰਕਾਰ ਨੇ 18 ਸਾਲ ਵਿਚ ਇਨ੍ਹਾਂ ਡੀਫੈਕਟਸ ਨੂੰ ਫਾਈਂਡ ਆਊਟ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਇਨ੍ਹਾਂ 18 ਸਾਲਾਂ ਵਿਚ ਪੰਜਾਬ ਦੀ ਧਰਤੀ ਦਾ ਸਿਰਫ 35 ਫੀਸਦੀ ਹਿੱਸਾ ਹਲ ਦੇ ਥੱਲੇ ਲਿਆਂਦਾ ਜਾ ਸਕਿਆ ਹੈ। ਬਾਕੀ 65 ਫੀਸਦੀ ਹੱਲ ਹੇਠ ਨਾ ਲਿਆਉਣ ਦੇ ਕੀ ਕਾਰਨ ਹਨ? ਮੈਂ ਦਾਵੇ ਨਾਲ ਕਹਿ ਸਕਦਾ ਹਾਂ ਕਿ "self-sufficiency and self-reliance" ਮਹਿਜ਼ ਤਕਰੀਰਾਂ ਔਰ ਟੂਰਾਂ ਨਾਲ ਪੂਰੀ ਨਹੀਂ ਹੋ ਸਕਦੀ। ਜੇ ਅਸੀਂ ਪ੍ਰੋਡਕਸ਼ਨ ਵਿਚ ਇਨਕਰੀਜ਼ ਵੀ ਕਰਨਾ ਚਾਹੁੰਦੇ ਹਾਂ ਤਾਂ mere increase in production cannot cope with the rapid increase in population। ਇਥੋਂ ਦੀ ਆਬਾਦੀ ਬੇਇੰਤਹਾ ਵਧ ਰਹੀ ਹੈ। 18 ਸਾਲਾਂ ਵਿਚ ਵਧੇ ਹੋਏ ਅੰਨ ਮੰਗਣ ਵਾਲੇ ਮੂੰਹਾਂ ਨੂੰ ਕਦੇ ਤੁਸੀਂ

ਫੀਡ ਨਹੀਂ ਕਰ ਸਕਦੇ ਜੇ ਫੈਮਿਲੀ ਪਲਾਨਿੰਗ ਔਰ ਬੈਟਰ ਟਾਈਪ ਆਫ਼ ਐਗਰੀਕਲਚਰ ਵੱਲ ਧਿਆਨ ਨਾ ਦਿੱਤਾ ਜਾਵੇ । ਅਜ ਫਰਟਲਾਈਜ਼ਰ ਦੀ ਕੀ ਹਾਲਤ ਹੈ ? ਪੰਜਾਬ ਦੇ ਚੀਫ ਮਿਨਿਸਟਰ ਔਰ ਐਗਰੀਕਲਚਰ ਮਿਨਿਸਟਰ ਸਾਹਿਬਾਨ ਨੂੰ ਇਕ ਸਾਲ ਔਰ ਪੰਜ ਮਹੀਨੇ ਹੋ ਗਏ ਹਨ ਵਜ਼ਾਰਤ ਦੀ ਗੱਦੀ ਸੰਭਾਲਿਆਂ, ਇਕ ਜਲਸੇ ਵਿਚ ਨਹੀਂ ਹਜ਼ਾਰਾਂ ਜਲਸਿਆਂ ਵਿਚ ਉਨ੍ਹਾਂ ਨੇ ਵਡੀਆਂ ਵਡੀਆਂ ਬਾਹਾਂ ਖੜ੍ਹੀਆਂ ਕਰਕੇ ਉੱਚੀ ਉੱਚੀ ਅਵਾਜ਼ੀਂ ਤਕਰੀਰਾਂ ਕੀਤੀਆਂ ਕਿ ਜ਼ਿਮੀਂਦਾਰ ਨੂੰ ਫਰਟੇਲਾਈਜ਼ਰ ਕਮ ਰੇਟਸ ਉਤੇ ਮੁਹੱਈਆ ਕਰਾਂਗੇ, ਸਬਸਿਡੀਜ਼ ਦਿਆਂਗੇ । ਘਟ ਰੇਟ ਉਤੇ ਕੀ ਦੇਣਾ ਸੀ ਪੰਜਾਬ ਦੇ ਗਰੀਬ ਕਿਸਾਨ ਨੂੰ ਆਪਣੇ ਖੇਤ ਵਿਚ ਇਸਤੇਮਾਲ ਕਰਨ ਲਈ ਫਰਟੇਲਾਈਜ਼ਰ ਮਿਲਿਆ ਹੀ ਨਹੀਂ । ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਜਿਸ ਭਾਖੜਾ ਡੈਮ ਨੂੰ ਬਨਾਉਣ ਦੀ ਖ਼ਾਤਰ ਹਜ਼ਾਰਾਂ ਪੰਜਾਬੀਆਂ ਨੇ ਸ਼ਹੀਦੀ ਪ੍ਰਾਪਤ ਕੀਤੀ, ਉਥੋਂ ਬਿਜਲੀ ਪੈਦਾ ਕਰਕੇ ਨੰਗਲ ਦੀ ਫਰਟੇਲਾਈਜ਼ਰ ਫੈਕਟਰੀ ਨੂੰ ਦਿੱਤੀ ਜਾਂਦੀ ਹੈ ਪਰ ਹੈਰਾਨੀ ਔਰ ਦੁਖ ਦੀ ਗਲ ਹੈ ਕਿ ਉਹ ਫੈਕਟਰੀ 3,80,000 ਟਨ ਫਰਟੇਲਾਈਜ਼ਰ ਸਾਲਾਨਾ ਪੈਦਾ ਕਰਕੇ ਸਿਰਫ 50 ਜਾਂ 60 ਫੀਸਦੀ ਪੰਜਾਬ ਨੂੰ ਦੇਵੇ ਔਰ ਬਾਕੀ ਦਾ ਸਾਰਾ ਫਰਟੇਲਾਈਜ਼ਰ ਬਾਹਰ ਭੇਜਿਆ ਜਾਵੇ ਤਾਂ ਇਸ ਹਾਲਤ ਵਿਚ ਇਸ ਫੈਕਟਰੀ ਨੂੰ ਸਸਤੀ ਬਿਜਲੀ ਦੇਣਾ ਵੀ ਕਿੱਥੋਂ ਤਕ ਜਾਇਜ਼ ਹੈ ? ਮੈਂ ਪੁਰਜ਼ੋਰ ਦਰਖਾਸਤ ਕਰਦਾ ਹਾਂ ਕਿ ਕਮ ਅਜ਼ ਕਮ ਨੰਗਲ ਦੀ ਫੈਕਟਰੀ ਦਾ ਸਾਰਾ ਫਰਟੇਲਾਈਜ਼ਰ ਪੰਜਾਬ ਦੇ ਗ਼ਰੀਬ ਕਿਸਾਨ ਨੂੰ ਮਿਲਣਾ ਚਾਹੀਦਾ ਹੈ । ਦੂਜੀ ਗਲ ਇਹ ਹੈ ਕਿ ਇਸ ਦੀ ਕੀਮਤ ਘਟਾਈ ਜਾਵੇ । ਪੰਜਾਬ ਦਾ ਗਰੀਬ ਕਿਸਾਨ ਇਸ ਕੀਮਤ ਨੂੰ ਬਰਦਾਸ਼ਤ ਨਹੀਂ ਕਰ ਸਕਦਾ ।

ਮੈਨੂੰ ਯਾਦ ਹੈ ਕਿ ਸਾਲ ਹੋਇਆ ਸਰਕਾਰ ਦੇ ਕਰਮਚਾਰੀਆਂ ਨੇ ਇਕ ਪੈਮਫਲੈਟ ਜਾਰੀ ਕੀਤਾ ਔਰ ਖਿਛਲੇ ਬਜਟ ਸੈਸ਼ਨ ਵਿਚ ਜ਼ਿਕਰ ਆਇਆ ਕਿ ਥਰੈਸ਼ਰਜ਼ ਲਈ 25 ਫੀ ਸਦੀ ਔਰ ਪੰਪਿੰਗ ਸੈਟਸ ਲਈ ਗ਼ਰੀਬ ਜ਼ਮੀਂਦਾਰਾਂ ਨੂੰ ਇਕ ਹਜ਼ਾਰ—ਪਿਛੋਂ ਇਹ 750 ਰੁਪਿਆ ਕਰ ਦਿਤਾ ਗਿਆ—ਸਬਸਿਡੀ ਦਿੱਤੀ ਜਾਵੇਗੀ ਲੇਕਿਨ, ਚੇਅਰਮੈਨ ਸਾਹਿਬ, ਪੰਜਾਬ ਮੰਤਰੀਮੰਡਲ ਦਾ ਇਕ ਵਜ਼ੀਰ ਇਥੇ ਬਾਹਾਂ ਖੜ੍ਹੀਆਂ ਕਰਕੇ ਨਹੀਂ ਕਹਿ ਸਕਦਾ ਕਿ ਇਸ $1\frac{1}{3}$ ਸਾਲ ਦੇ ਅਰਸੇ ਵਿਚ ਅਜਿਹਾ ਕੋਈ ਇਕ ਕੇਸ ਵੀ ਸਾਈਟ ਕਰਕੇ ਦਸ ਸਕੇ ਜਿਥੇ 750 ਰੁਪੈ ਦੀ ਸਬਸਿਡੀ ਵੀ ਪੰਜਾਬ ਦੇ ਜ਼ਿਮੀਂਦਾਰ ਨੂੰ ਦਿੱਤੀ ਗਈ ਹੋਵੇ । ਫਿਰ ਇਸ ਵਿਚੋਂ 50 ਫੀ ਸਦੀ ਸੈਂਟਰ ਨੇ ਬਰਦਾਸ਼ਤ ਕਰਨਾ ਹੈ । ਇਸ ਲਈ ਫਾਈਨੈਂਸ ਮਿਨਿਸਟਰ ਸਾਹਿਬ ਇਹ ਵੀ ਨਹੀਂ ਕਹਿ ਸਕਦੇ ਕਿ ਫੰਡਜ਼ ਨਹੀਂ ਹਨ । ਗਲ ਇਹ ਹੈ ਕਿ ਸਾਰਾ ਕੰਮ ਫਾਈਲਾਂ ਵਿਚ ਹੀ ਅੜ ਗਿਆ । ਇਸੇ ਲਈ ਤਾਂ ਇਥੇ ਕਦੇ ਕਦੇ ਸਰਦਾਰ ਪ੍ਰਤਾਪ ਸਿੰਘ ਦੀ ਯਾਦ ਆ ਜਾਂਦੀ ਹੈ । ਉਹ ਕੁਇਕ ਡਿਸੀਜ਼ਨ ਤਾਂ ਲੈਂਦਾ ਸੀ—ਭਾਵੇਂ ਉਹ ਗ਼ਲਤੀਆਂ ਵੀ ਕਰਿਆ ਕਰਦਾ ਸੀ ਲੇਕਿਨ ਹਰ ਗਲ ਨੂੰ ਮੌਕੇ ਉਤੇ ਰੈਮੇਡੀ ਵੀ ਕਰਦਾ ਸੀ । ਲੇਕਿਨ ਮੌਜੂਦਾ ਸਰਕਾਰ ਰੈਡ ਟੇਪੇਜ਼ਿਮ ਵਿਚ ਫਸ ਗਈ ਹੈ । (ਘੰਟੀ) ਇਹ ਨਹੀਂ ਹੋਣਾ ਚਾਹੀਦਾ ।

ਅਖੀਰ ਵਿਚ, ਤਿੰਨ ਚਾਰ ਮਿਨਟਾਂ ਵਿਚ ਇਕ ਗਲ ਆਪਣੀ ਕਾਂਸਟੀਚੁਐਂਸੀ ਦੀ ਵੀ ਕਰਨੀ ਚਾਹੁੰਦਾ ਹਾਂ । ਨਕੋਦਰ ਹਲਕੇ ਵਿਚ ਪਿਛਲੇ ਸਾਲ ਹੇਲਸਟਾਰਮ ਨਾਲ 53 ਫੀਸਦੀ ਫਸਲਾਂ ਤਬਾਹ ਹ ਗਈਆਂ । ਸਰਕਾਰ ਨੇ 15 ਲਖ ਰੁਪਿਆ ਇਸ ਮਕਸਦ ਵਾਸਤੇ ਰਖਿਆ । ਮੈਂ ਚੀਫ਼ ਮਿਨਿਸਟਰ ਸਾਹਿਬ ਨੂੰ ਮੌਕੇ ਤੇ ਲੈ ਗਿਆ, ਫਸਲਾਂ ਵਖਾਈਆਂ । ਬੜੀ ਲੰਬੀ ਚੌੜੀ ਤਕਰੀਰ ਕਰਦਿਆਂ ਉਨ੍ਹਾਂ ਦੀ ਅਖੀਂ ਹੰਜੂ ਵੀ ਆ ਗਏ । ਉਨ੍ਹਾਂ ਨੇ ਮੌਕੇ ਉਤੇ ਐਲਾਨ ਕੀਤਾ ਕਿ ਤੁਹਾਡਾ ਜਿਤਨਾ ਵੀ ਨੁਕਸਾਨ ਹੋਇਆ ਹੈ ਉਸ ਬਾਰੇ ਬੀਜ ਦਾ ਜਿਹੜਾ ਨੁਕਸਾਨ ਹੋਇਆ ਹੈ ਅਤੇ ਫਰਟੇਲਾਈਜ਼ਰ ਦਾ ਜਿਹੜਾ ਨੁਕਸਾਨ ਹੋਇਆ ਹੈ, ਦਿਆਂਗੇ, ਬਿਜਲੀ ਦਾ ਖ਼ਰਚ ਵੀ ਦਿਆਂਗੇ ਅਤੇ ਸਬਸਿਡੀ ਵੀ ਦਿਆਂਗੇ। ਪਰ ਦਿੱਤਾ ਕੀ ? ਅਜ, ਚੇਅਰਮੈਨ ਸਾਹਿਬ, ਇਕ ਸਵਾਲ ਦੇ ਜਵਾਬ ਵਿਚ ਤਲਵੰਡੀ

[ਚੌਧਰੀ ਦਰਸ਼ਨ ਸਿੰਘ]

ਬੂਟੀਆਂ ਵਿਚ ਇਕ ਲਖ ਦੇ ਨੁਕਸਾਨ ਦੀ ਅਸੈਸਮੈਂਟ ਹੋਈ ਦਸੀ ਗਈ ਪਰ ਉਸ ਦੇ ਬਦਲੇ ਮੁਆਵਜ਼ਾ ਕੀ ਦਿੱਤਾ ? 378 ਰੁਪੈ ਔਰ 13 ਆਨੇ । ਜਿਸ ਜ਼ਿਮੀਂਦਾਰ ਨੇ ਉਸ ਉਤੇ ਮਿਹਨਤ ਕੀਤੀ, ਬੈਲ ਜੋਤੇ, ਆਪ ਅਪਣੀ ਮਿਹਨਤ ਲਗਾਈ ਉਸ ਨੂੰ ਇਕ ਲਖ ਦੇ ਬਦਲ ਮਿਲਿਆ 378 ਰੁਪਿਆ (ਘੰਟੀ ਦੀ ਆਵਾਜ਼) । ਜ਼ਿਆਦਾ ਨ ਕਹਿੰਦਾ ਹੋਇਆ ਅਖੀਰ ਵਿਚ ਇਹੋ ਕਹਾਂਗਾ—ਮੈਂ ਇਥ ਦੇਹਾਤੀ ਅਤੇ ਸ਼ਹਿਰੀ ਦਾ ਸਵਾਲ ਖੜ੍ਹਾ ਨਹੀਂ ਕਰਨਾ ਚਾਹੁੰਦਾ ਪਰ ਸ਼ਹਿਰਾਂ ਵਿਚ ਤੁਸੀਂ ਮਰਲਾ ਟੈਕਸ ਛਡਿਆ, ਪ੍ਰਾਪਰਟੀ ਟੈਕਸ ਘਟਾਇਆ ਪਰ ਬੇਬਸ ਹੋ ਕੇ ਮੈਂ ਕਹਿੰਦਾ ਹਾਂ ਕਿ ਦੇਹਾਤੀ ਗ਼ਰੀਬ ਉਤੇ ਆਬਿਆਨਾ ਅਲਗ, ਲੋਕਲ ਰੇਟ, ਮਾਲੀਆ, ਸਰ ਚਾਰਜ ਵਖਰਾ । ਮੈਂ ਪੁਛਦਾ ਹਾਂ ਕਿ ਕਿਥੇ ਗਈ ਤੁਹਾਡੀ ਬੈਟਰਮੈਂਟ ਲੈਵੀ ਦੀ ਉਹ ਰੀਪੋਰਟ ਜਿਹੜੀ ਤੁਸਾਂ ਦਸ ਸਾਲ ਪਹਿਲੇ ਕਮੇਟੀ ਬਣਾਕੇ ਸਰਕਾਰ ਨੂੰ ਸਬਮਿਟ ਕੀਤੀ ਸੀ ? ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਇਹੋ ਕਹਾਂਗਾ ਕਿ ਜੇ ਤੁਸੀਂ ਪੰਜਾਬ ਨੂੰ ਗ਼ਰੀਬ ਕਿਸਾਨ ਔਰ ਗ਼ਰੀਬ ਮਜ਼ਦੂਰ ਦਾ ਪੰਜਾਬ ਬਣਾਉਣਾ ਚਾਹੁੰਦੇ ਹੋ ਔਰ ਚਾਹੁੰਦੇ ਹੋ ਕਿ ਪੰਜਾਬ ਵਿਚ ਸੋਸ਼ਲਿਜ਼ਮ ਲਿਆਉਣਾ ਹੈ, ਜੇ ਚਾਹੁੰਦੇ ਹੋ ਕਿ ਇਥੇ ਅਮੀਰਾਂ ਦਾ ਰਾਜ ਨਾ ਹੋਵੇ ਤਾਂ ਅਮੀਰਾਂ ਦੀਆਂ ਲੱਤਾਂ ਕੱਟੋ, ਉਨ੍ਹਾਂ ਦੇ ਸਿਰ ਕੱਟੋ ਔਰ ਗ਼ਰੀਬਾਂ ਨੂੰ ਪੈਸਾ ਦਿਉ । ਮੈਂ ਕਹਾਂਗਾ ਕਿ ਇਥੇ ਨਵੇਂ ਰਾਜੇ ਬਣਾਉਣ ਦੀ ਕੋਸ਼ਿਸ਼ ਨਾ ਕਰੋ । ਚੇਅਰਮੈਨ ਸਾਹਿਬ, ਤੁਸੀਂ ਵੀ ਜੇਲ੍ਹਾਂ ਕੱਟੀਆਂ ਹਨ, ਤੁਹਾਡੀ ਨਿਗਾਹ ਵਿਚ ਉਸ ਵੇਲੇ ਜਿਹੜਾ ਸੋਸ਼ਲਿਜ਼ਮ ਸੀ ਉਹ ਤਾਂ ਮੈਂ ਕਹਾਂਗਾ ਕਿ ਬਹੁਤ ਦੂਰ ਦਾ ਸੋਸ਼ਲਿਜ਼ਮ ਸੀ । ਤੁਸੀਂ ਉਹ ਸੋਸ਼ਲਿਜ਼ਮ ਲਿਆਉ ਜਿਹੜਾ ਸਾਹਮਣੇ ਟੰਗੀ ਹੋਈ ਸਤ ਫੁਟ ਲਬੀ ਤਸਵੀਰ ਵਾਲਾ ਲੰਗੋਟੀ ਵਾਲਾ ਬਾਬਾ ਲਿਆਉਣਾ ਚਾਹੁੰਦਾ ਸੀ । (ਘੰਟੀ) ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਆਪਨੇ ਮੈਨੂੰ ਸਮਾਂ ਦਿਤਾ।

**ਸ੍ਰੀ ਸਭਾਪਤੀ :** ਸ੍ਰੀ ਮੋਹਨ ਲਾਲ ਦੱਤ।

(*At this stage many other hon. Members from the Opposition also rose.*)

**ਪੰਡਿਤ ਮਹਨ ਲਾਲ ਦਤ :** ਤੁਸੀਂ ਇਨ੍ਹਾਂ ਨੂੰ ਬੁਲਾ ਲਉ । ਮੇਰਾ ਟਾਈਮ ਇਨ੍ਹਾਂ ਨੂੰ ਦੇ ਦਿਉ ।

**Mr. Chairman :** This is not the way to pass on the 'time'. It is not a transferable thing.

**ਪੰਡਿਤ ਮੋਹਨ ਲਾਲ ਦੱਤ (ਅੰਬ) :** ਚੇਅਰਮੈਨ ਸਾਹਿਬ, ਆਪ ਦਾ ਬੜਾ ਸ਼ੁਕਰੀਆ ਜੋ ਆਪ ਨੇ ਮੈਨੂੰ ਮੌਕਾ ਦਿੱਤਾ ਹੈ । ਵੈਸੇ ਤਾਂ ਇਸ ਦੇਸ਼ ਵਿਚ ਅੰਨ ਸੰਕਟ ਬਹੁਤ ਚਿਰ ਤੋਂ ਚਲਿਆ ਆ ਰਿਹਾ ਹੈ ਪਰ ਹੁਣ ਪਾਕਿਸਤਾਨ ਦੇ ਹਮਲੇ ਦੇ ਕਾਰਨ ਇਹ ਮਸਲਾ ਹੋਰ ਜ਼ਿਆਦਾ ਗੰਭੀਰ ਹੋ ਗਿਆ ਹੈ । ਇਹ ਸੰਕਟ ਕਦੇ ਪੈਦਾ ਨਾ ਹੁੰਦਾ ਜੇ ਇਹ ਸਰਕਾਰ—ਕਾਂਗਰਸ ਦੀ ਸਰਕਾਰ ਸ਼ੁਰੂ ਤੋਂ ਹੀ ਕੋਤਾਹੀ ਨਾ ਕਰਦੀ ਔਰ ਗ਼ਲਤ ਨੀਤੀਆਂ ਨਾ ਅਪਣਾਉਂਦੀ । ਵਰਨਾ ਸਾਡੇ ਦੇਸ਼ ਵਿਚ ਇਤਨੇ ਰਿਸੋਰਸਿਜ਼ ਹਨ, ਇਤਨੀ ਜ਼ਮੀਨ ਹੈ, ਇਤਨਾ ਪਾਣੀ ਹੈ ਕਿ ਧਰਤੀ ਸੋਨਾ ਪੈਦਾ ਕਰ ਸਕਦੀ ਹੈ । ਅੰਨ ਦਾ ਕਦੇ ਵੀ ਤੋੜਾ ਨਹੀਂ ਹੋ ਸਕਦਾ ਜੇ ਸਾਰੇ ਰੀਸੋਰਸਿਜ਼ ਨੂੰ ਸਹੀ ਤਰੀਕੇ ਨਾਲ ਐਕਸਪਲਾਇਟ ਕੀਤਾ ਜਾਏ । ਮੈਂ ਅਪਣੇ ਹੀ ਇਲਾਕੇ ਦੀ ਮਿਸਾਲ ਰਖਦਾ ਹਾਂ । ਇਥੇ ਦਸ ਸਾਲ ਪਹਿਲੇ ਸਰਕਾਰ ਨੇ ਖਾਦ ਫੈਕਟਰੀ ਲਈ 2,000 ਏਕੜ ਜ਼ਮੀਨ ਐਕੁਆਇਰ ਕਰ ਲਈ । ਇਹ ਦੋ ਫਸਲਾਂ ਦੇਣ ਵਾਲੀ ਜ਼ਮੀਨ ਅਜੇ ਤਕ ਐਵੇਂ ਹੀ ਪਈ ਹੋਈ ਹੈ । ਇਥੇ ਇਕ ਪਾਸੇ ਤਾਂ ਇਹ ਕਿਹਾ ਜਾਂਦਾ ਹੈ, ਐਲਾਨ ਕੀਤੇ ਜਾਂਦੇ ਹਨ, ਬਰਾਡਕਾਸਟ ਕੀਤਾ ਜਾਂਦਾ ਹੈ ਕਿ ਦੇਸ਼ ਦੀ ਚੱਪਾ ਚੱਪਾ ਜ਼ਮੀਨ ਕਾਸ਼ਤ ਕੀਤੀ ਜਾਵੇ ਮਗਰ ਪੰਜਾਬ ਦੀ ਹਾਲਤ ਇਹ ਹੈ ਕਿ ਜ਼ਮੀਨ ਐਕੁਆਇਰ ਕੀਤੀ ਹੋਈ ਵੀ ਫਜ਼ੂਲ ਪਈ ਹੋਈ ਹੈ । ਇਸ ਤੋਂ ਅਲਾਵਾ ਮੇਰੇ ਇਸੇ ਸਬ-ਡਿਵੀਜ਼ਨ ਵਿਚ ਇਸ ਮਿਨਿਸਟਰੀ ਦੀ ਕੋਈ ਨਜ਼ਰ ਹੀ ਨਹੀਂ ਪੈਂਦੀ । ਐਥੇ ਇਤਨੀ ਜ਼ਮੀਨ ਔਰ ਵਾਟਰ

ਪੋਟੈਨਸ਼ਲ ਹੈ ਪਰ ਇਸ ਨੂੰ ਇਸਤੇਮਾਲ ਨਹੀਂ ਕੀਤਾ ਜਾਂਦਾ । ਬੇਸ਼ੁਮਾਰ ਕਲਟੀਵੇਬਲ ਲੈਂਡ ਪਈ ਹੋਈ ਹੈ । ਸਵਾਂ ਨਦੀ ਦੇ ਦੋਨੋਂ ਕਿਨਾਰਿਆਂ ਵਲ ਤਿੰਨ ਤਿੰਨ ਚਾਰ ਚਾਰ ਮੀਲ ਸਹਣੀ ਖੇਤੀ ਹੋ ਸਕਦੀ ਹੈ । ਵਾਟਰ ਪੋਟੈਨਸ਼ਲ ਹੈ । ਟਿਊਬ-ਵੈਲਜ਼ ਲਗ ਸਕਦੇ ਹਨ । ਸਵਾਂ ਨਦੀ ਦੇ ਪੋਟੈਨਸ਼ਲ ਨੂੰ ਟੈਪ ਕੀਤਾ ਜਾ ਸਕਦਾ ਹੈ ।

ਕਈ ਵਾਰ ਮੈਂ ਇਸ ਬਾਰੇ ਇਥੇ ਧਿਆਨ ਦਿਵਾਇਆ ਹੈ ਔਰ ਸਰਕਾਰ ਪਾਸ ਅਰਜ਼ੀਆਂ ਵੀ ਦਿੰਦਾ ਰਿਹਾ ਹਾਂ, ਮਨਿਸਟਰ ਸਾਹਿਬਾਨ ਨੂੰ ਵੀ ਮਿਲਦਾ ਰਿਹਾ ਹਾਂ । ਇਰੀਗੇਸ਼ਨ ਦੇ ਮਹਿਕਮੇਂ ਵਾਲਿਆਂ ਨੂੰ ਮਿਲਿਆ ਹਾਂ ਔਰ ਐਗਰੀਕਲਚਰ ਵਾਲਿਆਂ ਨੂੰ ਵੀ ਮਿਲਦਾ ਰਿਹਾ ਹਾਂ ਔਰ ਇਸ ਤਰ੍ਹਾਂ 18 ਸਾਲ ਬੀਤ ਚੁਕੇ ਹਨ ਹਾਲਾਂ ਤਕ ਉਥੇ ਨਾ ਕੋਈ ਟਿਊਬ-ਵੈਲ ਲਗਾਣ ਬਾਰੇ ਕੋਈ ਸਕੀਮ ਹੀ ਬਣੀ ਹੈ ਔਰ ਨਾ ਹੀ ਕੋਈ ਟਿਊਬ-ਵੈਲ ਲਗਾ ਹੈ ਔਰ ਨਾ ਹੀ ਕੋਈ ਸ਼ੈਲੋ ਟਿਊਬ-ਵੈਲ ਹੀ ਲਗਾਇਆ ਗਿਆ ਹੈ ਹਾਲਾਂਕਿ ਉਥੇ ਦੋਹਾਂ ਤਰ੍ਹਾਂ ਦੇ ਟਿਊਬ-ਵੈਲ ਲਗ ਸਕਦੇ ਹਨ । ਇਸ ਤਰ੍ਹਾਂ ਹਜ਼ਾਰਾਂ ਏਕੜ ਜ਼ਮੀਨ ਭੀ ਕਲੇਮ ਹੋ ਸਕਦੀ ਹੈ ਔਰ ਹਜ਼ਾਰ ਏਕੜ ਜ਼ਮੀਨ ਨੂੰ ਪਾਣੀ ਦਿੱਤਾ ਜਾ ਸਕਦਾ ਹੈ । ਟੀਊਬ-ਵੈਲ ਨਾ ਹੋਣ ਕਰਕੇ ਔਰ ਇਸ ਸਾਲ ਬਾਰਸ਼ਾਂ ਨਾ ਹੋਣ ਕਰਕੇ ਕਿਉਂਕਿ ਉਹ ਸਾਰਾ ਬਾਰਾਨੀ ਇਲਾਕਾ ਹੈ, ਮੱਕੀ ਦੀ ਫਸਲ ਮਾਰੀ ਗਈ ਹੈ ਔਰ ਅਗਲੀ ਫਸਲ ਦੀ ਹਾਲਾਂ ਤਕ ਇਕ ਚਪਾ ਜ਼ਮੀਨ ਵਿਚ ਬਿਜਾਈ ਨਹੀਂ ਹੋ ਸਕੀ । ਇਸ ਤਰ੍ਹਾਂ ਸੋਇੰਗ ਲੇਟ ਹੋ ਰਹੀ ਹੈ । ਇਸ ਤਰ੍ਹਾਂ ਪੰਜਾਬ ਦੇ ਇਕ ਪਾਸੇ ਤਾਂ ਪਾਕਿਸਤਾਨ ਦੇ ਹਮਲੇ ਨਾਲ ਲੋਕ ਰੀਫਿਊਜੀ ਬਣ ਗਏ ਹਨ, ਇਸ ਦੇ ਨਾਲ ਹੀ ਸਾਡੇ ਇਲਾਕੇ ਵਿਚ ਬਾਰਸ਼ਾਂ ਨਾ ਹੋਣ ਕਰ ਕੇ ਲੋਕ ਰਿਫੀਊਜੀ ਬਣ ਰਹੇ ਹਨ । ਉਸ ਇਲਾਕੇ ਵਿਚ ਨਾ ਤਾਂ ਕਦੇ ਵਿਤ ਮੰਤ੍ਰੀ ਨੇ ਦਰਸ਼ਨ ਦਿੱਤੇ ਹਨ ਔਰ ਨਾ ਹੀ ਸਾਡੇ ਇਰੀਗੇਸਨ ਮੰਤਰੀ ਹੀ ਗਏ ਹਨ । ਓਹ ਕਿਉਂਕਿ ਹਰਿਆਨੇ ਦੇ ਹਨ, ਇਸ ਕਰਕੇ ਉਨ੍ਹਾਂ ਨੇ ਤਾਂ ਹਰਿਆਨੇ ਦੀ ਰਟ ਲਾਈ ਹੋਈ ਹੈ ਕਿ ਉਥੇ ਇਹ ਨਹੀਂ ਹੋਇਆ ਉਥੇ ਉਹ ਨਹੀਂ ਹੋਇਆ । ਉਥੇ ਪਾਣੀ ਦਾ ਪੋਟੈਨਸ਼ਲ ਬਹੁਤ ਹੈ । ਅਸੀਂ ਦੇਖਦੇ ਹਾਂ ਕਿ ਪੰਜਾਬ ਵਿਚ ਹਰ ਸਾਲ ਹੜ੍ਹ ਆਉਂਦੇ ਹਨ ਔਰ ਬੜਾ ਨੁਕਸਾਨ ਕਰਦੇ ਹਨ । ਮੈਂ ਅਰਜ਼ ਕਰਦਾ ਹਾਂ ਕਿ ਜੇਕਰ ਪਹਾੜਾਂ ਦੇ ਪਾਣੀ ਨੂੰ ਪਹਾੜਾਂ ਵਿਚ ਹੀ ਰੋਕ ਲਿਆ ਜਾਵੇ ਤਾਂ ਇਸ ਨਾਲ ਜਿਥੇ ਹੜ੍ਹ ਰੁਕ ਜਾਣਗੇ ਉਥੇ ਉਸ ਪਾਣੀ ਨੂੰ ਸਾਡੇ ਇਲਾਕੇ ਵਿਚ ਸਿੰਚਾਈ ਲਈ ਵਰਤ ਕੇ ਫਾਇਦਾ ਉਠਾਇਆ ਜਾ ਸਕਦਾ ਹੈ— ਉਥੇ ਤਾਂ ਇਸ ਵੇਲੇ ਇਹ ਹਾਲਤ ਹੈ—

Water, water everywhere but not a drop to drink.

ਇਸ ਤਰ੍ਹਾਂ ਦੇ ਹਾਲਾਤ ਉਥੇ ਹਨ । ਉਥੇ ਜ਼ਮੀਨ ਰੁੜ੍ਹ ਰਹੀ ਹੈ ਔਰ ਬੜੀ ਦਫਾ ਇਸ ਬਾਰੇ ਇਥੇ ਕਿਹਾ ਗਿਆ ਹੈ ਪਰ ਕੁਝ ਨਹੀਂ ਕੀਤਾ ਜਾਂਦਾ । ਉਥੇ ਚੋਆਂ ਦਾ ਬੜਾ ਭਾਰੀ ਮਸਲਾ ਬਣਿਆ ਹੋਇਆ ਹੈ । ਪੰਜ ਜਾਂ ਛੇ ਚੋਆਂ ਨੂੰ ਡਰੇਨ ਕਰਨ ਵਾਸਤੇ ਚਾਰ ਜਾਂ ਪੰਜ ਲਖ ਰੁਪਏ ਅਲਾਟ ਕੀਤੇ ਗਏ ਸੀ ਔਰ ਡੀਪਾਰਟਮੈਂਟ ਨੇ ਸਕੀਮ ਵੀ ਮਨਜ਼ੂਰ ਕਰ ਦਿੱਤੀ ਹੈ ਪਰ ਦੁਖ ਨਾਲ ਕਹਿਣਾ ਪੈ ਰਿਹਾ ਹੈ ਕਿ ਵਿਤ ਮੰਤ੍ਰੀ ਜੀ ਉਹ ਰੁਪਿਆ ਰਿਲੀਜ਼ ਨਹੀਂ ਕਰ ਰਹੇ । ਮੈਂ ਇਸ ਬਾਰੇ ਇਨ੍ਹਾਂ ਨੂੰ ਮਿਲਿਆ ਵੀ ਹਾਂ । ਜ਼ਮੀਨ ਉਥੇ ਦਬਾ ਦਬ ਰੁੜ੍ਹ ਰਹੀ ਹੈ । ਅਸੀਂ ਕਹਿੰਦੇ ਹਾਂ ਕਿ ਉਥੇ ਆ ਕੇ ਦੇਖ ਲਉ ਕਿ ਕਿਸ ਤਰ੍ਹਾਂ ਉਥੇ ਬਾਰਾਨੀ ਜ਼ਮੀਨ ਨੂੰ ਬੜੀ ਆਸਾਨੀ ਨਾਲ ਪਾਣੀ ਮਿਲ ਸਕਦਾ ਹੈ ਪਰ ਇਹ ਉਥੇ ਆਉਣ ਨੂੰ ਤਿਆਰ ਹੀ ਨਹੀਂ । ਇਹ ਤਾਂ ਪਕੀਆਂ ਸੜਕਾਂ ਤੇ ਹੀ ਆਪਣੀਆਂ ਕਾਰਾਂ ਘੁਮਾਉਂਦੇ ਫਿਰਦੇ ਹਨ ਲੇਕਿਨ ਉਸ ਇਲਾਕੇ ਵਲ ਜਿਥੇ ਸੜਕਾਂ ਚੰਗੀਆਂ ਨਹੀਂ, ਆਉਂਦੇ ਹੀ ਨਹੀਂ । ਚੇਅਰਮੈਨ ਸਾਹਿਬ, ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਉਸ ਇਲਾਕੇ ਵਿਚ ਨਾ ਤਾਂ ਕੋਈ ਵਜ਼ੀਰ ਜਾਂਦਾ ਹੈ ਔਰ ਨਾ ਹੀ ਕੋਈ ਵੱਡਾ ਅਫਸਰ ਹੀ ਜਾਂਦਾ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਉਥੇ ਸੁਆਂ ਨਦੀ ਦੇ ਨਾਲ ਨਾਲ ਜੋ 20 ਜਾਂ 25 ਮੀਲ

[ਪੰਡਤ ਮੋਹਨ ਲਾਲ ਦੱਤ]

ਦਾ ਇਲਾਕਾ ਹੈ ਉਸ ਵਲ ਧਿਆਨ ਦਿਉ । ਉਸ ਇਲਾਕੇ ਵਲ ਕੋਈ ਧਿਆਨ ਨਹੀਂ ਦਿਤਾ ਜਾਂਦਾ ਪਰ ਧਿਆਨ ਦਿੱਤਾ ਜਾਂਦਾ ਹੈ ਲੁਧਿਆਨੇ ਜ਼ਿਲ੍ਹੇ ਵਲ ਜਿਥੇ ਪੈਕੇਜ ਪ੍ਰਾਜੈਕਟ ਲਾਗੂ ਕੀਤੇ ਜਾ ਰਹੇ ਹਨ । ਉਸ 20 ਮੀਲ ਇਲਾਕੇ ਵਿਚ ਸ਼ੈਲੋ ਟਿਊਬ ਵੈਲ ਲਗਾਏ ਜਾ ਸਕਦੇ ਹਨ । ਈਰੀਗੇਸ਼ਨ ਡੀਪਾਰਟਮੈਂਟ ਦਾ ਜੋ ਬੋਰਿੰਗ ਸੈਕਸ਼ਨ ਹੈ ਉਸ ਪਾਸ ਇਕ ਰਿਗ ਹੈ ਪਰ ਉਸ ਰਿਗ ਨੂੰ ਉਸ ਇਲਾਕੇ ਵਿਚ ਬੋਰਿੰਗ ਕਰਨ ਵਾਸਤੇ ਨਹੀਂ ਭੇਜਿਆ ਜਾਂਦਾ ।

ਚੇਅਰਮੈਨ ਸਾਹਿਬ, ਮੈਂ ਆਪ ਦਾ ਧਨਵਾਦੀ ਹਾਂ ਜੋ ਆਪ ਨੇ ਬੋਲਣ ਦਾ ਮੌਕਾ ਦਿਤਾ ਹੈ ਔਰ ਮੈਂ ਆਸ ਕਰਦਾ ਹਾਂ ਕਿ ਮੇਰੇ ਚਿੱਲਾਣ ਤੇ ਸਰਕਾਰ ਉਸ ਪਾਸੇ ਵਲ ਧਿਆਣ ਦੇਵੇਗੀ ।

**ਸਰਦਾਰ ਕੁਲਬੀਰ ਸਿੰਘ** : ਚੇਅਰਮੈਨ ਸਾਹਿਬ, ਮੈਂ ਕਿਤਨੀ ਦੇਰ ਤੋਂ ਖੜ੍ਹਾ ਹੋ ਰਿਹਾ ਹਾਂ ਪਰ ਮੈਨੂੰ ਵਕਤ ਨਹੀਂ ਦਿੱਤਾ ਜਾ ਰਿਹਾ । ਉਸ ਪਾਸਿਉਂ ਹੁਣੇ ਹੀ ਇਕ ਮੈਂਬਰ ਬੋਲ ਕੇ ਹਟੇ ਹਨ, ਤੁਸੀਂ ਫਿਰ ਉਸ ਪਾਸੇ ਦੇ ਇਕ ਮੈਂਬਰ ਨੂੰ ਟਾਈਮ ਦੇ ਦਿੱਤਾ ਹੈ .........

**ਸਰਦਾਰ ਗੁਰਚਰਨ ਸਿੰਘ** : ਚੇਅਰਮੈਨ ਸਾਹਿਬ, ਆਪੋਜ਼ੀਸ਼ਨ ਨੂੰ ਟਾਈਮ ਦਿਉ ਤਾਂ ਕਿ ਸਹੀ ਪਿਕਚਰ ਆਪ ਦੇ ਸਾਹਮਣੇ ਆ ਸਕੇ.......

**श्री सभा पति** : Order please सब को बोलने का वक्त मिलगा। (Order please. Every one will get time to speak.

**श्री बनवारी लाल** (कनीना एस० सी०) : चेयरमैन साहिब मैं आप का धन्यवाद करता हूं जो आप ने मुझे इस बिल पर बोलने के लिए समय दिया है। आज देश के अन्दर एमरजैंसी का टाईम है और इस बिल में कई डिमांड्ज़ उस से ताल्लुक रखती हैं। एमरजैंसी की वजह से जो सिचुएशन देश में पैदा हुई है आज हम उस पर विचार कर रहे हैं। एमरजैंसी के वक्त हमें देखना होता है कि हमें किस किस चीज़ की ज़रूरत है। इस में हमें सिवल डिफैंस की तरफ बहुत ध्यान देना पड़ता है। इस बिल में इस बारे में भी मांग आई हुई है जिस के बारे में भी हमें विचार करना होगा कि किस तरह से इस को मज़बूत किया जाए। यह कोई एक दो ज़िलों का सवाल नहीं है कि सिर्फ ज़िला फिरोज़पुर और अमृतसर का ही इस बारे में ख्याल रखा जाए बल्कि यह सवाल तो सारे देश से ताल्लुक रखता है। हमारा ज़िला महेंद्रगढ़ जो है वह राजस्थान के साथ लगता है और वहां के नौजवानों ने भी इसी तरह से कुरबानियां दी है जैसे इन दो ज़िलों के नौजवानों ने दी हैं। यह ठीक है कि इन दो ज़िलों को इस लड़ाई में ज्यादा सफर करना पड़ा है। लेकिन मसला सर्फ किसी खास जाति या इलाके का नहीं यह तो सारे देश का मसला है । चेयरमैन साहिब, इस चीज़ से कोई इनकार नहीं कर सकता है कि ऐसे हालात में जिन में से आज हमारा देश गुज़र रहा है सिवल डिफैंस को टाप परायरटी दी जाए लेकिन मैं अर्ज़ करूंगा कि डिफैंस के साथ कुछ दूसरी भी चीज़ें है जिन की आज हमें ज़रूरत है। जैसे एग्रीकलचरल प्रोडकशन है । इसी वजह से हमारे प्राईम मिनिस्टर साहबि ने कुछ दिन हुए इलान भी किया था कि हमें डिफैंस के बाद नम्बर दो पर एग्रीकलचरल प्रोडकशन की तरफ ध्यान देना चाहिए। इस बारे में मैं अर्ज़ करता हूं कि 1962 से जबसे हम यहां इलेक्ट हो कर आए हुए हैं उस वक्त से हमारे ज़िला के लिए इस बारे में कुछ स्कीमें बनी हुई है क्योंकि आप जानते हैं कि हमारा ज़िला महेंद्रगढ़ बैकवर्ड एरिया है, इस लिए वहां के लिए जो इरीगेशन की स्कीमें बनी हुई हैं उन को पूरा करने के काम

को टाप परायरटी दी जानी चाहिए लेकिन मुझे अफसोस से कहना पड़ता है कि उस तरफ ध्यान नहीं दिया जाता। इस सम्बन्ध में जो हमारे प्लान बनते हैं उन की हमें तो कुछ समझ ही नहीं आती। हमारी सरकार को प्लान तैयार करते वक्त इस बात का ख्याल रखना चाहिए कि हमारे देश की 80 फी सदी आबादी देहात में रहती है और वह एग्रीकल्चर पर डिपैण्ड करती है। हमारे देश के लिए यह शर्म की बात है जो हमें दूसरे देशों के आगे अनाज के लिए हाथ फैलाना पड़ता है। आज जब कि लड़ाई का ज़माना है हमें अनाज की पैदावार बढ़ाने की तरफ खास तौर पर ध्यान देना चाहिए। आज तक तो हमें अमरीका अनाज देता रहा है और अगर इन दिनों में वह हमें धोखा दे दे तो हमारे लिए बड़ी मुश्किल बन जाए गी। इस लिए यह बहुत ज़रूरी है कि डिफैंस के मसले के बाद हम अनाज की प्रोडकशन बढ़ाने की तरफ ध्यान दें।

अगर किसी देश की फौज को ऐमूनीशन मिलता रहे और सारी की सारी पापूलेशन उन के पीछे हो तो वहां पर मिलिटरी हारा नहीं करती। इस के लिये हम सब कोशिश करते है कि ऐग्रीकल्चरल प्रोडक्शन ज्यादा से ज्यादा बढ़नी चाहिए मगर कोशिश ठीक तरीके से नहीं हो रही। मैं मिसाल देता हूं। आप को मालूम है कि महेंद्रगढ़ के इलाका का पानी मीठा है। यह भी आप को मालूम है कि वहां पर न तो कोई नहर ही है और न बिजली यानी किसी तरह की कोई फैसिलिटी नहीं है। सन् 1963 में सरकार ने वहां पर गांव में पम्पिंग सैट्स लगाने के लिये लोन्ज देने के लिये रखा। यह चूंकि साल के आखरी दिनों में दिया गया था इस लिये ऐस० डी० ओ० वगैहरा भागते फिरे कि हम इस को कैसे खर्च किया जाए। तीस गांव के अन्दर बिजली का प्राजैक्ट था मगर अफसोस की बात है कि वह पांच लाख रुपया वैसा का वैसा ही जमींदारों के पास हैल्ड अप पड़ा है। उन लोगों ने मशीनें तो लगा ली हैं। मगर उन्हें कनैक्शन नहीं दिया जाता सिर्फ दो गांव ही में कनैक्शन दिया गया है कि सन् 1963 में ही 15 गांव में जानी थी। जहां स्कीमों का यह हाल हो वहां पर ऐग्रीकल्चर की प्रोडक्शन कैसे बढ़ सकती है।

दूसरी बात जो मैं ने कहनी है वह यह है कि पिछले बजट सैशन में मैं ने इरीगेशन लिफ्ट स्कीम के बारे में एक सवाल किया था उस का जवाब दिया गया कि 'वी आर टेकिंग इट वैरी सून'। लेकिन अफसोस है कि जब जो मैं ने उस को ऐक्सपैडाइट करने के लिये सवाल भेजा तो मुझे बताया गया कि इस को चौथी प्लैन में लेंगे अगर बजट में पैसा अवेलेबल होगा। जब यह हाल हो आप की स्कीमों का तो फिर अमरीका से तो अनाज आयेगा ही, चेयरमैन साहिब, आप ने देखा है कि महेंद्रगढ़ जिले में बहुत सी जमीन बन्जर पड़ी है। कौन सा ऐसा गांव है जहां पर दो हजार बीघे जमीन बन्जर न हो। सरकार की पालिसी तो है कि ऐसी जमीन लैंडलैस लोगों को दी जाए और हम चाहते भी यही हैं मगर हम कहते हैं कि इसे चाहे किसी को भी दे दो ताकि इस को काबिल काश्त बनाया जा सके लोगों को जरूरी सहूलियात दी जाएं ताकि उस पर अनाज पैदा किया जा सके। हम देखते हैं कि चार साल से उस इलाके में फेमिन पड़ा हुआ है। तीन साल पहले लोगों को रोटी देने के लिये सड़कें बनवाई गईं और लोगों को अमरीका और न जाने कहां कहां से आया हुआ आटा खिलायी जो उन लोगों ने रो रो कर खाया। हम कहते हैं कि वहां पर ही ऐसे हालात पैदा किये जाएं कि अनाज पैदा हो सके। वहां पर नहरें नहीं हैं, और भी इन्तजाम नहीं हैं तो हम कहते हैं कि हमारी पापुलेशन के बेसिज़

[श्री बनवारी लाल]

पर हमें नहरें, बिजली और ड्रेन्ज वगैरा दी जाएं। वजीर साहिब के अपने इलाका में हर तरह की फैसिलटीज़ हैं, भाखड़ा है, बिजली है मगर हमारे इलाका में टिब्बे हैं। चेयरमैन साहिब आप तो वहां के ही रहने वाले हैं और आप के मालूम है कि सन 1857 में गदर में हिस्सा लेने पर हमारे इलाका को अंग्रेज कुचलते रहे हैं, नारनौल का इलाका अब तक उस जंग की वजह से लाल है। ब्रिटिश सरकार ने उस इलाका का गुलामों को गुलाम बनाया ताकि इस रैवोल्यूशनरी इलाका को सजा दी जाए। मगर अब तो देश आज़ाद हो चुका है तो इस इलाका को बैकवर्ड नहीं रहने दिया जाना चाहिए (घंटी)। मैं एक ही और छोटी सी बात कहूंगा।

चेयरमैन साहिब, इस ऐमरजैंसी के ज़माने में मासिज़ को ठीक तरह से ऐजकेट करने की बडी ज़रूरत है। (घंटी)। चेयरमैन साहिब, हमारे जिले की आबादी का 40 फीसदी जवान मिलिटरी में हैं। आप को मालूम है कि महेंद्रगढ़ ज़िले के 20 हज़ार जवान आज फौज में हैं और 18 हज़ार फौजी पैनशनर हैं। इस तरह से हमारे ज़िले की एक चौथाई आबादी फौजी है। तो ऐसे इलाके को फैसिलिटीज भी देनी चाहिएं। (घंटी) वहां पर स्कूलों का बुरा हाल है। अवल तो बहुत कम स्कूल अपग्रेड किये गए हैं और जो किये गए हैं उन में टीचर नहीं हैं। (घंटी) बहुत अच्छा, चेयरमैन साहिब, अन्त में इतना कह कर कि सरकार महेंद्रगढ़ ज़िले की तरफ भी ध्यान दे मैं अपनी सीट पर बैठता हूं। आप का धन्यवाद।

**ਸਰਦਾਰ ਕੁਲਬੀਰ ਸਿੰਘ** (ਫਿਰੋਜ਼ਪੁਰ) : ਚੇਅਰਮੈਨ ਸਾਹਿਬ, ਮੈਂ ਉਸ ਜ਼ਿਲੇ ਤੋਂ ਆਇਆ ਹਾਂ ਜਿਸ ਨੂੰ ਸਰਹਦ ਤੇ ਹੋਣ ਕਰਕੇ ਪਾਕ ਐਗਰੈਸ਼ਨ ਦਾ ਸਾਹਮਣਾ ਕਰਨਾ ਪਿਆ। ਫਾਜ਼ਿਲਕਾ ਹਲਕੇ ਦੇ 9½ ਹਜ਼ਾਰ ਆਦਮੀ ਉਜੜ ਗਏ, 20 ਹਜ਼ਾਰ ਏਕੜ ਰਕਬਾ ਜੋ 25 ਮਰੱਬਾ ਮੀਲ ਬਣਦਾ ਹੈ ਪਾਕਿਸਤਾਨ ਦੇ ਹਥਾਂ ਵਿਚ ਚਲਾ ਗਿਆ, 165 ਆਦਮੀ ਯਰਗਮਾਲ ਦੇ ਤੌਰ ਤੇ ਪਕੜੇ ਗਏ। ਫੀਰੋਜ਼ਪੁਰ ਦਾ ਹਲਕਾ 20 ਮੀਲ ਸਰਹਦ ਦੇ ਨਾਲ ਲਗਦਾ ਹੈ। ਉਥੇ ਦੋ ਚੌਕੀਆਂ ਨਾਪਾਕ ਹਥਾਂ ਵਿਚ ਚਲੀਆਂ ਗਈਆਂ। ਉਸ ਇਲਾਕੇ ਤੇ ਰਾਤ ਦਿਨ ਬੰਬਾਰੀ ਹੋਈ ਅਤੇ ਸ਼ੈਲਿੰਗ ਕਰਕੇ ਫਸਲਾਂ ਤਬਾਹ ਹੋ ਗਈਆਂ ਦੋਵੇਂ ਸ਼ਹਿਰ ਤਬਾਹ ਹੋ ਗਏ, ਆਬਾਦੀ ਨੂੰ ਨਠ ਜਾਣ ਤੇ ਮਜਬੂਰ ਹੋਣਾ ਪਿਆ। ਜਿਥੇ ਤਕ ਫਾਜ਼ਿਲਕਾ ਦਾ ਤਅੱਲਕ ਹੈ ਇਹ ਗਲ ਵਸੂਕ ਨਾਲ ਕਹੀ ਜਾ ਸਕਦੀ ਹੈ ਕਿ ਇਸ ਸ਼ਹਿਰ ਦੀ ਤਬਾਹੀ ਵਿਚ ਹਾਕਮਾਂ ਦੇ ਕਮਜ਼ੋਰ ਰੋਲ ਦਾ ਹਥ ਹੈ। ਉਨ੍ਹਾਂ ਨੇ ਵਕਤ ਤੇ ਹਾਲਤ ਨੂੰ ਸੰਭਾਲਿਆ ਨਹੀਂ। ਪਤਾ ਲਗਾ ਕਿ ਦੁਸ਼ਮਨ ਦੀ ਫੌਜ ਆ ਚੁਕੀ ਹੈ ਪਰ ਇਸ ਬਾਰੇ ਸੋਚਿਆ ਨਹੀਂ ਗਿਆ ਕਿ ਇਸ ਇਲਾਕੇ ਨੂੰ ਖਾਲੀ ਕੀਤਾ ਜਾਵੇ ਜਾਂ ਨਾ। ਉਥੇ ਦੇ ਸਰਕਰਦਾ ਆਦਮੀਆਂ ਨੇ ਅਫਸਰਾਂ ਤੋਂ ਪੁਛਿਆਂ ਤਾਂ ਉਨ੍ਹਾਂ ਨੇ ਕਿਹਾ ਸਾਡੇ ਪਾਸ ਆਪ ਦੀ ਸੇਫਟੀ ਲਈ ਕੋਈ ਇੰਤਜ਼ਾਮ ਨਹੀਂ ਹੈ। ਨਤੀਜਾ ਇਹ ਹੋਇਆ ਕਿ ਜਿਸ ਵੇਲੇ ਸਰਕਰਦਾ ਆਦਮੀਆਂ ਅਤੇ ਸਰਕਾਰੀ ਅਫਸਰਾਂ ਨੇ ਆਪਣਾ ਸਾਮਾਨ ਕਢਣਾ ਸ਼ੁਰੂ ਕੀਤਾ ਤਾਂ ਲੋਕਾਂ ਵਿਚ ਖੌਫੋ ਹਰਾਸ ਫੈਲ ਗਿਆ। ਲੋਕ ਇਹ ਚਾਹੁੰਦੇ ਸੀ ਕਿ ਸਰਕਾਰੀ ਅਫਸਰ ਆਪਣੇ ਫਰਜ਼ ਪੂਰੇ ਕਰਨ ਅਤੇ ਜੋ ਕੁਝ ਹੋ ਸਕਦਾ ਹੋਵੇ ਕਰਨ ਮਗਰ ਲੋਕਾਂ ਦੀਆਂ ਉਮੀਦਾਂ ਪੂਰੀਆਂ ਨਹੀਂ ਹੋਈਆਂ। ਮੈਂ ਤਾਂ ਸਪੀਕਰ ਸਾਹਿਬ ਨੂੰ ਇਕ ਸੀਕ੍ਰਿਟ ਸੈਸ਼ਨ ਬੁਲਾਉਣ ਲਈ ਕਿਹਾ ਸੀ ਕਿਉਂਕਿ ਕਈ ਗਲਾਂ ਇਥੇ ਕਹਿਣੀਆਂ ਮੁਨਾਸਬ ਨਹੀਂ ਪਰ ਪਤਾ ਨਹੀਂ ਫਿਰ ਮੌਕਾ ਮਿਲੇ ਜਾਂ ਨਾਂ ਇਸ ਲਈ ਕੁਝ ਗਲਾਂ ਕਹਿਣੀਆਂ ਚਾਹੁੰਦਾ ਹਾਂ। ਉਸ ਇਲਾਕੇ ਦੇ S. D. Os. ਜਾਂ D. Cs. ਦੇ ਜ਼ਿਹਨ ਸਾਫ ਨਹੀਂ ਸਨ ਕਿ ਨਿਹਥੀ ਜਨਤਾ ਦਾ ਡਿਫੈਂਸ ਕਿਵੇਂ ਕਰਨਾ ਹੈ। ਜਿਸ ਤਰਾਂ ਹੜ੍ਹ ਦੇ ਸਿਲਸਿਲੇ ਵਿਚ ਇਹ ਸਕੀਮਾਂ ਬਣੀਆਂ ਹੁੰਦੀਆਂ ਹਨ ਕਿ ਕਿਥੇ ਕੈਂਪ ਲਗਾਏ ਜਾਣੇ ਹਨ, ਕਿਸ ਤਰ੍ਹਾਂ ਲੋਕਾਂ ਨੂੰ ਕਢਣਾ ਹੈ ਆਦਿ ਬਾਰੇ ਸਾਰੀ ਮਸ਼ੀਨਰੀ

ਬਣੀ ਹੋਈ ਹੁੰਦੀ ਹੈ ਇਸੇ ਤਰ੍ਹਾਂ ਪਲਾਨ ਹੋਣੀ ਚਾਹੀਦੀ ਹੈ ਕਿ ਐਮਰਜੈਂਸੀ ਦੀ ਸੂਰਤ ਵਿਚ ਜੇਕਰ ਇਲਾਕਾ ਖਾਲੀ ਕਰਾਉਣਾ ਪਵੇ ਤਾਂ ਕਿਸ ਤਰ੍ਹਾਂ ਇਹ ਕੰਮ ਹੋਣਾ ਹੈ, ਕਿਥੇ ਲੋਕਾਂ ਨੂੰ ਠਹਿਰਾਉਣਾ ਹੈ, ਟ੍ਰਾਂਸਪੋਰਟ ਦਾ ਕੀ ਇੰਤਜ਼ਾਮ ਹੋਵੇਗਾ ਆਦਿ। ਇਹ ਸਾਰੀਆਂ ਚੀਜ਼ਾਂ ਪਹਿਲਾਂ ਸੋਚਣੀਆਂ ਚਾਹੀਦੀਆਂ ਹਨ।

ਦੂਜੀ ਗੱਲ ਜੋ ਮੈਂ ਕਹਿਣੀ ਹੈ ਉਹ ਇਹ ਹੈ ਕਿ ਜੋ ਸਰਹਦੀ ਜ਼ਿਲ੍ਹੇ ਹਨ ਜਿਵੇਂ ਕਿ ਅੰਮ੍ਰਿਤਸਰ, ਗੁਰਦਾਸਪੁਰ, ਫਿਰੋਜ਼ਪੁਰ ਆਦਿ ਇਨ੍ਹਾਂ ਦੀ ਸਿਵਿਲ ਐਡਮਿਨਿਸਟ੍ਰੇਸ਼ਨ ਵਿਚ ਤਜਰਬੇਕਾਰ ਫੌਜੀ ਅਫਸਰ ਹੋਣੇ ਚਾਹੀਦੇ ਹਨ।

ਡਿਪਟੀ ਕਮਿਸ਼ਨਰ, ਇੰਜੀਨੀਅਰ ਤੇ ਪੁਲਿਸ ਦੇ ਇਨਚਾਰਜ ਜਿਹੜੇ ਵੀ ਲਗਾਏ ਹੋਏ ਹਨ ਉਹ ਤਜਰਬੇਕਾਰ ਅਤੇ ਫੌਜੀ ਹੋਣੇ ਚਾਹੀਦੇ ਹਨ ਤਾਂ ਕਿ ਉਹ ਫੌਜੀ ਪੁਆਇੰਟ ਆਫ ਵਿਊ ਤੋਂ ਸੋਚ ਸਕਣ ਅਤੇ ਉਸ ਅਨੁਸਾਰ ਕਾਰਵਾਈ ਕਰ ਸਕਣ। ਖਾਸ ਤੌਰ ਤੇ ਇਨਜੀਨੀਅਰਜ਼ ਤਾਂ ਡਿਫੈਂਸ ਬਾਇਸ ਦੇ ਹੋਣੇ ਚਾਹੀਦੇ ਹਨ। ਇਹ ਠੀਕ ਹੈ ਕਿ ਸਾਡੇ ਇੰਜੀਨੀਅਰਜ਼ ਨੇ ਕਿੰਨੀਆਂ ਹੀ ਨਹਿਰਾਂ ਅਤੇ ਡਰੇਨਾਂ ਬਣਾ ਦਿਤੀਆਂ ਪਰ ਕਿਸੇ ਨੇ ਇਸ ਗਲ ਵਲ ਧਿਆਨ ਨਾ ਦਿਤਾ ਕਿ ਡਿਫੈਂਸ ਲਈ ਕਿਨ੍ਹਾਂ ਗਲਾਂ ਦੀ ਲੋੜ ਹੁੰਦੀ ਹੈ ਅਤੇ ਦੂਜੇ ਪਾਸੇ ਪਾਕਿਸਤਾਨ ਨੇ ਇਕ ਨਹਿਰ ਬਣਾਈ ਤਾਂ ਵੇਖ ਲਉ ਕਿ ਕਿਸ ਤਰ੍ਹਾਂ ਦੀ ਮਜ਼ਬੂਤ ਨਹਿਰ ਤਿਆਰ ਕਰ ਦਿਤੀ ਜਿਸ ਨੂੰ ਅਸੀਂ ਪਾਰ ਕਰਕੇ 6 ਮੀਲ ਤਕ ਵੀ ਨਹੀਂ ਜਾ ਸਕੇ। ਇਸ ਨਹਿਰ ਦੇ ਨਾਲ ਨਾਲ ਉਨ੍ਹਾਂ ਨੇ ਪਕੇ ਮੋਰਚੇ ਤਿਆਰ ਕੀਤੇ ਅਤੇ ਪਿਲ ਬਾਕਸ ਤਿਆਰ ਕੀਤੇ ਅਤੇ ਫਿਰ ਉਨ੍ਹਾਂ ਦੀਆਂ ਛਤਾਂ ਇਸ ਤਰਾਂ ਦੀਆਂ ਤਿਆਰ ਕਰਾਈਆਂ ਕਿ ਉਹ ਬੰਬ ਪਰੂਫ ਬਣ ਗਈਆਂ ਅਤੇ ਬੰਬ ਦੇ ਗੋਲੇ ਉਨ੍ਹਾਂ ਦਾ ਕੁਝ ਨਾ ਵਿਗਾੜ ਸਕੇ। ਸਾਡੇ ਪਾਸ ਕਿੰਨੀਆਂ ਹੀ ਡਰੇਨਾ ਤੇ ਨਹਿਰਾਂ ਹਨ ਪਰ ਇਕ ਵੀ ਇਸ ਤਰ੍ਹਾਂ ਦੀ ਨਹੀਂ। ਇਸ ਲਈ ਇਸ ਪਖ ਤੋਂ ਪੂਰਾ ਧਿਆਨ ਦੇਣ ਦੀ ਲੋੜ ਹੈ। ਅਤੇ ਸਾਡੀ ਪਹਿਲੀ ਡਿਫੈਂਸ ਲਾਈਨ ਬਹੁਤ ਮਜ਼ਬੂਤ ਕਰਨ ਦੀ ਲੋੜ ਹੈ। ਇਕ ਗਲ ਹੋਰ ਮੈਂ ਕਹਿਣੀ ਚਾਹੁੰਦਾ ਹਾਂ ਕਿ ਜਿੰਨੀਆਂ ਵੀ ਲੋਕਲ ਬਾਡੀਜ਼ ਹਨ ਉਨ੍ਹਾਂ ਵਿਚ ਵੀ ਇਸ ਗਲ ਦੀ ਹਿਦਾਇਤ ਕਰ ਦੇਣੀ ਚਾਹੀਦੀ ਹੈ ਕਿ ਉਹ ਜਿੰਨੇ ਵੀ ਪਰਸਾਨਲ ਇੰਜੀਨਅਰ ਰਖਣ ਅਤੇ ਜਿਨ੍ਹਾਂ ਦੀ ਮੰਨਜ਼ੂਰੀ ਦੇਣ ਉਹ ਡੀਫੈਂਸ ਦਾ ਬਾਇਸ ਰਖਣ ਵਾਲੇ ਅਤੇ ਫੌਜੀ ਕੰਮਾਂ ਤੋਂ ਬਿਲਕੁਲ ਜਾਣੂ ਹੋਣੇ ਚਾਹੀਦੇ ਹਨ। ਸਾਨੂੰ ਇਸ ਲੜਾਈ ਨੇ ਕਾਫੀ ਸਬਕ ਸਿਖਾ ਦਿਤਾ ਹੈ ਇਸ ਲਈ ਹੁਣ ਸਾਨੂੰ ਪੂਰੀ ਤਰ੍ਹਾਂ ਨਾਲ ਤਿਆਰ ਹੋਣਾ ਚਾਹੀਦਾ ਹੈ। ਅਤੇ ਅਗੇ ਲਈ ਯਾਦ ਰਖਣਾ ਚਾਹੀਦਾ ਹੈ। ਇਸੇ ਤਰ੍ਹਾਂ ਪੀ. ਡਬਲਯੂ. ਡੀ. ਤੇ ਕੈਨਾਲ ਦੇ ਮਹਿਕਮੇ ਦੇ ਇੰਜੀਨੀਅਰ ਵੀ ਮਿਲਟਰੀ ਦੇ ਬਾਇਸ ਦੇ ਲਗਾਣੇ ਚਾਹੀਦੇ ਹਨ।

ਇਕ ਬੇਨਤੀ ਮੈਂ, ਚੇਅਰਮੈਨ ਸਾਹਿਬ, ਇਹ ਕਰਨੀ ਚਾਹੁੰਦਾ ਹਾਂ ਕਿ ਸਾਡੀ ਪੀ. ਏ. ਪੀ. ਨੇ ਵਰਸਟ ਰੋਲ ਪਲੇ ਕੀਤਾ ਹੈ। ਇਹ ਠੀਕ ਹੈ ਕਿ ਕੁਝ ਗਿਣਤੀ ਦੇ ਪੀ. ਏ. ਪੀ. ਦੇ ਜਵਾਨਾਂ ਅਤੇ ਅਫਸਰਾਂ ਨੇ ਬਹਾਦਰੀ ਦੇ ਕੰਮ ਕੀਤੇ ਹਨ ਅਤੇ ਕੁਰਬਾਨੀ ਦਿਤੀ ਹੈ ਅਤੇ ਕਈਆਂ ਨੂੰ ਇਨਾਮ ਵੀ ਦਿਤੇ ਗਏ ਹਨ। ਠੀਕ ਕੀਤਾ ਗਿਆ ਹੈ, ਉਨ੍ਹਾਂ ਚੰਦ ਜਵਾਨਾਂ ਨੇ ਬਹਾਦਰੀ ਕੀਤੀ ਹੈ। ਪਰ ਫਾਜ਼ਲਿਕਾ ਤੋਂ ਲੈ ਕੇ ਫਿਰੋਜ਼ਪੁਰ ਤਕ ਪੀ. ਏ. ਪੀ. ਦੀ ਕੀ ਹਾਲਤ ਸੀ ? (ਘੰਟੀ) ਮੈਂ ਤਾਂ, ਚੇਅਰਮੈਨ ਸਾਹਿਬ, ਬਹੁਤ ਜ਼ਰੂਰੀ ਗਲਾਂ ਕਰਨੀਆਂ ਸਨ, ਮੈਂ ਬਹੁਤ ਛੇਤੀ ਹੀ ਖਤਮ ਕਰ ਦਿਆਂ ਗਾ। ਇਹ ਗਲਾਂ ਸਾਡੇ ਦੇਸ਼ ਦੀ ਹਿਫਾਜ਼ਤ ਨਾਲ ਸਬੰਧ ਰਖਦੀਆਂ ਹਨ। ਅਤੇ ਇਨ੍ਹਾਂ ਗਲਾਂ ਤੇ ਹੀ ਸਾਡੀ ਐਗਜ਼ਿਸਟੈਂਸ ਨਿਰਭਰ ਕਰਦੀ ਹੈ। ਮੈਂ ਪੀ. ਏ. ਪੀ. ਦੀਆਂ ਪਿਕਟਸ ਦੀ ਗਲ ਕਰਦਾ ਹਾਂ ਕਿ ਨਾਰਮਲ ਹਾਲਾਤ ਵਿਚ ਇਨ੍ਹਾਂ ਤੇ 3,000 ਆਦਮੀ ਹੁੰਦੇ ਸਨ ਪਰ ਇਸ ਸਮੇਂ ਜਦ ਕਿ ਲੜਾਈ ਹੋਣੀ ਇਥੇ 500 ਆਦਮੀ ਵੀ ਨਹੀਂ ਸਨ। ਇਸ ਲਈ ਮੈਂ ਤਾਂ ਇਥੋਂ ਤਕ ਕਹਿਣਾ ਚਾਹੁੰਦਾ ਹਾਂ ਕਿ ਪੀ. ਏ. ਪੀ. ਦੀ ਆਰਗੇਨਾਈਜ਼ੇਸ਼ਨ ਨਹੀਂ ਹੋਣੀ ਚਾਹੀਦੀ। ਸਗੋਂ ਇਨ੍ਹਾਂ ਦੀ ਥਾਂ ਤੇ ਤਜਰਬੇਕਾਰ ਸਿਪਾਹੀ ਰਖਣੇ ਚਾਹੀਦੇ ਹਨ ਅਤੇ ਉਹ ਮਿਲਟਰੀਮੈਨ ਹੋਣੇ ਚਾਹੀਦੇ ਹਨ ਜਿਨ੍ਹਾਂ ਨੂੰ ਪੂਰੀ ਤਰ੍ਹਾਂ ਦੀ ਸਿਖਲਾਈ ਦਿਤੀ ਗਈ ਹੋਵੇ। ਪਾਕਿਸਤਾਨ ਵਾਲਿਆਂ ਨੇ ਇਨ੍ਹਾਂ ਦਾ ਨਾਮ ਰੇਂਜਰਜ਼ ਰਖਿਆ ਹੋਇਆ ਹੈ। ਇਸੇ ਤਰ੍ਹਾਂ

[ਸਰਦਾਰ ਕੁਲਬੀਰ ਸਿੰਘ]

ਅਸੀਂ ਵੀ ਇਨ੍ਹਾਂ ਦਾ ਨਾਮ ਕੁਝ ਰਖ ਸਕਦੇ ਹਾਂ। ਸਾਨੂੰ ਇਸ ਗਲ ਨਾਲ ਗਰਜ਼ ਨਹੀਂ ਕਿ ਨਾਮ ਪੀ.ਏ.ਪੀ. ਹੀ ਹੋਵੇ ਜਾਂ ਕੋਈ ਹੋਰ ਹੋਵੇ ਪਰ ਇਨ੍ਹਾਂ ਜਵਾਨਾਂ ਨੂੰ ਪੂਰੀ ਤਰ੍ਹਾਂ ਨਾਲ ਟ੍ਰੇਨਿੰਗ ਮਿਲੀ ਹੋਣੀ ਚਾਹੀਦੀ ਹੈ (ਘੰਟੀ) ਮੈਂ ਬਸ ਖਤਮ ਹੀ ਕਰਨ ਲਗਾ ਹਾਂ।

ਜਿਥੋਂ ਤਕ ਅਮਲੇ ਦੀ ਟ੍ਰੇਨਿੰਗ ਦਾ ਤਅੱਲੁਕ ਹੈ ਇਹ ਪੂਰੀ ਤਰ੍ਹਾਂ ਨਾਲ ਦਿਤੀ ਜਾਣੀ ਚਾਹੀਦੀ ਹੈ ਅਤੇ ਬਾਰਡਰ ਦੇ ਇਲਾਕੇ ਨੂੰ ਪੂਰੀ ਤਰ੍ਹਾਂ ਨਾਲ ਮਸੱਲਾ ਕਰ ਦੇਣਾ ਚਾਹੀਦਾ ਹੈ। ਇਹ ਵੇਖਿਆ ਗਿਆ ਹੈ ਕਿ ਇਨ੍ਹਾਂ ਪਾਸ ਹਥਿਆਰ ਪੁਰਾਣੇ ਸਨ ਇਸ ਲਈ ਮੈਂ ਇਹ ਸੁਝਾਵ ਦੇਵਾਂਗਾ ਕਿ ਬਾਰਡਰ ਦੇ ਇਲਾਕੇ ਵਿਚ ਹਥਿਆਰ ਤਿਆਰ ਕਰਨ ਲਈ ਛੋਟੇ ਛੋਟੇ ਕਾਰਖਾਨੇ ਕਾਇਮ ਕਰਨ ਦੀ ਇਜਾਜ਼ਤ ਦੇਣੀ ਚਾਹੀਦੀ ਹੈ ਅਤੇ ਇਹ ਅਸਲਾ ਸਰਕਾਰ ਦੀ ਦੇਖ ਰੇਖ ਵਿਚ ਜਿਥੇ ਵੀ ਤਿਆਰ ਹੋ ਸਕਦਾ ਹੈ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਇਸ ਦਾ ਮਿਸਯੂਜ਼ ਨਾ ਹੋ ਸਕੇ ਅਤੇ ਇਸ ਤਰ੍ਹਾਂ ਦਾ ਕੋਈ ਖਤਰਾ ਨਾ ਰਹੇ। (ਘੰਟੀ)

ਮੈਂ ਇਕ ਗਲ ਕਹਿਣੀ ਚਾਹੁੰਦਾ ਹਾਂ ਕਿ ਜਦ ਫਿਰੋਜ਼ਪੁਰ ਵਿਚ ਲੜਾਈ ਸ਼ੁਰੂ ਹੋਈ ਤਾਂ ਪਾਕਿਸਤਾਨ ਵਲ ਪਿੰਡਾਂ ਦੇ ਪਿੰਡ ਖਾਲੀ ਹੋ ਗਏ ਅਤੇ ਇਸ ਤਰ੍ਹਾਂ ਦੀ ਹਾਲਤ ਸਤ ਅਠ ਦਿਨ ਤਕ ਰਹੀ ਪਰ ਅਸੀਂ ਕੋਈ ਫਾਇਦਾ ਨਹੀਂ ਉਠਾ ਸਕੇ। ਨਤੀਜਾ ਇਹ ਹੋਇਆ ਕਿ ਉਹ ਪਾਕਿਸਤਾਨੀ ਫਿਰ ਸਾਰੇ ਦੇ ਸਾਰੇ ਮੁੜ ਕੇ ਆਪਣੇ ਪਿੰਡਾਂ ਵਿਚ ਆ ਬੈਠੇ। ਇਸ ਲਈ ਮੈਂ ਇਹ ਕਹਾਂਗਾ ਕਿ ਸਾਨੂੰ ਇਕ ਪਲਾਨ ਤਿਆਰ ਕਰਕੇ ਅਗੇ ਵਧਣਾ ਚਾਹੀਦਾ ਹੈ ਅਤੇ ਸਿਵਿਲੀਅਨ ਲੋਕਾਂ ਨੂੰ ਇਸ ਗਲ ਦੀ ਟ੍ਰੇਨਿੰਗ ਦਿਤੀ ਜਾਣੀ ਚਾਹੀਦੀ ਹੈ ਕਿ ਜਿਥੇ ਇਸ ਤਰ੍ਹਾਂ ਦੀ ਹਾਲਤ ਹੋਵੇ ਉਹ ਆਪਣੀ ਫੌਜ ਦਾ ਸਾਥ ਦੇਣ ਅਤੇ ਜਿਹੜੇ ਪਿੰਡ ਛਡੇ ਗਏ ਹੋਣ ਪਾਕਿਸਤਾਨ ਦੇ ਉਨ੍ਹਾਂ ਨੂੰ ਕਬਜ਼ੇ ਵਿਚ ਕੀਤਾ ਜਾ ਸਕੇ। ਅਤੇ ਇਹ ਸਿਵਿਲੀਅਨ ਪਿੰਡ ਸੰਭਾਲਣ ਵਾਲੇ ਬਣਨ। (ਘੰਟੀ) ਮੈਂ ਇੰਨਾ ਕਹਿ ਕੇ ਆਪ ਪਾਸੋਂ ਖਿਮਾ ਮੰਗਦਾ ਹਾਂ ਗੱਲਾਂ ਤਾਂ ਅਜੇ ਬਹੁਤ ਹੋਰ ਕਹਿਣੀਆਂ ਸਨ, ਫਿਰ ਮੌਕਾ ਮਿਲਿਆ ਤਾਂ ਅਰਜ਼ ਕਰਾਂਗਾ।

**ਭਗਤ ਗੁਰਾਂ ਦਾਸ ਹੰਸ** (ਹਰਿਆਨਾ ਐਸ. ਸੀ.) : ਚੇਅਰਮੈਨ ਸਾਹਿਬ, ਮੈਂ ਆਪ ਦਾ ਬਹੁਤ ਧੰਨਵਾਦੀ ਹਾਂ ਕਿ ਆਪਨੇ ਮੈਨੂੰ ਬੋਲਣ ਲਈ ਵਕਤ ਦਿਤਾ ਹੈ। ਇਥੇ ਐਪ੍ਰੋਪ੍ਰੀਏਸ਼ਨ ਬਿਲ ਨੰਬਰ 4 ਤੇ ਬਹਿਸ ਹੋ ਰਹੀ ਅਤੇ ਮੈਂਬਰ ਸਾਹਿਬਾਨ ਦੀਆਂ ਤਕਰੀਰਾਂ ਨੂੰ ਮੈਂ ਸੁਣਿਆ ਹੈ। ਇਨ੍ਹਾਂ ਸਾਰਿਆਂ ਨੇ ਤਕਰੀਬਨ ਇਨ੍ਹਾਂ ਦੋ ਗਲਾਂ ਤੇ ਜ਼ੋਰ ਦਿਤਾ ਹੈ ਅਤੇ ਇਹੀ ਤਜਵੀਜ਼ਾਂ ਰਖੀਆਂ ਹਨ ਕਿ ਇਕ ਤਾਂ ਡਿਫੈਂਸ ਨੂੰ ਮਜ਼ਬੂਤ ਕੀਤਾ ਜਾਣਾ ਚਾਹੀਦਾ ਹੈ ਅਤੇ ਦੂਜਾ ਇਹ ਕਿ ਅਨਾਜ ਜ਼ਿਆਦਾ ਪੈਦਾ ਕਰਨਾ ਚਾਹੀਦਾ ਹੈ। ਇਹ ਦੋਵੇਂ ਹੀ ਗਲਾਂ ਬਹੁਤ ਜ਼ਰੂਰੀ ਹਨ ਅਤੇ ਇਨ੍ਹਾਂ ਨੂੰ ਕਰਨਾ ਜ਼ਰੂਰੀ ਹੈ। ਮੈਂ ਇਹ ਬੇਨਤੀ ਕਰਦਾ ਹਾਂ ਕਿ ਸਾਡਾ ਦੇਸ਼ ਰਿਸ਼ੀਆਂ ਮੁਨੀਆਂ ਅਤੇ ਗੁਰੂਆਂ ਦਾ ਦੇਸ਼ ਹੈ ਅਤੇ ਜਿਸ ਤਰ੍ਹਾਂ ਦਾ ਵਾਤਾਵਰਣ ਸਾਨੂੰ ਮਿਲਿਆ ਅਤੇ ਜਿਸ ਤਰ੍ਹਾਂ ਦਾ ਅਵਸਰ ਸਾਨੂੰ ਇਸ ਲੜਾਈ ਦੇ ਸਮੇਂ ਵਿਚ ਮਿਲਿਆ ਹੈ ਇਸ ਵਿਚ ਸਾਡੇ ਦੇਸ਼ ਨੇ ਇਹ ਸਪੱਸ਼ਟ ਕਰ ਦਿਤਾ ਹੈ ਕਿ ਕਿਵੇਂ ਅਸੀਂ ਆਪਣੇ ਦੇਸ਼ ਦੀ ਰਖਿਆ ਕਰ ਸਕਦੇ ਅਤੇ ਕਿਸ ਤਰ੍ਹਾਂ ਨਾਲ ਰਖਿਆ ਕੀਤੀ ਜਾ ਸਕਦੀ ਹੈ। ਜਦ ਪਹਿਲੀ ਵੇਰ ਸਿੰਤਬਰ ਵਿਚ ਪਾਕਿਸਤਾਨ ਨੇ ਕਸ਼ਮੀਰ ਵਿਚ ਸਾਡੀ ਪਵਿੱਤਰ ਧਰਤੀ ਤੇ ਅਤੇ ਦੂਜੀ ਵੇਰ 5 ਅਗਸਤ ਨੂੰ ਦੂਜਾ ਹਮਲਾ ਪਾਕਿਸਤਾਨ ਨੇ ਕੀਤਾ ਤਾਂ ਇਨ੍ਹਾਂ ਦਰਿੰਦਿਆਂ ਦਾ ਜਵਾਬ ਦੇਣ ਲਈ ਸਾਡੇ ਸਰਹੱਦਾਂ ਤੇ ਬੈਠੇ ਨੌ ਜਵਾਨਾਂ ਨੇ ਸ਼ਾਨਦਾਰ ਕੰਮ ਕੀਤਾ, ਹਵਾਬਾਜ਼ਾਂ ਨੇ ਬਹਾਦਰੀ ਦੇ ਕਾਰਨਾਮੇ ਕੀਤੇ ਅਤੇ ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਇਨ੍ਹਾਂ ਬਹਾਦਰਾਂ ਵਿਚ ਸਾਡੇ ਜ਼ਿਲੇ ਦੇ ਵੀ ਬਹਾਦਰ ਸਨ।

ਮੈਨੂੰ ਹੁਸ਼ਿਆਰਪੁਰ ਜ਼ਿਲੇ ਦਾ ਇਸ ਗਲ ਤੇ ਮਾਣ ਹੈ ਕਿ ਇਸ ਵਿਚ ਭਾਖੜਾ ਹੈ ਅਤੇ ਉਸ ਵਿਚੋਂ ਕਈ ਨਹਿਰਾਂ ਨਿਕਲਦੀਆਂ ਹਨ ਅਤੇ ਇਥੇ ਭਾਖੜਾ ਡੈਮ ਤਿਆਰ ਕੀਤਾ ਗਿਆ ਹੈ। ਇਸ ਡੈਮ ਨੂੰ ਵੇਖਣ ਦੁਨੀਆਂ ਦੇ ਸਾਰੇ ਮੁਦੱਬਰ ਆਉਂਦੇ ਹਨ ਅਤੇ ਇਸ ਗਲ ਨੂੰ ਵੇਖ ਕੇ ਦੇਸ਼ ਦੀ ਪ੍ਰਸ਼ੰਸਾ ਕਰਦੇ ਹਨ। ਇਹ ਠੀਕ ਹੈ ਕਿ ਭਾਖੜਾ ਤੋਂ ਨਹਿਰਾਂ ਨਿਕਲਦੀਆਂ ਹਨ ਅਤੇ ਦੂਰ ਦੂਰ ਤਕ ਸਿੰਜਾਈ ਕਰਦੀਆਂ ਹਨ ਪਰ ਸਾਡੇ

ਆਪਣੇ ਜ਼ਿਲ੍ਹੇ ਵਿਚ ਇਸ ਦਾ ਕੋਈ ਲਾਭ ਨਹੀਂ ਪਹੁੰਚਦਾ। ਇਕ ਪਾਸੇ ਸਤਲੁਜ ਅਤੇ ਦੂਜੇ ਪਾਸੇ ਬਿਆਸ ਹੈ। ਪਰ ਹੁਸ਼ਿਆਰਪੁਰ ਨੂੰ ਕੋਈ ਫਾਇਦਾ ਨਹੀਂ ਮਿਲਦਾ। ਮੇਰੇ ਇਕ ਆਨਰੇਬਲ ਮਿਤਰ ਨੇ ਇਥੇ ਕਿਹਾ ਸੀ ਕਿ ਹੁਸ਼ਿਆਰਪੁਰ ਨੂੰ ਇਗਨੋਰ ਕੀਤਾ ਗਿਆ ਹੈ ਅਤੇ ਇਸ ਕਰਕੇ ਇਗਨੋਰ ਕੀਤਾ ਜਾਂਦਾ ਰਿਹਾ ਹੈ ਕਿ ਇਸ ਜ਼ਿਲੇ ਨੇ ਅੰਗ੍ਰੇਜ਼ ਦੇ ਵਿਰੁਧ ਲੜਾਈ ਲੜੀ ਅਤੇ ਫਿਰ ਇਥੇ ਅਤੇ ਜਾਲੰਧਰ ਦੀ ਧਰਤੀ ਦੇ ਹੀ ਬੱਬਰ ਅਕਾਲੀ ਸਨ ਜਿਨ੍ਹਾਂ ਨੇ ਦੇਸ਼ ਲਈ ਕੁਰਬਾਨੀਆਂ ਦਿਤੀਆਂ ਅਤੇ ਅੰਗ੍ਰੇਜ਼ ਹਕੂਮਤ ਨਾਲ ਟਕਰ ਲਈ ਸੀ। ਫਿਰ ਇਸ ਕਰ ਕੇ ਇਸ ਨੂੰ ਇਗਨੋਰ ਕੀਤਾ ਜਾ ਰਿਹਾ ਕਿ ਬਾਵਜੂਦ ਪਛੜੇ ਹੋਣ ਦੇ ਡਿਫੈਂਸ ਫੰਡ ਜਦ ਵੀ ਇਕਠਾ ਕੀਤਾ ਗਿਆ ਇਨ੍ਹਾਂ ਨੇ ਸਭ ਤੋਂ ਵਧ ਚੜ੍ਹ ਕੇ ਹਿਸਾ ਪਾਇਆ। ਜਦ ਸਤੰਬਰ ਵਿਚ ਸਾਨੂੰ ਆਪਣੇ ਆਪਣੇ ਜ਼ਿਲਿਆਂ ਵਿਚ ਡਿਫੈਂਸ ਦਾ ਕੰਮ ਕਰਨ ਲਈ ਕਿਹਾ ਗਿਆ ਤਾਂ ਅਸੀਂ ਫਿਰ ਕੇ ਵੇਖਿਆ ਸੀ ਕਿ ਕਿੰਨਾ ਉਤਸ਼ਾਹ ਅਤੇ ਜੋਸ਼ ਲੋਕਾਂ ਵਿਚ ਹੈ, ਇਥੋਂ ਤਕ ਕਿ ਇਸ ਜ਼ਿਲੇ ਵਿਚ ਕਈ ਥਾਵਾਂ ਤੇ ਲੋਕਾਂ ਨੇ ਆਪਣੀ ਸਾਰੀ ਸੰਪਤੀ ਤਕ ਦੇਸ਼ ਲਈ ਭੇਟ ਕਰ ਦਿਤੀ। ਹਰਿਆਨਾ ਪਿੰਡ ਵਿਚ ਇਕ ਬੁਢੇ ਸਰਦਾਰ ਬਚਨ ਸਿੰਘ ਨੇ ਕਿਹਾ ਕਿ ਮੇਰੇ ਤਿੰਨ ਲੜਕੇ ਹਨ ਅਤੇ ਤਿੰਨੇ ਹੀ ਮੈਂ ਫੌਜ ਵਿਚ ਭੇਜ ਦਿਤੇ ਹਨ ਅਤੇ ਇਹ ਚਾਰ ਪੋਤਰੇ ਤੁਹਾਡੇ ਸਾਹਮਣੇ ਖੜੇ ਹਨ ਇਨ੍ਹਾਂ ਨੂੰ ਹੁਣ ਮੈਂ ਭੇਜਣ ਲਈ ਤਿਆਰ ਹਾਂ, ਜਿਥੇ ਵੀ ਕਿਤੇ ਸਰਕਾਰ ਨੂੰ ਇਨ੍ਹਾਂ ਦੀ ਸੇਵਾ ਦੀ ਲੋੜ ਹੋਵੇ। ਇਹ ਹਰ ਤਰਾਂ ਦੀ ਕੁਰਬਾਨੀ ਦੇਸ਼ ਲਈ ਕਰਨ ਨੂੰ ਤਿਆਰ ਹਨ। ਇਸ ਤਰਾਂ ਦਾ ਅਥਾਹ ਜੋਸ਼ ਇਸ ਇਲਾਕੇ ਦੇ ਲੋਕਾਂ ਵਿਚ ਹੈ। ਇਥੇ ਦਾ ਕੋਈ ਵੀ ਆਦਮੀ ਪਿਛੇ ਰਹਿਣ ਨੂੰ ਤਿਆਰ ਨਹੀਂ। ਇਸ ਪੰਜਾਬ ਦੀ ਰਿਸ਼ੀਆਂ ਮੁਨੀਆਂ ਦੀ ਪਵਿਤਰ ਧਰਤੀ ਨੂੰ ਬਚਾਉਣ ਲਈ ਹਰ ਇਕ ਮਰਦ ਔਰਤ ਆਪਣੇ ਆਪ ਨੂੰ ਅਰਪਨ ਕਰਨ ਲਈ ਤਿਆਰ ਹੈ। ਇਸੇ ਧਰਤੀ ਵਿਚ ਅਜਿਹੇ ਸ਼ਹੀਦ ਹੋਏ ਹਨ ਜਿਨ੍ਹਾਂ ਨੇ ਦੇਸ਼ ਲਈ ਆਪਣੇ ਬੰਦ ਬੰਦ ਕਟਵਾਏ ਸਨ। ਪਰ ਫਿਰ ਕਈ ਸਜਨ ਇਹ ਸਵਾਲ ਕਰ ਦਿੰਦੇ ਹਨ ਕਿ ਜੇਕਰ ਇਸ ਤਰਾਂ ਦੇ ਬਹਾਦੁਰ ਇਸ ਦੇਸ਼ ਵਿਚ ਸਨ ਤਾਂ ਮੁਗਲ ਅਤੇ ਅੰਗ੍ਰੇਜ਼ ਨੂੰ ਕਿਉਂ ਹਕੂਮਤ ਕਰਨ ਦਿੱਤੀ। ਇਸ ਦਾ ਮੂਲ ਕਾਰਨ ਆਪਸੀ ਫੁਟ ਸੀ ਜਿਸ ਕਰ ਕੇ ਬਾਹਰ ਦੀਆਂ ਤਾਕਤਾਂ ਸਾਡੇ ਤੇ ਹੁਕਮਰਾਨ ਰਹੀਆਂ। ਪਰ ਅਸਾਡੀ ਇਸ ਲੜਾਈ ਨੇ ਅਸਾਨੂੰ ਦਸ ਦਿਤਾ ਹੈ ਕਿ ਕਿਸੇ ਗਲ ਦਾ ਵਿਤਕਰਾ ਜਾਂ ਫੁਟ ਦਾ ਨਾ ਨਹੀਂ ਸੀ। ਪਹਿਲਾ ਕੰਮ ਦੇਸ਼ ਦੀ ਰਖਿਆ ਅਤੇ ਦੇਸ਼ ਦੀ ਆਨ ਨੂੰ ਬਚਾਣ ਦਾ ਸੀ ਅਤੇ ਬਾਦ ਵਿਚ ਕੰਮ ਸੀ ਬਾਕੀ ਦੇ ਭਰਾਵਾਂ ਦਾ ਆਪਸੀ ਕਿਸੇ ਵਿਤਕਰੇ ਦਾ। ਇਸ ਤਰਾਂ ਦੇ ਜ਼ਾਤੀ ਭੇਦ ਭਾਵ ਨੂੰ ਛਡ ਕੇ ਲੋਕਾਂ ਨੇ ਇਸ ਲੜਾਈ ਵਿਚ ਮਦਦ ਕੀਤੀ। ਉਤਸ਼ਾਹ ਇਥੋਂ ਤਕ ਸੀ ਕਿ ਜਿਨ੍ਹਾਂ ਪਾਸ ਘਰ ਰੋਟੀ ਖਾਣ ਨੂੰ ਨਹੀਂ ਸੀ, ਦਾਲ ਰੋਟੀ ਨਹੀਂ ਸੀ ਉਨ੍ਹਾਂ ਨੇ ਵੀ ਦੇਸ਼ ਲਈ ਹਰ ਤਰਾਂ ਦੀ ਕੁਰਬਾਨੀ ਲਈ ਆਪਣੇ ਆਪ ਨੂੰ ਅਰਪਨ ਕਰ ਦਿਤਾ ਸੀ। ਸਾਡੇ ਲੋਕਾਂ ਵਿਚ ਇਸ ਹਦ ਦਾ ਪ੍ਰੇਮ ਅਤੇ ਉਤਸ਼ਾਹ ਸੀ। ਇਸ ਦੇ ਨਾਲ ਹੀ ਮੈਂ ਇਕ ਗਲ ਕਹਿਣੀ ਚਾਹੁੰਦਾ ਹਾਂ ਕਿ ਬਾਰਡਰ ਦੇ ਇਲਾਕੇ ਤੋਂ ਫਿਰੋਜ਼ਪੁਰ, ਗੁਰਦਾਸਪੁਰ ਅਤੇ ਅੰਮਿਤਸਰ ਤੋਂ ਜਿਹੜੇ ਲੋਕੀ ਉਜੜ ਕੇ ਆਏ ਹਨ ਉਨ੍ਹਾਂ ਨੂੰ ਹਰ ਤਰ੍ਹਾਂ ਦੀ ਸਹੂਲਤ ਦਿਤੀ ਜਾਣੀ ਚਾਹੀਦੀ ਹੈ। ਉਹ ਆਪਣੀ ਜਾਇਦਾਦ ਮਕਾਨ ਘਰ ਅਤੇ ਹੋਰ ਸਾਮਾਨ ਸਭ ਛਡ ਆਏ ਹਨ। ਇਹ ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ, ਕਿ ਉਨ੍ਹਾਂ ਨੂੰ ਵਸਣ ਵਿਚ ਪੂਰੀ ਤਰ੍ਹਾਂ ਨਾਲ ਸਹਾਇਤਾ ਕਰੀਏ। (ਘੰਟੀ) ਮੈਂ ਤਾਂ ਹੁਣੇ ਹੀ ਸ਼ੁਰੂ ਕੀਤਾ ਹੈ ਚੇਅਰਮੈਨ ਸਾਹਿਬ। ਮੈਂ ਮਨਿਸਟਰ ਸਾਹਿਬ ਨੂੰ ਇਕ ਤਜਵੀਜ਼ ਇਹ ਵੀ ਦਿਆਂਗਾ ਕਿ ਉਨ੍ਹਾਂ ਉਜੜਕੇ ਆਇਆਂ ਨੂੰ ਕੈਂਪਾਂ ਵਿਚ ਵਸਾਣ ਦਾ ਯਤਨ ਕੀਤਾ ਗਿਆ ਪਰ ਉਹ ਕਹਿੰਦੇ ਹਨ ਕਿ ਸਾਨੂੰ ਇਜ਼ਤ ਦੀ ਰੋਟੀ ਚਾਹੀਦੀ ਹੈ ਅਤੇ ਉਹ ਕੰਮ ਕਰ ਕੇ ਖਾਣਾ ਚਾਹੁੰਦੇ ਹਨ। ਇਸ ਲਈ ਉਨ੍ਹਾਂ ਨੂੰ ਜ਼ਮੀਨ ਦਿਤੀ ਜਾਣੀ ਚਾਹੀਦੀ ਹੈ। ਮੈਂ ਇਹ ਤਜਵੀਜ਼ ਕਰਾਂਗਾ ਕਿ ਜਿਹੜੀ ਜ਼ਮੀਨ ਕੰਡੀ ਦੇ ਇਲਾਕੇ ਵਿਚ ਰੋਪੜ ਤੋਂ ਲੈ ਕੇ ਦਸੂਹੇ ਤਕ ਹੈ ਇਹ ਉਨ੍ਹਾਂ ਨੂੰ ਅਲਾਟ ਕਰ ਦੇਣੀ ਚਾਹੀਦੀ ਹੈ ਅਤੇ ਜਿਥੇ ਨਹਿਰਾਂ ਨਹੀਂ ਹਨ ਉਥੇ ਸਰਕਾਰ ਵਲੋਂ ਟਿਊਬਵੈਲ ਲਗਾ ਦੇਣੇ ਚਾਹੀਦ ਹਨ ਅਤੇ ਇਸ ਤਰਾਂ ਉਨ੍ਹਾਂ ਉਜੜ ਕੇ ਆਇਆਂ ਦੀ ਹੌਸਲਾ ਅਫਜ਼ਾਈ ਕਰਨੀ ਚਾਹੀਦੀ ਹੈ।

ਮੈਂ ਆਪਦੇ ਰਾਹੀਂ ਇਤਨੀ ਹੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਭਾਵੇਂ ਗਵਰਨਮੈਂਟ ਹਰੀਜਨਾਂ ਤੇ ਇਤਨਾ ਪੈਸਾ ਖਰਚ ਕਰਦੀ ਹੈ, ਪਰ ਸਾਰੇ ਦਾ ਸਾਰਾ ਬੇਕਾਰ ਜਾਣ ਦੇ ਬਰਾਬਰ ਹੈ। ਜੋ ਬੇ ਆਬਾਦ ਜ਼ਮੀਨਾਂ ਹਰੀਜਨਾਂ

[ਭਗਤ ਗੁਰਦਾਸ ਹੰਸ]

ਨੂੰ ਦਿੱਤੀਆਂ ਜਾ ਰਹੀਆਂ ਹਨ ਉਨ੍ਹਾਂ ਤੇ ਨਾਂ ਕੋਈ ਟਿਊਬਵੈਲ ਹੈ ਨਾ ਪਾਣੀ ਦੇਣ ਨੂੰ ਖੂਹ ਹੈ। ਜਿਹੜਾ 900 ਤਕਾਵੀ ਦੇ ਤੌਰ ਤੇ ਦਿਤਾ ਜਾਂਦਾ ਹੈ ਇਸ ਦਾ ਕੋਈ ਫਾਇਦਾ ਹੀ ਨਹੀਂ। ਉਸਦੇ ਨਾਲ ਇਸ ਮਹਿੰਗਾਈ ਦੇ ਜ਼ਮਾਨੇ ਵਿੱਚ ਕੁਝ ਵੀ ਨਹੀਂ ਹੋ ਸਕਦਾ। ਇਸ ਲਈ ਜੋ ਜ਼ਮੀਨਾਂ ਹਰੀਜਨਾਂ ਨੂੰ ਦਿੱਤੀਆਂ ਜਾਣ ਉਨ੍ਹਾਂ ਤੇ ਪੈਸੇ ਭਾਵੇਂ ਵਧ ਲੱਗ ਜਾਣ ਉਹ ਅੱਛੀਆਂ ਜ਼ਮੀਨਾਂ ਹਰੀਜਨਾਂ ਨੂੰ ਮਿਲਣੀਆਂ ਚਾਹੀਦੀਆਂ ਹਨ।

ਇਕ ਚੀਜ਼ ਮੈਂ ਆਪਣੀ ਗਵਰਨਮੈਂਟ ਨੂੰ ਹੋਰ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਅਸੀਂ ਹਮੇਸ਼ਾ ਅਾਤਰਾਨ ਕਰਨ ਵੇਲੇ ਕਹਿੰਦੇ ਹਾਂ ਕਿ ਜਿਨ੍ਹਾਂ ਸਿੰਘਾਂ ਨੂੰ ਚਰਖੜੀਆਂ ਤੇ ਚਾੜ੍ਹਿਆ ਗਿਆ, ਜਿਨ੍ਹਾਂ ਦੀਆਂ ਮਾਵਾਂ ਨੇ ਆਪਣੇ ਜਿਗਰ ਦੇ ਟੋਟਿਆਂ ਦੇ ਬੰਦ ਬੰਦ ਕਟਵਾ ਕੇ ਉਨ੍ਹਾਂ ਨੂੰ ਝੋਲੀਆਂ ਦੇ ਵਿਚ ਪਵਾਇਆ, ਅਜ ਬਿਲਕੁਲ ਉਸ ਤਰ੍ਹਾਂ ਹੀ ਸਾਡੇ ਫੌਜੀ ਨੌਜਵਾਨਾਂ ਦੀ ਹਾਲਤ ਦੁਸ਼ਮਨ ਦਾ ਮੁਕਾਬਲਾ ਕਰਨ ਵਿਚ ਹੋਈ ਹੈ। ਸਾਨੂੰ ਉਨ੍ਹਾਂ ਫੌਜੀ ਭਰਾਵਾਂ ਅਤੇ ਉਨ੍ਹਾਂ ਦੇ ਪਰਵਾਰਾਂ ਦੇ ਹੌਸਲੇ ਬਰਕਰਾਰ ਰਖਣੇ ਚਾਹੀਦੇ ਹਨ। ਇਸ ਦੇ ਨਾਲ ਹੀ ਮੈਂ ਇਕ ਗੱਲ ਹੋਰ ਕਹਿੰਦਾ ਕਿ ਸਾਨੂੰ ਆਮ ਵਰਤੋਂ ਦੀਆਂ ਚੀਜ਼ਾਂ ਦੇ ਭਾਉ ਵਧਾਣ ਨਹੀਂ ਦੇਣੇ ਚਾਹੀਦੇ ਤਦ ਹੀ ਸਾਡੇ ਦੇਸ਼ ਦੀ ਹਾਲਤ ਬਿਹਤਰ ਹੋ ਸਕਦੀ ਹੈ।

**पंडित भागीरथ लाल** (पठानकोट) : चेयरमैन साहिब, मैं बड़ी देर से प्रार्थना कर रहा था तो मुझे बोलने का आप ने मौका दिया। यह जो संचित निधि से इतना धन मांगा जा रहा है मैं समझता हूं कि इस समय इस की स्वीकृति होनी बहुत ही आवश्यक है।

जब भी कभी मुलक की आज़ादी का सवाल आता है मुझे यह बात बतलाने में कोई दरेग़ नहीं कि गुरदासपुर, अमृतसर और फिरोज़पुर का ही हमेशा ज्यादा नुक्सान होता है। जिस वक्त देश का बटवारा हुआ उस वक्त भी और इस दफा भी आप को मालूम ही है कि इन इलाकों को कितना नुकसान उठाना पड़ा है। यह किसी से छुपी हुई बात नहीं है। इन दरियाओं की धरती को पार करते हुए कैसे कैसे जाबर इस मुलक में आये और उन्होंने इन इलाकों पर कुश्तो खून किया इस बात की तारीख गवाह है। जब भी कभी इस मुल्क की रक्षा का सवाल पैदा हुआ है तो हमेशा इन इलाकों के रहने वालों ने बड़ी बहादुरी का सबूत दिया है। चेयरमैन साहिब, हमें खुशी है कि बार्डर पर रहने वाले लोगों ने मिल कर मुल्क की सेवा की है। हमें यह भी खुशी है, सीमा पर जाकर रहने वालों को हमारे नेता बधाई देते है कि उन्होंने इस देश की सेवा करते हुए बड़ी बहादुरी का सबूत दिया, अपना बलिदान दिया। मगर मैं तो इस के जवाब में यही अर्ज़ करूंगा कि :—

"पेट न पइयां रोटियां सबे गल्लां खोटियां" दुनियां में जब तक किसी को खाने को नहीं मिलता उस वक्त तक उस के मन को शांति नहीं हो सकती। आप बड़े बहादुर हैं, आप ने बड़ा बलिदान किया है यह सब कुछ कह कर ही आप किसी को खुश नहीं कर सकते। मैं अपने वित्त मन्त्री से प्रार्थना करूंगा कि वह जाकर मौका पर हालात देखें और उनकी ज़रूरत के मुताबिक उन को पैसा दे कर उन की जल्दी से जल्दी इमदाद करें। इस संबंध में 2-3 बातें और हैं जो मैं यहां पर अर्ज़ कर देनी चाहता हूं। मैं उम्मीद करता हूं कि आप मेरी चंदेक ठोस बातों की तरफ अवश्य ध्यान देंगे।

एक बात तो यह है जो कि आज सरदार नारायण सिंह शाहबाज़पुरी ने आटे के मुताल्लिक कही थी, मैं कहता हूं कि अगर यह बात सच है तो सरकार को इस तरफ पूरा ध्यान देना चाहिए। चाहे यह किसी व्यापारी या किसी ठेकेदार से क्यों न खरीदा गया हो, सरकार को इस

बात की इ-क्वायरी करानी चाहिये कि कौन से आफीसर्ज़ हैं जो ऐसा गंदा आटा खरीद करने वाले हैं। सरकार के पास फौरी दरियाफ्त करने के साधन है वायरलैस हैं, टैलीफोन है, इन को एक दम मालूम करना चाहिये कि ऐसी गलती करने वाला है कौन। (विघ्न)

चेयरमैन साहिब, अगर आप कहें तो मैं इन का शोर ठीक कर देता हूं, मैं तो यह अर्ज़ कर रहा था कि जो भी बात है इस पर फौरी अमल होना चाहिए। मगर यहां पर एक मैम्बर दूसरे को कहता है और वह आगे वज़ीर को कहता है मगर होता कुछ भी नहीं।

इस के साथ ही मैं सरकार को बधाई देता हूं कि उन्होंने मौका पर जाकर लोगों की इमदाद की है, मगर कुछ ऐसी बातें भी हैं जो कि पूरी तरह से हो नहीं पाईं। पिछले दिनों कुछ वायदे हुए कि बार्डर के इलाके के लोगों को लाइसैंस दिये जायेंगे हथियार दिये जायेंगे मगर अभी तक उन लोगों को हथियार वगैरा नहीं मिले जिन्होंने एप्लाई किया था। यह 26 तारीख की बात है मगर आज तक इस पर अमल नहीं हुआ। कोई हथियार नहीं मिल रहा, कोई लाइसैंस नहीं मिल रहा। आज लोग बार्डर से 4–6 या ज्यादा से ज्यादा 10 मील की दूरी पर बैठे हुए हैं मगर वह इतने गरीब हैं कि वह इस के लिए पूरी तरह से पैसे भी नहीं दे सकते अगर लाइसैंस भी दे दिया जाए। उनके पास रिवालवर खरीदने के लिये पैसे भी नहीं हैं। इस लिये मैं अर्ज़ करूंगा कि अगर उन को असला दिया जाये तो बड़ी थोड़ी कीमत पर दिया जाये। यह खतरा अभी टला नहीं है। परमात्मा न करे अगर फिर झगड़ा हो गया और उस वक्त सरकार असला न दे सकी तो जो हौसले उन लोगों के बढ़े हुए हैं वह रह नहीं सकेंगे।

एक बात जो मैं अर्ज़ करनी चाहता हूं वह यह है कि सरकार जहां बमबारी हुई है वहां के 10 मील के एरिया के अन्दर लोगों को रियायतें देगी, मैं कहना चाहता हूं कि यह रियायतें सरकार इस तरह के कानून पास करके क्यों देना चाहती है। इस फैसले पर उन को दोबारा सोचना चाहिए। मैं कहता हूं कि जहां पर बंब पड़ता है इस के साथ साथ कई गांव साफ हो जाते हैं। हम ने यह मौका दखा है इस लिये हम कह सकते हैं कि हम कैसे ऐसे हालात में वहां पर रहे हैं। जिन दिनों कर्फ्यू लगा होता था हम अंधेरे में पहरा देते थे, कभी पुलों पर पहरा देते थे, कभी रेलवे लाईन का, गाड़ियों का पहरा देते थे। मगर अब जब कि इमदाद करने का वक्त आया है तो यह सरकार कहती है इतने इतने एरियाज़ को और इस शरत पर इमदाद दी जायेगी। मैं अर्ज़ करूंगा कि सरकार को चाहिये कि वह हालात को देखते हुए लोगों की जल्द से जल्द इमदाद करे।

**चौधरी नेतराम** (हिसार सदर) : चेयरमैन साहिब, यह अनुपूरक मांग हाउस में आई है और ऐप्रोप्रिएशन बिल खर्च की मंजूरी के लिये हाउस में रखा गया है। जब 1965 का बजट बना तो हाउस में तमाम खर्च के लिये यह सरकार मंजूरी ले चुकी थी और अभी 13 अक्तूबर को 5 करोड़ रुपए की मंजूरी ली लेकिन खर्च मंजूरी लेने से पहले ही यह सरकार खर्च कर चुकी थी। और अब साढ़े 25 करोड़ की फिर मंज़री लेने जा रहे हैं, जिसका नतीजा यह होगा कि पंजाब की जनता पर आगे आने वाले दिनों में फिर टैक्स लगाया जाएगा।

जहां तक नहरों पर, सड़कों पर या खेतीबाड़ी पर इस सरकार ने खर्च किया है वह किसी से छिपा नहीं है। आडिट रिपोर्ट से पता चलता है कि इस सरकार ने जनता का 45

[चौधरी नेत राम]
करोड़ रुपया खुर्दबुर्द किया है। बिल्डिगों के जो ठेके दिये गये थे वह इस तरह से दिए गए कि 25 हज़ार का अगर काम था तो 50 हज़ार का ठेका दिया गया। और हुआ यह, चेयरमैन साहिब, कि इस बेशर्म, बेहया और काली करतूतों वाली सरकार के ज़माने में जो बिल्डिगें बनीं, या सड़कें या नहरें बनीं वह बिल्कुल बनावटी बनीं। एक समय था जब सरकारी इमारतों और कामों के बारे में लोग कहा करते थे कि चूंकि यह सरकार के द्वारा बनी हैं इस लिये ज़रूर ही मज़बूत होगी लेकिन आज लोगों का नज़रिया इस काली करतूतों वाली सरकार ने यह कर दिया है कि लोग कहते हैं कि सरकार ने यह बिल्डिंग बनाई है तो ज़रूर कच्ची होगी। आज हालत यह है कि करोड़ों रुपए की लूट हो रही है और ठेकेदारों का यह हाल है कि जहां मैटल साढ़े चार इंच डालना होता है वह सिर्फ डेढ़ इंच डाल कर एक तरफ होते हैं और लाखों रुपया मुफ्त में जनता का हड़प कर जाते हैं। इस लिये यह सरकार ज़िम्मेदार है। चेयरमैन साहिब, यह सब बातें इन्क्वायरी कर के देखी जा सकती हैं। अफसोस है कि आज जब देश को रुपए की ज़रूरत है तब इस काली करतूत वाली सरकार ने जनता का रुपया बर्बाद कर दिया।

**चौधरी दर्शन सिंह** : जनाब चेयरमैन साहिब, आनरेबल मैम्बर ने अपनी स्पीच में सरकार को काली करतूतों वाली, बेहया और बेशर्म कहा है, यह लफ्ज मैं समझता हूं कि अनपार्लियामैंट्री हैं, इन्हें ऐक्सपंज करवा देना चाहिए।

**श्री सभापति** : यह काम स्पीकर का है। आप बैठ जाइए। (It is up to the Speaker to do so. Please resume your seat.)

**चौधरी नेत राम** : चेयरमैन साहिब, आपने पहले ही मेरे लिए कम टाईम रखा है और यह इस तरह से हमारा टाईम कट करने लगे।

**Chaudhri Darshan Singh** : Mr. Chairman, when a Chairman sits in the Chair of the Speaker whatever powers vest in the Speaker automatically vest in the Chairman also. So, I want your positive ruling on this point. Speaker cannot come tomorrow and revise the ruling given by the Chairman.

**Mr. Chairman** : The words used by the hon. Member are not no doubt in good taste. But the point is that I have to study whether such words used elsewhere have been held unparliamentary or not. Therefore, I have left this point for the decision of the hon. Speaker.

**चौधरी नेत राम** : ठीक है, चेयरमैन साहिब, इस में क्या अनपार्लियामैंट्री है। बेहया वह होता है जिसको शर्म नहीं होती। मैं, जनाब, आपकी मार्फत यह अर्ज़ कर रहा हूं कि आज यह रुपया मंज़ूर करवा रहे हैं, और कल पंजाब की जनता पर टैक्स लगाएंगे। इनके पास पैदावार बढ़ाने के साधन हैं मगर उस तरफ पूरा ध्यान नहीं देते और इधर उधर के टैक्सों से रुपया पूरा करने की कोशिश करते हैं और मंज़ूरी इस हाउस से ले लेते हैं। मैं ने एग्रीकल्चर सब-कमेटी में एग्रीकल्चर विभाग से यह दरियाफ्त किया था कि पंजाब में कितनी ज़मीन ऐसी है जो काबले काश्त बन सकती है तो जवाब आया था कि 11 लाख एकड़ ज़मीन काबिले

काश्त बन सकती है। लेकिन जब मैंने दूसरा प्रश्न किया कि आप यानी सरकार कितनी ज़मीन ट्रैक्टरों के ज़रिए काश्त के काबिल बना रही है, तो मालूम हुआ कि सिर्फ दो हज़ार एकड़ पर इयर। आप अब अंदाज़ा लगाईए कि अगर इस रफ्तार से सरकार चलती रही तो 500 साल लग जायेंगे और पूरी ज़मीन फिर काबिले काश्त नहीं होगी। कितनी हैरानी की बात है, चेयरमैन साहिब। जब यह सरकार सारी ज़मीन काबिले काश्त बना सकती है तो क्यों नहीं बनाती ताकि पैदावार का मसला हल हो। यह सारी ज़मीन सिर्फ एक साल में ठीक हो सकती है। और इसके लेने के लिये हरिजन जो बेज़मीन बैठे हैं, वह तैयार हैं। उनको यह ज़मीन बना कर देनी चाहिए।

**कंवर राम पाल सिंह** : क्या एक मैम्बर रिजनल कमेटी या किसी कमेटी की बात कह सकता है यहां ?

**श्री सभापति** : नहीं, कोई उस कमेटी की बात यहां नहीं कह सकता। लेकिन मैं नहीं समझता कि कोई ऐसी बात उन्होंने कही है या नहीं जो सिक्रेसी की हो। अब इसके बाद सरदार कपूर सिंह बोलेंगे। (No please, nobody can refer to that Committee. But I cannot say whether he has said anything which is secret or not. S. Kapur Singh will speak now.)

**ਵਿੱਤ ਮੰਤਰੀ** (ਸਰਦਾਰ ਕਪੂਰ ਸਿੰਘ): ਮੈਂ ਆਨਰੇਬਲ ਮੈਂਬਰਾਂ ਦਾ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਆਪਣੇ ਖਿਆਲਾਤ ਦੇ ਨਾਲ ਗੌਰਮਿੰਟ ਦੀ ਤਵੱਜੁਹ ਉਸ ਪਾਸੇ ਵਲ ਦਿਲਾਈ ਜਿਸ ਲਈ ਆਪਣੇ ਆਪ ਨੂੰ ਤਿਆਰ ਕਰਨਾ ਹੈ। ਕੁਛ ਮੈਂਬਰਾਂ ਨੇ ਉਸ ਪਾਸੇ ਵੀ ਤਵੱਜੁਹ ਦਿਲਾਈ ਕਿ ਜਿਸ ਕਰਕੇ ਇੰਡੋ-ਪਾਕ ਕਾਨਫਲਿਕਟ ਹੋਇਆ ਔਰ ਪੰਜਾਬੀਆਂ ਨੂੰ ਨੁਕਸਾਨ ਪੁੱਜਾ। ਇਹ ਵੀ ਕਿਹਾ ਗਿਆ ਕਿ ਨੁਕਸਾਨ ਜਿਨ੍ਹਾਂ ਜਿਨ੍ਹਾਂ ਦਾ ਹੋਇਆ ਹੈ, ਉਨ੍ਹਾਂ ਨੂੰ ਜਲਦੀ ਤੋਂ ਜਲਦੀ ਕੰਪੈਨਸੇਟ ਕੀਤਾ ਜਾਏ। ਸਾਰੇ ਮੈਂਬਰ ਜੋ ਪੰਜਾਬੀਆਂ ਦੇ ਨੁਮਾਇੰਦੇ ਹਨ, ਉਹ ਮੁਬਾਰਿਕਬਾਦ ਦੇ ਮੁਸਤਹਕ ਹਨ। ਪੰਜਾਬ ਦਾ ਜਿਹੜਾ ਵੀ ਸੈਕਸ਼ਨ ਸੀ, ਭਾਵੇਂ ਉਹ ਪੀ. ਏ. ਪੀ., ਪੁਲਿਸ ਜਾਂ ਸਿਵਲ ਪਾਪੂਲੇਸ਼ਨ ਸਾਰਿਆਂ ਨੇ ਬੜੀ ਹਿੰਮਤ ਨਾਲ ਕੰਮ ਕੀਤਾ ਹੈ ਔਰ ਬੜੀਆਂ ਕੁਰਬਾਨੀਆਂ ਕੀਤੀਆਂ ਹਨ। ਇਹ ਇਕ ਬੜੇ ਹੌਸਲੇ ਦੀ ਗਲ ਹੈ ਜਿਸਦਾ ਪੂਰਾ ਸਬੂਤ ਸਾਡੇ ਪੰਜਾਬੀਆਂ ਨੇ ਦਿੱਤਾ ਹੈ। ਔਰ ਇਹ ਦੱਸ ਦਿੱਤਾ ਹੈ ਕਿ ਪਾਕਿਸਤਾਨ ਜੇ ਫਰ ਪੰਜਾਬ ਦੀ ਵਲ ਮੂੰਹ ਕਰੇਗਾ ਤਾਂ ਉਸਨੂੰ ਫਿਰ ਸ਼ਿਕਸਤ ਖਾਣੀ ਪਏਗੀ ਔਰ ਜਿਸ ਤਰ੍ਹਾਂ ਐਤਕੀ ਦੰਦ ਖੱਟੇ ਕੀਤੇ ਹਨ, ਉਸੇ ਤਰ੍ਹਾਂ ਫਿਰ ਦੰਦ ਖੱਟੇ ਕੀਤੇ ਜਾਣਗੇ। ਦੁਸ਼ਮਨ ਦਾ ਜੋ ਹੌਸਲਾ ਸੀ, ਉਸ ਦਾ ਜੋ ਘੁਮੰਡ ਸੀ ਉਹ ਦੂਰ ਹੋ ਗਿਆ ਹੈ। ਉਸ ਨੂੰ ਅਗੇ ਲਈ ਕਦੇ ਵੀ ਹਿੰਮਤ ਨਹੀਂ ਹੋਏਗੀ। ਸਾਡੇ ਪੰਜਾਬੀਆਂ ਦਾ ਜੋ ਨੁਕਸਾਨ ਹੋਇਆ ਹੈ ਉਸ ਦੇ ਲਈ ਗੌਰਮਿੰਟ ਦਾ ਫਰਜ਼ ਹੋ ਜਾਂਦਾ ਸੀ ਕਿ ਜਿਥੋਂ ਤਕ ਉਹ ਪੰ[illegible]ਬੀਆਂ ਦੀ ਮਦਦ ਕਰ ਸਕਦੇ ਸਨ ਮਦਦ ਕਰਨ ਅਤੇ ਜਿੰਨਾ ਵੀ ਉਹ ਕੰਪੈਨਸੇਸ਼ਨ ਦੇ ਸਕਦੇ ਹਨ ਉ[illegible]ਾਂ ਦੇਣ। ਆਪਣੀ ਫਿਨਾਨਸ਼ਲ ਪੁਜ਼ੀਸ਼ਨ ਦੇ ਮੁਤਾਬਕ ਮੈਂ ਕਹਿ ਸਕਦਾ ਹਾਂ ਕਿ ਆਪਣੀ ਮਾਲੀ ਪੁਜ਼ੀਸ਼ਨ ਦਾ ਖਿਆਲ ਕਰਦੇ ਹੋਏ ਪੰਜਾਬ ਗੌਰਮਿੰਟ ਨੇ ਇਸ ਤਰਫ਼ ਆਪਣੇ ਫਰਜ਼ ਨੂੰ ਪੂਰਾ ਕਰਨ ਲਈ ਕੋਈ ਪਰਵਾਹ ਨਹੀਂ ਕੀਤੀ ਅਤੇ ਜਿੰਨੀ ਕ ਮਦਦ ਉਹ ਕਰ ਸਕਦੇ ਸਨ ਉਹ ਬੜੇ ਲਿਬਰਲ ਤਰੀਕੇ ਨਾਲ ਕੀਤੀ। ਜਿਹੜੀਆਂ ਜਿਹੜੀਆਂ ਚੀਜ਼ਾਂ ਸਨ ਉਨ੍ਹਾਂ ਵਲ ਧਿਆਨ ਦਿੱਤਾ। ਮੇਰ ਦੋਸਤ ਸਰਦਾਰ ਨਰਾਇਣ ਸਿੰਘ ਸ਼ਾਹਬਾਜ਼ਪੁਰੀ ਨੇ ਕਿਹਾ ਸੀ ਕਿ ਕੀ ਡਿਸਪਲੇਸਡ ਪ੍ਰਸਨਜ਼ ਦੀ ਜਿੰਨੀ ਕੁ ਮਦਦ ਕਰਨੀ ਚਾਹੀਦੀ ਸੀ ਉਹ ਨਹੀਂ ਕੀਤੀ। ਲੇਕਿਨ ਮੈਂ ਦਾਅਵਾ ਕਿ ਉਹ ਇਹ ਬਾਤ ਕਹਿ ਕੇ ਗੌਰਮਿੰਟ ਦੇ ਨਾਲ ਬੇਇਨਸਾਫੀ ਕਰ ਰਹੇ ਹਨ ਕਿਉਂਕਿ ਗੌਰਮਿੰਟ ਨੇ ਜੋ ਆਪਣੇ ਵਲੋਂ ਕੋਸ਼ਿਸ਼ ਕੀਤੀ ਹੈ ਮੌਜੂਦਾ

[ਵਿੱਤ ਮੰਤਰੀ]

ਹਾਲਾਤ ਦੇ ਮੁਤਾਬਕ ਮੇਰਾ ਖਿਆਲ ਹੈ ਸਾਰੇ ਮੈਂਬਰ ਸਾਹਿਬਾਨ ਨੂੰ ਉਸ ਦੀ ਸਲਾਹਨਾ ਕਰਨ ਦੀ ਲੋੜ ਸੀ। ਇਸ ਕਰਕੇ ਆਪ ਅੰਦਾਜ਼ਾ ਲਗਾਉ ਕਿ ਜਿਥੋਂ ਤਕ ਡਿਸਪਲੇਸਡ ਪਰਸਨਜ਼ ਦਾ ਤਅੱਲੁਕ ਹੈ ਹਰ ਇਕ ਡਿਸਪਲੇਸਡ ਪਰਸਨ ਨੂੰ ਕਿਉਂਕਿ 38,000 ਡਿਸਪਲੇਸਡ ਪਰਸਨਜ਼ ਹਨ 38,000 ਸ਼ਖਸ ਦਾ ਇੰਤਜ਼ਾਮ ਕੀਤਾ ਹੈ, ਹਰ ਇਕ ਨੂੰ 16 ਕਿੱਲੋ ਗੰਦਮ ਇਕ ਮਹੀਨੇ ਵਿਚ ਮਿਲੇ ਅਤੇ 18 ਰੁਪਏ ਮਹੀਨਾ ਹੋਰ ਲੁਆਜ਼ਮਾਤ, ਖਾਣਪੀਣ ਦੀਆਂ ਚੀਜ਼ਾਂ ਲਈ ਮਿਲਣ ਦਾ ਇੰਤਜ਼ਾਮ ਕੀਤਾ ਹੈ। ਅਸੀਂ ਤਿੰਨਾਂ ਅਫੈਕਟਡ ਡਿਸਟ੍ਰਿਕਟਸ ਵਿਚ 107 ਪੈਸੇ ਫੀ ਆਦਮੀ ਖਰਚ ਕਰਨ ਦਾ ਇੰਤਜ਼ਾਮ ਕੀਤਾ ਹੈ। ਸੈਂਟਰਲ ਗੌਰਮੈਂਟ ਨੂੰ ਲਿਖਿਆ ਗਿਆ ਸੀ। ਸੈਂਟਰਲ ਗੌਰਮੈਂਟ ਦਾ ਖਿਆਲ ਸੀ ਕਿ ਉਨ੍ਹਾਂ ਦੇ ਆਪਣੇ ਕਾਇਦੇ ਦੇ ਮੁਤਾਬਕ ਹਰ ਇਕ ਡਿਸਪਲੇਸਡ ਪਰਸਨ ਤੇ 80 ਪੈਸੇ ਤੋਂ ਜ਼ਿਆਦਾ ਖਰਚ ਨਹੀਂ ਹੋਣਾ ਚਾਹੀਦਾ। ਲੇਕਿਨ ਇਸ ਚੀਜ਼ ਦੀ ਪਰਵਾਹ ਨਾ ਕਰਦੇ ਹੋਏ ਪੰਜਾਬ ਗੌਰਮੈਂਟ ਨੇ, ਡਿਸਪਲੇਸਡ ਪਰਸਨਜ਼ ਦੀ ਕੁਰਬਾਨੀ ਦਾ ਖਿਆਲ ਕਰਦੇ ਹੋਏ, ਫੀ ਆਦਮੀ 1 ਰੁਪਿਆ 7 ਪੈਸੇ ਦੇ ਹਿਸਾਬ ਨਾਲ ਦੇਣ ਦਾ ਫੈਸਲਾ ਕੀਤਾ ਹੈ ਅਤੇ ਬੜੀ ਜਲਦੀ, ਜਿਸ ਦਿਨ ਇਹ ਫੈਸਲਾ ਕੀਤਾ ਉਸੇ ਦਿਨ ਹੀ ਇਨ੍ਹਾਂ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਪਾਸ ਫੀਰੋਜ਼ਪੁਰ, ਅੰਮ੍ਰਿਤਸਰ ਅਤੇ ਗੁਰਦਾਸਪੁਰ ਜਿੰਨੀ ਕੁ ਰਕਮ ਦੀ ਫੌਰਨ ਜ਼ਰੂਰਤ ਸੀ ਉਹ ਉਨ੍ਹਾਂ ਦੇ ਹਵਾਲੇ ਕਰ ਦਿੱਤੀ। ਹਵਾਲੇ ਹੀ ਨਹੀਂ ਕੀਤੀ ਬਲਕਿ ਜਿੰਨੇ ਵੀ ਰੂਲਜ਼ ਐਂਡ ਰੈਗੂਲੇਸ਼ਨਜ਼ ਹਨ ਉਨ੍ਹਾਂ ਦੀ ਖਾਤਰ ਵੀ ਜਿੰਨੀਆਂ ਪਾਵਰਜ਼ ਹਨ ਉਨ੍ਹਾਂ ਨੂੰ ਡੈਲੀਗੇਟ ਕਰ ਦਿੱਤੀਆਂ ਗਈਆਂ ਤਾਕਿ ਜਿੰਨੀ ਜਲਦੀ ਵੀ ਮਦਦ ਕਰ ਸਕਣ ਕਰਨ। ਸਰਦਾਰ ਨਰਾਇਣ ਸਿੰਘ ਸ਼ਾਹਬਾਜ਼ਪੁਰੀ ਨੇ ਇਸ ਵੇਲੇ ਆਟੇ ਦੇ ਮੁਤੱਲਿਕ ਮੇਰੀ ਤਵੱਜੁਹ ਦਿਲਾਈ ਹੈ। ਇਸ ਦੇ ਮੁਤੱਲਿਕ ਮੈਂ ਜਾਣਦਾ ਹਾਂ। ਬਾਕੀ ਜਿਹੜੀ ਰਕਮ ਫੀ ਆਦਮੀ 18 ਰੁਪਏ ਮਾਹਵਾਰ ਦਣੀ ਹੈ ਉਹ ਨਕਦ ਦੇਣੀ ਹੈ। ਉਸ ਵੇਲੇ ਮੁਨਾਸਬ ਸਮਝਿਆ ਗਿਆ ਸੀ ਕਿ ਕਣਕ ਜਾਂ ਆਟਾ ਦਿੱਤਾ ਜਾਵੇ, ਜੇਕਰ ਇਸ ਆਟੇ ਵਿਚ ਕੋਈ ਨੁਕਸ ਹੈ ਤਾਂ ਇਸ ਦੇ ਬਾਰੇ ਉਥੋਂ ਦੇ ਡਿਪਟੀ ਕਮਿਸ਼ਨਰ, ਹਰ ਇਕ ਡਿਪਟੀ ਕਮਿਸ਼ਨਰ ਦੀ ਜਿਹੜੀ ਕਿ ਡਿਸਟਰੀਬਿਊਸ਼ਨ ਦੀ ਏਜੰਸੀ ਹੈ ਉਸ ਦੀ ਤਵੱਜੁਹ ਇਸ ਤਰਫ ਦਿਲਾਈ ਜਾਵੇਗੀ ਤਾਕਿ ਅਗੇ ਲਈ ਉਸ ਨੁਕਸ ਨੂੰ ਦੂਰ ਕੀਤਾ ਜਾਵੇ। ਮੈਂ ਮੰਨਦਾ ਹਾਂ ਕਿ ਆਮ ਤੌਰ ਤੇ ਜਦੋਂ ਕਦੇ ਡਿਸਟਰੀਬਿਊਸ਼ਨ ਦਾ ਸਿਸਟਮ ਕਿਸੇ ਏਜੰਸੀ ਪਾਸ ਦਿਓ ਯਾ ਦੂਸਰੇ ਨੂੰ ਕਰਨਾ ਪਵੇ ਭਾਵੇਂ ਕੋਈ ਸਿਵਲ ਸਪਲਾਈ ਦਾ ਹੋਵੇ ਤਾਂ ਥੋੜ੍ਹਾ ਜਿਹਾ ਕੋਈ ਨਾ ਕੋਈ ਨੁਕਸ ਜ਼ਰੂਰੀ ਪੈ ਜਾਂਦਾ ਹੈ। ਇਸ ਨੁਕਸ ਨੂੰ ਦੂਰ ਕਰਨ ਖਾਤਰ ਹਰ ਮੁਮਕਨ ਕੋਸ਼ਿਸ਼ ਕੀਤੀ ਜਾਏਗੀ। ਲੇਕਿਨ ਗੌਰਮੈਂਟ ਵਲੋਂ ਕੋਈ ਕਿਸੇ ਕਿਸਮ ਦੀ ਮਨ ਵਿਚ ਚੀਜ਼ ਨਹੀਂ। ਮੈਂ ਮੈਂਬਰ ਸਾਹਿਬਾਨ ਨੂੰ ਇਹ ਦਸ ਦਿਆਂ ਕਿ ਕਿਸੇ ਹਦ ਤਕ ਗੌਰਮੈਂਟ ਦੀ ਤਵੱਜੁਹ ਇਸ ਮਾਮਲੇ ਵਲ ਦਿਲਾਈ ਗਈ ਸੀ ਕਿ ਕੁਛ ਡਿਸਪਲੇਸਡ ਪਰਸਨਜ਼ ਜਿਹੜੇ ਆਪਣੇ ਨਾਲ ਕੋਈ ਨਾ ਕੋਈ ਬੈਲ ਜਾਂ ਮੱਝ ਜਾਂ ਗਊ ਵਗੈਰਾ ਲਿਆਏ, ਉਸ ਦੇ ਲਈ ਵੀ ਗੌਰਮੈਂਟ ਨੇ ਉਨ੍ਹਾਂ ਦੇ ਚਾਰੇ ਲਈ ਤਕਰੀਬਨ 50,000 ਰੁਪਿਆ ਇਨ੍ਹਾਂ ਤਿੰਨਾਂ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਨੂੰ ਦੇ ਦਿੱਤਾ, ਉਨ੍ਹਾਂ ਦੇ ਸਪੁਰਦ ਕਰ ਦਿੱਤਾ ਤਾਕਿ ਜੇ ਕਿਸੇ ਦਾ ਬੈਲ ਹੋਵੇ, ਮੱਝ ਹੋਵੇ ਜਾਂ ਗਊ ਹੋਵੇ ਅਤੇ ਉਸ ਲਈ ਚਾਰੇ ਦੀ ਜ਼ਰੂਰਤ ਹੋਵੇ ਤਾਂ ਉਸ ਨੂੰ ਵੀ ਇਹ ਗਰਾਂਟ ਦੇਣ। ਇਸ ਤੋਂ ਆਪ ਅੰਦਾਜ਼ਾ ਲਗਾ ਸਕਦੇ ਹੋ ਕਿ ਗੌਰਮੈਂਟ ਨੇ ਆਪਣੇ ਵਲੋਂ ਜਿਹੜੀ ਜਿਹੜੀ ਵੀ ਤਕਲੀਫ ਸੀ, ਜਿਥੋਂ ਤਕ ਡਿਸਪਲੇਸਡ ਪਰਸਨਜ਼ ਦਾ ਤਅੱਲੁਕ ਹੈ, ਉਸ ਨੂੰ ਦੂਰ ਕਰਨ ਦਾ ਯਤਨ ਕੀਤਾ। ਇਸ ਦੇ ਇਲਾਵਾ ਉਨ੍ਹਾਂ ਦੀ ਰਿਹਾਇਸ਼ ਲਈ ਵੀ ਇੰਤਜ਼ਾਮ ਕੀਤਾ ਹੈ। ਜਿਥੇ ਤੰਬੂਆਂ ਦਾ ਇੰਤਜ਼ਾਮ ਹੋ ਸਕਿਆ ਉਥੇ ਉਹ ਕੀਤਾ। ਜਿਥੇ ਮਕਾਨ ਮਿਲ ਸਕੇ ਉਥੇ ਮਕਾਨ ਦਿੱਤੇ। ਕਿਉਂਕਿ ਸਰਦੀ ਆ ਰਹੀ ਹੈ ਇਸ ਲਈ ਗੌਰਮੈਂਟ ਨੇ ਫੈਸਲਾ ਕੀਤਾ ਹੈ ਅਤੇ ਮੰਨਜ਼ੂਰੀ ਦਿਤੀ ਹੈ ਕਿ ਉਨ੍ਹਾਂ ਲਈ ਮਡ ਹਾਉਸਿਜ਼ ਬਨਾਉਣ ਦਾ ਕੋਈ ਨਾ ਕੋਈ ਇੰਤਜ਼ਾਮ ਕੀਤਾ ਜਾਵੇ। ਇਸ ਤੋਂ ਆਪ ਅੰਦਾਜ਼ਾ ਲਗਾ ਸਕਦੇ ਹੋ। ਕੰਬਲਾਂ ਅਤੇ ਦਵਾਈਆਂ ਦਾ ਇੰਤਜ਼ਾਮ ਹੋ ਰਿਹਾ ਹੈ। ਪੰਜਾਬ ਗੌਰਮੈਂਟ ਦਾ ਧਿਆਨ ਹਰ ਇਕ ਉਸ ਪੰਜਾਬੀ ਵਲ ਹੈ ਜਿਸ ਨੇ ਇਸ ਲੜਾਈ ਵਿਚ ਨੁਕਸਾਨ ਉਠਾਇਆ, ਕੁਰਬਾਨੀ ਦਿੱਤੀ ਹੈ। ਉਸ ਨੂੰ ਥੋੜ੍ਹਾ ਬਹੁਤਾ ਕੰਪੈਨਸੇਸ਼ਨ ਦੇਣ ਦੀ ਖਾਤਰ ਪੰਜਾਬ

ਗੌਰਮੈਂਟ ਦੀ ਤਵੱਜੁਹ ਹੈ। ਆਪ ਨੂੰ ਪਤਾ ਹੀ ਹੈ ਕਿ ਬਹੁਤ ਸਾਰੇ ਪਿੰਡ ਪਾਕਿਸਤਾਨ ਦੇ ਕਬਜ਼ੇ ਵਿਚ ਹਨ। ਉਥੋਂ ਦੇ ਲੋਕ ਆਪਣੀਆਂ ਜ਼ਮੀਨਾਂ ਉਧਰ ਛਡ ਕੇ ਏਧਰ ਆਏ ਹਨ। ਇਨ੍ਹਾਂ ਤਿੰਨਾਂ ਜ਼ਿਲ੍ਹਿਆਂ ਦੇ ਕਿਸਾਨ ਜਾਂ ਜੋ ਸ਼ਹਿਰੀ ਸਨ ਜਿਨ੍ਹਾਂ ਨੂੰ ਸ਼ੈਲਿੰਗ, ਬੰਬਿੰਗ ਨਾਲ ਕਾਫੀ ਨੁਕਸਾਨ ਉਠਾਇਆ ਉਨ੍ਹਾਂ ਲਈ ਗੌਰਮੈਂਟ ਨੇ ਲੈਂਡ ਰੈਵਿਨਿਊ ਮੁਆਫ ਕਰ ਦਿੱਤਾ ਹੈ। ਏਹੋ ਨਹੀਂ, ਬਲਕਿ ਗੌਰਮੈਂਟ ਇਸ ਚੀਜ਼ ਨੂੰ ਸੋਚ ਰਹੀ ਹੈ ਕਿ ਉਨ੍ਹਾਂ ਨੂੰ ਵਸਾਉਣ ਦੀ ਖਾਤਰ, ਸੈਟਲ ਕਰਨ ਦੀ ਖਾਤਰ ਯਾ ਉਨ੍ਹਾਂ ਨੂੰ ਫਿਰ ਇਸ ਚੀਜ਼ ਦੇ ਲਈ ਤਿਆਰ ਕਰਨ ਦੀ ਖਾਤਰ ਹਰ ਮੁਮਕਿਨ ਕੋਸ਼ਿਸ਼ ਕਰ ਰਹੀ ਹੈ। ਆਪ ਇਸ ਤੋਂ ਅੰਦਾਜ਼ਾ ਲਾ ਲਉ। ਜਿਥੋਂ ਤਕ ਡਿਸਪਲੇਸਡ ਪਰਸਨਜ਼ ਦਾ ਤਅੱਲੁਕ ਹੈ ਗੌਰਮੈਂਟ ਦੀ ਸਭ ਤੋਂ ਪਹਿਲਾਂ ਤਵੱਜੁਹ ਉਨ੍ਹਾਂ ਵਲ ਗਈ ਸੀ। ਔਰ ਦੂਸਰੇ ਇਹ ਸੀ ਕਿ ਜਿੰਨੀ ਵੀ ਜਲਦੀ ਹੋ ਸਕੇ ਜਿਹੜਾ ਰਿਲੀਫ ਦੇਣਾ ਹੈ ਉਸ ਦੇ ਵਿਚ ਕਿਸੇ ਤਰਾਂ ਦੀ ਕੋਈ ਦੇਰੀ ਨਹੀਂ ਹੋਣੀ ਚਾਹੀਦੀ। ਅਸੀਂ ਪਹਿਲਾਂ ਵੀ ਰਿਲੀਫ ਦਿੰਦੇ ਰਹੇ ਹਾਂ। ਮੈਂ ਜਾਣਦਾ ਹਾਂ ਰੀਲੀਫ ਦੇਣ ਦੇ ਵਿਚ ਕੁਛ ਥੋੜਾ ਬਹੁਤਾ ਫਰਕ ਪੈਂਦਾ ਰਿਹਾ ਹੈ। ਉਸ ਨੂੰ ਦੂਰ ਕਰਨ ਦੀ ਖਾਤਰ ਵੀ ਗੌਰਮੈਂਟ ਨੇ ਫੈਸਲਾ ਕੀਤਾ ਸੀ ਕਿ ਉਸ ਇਲਾਕੇ ਦੇ ਮੈਂਬਰ ਸਾਹਿਬਾਨ ਅਸੈਂਬਲੀ ਅਤੇ ਕੌਂਸਲ ਅਤੇ ਪਾਰਲੀਮੈਂਟ ਦੇ ਮੈਂਬਰ ਸਾਹਿਬਾਨ ਅਤੇ ਜ਼ਿਲ੍ਹਾ ਪਰੀਸ਼ਦ ਅਤੇ ਸਮਿਤੀਆਂ ਵਗੈਰਾ ਦੇ ਮੈਂਬਰ ਸਾਹਿਬਾਨ ਬਜ਼ਾਤੇ ਖੁਦ ਦੇਖਣ ਉਹ ਸਭ ਨੂੰ ਰਿਲੀਫ ਦਿਵਾਉਣ ਅਤੇ ਦੇਖਣ ਕਿ ਕੋਈ ਫਰਕ ਨਾ ਆਵੇ।

**ਪ੍ਰਿੰਸੀਪਲ ਰਲਾ ਰਾਮ :** ਇਸ ਵੇਲੇ ਤਕ ਕਿੰਨਾ ਦਿੱਤਾ ਜਾ ਚੁੱਕਾ ਹੈ ?

**ਵਿੱਤ ਮੰਤਰੀ:** ਮੇਰੇ ਪਾਸ ਐਸ ਵੇਲੇ ਫੈਕਟਸ ਐਂਡ ਫਿਗਰਜ਼ ਨਹੀਂ। ਐਸ ਵੇਲੇ ਤਕ ਅਸੀਂ ਡਿਪਟੀ ਕਮਿਸ਼ਨਰਾਂ ਨੂੰ ਤਕਰੀਬਨ 20 ਲਖ ਰੁਪਿਆ ਦੇ ਚੁੱਕੇ ਹਾਂ। ਉਨ੍ਹਾਂ ਨੂੰ ਕਹਿ ਦਿੱਤਾ ਹੈ, ਜਿਸ ਤਰ੍ਹਾਂ ਮੈਂ ਅਰਜ਼ ਕੀਤਾ ਹੈ, ਕਿ ਤੁਸੀਂ ਕੁਛ ਨਹੀਂ ਦੇਖਣਾ, ਕਿਉਂਕਿ ਉਨ੍ਹਾਂ ਨੂੰ ਰੁਪਿਆ ਦੇ ਦਿੱਤਾ ਹੈ, ਡੈਲੀਗੇਸ਼ਨ ਆਫ ਪਾਵਰਜ਼ ਕਰ ਦਿੱਤੀਆਂ ਹਨ, ਜਿੰਨੀ ਜਲਦੀ ਉਹ ਡਿਸਟਰੀਬਿਊਸ਼ਨ ਕਰ ਸਕਦੇ ਹਨ ਕਰਨ। ਇਸਦੇ ਨਾਲ ਹੀ ਲੇਬਰ ਦੀ ਮਦਦ ਕਰਨ ਦਾ ਸਵਾਲ ਵੀ ਹੈ ਜਿਸ ਵਲ ਅਸੀਂ ਪੂਰਾ ਧਿਆਨ ਦਿੱਤਾ ਹੈ। ਕਈ ਥਾਵਾਂ ਤੇ ਅੰਮ੍ਰਿਤਸਰ ਬਟਾਲਾ ਵਗੈਰਾ ਵਿਚ ਕਈ ਇੰਡਸਟਰੀਜ਼ ਬੰਦ ਹੋ ਗਈਆਂ ਹਨ ਅਤੇ ਉਨ੍ਹਾਂ ਦੇ ਬੰਦ ਹੋਣ ਕਰਕੇ ਉਨ੍ਹਾਂ ਵਿਚ ਕੰਮ ਕਰ ਰਹੀ ਲੇਬਰ ਵੇਹਲੀ ਹੋ ਗਈ ਹੈ ਅਤੇ ਉਨ੍ਹਾਂ ਦਾ ਰੋਜ਼ੀ ਦਾ ਜ਼ਰੀਆ ਮਾਰਿਆ ਗਿਆ ਹੈ। ਉਸਦੇ ਲਈ ਵੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਇਨ੍ਹਾਂ ਇੰਡਸਟਰੀਜ਼ ਦੇ ਮਾਲਕਾਂ ਨੂੰ ਕੁਝ ਰਕਮ ਦਿੱਤੀ ਜਾਵੇ ਤਾਕਿ ਲੇਬਰ ਦੀ ਜੋ ਇਕ ਮਹੀਨੇ ਦੀ ਤਨਖਾਹ ਬਕਾਇਆ ਪਈ ਹੈ ਜਿਸਨੂੰ ਇੰਡਸਟਰੀਲਿਸਟਸ ਉਨ੍ਹਾਂ ਨੂੰ ਨਹੀਂ ਦੇ ਸਕੇ ਹਨ ਉਹ ਇਕ ਮਹੀਨੇ ਦੀ ਤਨਖਾਹ ਦੇ ਬਰਾਬਰ ਪੈਸੇ ਲੇਬਰ ਨੂੰ ਦਿਤੇ ਜਾਣ ਅਤੇ ਉਸ ਨਾਲ ਉਨ੍ਹਾਂ ਦਾ ਗੁਜ਼ਾਰਾ ਹੋ ਸਕੇ। ਇਸ ਤੋਂ ਇਲਾਵਾ ਇੰਡਸਟਰੀਲਿਸਟਸ ਨੂੰ ਵੀ ਅਸੀਂ ਨਜ਼ਰਅੰਦਾਜ਼ ਨਹੀਂ ਕੀਤਾ ਹੈ। ਪਿਛਲੇ ਤਰੀਕੇ ਮੁਤਾਬਕ ਇਹ ਸੀ ਕਿ ਉਨ੍ਹਾਂ ਨੇ ਸੇਲਜ਼ ਟੈਕਸ ਦੀ ਕੁਆਟਰਲੀ ਕਿਸ਼ਤ 31 ਅਕਤੂਬਰ ਨੂੰ ਦੇਣੀ ਸੀ ਲੇਕਿਨ ਹੁਣ ਸਰਕਾਰ ਨੇ ਫੈਸਲਾ ਕਰਕੇ ਉਨ੍ਹਾਂ ਦੀ ਉਸ ਕਿਸ਼ਤ ਦੀ ਅਦਾਇਗੀ 3 ਮਹੀਨੇ ਲਈ ਮੁਲਤਵੀ ਕਰ ਦਿੱਤੀ ਹੈ ਤਾਕਿ ਉਸ ਰਕਮ ਨਾਲ ਉਹ ਆਪਣੀ ਇੰਡਸਟਰੀ ਜਾਰੀ ਕਰ ਸਕਣ। ਇਸ ਤੋਂ ਅਲਾਵਾ ਮੈਂ ਅਰਜ ਕਰਦਾ ਹਾਂ ਕਿ ਸਾਡਾ ਅੰਦਾਜ਼ਾ ਹੈ ਕਿ ਹਰ ਮਹੀਨੇ ਸਾਨੂੰ ਤਕਰੀਬਨ 3 ਕਰੋੜ ਰੁਪਿਆ ਟੈਕਸ ਦਾ ਆਉਂਦਾ ਸੀ ਲੇਕਿਨ ਪਿਛਲੇ ਮਹੀਨੇ ਦਾ ਅਸੀਂ ਹਿਸਾਬ ਲਗਾ ਕੇ ਵੇਖਿਆ ਹੈ ਕਿ 3 ਕਰੋੜ ਦੀ ਬਜਾਏ ਸਿਰਫ ਡੇਢ ਕਰੋੜ ਰੁਪਿਆ ਆਇਆ ਹੈ ਪਰ ਇਸਦੇ ਬਾਵਜੂਦ ਅਸੀਂ ਇਸ ਰਿਕਵਰੀ ਨੂੰ ਪਰੈਸ ਨਹੀਂ ਕੀਤਾ ਹੈ ਤਾਕਿ ਲੋਕਾਂ ਨੂੰ ਇਸ ਕਰਕੇ ਤਕਲੀਫ ਨਾ ਹੋਵੇ। ਫਿਰ ਲੈਂਡ ਰੈਵੇਨਿਊ ਦਾ ਜਿਥੋਂ ਤਕ ਤੱਅਲੁਕ ਹੈ ਇਸ ਬਾਰੇ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਫਿਰੋਜ਼ਪੁਰ ਤੇ ਅੰਮ੍ਰਿਤਸਰ ਦੇ ਜ਼ਿਲ੍ਹਿਆਂ ਵਿਚ ਬਾਰਡਰ ਤੋਂ 10 ਮੀਲ ਦੇ ਰਕਬੇ ਵਿਚ ਅਤੇ ਗੁਰਦਾਸਪੁਰ ਜ਼ਿਲ੍ਹੇ ਵਿਚ ਬਾਰਡਰ ਤੋਂ 5 ਮੀਲ ਦੇ ਰਕਬੇ ਵਿਚ ਇਹ ਮੁਆਫ ਕਰ ਦਿੱਤਾ ਹੈ। ਇਕ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਗੁਰਦਾਸਪੁਰ ਵਿਚ 5 ਮੀਲ ਵਿਚ ਹੀ ਕਿਉਂ ਕੀਤਾ ਹੈ ਜਦੋਂ ਕਿ ਬਾਕੀਆਂ ਵਿਚ 10 ਮੀਲ ਵਿਚ ਕੀਤਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਹਾਲਾਤ ਮੁਤਾਬਕ ਤੇ ਜਿਸ ਤਰ੍ਹਾਂ ਸਾਨੂੰ ਇਤਲਾਹ ਮਿਲੀ ਹੈ ਉਸਦੇ ਮੁਤਾਬਕ ਕੀਤਾ ਹੈ। ਜੇਕਰ ਮੈਂਬਰ ਸਾਹਿਬਾਨ ਸਰਕਾਰ ਦੀ ਤਵੱਜੁਹ ਦਿਲਾਣਗੇ ਕਿ ਕੋਈ ਇਸ ਤਰ੍ਹਾਂ ਡਿਸਕਰੀਮੀਨੇਸ਼ਨ ਜਾਂ ਬੇਇਨਸਾਫੀ ਹੁੰਦੀ ਹੈ ਤਾਂ ਉਸ ਤੇ ਪੂਰਾ ਗੌਰ ਕੀਤਾ ਜਾਵੇਗਾ।

**ਸਰਦਾਰ ਉਮਰਾਓ ਸਿੰਘ** : ਇਹ 10 ਮੀਲ ਦਾ ਏਰੀਆ ਇੰਟਰਨੈਸ਼ਨਲ ਬਾਰਡਰ ਤੋਂ ਰਖਿਆ ਹੈ ਜਾਂ ਜੋ ਮੌਜੂਦਾ ਬਾਰਡਰ ਹੈ ?

**ਵਿੱਤ ਮੰਤਰੀ** : ਬਹੁਤ ਸਾਰਿਆਂ ਦੀ ਇਹ ਡਿਮਾਂਡ ਹੈ ਕਿ ਜਿਥੋਂ ਤਕ ਸ਼ੈਲਿੰਗ ਹੋਈ ਹੈ ਉਥੇ ਤਕ ਇਹ ਮੁਆਫ ਹੋਣਾ ਚਾਹੀਦਾ ਹੈ। ਰੁਪਏ ਦਾ ਸਾਰਾ ਹਿਸਾਬ ਕਿਤਾਬ ਲਾ ਕੇ ਵੇਖਾਂਗੇ ਕਿ ਕਿਤਨਾ ਹੈ ਅਤੇ ਉਸਦੇ ਮੁਤਾਬਕ ਹੀ ਇਹ ਸਾਰਾ ਗੌਰ ਹੋ ਸਕਦਾ ਹੈ। ਖੇਮਕਰਨ ਤੇ ਛੇਹਰਟਾ ਵਿਚ ਜੋ ਲੋਕਾਂ ਦਾ ਨੁਕਸਾਨ ਹੋਇਆ ਹੈ ਬੰਬਾਰੀ ਨਾਲ ਉਸਨੂੰ ਪੂਰਾ ਕਰਨ ਲਈ ਵੀ ਸਰਕਾਰ ਪੂਰਾ ਜਤਨ ਕਰ ਰਹੀ ਹੈ............

**ਸਰਦਾਰ ਨਰਾਇਣ ਸਿੰਘ ਸ਼ਾਹਬਾਜ਼ਪੁਰੀ** : ਆਨ ਏ ਪੁਆਇੰਟ ਆਫ ਆਰਡਰ। ਇਹ ਮਾਮਲਾ ਸਦਾ ਲਈ ਹੀ ਛਡ ਦਿਤਾ ਹੈ ਜਾਂ ਇਹ ਆਰਜ਼ੀ ਤੌਰ ਤੇ ਛੇ ਮਹੀਨਿਆਂ ਲਈ ਹੀ ਛਡਿਆ ਹੈ ?

**Mr. Chairman** : This is no point of order.

**ਵਿੱਤ ਮੰਤਰੀ** : ਇਸ ਤੋਂ ਅਲਾਵਾ ਪੈਰਾਟਰੁਪਰਜ਼ ਰਾਹੀਂ ਜਾਂ ਜੋ ਹਵਾਈ ਜਹਾਜ਼ਾਂ ਨਾਲ ਹਲਵਾਰਾ, ਆਦਮਪੁਰ ਵਗੈਰਾ ਅਡਿਆਂ ਤੇ ਬੰਬਾਰੀ ਹੋਣ ਕਰਕੇ ਲੋਕਾਂ ਦੀਆਂ ਫਸਲਾਂ ਦਾ ਨੁਕਸਾਨ ਹੋਇਆ ਹੈ ਉਸ ਸਾਰੇ ਨੁਕਸਾਨ ਨੂੰ ਪੂਰਾ ਕਰਨ ਦਾ ਸਰਕਾਰ ਨੇ ਫੈਸਲਾ ਕੀਤਾ ਹੈ। ਮੈਂ ਮੈਂਬਰ ਸਾਹਿਬਾਨ ਦਾ ਮਸ਼ਕੂਰ ਹਾਂ ਜਿਨ੍ਹਾਂ ਨੇ ਇਸ ਗੱਲ ਤੇ ਜ਼ੋਰ ਦਿੱਤਾ ਹੈ ਕਿ ਇਹ ਸਾਰਾ ਹੀ ਨੁਕਸਾਨ ਵਗੈਰਾ ਦਾ ਖਰਚ ਤੇ ਦੂਜਾ ਸਾਰਾ ਖਰਚ ਪੰਜਾਬ ਨੂੰ ਹੀ ਬਰਦਾਸ਼ਤ ਨਹੀਂ ਕਰਨਾ ਚਾਹੀਦਾ ਬਲਕਿ ਸੈਂਟਰਲ ਗੌਰਮਿੰਟ ਤੇ ਬਾਕੀ ਸਾਰੀਆਂ ਸੂਬਾਈ ਸਰਕਾਰਾਂ ਤੇ ਉਥੇ ਦੇ ਲੋਕਾਂ ਨੂੰ ਵੀ ਇਸ ਵਿਚ ਹਿੱਸਾ ਪਾਉਣਾ ਚਾਹੀਦਾ ਹੈ ਕਿਉਂਕਿ ਇਹ ਜੰਗ ਪੰਜਾਬ ਨੇ ਸਿਰਫ ਪੰਜਾਬ ਲਈ ਹੀ ਨਹੀਂ ਲੜੀ ਸਗੋਂ ਸਾਰੇ ਹਿੰਦੁਸਤਾਨ ਦੀ ਰਾਖੀ ਲਈ ਲੜੀ ਗਈ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਸ ਮੁਆਵਜ਼ੇ ਤੋਂ ਅਲਾਵਾ ਜੋ ਅਸੀਂ ਹੁਣ ਲੋਕਾਂ ਨੂੰ ਦੇ ਰਹੇ ਹਾਂ ਇਨ੍ਹਾਂ 20/21 ਦਿਨਾਂ ਵਿਚ ਜਦੋਂ ਕਿ ਲੜਾਈ ਹੋ ਰਹੀ ਸੀ ਅਸੀਂ ਡਿਫੈਂਸ ਲਈ ਦੋ ਕਰੋੜ 89 ਲਖ ਰੁਪਿਆ ਮੁਹੱਈਆ ਕੀਤਾ ਹੈ ਅਤੇ ਜਿਸ ਮਹਿਕਮੇ ਵਲੋਂ ਵੀ ਇਸ ਸਿਲਸਿਲੇ ਵਿਚ ਜੋ ਵੀ ਮੰਗ ਆਈ ਹੈ ਉਸਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਦੇ ਨਾਲ ਹੀ ਆਪਨੂੰ ਪਤਾ ਹੈ ਕਿ ਹਰ ਜਵਾਨ ਜੋ ਸ਼ਹੀਦ ਹੋਇਆ ਹੈ ਉਸਦੇ ਟਬੱਰ ਨੂੰ ਅਸੀਂ ਕੀ ਕੁਝ ਦੇ ਰਹੇ ਹਾਂ ਅਤੇ ਉਨ੍ਹਾਂ ਦੀ ਕੀ ਕੁਝ ਮਦਦ ਕਰ ਰਹੇ ਹਾਂ। ਇਹ ਸਾਰੀਆਂ ਚੀਜ਼ਾਂ ਇਸ ਮੁਆਵਜ਼ੇ ਤੋਂ ਅਲਾਵਾ ਹਨ। ਅਸੀਂ ਸਾਰੇ ਮੈਂਬਰ ਸਾਹਿਬਾਨ ਦੇ ਖਿਆਲਾਤ ਦੀ ਪੂਰੀ ਕਦਰ ਕਰਦੇ ਹੋਏ ਸੈਂਟਰ ਦੀ ਸਰਕਾਰ ਤੇ ਇਸ ਬਾਰੇ ਪੂਰਾ ਪਰੈਸ਼ਰ ਪਾ ਰਹੇ ਹਾਂ ਅਤੇ ਮੇਰਾ ਖਿਆਲ ਹੈ ਕਿ ਉਹ ਇਸ ਵਿਚ ਕੁਝ ਨਾ ਕੁਝ ਜ਼ਰੂਰ ਆਪਣਾ ਹਿੱਸਾ ਪਾਵੇਗੀ। ਇਸ ਲੜਾਈ ਨੇ ਸਾਨੂੰ ਸੁਤਿਆਂ ਨੂੰ ਜਗਾ ਦਿੱਤਾ ਹੈ ਅਤੇ ਇਸ ਲੜਾਈ ਤੋਂ ਅਸੀਂ ਕਈ ਸਬਕ ਵੀ ਲਏ ਹਨ ਜੋ ਅਗੇ ਲਈ ਮੁਫੀਦ ਸਾਬਤ ਹੋਣਗੇ। ਪਹਿਲਾ ਸਬਕ ਸਾਨੂੰ ਇਹ ਮਿਲਿਆ ਹੈ ਕਿ ਸਿਵਲ ਡਿਫੈਂਸ ਦਾ ਪਰਮਾ-ਨੈਂਟ ਤੌਰ ਤੇ ਹੋਣਾ ਜ਼ਰੂਰੀ ਹੈ ਅਤੇ ਇਸਨੂੰ ਸੈਕੰਡ ਡਿਫੈਂਸ ਲਾਈਨ ਦੇ ਤੌਰ ਤੇ ਕਾਇਮ ਕਰਨਾ ਜ਼ਰੂਰੀ ਹੈ। ਇਸ ਲਈ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਸਿਵਲ ਡਿਫੈਂਸ ਨੂੰ ਪਰਮਾਨੈਂਟ ਬੇਸਿਜ਼ ਤੇ ਕਾਇਮ ਕੀਤਾ ਜਾਵੇ ਅਤੇ ਇਸ ਲਈ ਬਾਕਾਇਦਾ ਕਮਾਂਡ ਅਫਸਰ ਮੁਕੱਰਰ ਕਰ ਦਿੱਤੇ ਗਏ ਹਨ। ਸਿਵਲ ਡਿਫੈਂਸ ਜਾਂ ਹੋਮ ਗਾਰਡ ਦੀ ਭਰਤੀ ਦੇ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਮੈਂ ਇਸ ਵਿਚ ਟੁਟੇ ਭੱਜੇ ਆਦਮੀ ਭਰਤੀ ਕਰਨ ਦੇ ਖਿਲਾਫ ਹਾਂ। ਹੋਮ ਗਾਰਡ ਵਿਚ ਉਹ ਆਦਮੀ ਭਰਤੀ ਕੀਤੇ ਜਾਣ ਜੋ ਇਸ ਕਾਬਲ ਹੋਣ ਕਿ ਦੁਸ਼ਮਣ ਤੇ ਪੈਰਾ ਟਰੁਪਰਜ਼ ਦਾ ਮੁਕਾਬਲਾ ਕਰ ਸਕਣ। ਉਨ੍ਹਾਂ ਨੂੰ ਹਰ ਕਿਸਮ ਦੇ ਹਥਿਆਰਾਂ ਦੀ ਟਰੇਨਿੰਗ ਦਿੱਤੀ ਜਾਣੀ ਚਾਹੀਦੀ ਹੈ ਅਤੇ ਉਨ੍ਹਾਂ ਦਾ ਉਹੋ ਫੌਜੀ ਡਿਸਪਲਿਨ ਤੇ ਫੌਜੀ ਸਟੈਂਡਰਡ ਹੋਣਾ ਚਾਹੀਦਾ ਹੈ ਜੋ ਕਿ ਫਰੰਟ ਤੇ ਲੜ ਰਹੇ ਜਵਾਨਾਂ ਦਾ ਹੈ। ਉਨ੍ਹਾਂ ਨੂੰ ਹਰ ਕਿਸਮ ਦੀ ਫਾਇਰ ਫਾਈਟਿੰਗ ਦੀ ਤੇ ਟਰੈਫਿਕ ਵਗੈਰਾ ਦੀ ਸਾਰੀ ਟਰੇਨਿੰਗ ਹੋਣੀ ਚਾਹੀਦੀ ਹੈ ਅਤੇ ਉਹ ਹਰ ਲਿਹਾਜ਼ ਨਾਲ ਦੇਸ਼ ਦੀ ਸੈਕੰਡ ਲਾਈਨ ਆਫ ਡਿਫੈਂਸ ਹੋਣੇ ਚਾਹੀਦੇ ਹਨ। ਸਰਕਾਰ ਇਸ ਸਬੰਧ ਵਿਚ ਸਭ ਕੁਝ ਕਰ ਰਹੀ ਹੈ। ਅਸੀਂ ਇਸ ਸਿਲਸਿਲੇ ਵਿਚ ਸੈਂਟਰਲ ਸਰਕਾਰ ਨੂੰ ਲਿਖ ਰਹੇ ਹਾਂ ਲੇਕਿਨ ਬਾਵਜੂਦ ਇਸਦੇ ਕਿ ਸਾਡੀ ਇਸ ਸਬੰਧ ਵਿਚ ਮਦਦ ਹੋਵੇ ਜਾਂ ਨਾ ਹੋਵੇ ਪੰਜਾਬ ਸਰਕਾਰ ਤਾਂ ਸਮਝਦੀ ਹੈ ਕਿ ਪੰਜਾਬੀ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦੇ ਹਿੰਦੁਸਤਾਨ ਜਾਂ ਪੰਜਾਬ ਦੀਆਂ ਸਰਹਦਾਂ

ਵਲ ਕੋਈ ਦੁਸ਼ਮਨ ਅਖ ਉਠਾ ਕੇ ਵੇਖੇ। ਇਸਦੇ ਨਾਲ ਹੀ ਸਾਨੂੰ ਦੂਜਾ ਤਜਰਬਾ ਇਹ ਹੋਇਆ ਹੈ ਕਿ ਫੂਡ ਵੀ ਸਾਡੀ ਸੈਕੰਡ ਲਾਈਨ ਆਫ ਡਿਫੈਂਸ ਦੇ ਤੌਰ ਤੇ ਟਰੀਟ ਹੋਣੀ ਚਾਹੀਦੀ ਹੈ ਅਤੇ ਇਸ ਪਾਸੇ ਫੌਜੀ ਸਤਹ ਤੇ ਹੀ ਕੰਮ ਕਰਨਾ ਜ਼ਰੂਰੀ ਹੈ। ਇਸ ਵਕਤ ਕਾਫੀ ਰਕਬਾ ਸਾਡਾ ਨਹਿਰਾਂ ਰਾਹੀਂ ਆਬਪਾਸ਼ ਹੁੰਦਾ ਹੈ।

ਸਾਡੇ ਸੂਬੇ ਵਿਚ ਜ਼ਿਆਦਾ ਤਰ ਆਬਪਾਸ਼ੀ ਨਹਿਰਾਂ ਦੇ ਰਾਹੀਂ ਹੁੰਦੀ ਹੈ। ਇਸੇ ਤਰ੍ਹਾਂ ਸਾਨੂੰ ਕੁਝ ਨੁਕਸਾਨ ਵੀ ਉਠਾਉਣਾ ਪਿਆ ਹੈ। ਸਰਕਾਰ ਦਾ ਪੱਕਾ ਇਰਾਦਾ ਹੈ ਕਿ ਪੰਜਾਬ ਦੀ ਚੱਪਾ ਚੱਪਾ ਭੂਮੀ ਆਬਪਾਸ਼ੀ ਦੇ ਹੇਠ ਲਿਆਈ ਜਾਵੇ। ਇਸ ਵਿਚ ਰੁਪਏ ਦਾ ਸਵਾਲ ਪੈਦਾ ਨਹੀਂ ਹੁੰਦਾ ਕਿ ਇਸ ਸਕੀਮ ਵਿਚ ਕਿੰਨਾ ਖਰਚ ਆਵੇਗਾ। ਇਸ ਨੂੰ ਸੈਕੰਡ ਡਿਫੈਂਸ ਲਾਈਨ ਬਣਾਉਣਾ ਚਾਹੁੰਦੇ ਹਾਂ ਤਾਕਿ ਖੇਤੀ ਦੀ ਪੈਦਾਵਾਰ ਵਧਾਈ ਜਾ ਸਕੇ। ਬਜਟ ਵਿਚ ਟਿਊਬਵੈਲਾਂ ਨੂੰ ਐਨਰਜਾਈਜ਼ ਕਰਨ ਲਈ 1 ਕਰੋੜ ਰੁਪਿਆ ਰਖਿਆ ਸੀ ਪਰ ਉਸ ਨੂੰ ਵਧਾ ਕੇ 3 ਕਰੋੜ ਕਰ ਦਿੱਤਾ ਹੈ। ਅਸੀਂ ਤਾਂ ਇਸ ਲਈ ਹੋਰ ਰੁਪਿਆ ਦੇਣ ਲਈ ਵੀ ਤਿਆਰ ਹਾਂ, ਇਤਫਾਕ ਐਸਾ ਹੋਇਆ ਕਿ ਬਜਟ ਦੇ ਬਾਰੇ ਚਿਠੀਆਂ ਜਾਰੀ ਹੋਣ ਤੋਂ ਦੋ ਦਿਨ ਪਹਿਲਾਂ ਇਹ ਮਾਮਲਾ ਟੇਕ ਅਪ ਹੋਇਆ ਪਰ ਇਲੈਕਟ੍ਰਿਸਿਟੀ ਬੋਰਡ ਨੇ ਕਿਹਾ ਕਿ ਇਸ ਸਾਲ ਵਿਚ 11 ਹਜ਼ਾਰ ਟਿਊਬਵੈਲਜ਼ ਐਨਰਜਾਈਜ਼ ਕਰ ਸਕਦੇ ਹਾਂ ਕਿਉਂਕਿ ਬੋਰਡ ਦੇ ਕੋਲ ਮੈਟੀਰਿਅਲ ਬਹੁਤ ਘਟ ਹੈ। ਸਰਕਾਰ ਤਾਂ ਪੱਕਾ ਇਰਾਦਾ ਰਖਦੀ ਹੈ ਕਿ ਕਿਸਾਨਾਂ ਨੂੰ ਖੇਤੀ ਲਈ ਜ਼ਿਆਦਾ ਤੋਂ ਜ਼ਿਆਦਾ ਪਾਣੀ ਸਪਲਾਈ ਕਰੇ। ਟਿਊਬਵੈਲਜ਼ ਨੂੰ ਐਨਰਜਾਈਜ਼ ਕਰਨ ਲਈ ਦੇਰ ਲਗੇਗੀ। ਇਹ ਸਰਕਾਰ ਕਿਸਾਨਾਂ ਦੀ ਇਸ ਤਕਲੀਫ ਨੂੰ ਦੂਰ ਕਰਨ ਲਈ ਹੋਰ ਸੋਚ ਰਹੀ ਹੈ। ਪੰਜਾਬ ਵਿਚ ਪਰਕੋਲੇਸ਼ਨ ਵੈਲਜ਼ ਦੇ ਰਾਹੀਂ ਵੀ ਆਬਪਾਸ਼ੀ ਹੁੰਦੀ ਹੈ। ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜਿਥੇ ਖੂਹ ਹਨ ਉਥੇ ਪੰਪਿੰਗ ਸੈਟ ਲਾ ਦਿਤੇ ਜਾਣ। ਇਹ ਡੀਜ਼ਲ ਇੰਜਣ ਨਾਲ ਚਲਾਏ ਜਾਣਗੇ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਕਿਰਲਾਸਕਰ ਫਰਮ ਦੇ ਪਾਸ 5 ਹਾਰਸ ਪਾਵਰ ਜਾਂ 3 ਹਾਰਸ ਪਾਵਰ ਜਿੰਨੇ ਵੀ ਪੰਪਿੰਗ ਸੈਟਸ ਹਨ, ਇਨ੍ਹਾਂ ਦੀ ਤਾਦਾਦ 1 ਹਜ਼ਾਰ, 2 ਹਜ਼ਾਰ ਜਾਂ 10 ਹਜ਼ਾਰ ਹੋਵੇ, ਸਰਕਾਰ ਸਾਰੇ ਦੇ ਸਾਰੇ ਖਰੀਦਣ ਲਈ ਤਿਆਰ ਹੈ ਤਾਕਿ ਕਿਸਾਨਾਂ ਨੂੰ ਦਿਤੇ ਜਾਣ। ਇਸ ਤਰ੍ਹਾਂ ਵਿਚ ਖੇਤੀ ਦੀ ਪੈਦਾਵਾਰ ਵਿਚ ਇਜ਼ਾਫਾ ਹੋ ਜਾਵੇਗਾ। ਆਨਰੇਬਲ ਮੈਂਬਰਜ਼ ਹੀ ਨਹੀਂ ਚਾਹੁੰਦੇ ਬਲਕਿ ਮੇਰਾ ਵੀ ਇਹੋ ਇਰਾਦਾ ਹੈ ਕਿ ਸਾਨੂੰ ਅਨਾਜ ਲਈ ਦੂਜੇ ਦੇਸ਼ਾਂ ਦੀ ਤਰਫ ਨਹੀਂ ਦੇਖਣਾ ਚਾਹੀਦਾ। ਸਰਕਾਰ ਦੀ ਪਹਿਲਾਂ ਪਾਲਿਸੀ ਰਹੀ ਹੈ ਕਿ ਦੂਜੇ ਮੁਲਕਾਂ ਕੋਲੋਂ ਪੀ. ਐਲ. 480 ਦੇ ਅਧੀਨ ਅਨਾਜ ਲਿਆ ਜਾਵੇ। ਇਸ ਪਾਲਿਸੀ ਦੇ ਕਾਰਨ ਹੀ ਅਸੀਂ ਅਨਾਜ ਦੇ ਬਾਰੇ ਸੈਲਫ ਸਫੀਸ਼ੈਂਟ ਨਹੀਂ ਹੋ ਸਕੇ। ਅਗਰ ਸਰਕਾਰ ਮੰਗਣ ਦੀ ਪਾਲਿਸੀ ਛਡ ਦਿੰਦੀ ਤਾਂ ਵਧ ਤੋਂ ਵਧ ਭੁੱਖੇ ਮਰਦੇ। ਅਸੀਂ ਸੈਲਫ ਸਫੀਸ਼ੈਂਟ ਹੋਣ ਲਈ ਕੁਝ ਨਾ ਕੁਝ ਕੋਸ਼ਿਸ਼ ਕਰਦੇ। ਖੇਤੀ ਦੀ ਪੈਦਾਵਾਰ ਲਈ ਪਾਣੀ ਦੀ ਬਹੁਤ ਲੋੜ ਹੁੰਦੀ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਇਸ ਤਰਫ ਨੂੰ ਪੂਰੀ ਕਾਮਯਾਬੀ ਨਹੀਂ ਹੋਈ। ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜਿੰਨੇ ਅਰਸੇ ਵਿਚ ਟਿਊਬਵੈਲਜ਼ ਐਨਰਜ਼ਾਈਜ਼ ਨਹੀਂ ਹੁੰਦੇ ਉਤਨੇ ਅਰਸੇ ਲਈ ਆਬਪਾਸ਼ੀ ਪੰਪਿੰਗ ਸੈਟਸ ਦੇ ਰਾਹੀਂ ਕੀਤੀ ਜਾਵੇਗੀ ਜਿਹੜੇ ਕਿ ਡੀਜ਼ਲ ਇੰਜਣ ਦੇ ਰਾਹੀਂ ਚਲਾਏ ਜਾਣਗੇ। (ਵਿਘਨ)

ਚੇਅਰਮੈਨ ਸਾਹਿਬ, ਮੈਂ ਸਬਸਿਡੀ ਦੇਣ ਦੇ ਬਰਖਿਲਾਫ ਹਾਂ। ਜਦੋਂ ਸਬਸਿਡੀ ਦੇਣ ਦਾ ਇਲਾਨ ਹੁੰਦਾ ਹੈ ਤਾਂ ਦੁਕਾਨਦਾਰ ਚੀਜ਼ਾਂ ਦੀ ਕੀਮਤ ਵਧਾ ਦਿੰਦੇ ਹਨ। ਇਸ ਤੋਂ ਕਨਜ਼ਿਊਮਰਜ਼ ਨੂੰ ਕੋਈ ਫਾਇਦਾ ਨਹੀਂ ਹੁੰਦਾ। ਸਬਸਿਡੀ ਦੇ ਤੌਰ ਤੇ ਜਿਹੜਾ 750, ਜਾਂ 500 ਰੁਪਏ ਦਾ ਫਾਇਦਾ ਹੋਣ ਦੀ ਕਿਸਾਨ ਨੂੰ ਆਸ ਹੁੰਦੀ ਹੈ ਉਹ ਦੁਕਾਨਦਾਰ ਹੀ ਕਿਸਾਨ ਦੇ ਨਾਲ ਮਿੱਠੀਆਂ ਮਿੱਠੀਆਂ ਗੱਲਾਂ ਕਰਕੇ ਖਾ ਜਾਂਦਾ ਹੈ। ਕਿਸਾਨ ਨੂੰ ਇਸ ਸਕੀਮ ਦੇ ਰਾਹੀਂ ਕੁਝ ਫਾਇਦਾ ਨਹੀਂ ਹੁੰਦਾ। ਸਰਕਾਰ ਖੁਦ ਪੰਪਿੰਗ ਸੈਟ ਖਰੀਦ ਕੇ ਕਾਸਟ ਪ੍ਰਾਈਸ ਤੇ ਕਿਸਾਨਾਂ ਨੂੰ ਦੇਣਾ ਚਾਹੁੰਦੀ ਹੈ। ਅਜ ਹੀ ਜਾਪਾਨ ਦੀ ਇਕ ਬਹੁਤ ਵੱਡੀ ਫਰਮ ਸਾਨੂੰ ਮਿਲੀ ਹੈ। ਉਹ ਇਥੇ ਟਿਲਰ ਦਾ ਕਾਰਖਾਨਾ ਲਾਉਣ ਦੇ ਬਾਰੇ ਕਹਿੰਦੇ ਸੀ। ਅਸੀਂ ਵੀ ਚਾਹੁੰਦੇ ਹਾਂ ਕਿ ਇਥੇ ਟਿਲਰ ਦਾ ਕਾਰਖਾਨਾ ਲਾਇਆ ਜਾਵੇ। ਸਰਕਾਰ ਇਸ ਤਰਫ ਧਿਆਨ ਦੇਵੇਗੀ।

**पण्डित सुरेन्द्र नाथ गौतम :** ग्रान ए प्वांयट ग्राफ इन्फर्मेशन । मिनिस्टर साहिब ने फरमाया है कि जब तक ट्यूबवैल्ज़ ग्रनर्जाइज़ नहीं किये जाएंगे तब तक पम्पिंग सैटों के द्वारा सिंचाई की जाएगी । जहां पर पम्पिंग सैटों से सिंचाई नहीं हो सकती वहां पर किस ढंग से सिंचाई की जाएगी ?

**ਵਿੱਤ ਮੰਤਰੀ:** ਚੇਅਰਮੈਨ ਸਾਹਿਬ, ਜਿਥੇ ਪੰਪਿਗ ਸੈਟਸ ਦੇ ਰਾਹੀਂ ਸਿੰਜਾਈ ਨਹੀਂ ਹੋ ਸਕਦੀ ਉਥੇ ਲਿਫਟ ਇਰੀਗੇਸ਼ਨ ਦੇ ਰਾਹੀਂ ਸਿੰਜਾਈ ਦਾ ਪ੍ਰਬੰਧ ਕੀਤਾ ਜਾਵੇਗਾ। ਅਗਰ ਇਸ ਦੇ ਬਾਰੇ ਮਾਨਯੋਗ ਮੈਂਬਰ ਕੋਈ ਸੁਝਾਉ ਦੇਣਗੇ ਤਾਂ ਉਸ ਉਤੇ ਪੂਰੀ ਤਰ੍ਹਾਂ ਦੇ ਨਾਲ ਗੌਰ ਕੀਤਾ ਜਾਵੇਗਾ।

**Mr. Chairman :** Kindly wind up now.

**ਵਿੱਤ ਮੰਤਰੀ :** ਚੇਅਰਮੈਨ ਸਾਹਿਬ, ਮੈਂ ਫਰਟੇਲਾਈਜ਼ਰ ਦੇ ਬਾਰੇ ਕੁਝ ਜ਼ਿਕਰ ਕਰਨਾ ਚਾਹੁੰਦਾ ਹਾਂ। ਪੰਜਾਬ ਦਾ ਕਿਸਾਨ ਫਰਟੇਲਾਈਜ਼ਰ ਯੂਜ਼ ਕਰਨ ਲਈ ਬਹੁਤ ਪ੍ਰੋਗ੍ਰੈਸਿਵ ਹੈ। ਪੰਜਾਬ ਦਾ ਕਿਸਾਨ ਮਾਡਰਨ ਐਗ੍ਰੀਕਲਚਰਲ ਇੰਪਲੀਮੈਂਟਸ ਐਡਾਪਟ ਬੜੀ ਤੇਜ਼ੀ ਦੇ ਨਾਲ ਕਰ ਰਿਹਾ ਹੈ। ਪੰਜਾਬ ਦੇ ਕਿਸਾਨਾਂ ਦੀ ਧਾਕ ਕੈਨੇਡਾ ਅਤੇ ਕੈਲੇਫੋਰਨੀਆਂ ਆਦਿ ਬਾਹਿਰ ਦੇਸ਼ਾਂ ਵਿਚ ਪਈ ਹੋਈ ਹੈ। ਉਥੇ ਵੀ ਸਾਡੇ ਕਿਸਾਨਾਂ ਦੀ ਤਾਰੀਫ ਹੁੰਦੀ ਹੈ। ਸਾਡੇ ਸੂਬੇ ਵਿਚ ਫਰਟੇਲਾਈਜ਼ਰ ਦੀ ਕਮੀ ਹੈ। ਇਸ ਕਮੀ ਨੂੰ ਦੂਰ ਕਰਨ ਲਈ ਹੋਰ ਕਾਰਖਨਾ ਲਾਉਣ ਦੇ ਬਾਰੇ ਸੋਚ ਰਹੇ ਹਾਂ ਤਾਕਿ ਕਿਸਾਨਾਂ ਨੂੰ ਜ਼ਰੂਰਤ ਦੇ ਮੁਤਾਬਕ ਖਾਦ ਮਿਲ ਸਕੇ।

**Mr. Chairman :** Kindly wind up.

**ਵਿੱਤ ਮੰਤਰੀ :** ਚੇਅਰਮੈਨ ਸਾਹਿਬ, ਫੂਡ ਗਰੇਨਜ਼ ਦੀਆਂ ਕੀਮਤਾਂ ਘਟ ਗਈਆਂ ਹਨ। ਫਾਜ਼ਲਕਾ ਵਿਚ ਕਣਕ ਦੀ ਕੀਮਤ ਬਹੁਤ ਘਟ ਗਈ। ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜਿਥੇ ਕਣਕ ਦੀ ਕੀਮਤ ਘਟ ਰਹੀ ਹੈ ਉਥੇ ਸਰਕਾਰ ਕਣਕ ਨੂੰ ਖਰੀਦੇ ਤਾਕਿ ਕਿਸਾਨਾਂ ਨੂੰ ਨੁਕਸਾਨ ਨਾ ਹੋਵੇ। ਇਹ ਕੰਮ ਸਰਕਾਰ ਕੋਆਪ੍ਰੇਟਿਵ ਐਗਰੀਕਲਚਰ ਅਤੇ ਸਿਵਲ ਸਪਲਾਈਜ਼ ਡਿਪਾਰਟਮੈਂਟਸ ਦੇ ਰਾਹੀਂ ਕਰਨਾ ਚਾਹੁੰਦੀ ਹੈ। ਅਸੀਂ ਚਾਹੁੰਦੇ ਹਾਂ ਕਿ ਕਿਸਾਨ ਨੂੰ ਕਿਸੇ ਤਰ੍ਹਾਂ ਨੁਕਸਾਨ ਨਾ ਉਠਾਉਣਾ ਪਵੇ। ਸਰਕਾਰ ਇਸ ਕੰਮ ਲਈ ਵਧ ਤੋਂ ਵਧ ਰੁਪਏ ਪ੍ਰੋਵਾਈਡ ਕਰਨਾ ਚਾਹੁੰਦੀ ਹੈ ਤਾਕਿ ਮੁਖਤਲਿਫ ਜਗ੍ਹਾਂ ਤੋਂ ਕਣਕ ਖਰੀਦੀ ਜਾ ਸਕੇ।

ਤੁਸੀਂ ਸਰਕਾਰ ਵਲੋਂ ਕਦੇ ਵੀ ਕੋਈ ਕਮੀ ਨਹੀਂ ਵੇਖੋਗੇ। ਜਿੰਨੇ ਰੁਪਏ ਦੀ ਲੋੜ ਹੋਵਗੀ ਸਰਕਾਰ ਦੇਣ ਲਈ ਤਿਆਰ ਹੋਵੇਗੀ। 2 ਕਰੋੜ, 5 ਕਰੋੜ ਜਾਂ 50 ਕਰੋੜ ਜਿੰਨੇ ਵੀ ਰੁਪਏ ਦੀ ਲੋੜ ਹੋਵੇਗੀ ਅਸੀਂ ਦੇਵਾਂਗੇ। ਸਾਡੇ ਵਲੋਂ ਪੂਰੀ ਕੋਸ਼ਿਸ਼ ਹੋਵੇਗੀ ਕਿ ਕੀਮਤਾਂ ਨੂੰ ਉੱਚਾ ਰਖਿਆ ਜਾਵੇ।

ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਆਪਣੀ ਸਪੀਚ ਖਤਮ ਕਰਦਾ ਹਾਂ।

**Mr. Chairman :** It is already 6.20 P.M. Now the Guillotine will be applied.

**श्री बलरामजी दास टंडन :** मोशन नहीं ग्राई......(विघ्न)

**श्री सभापति :** यह फाईनैनशल बिल है और फाईनैनशल बिल पर नार्मली 6 बजे गिलोटीन एप्लाई हो जाती है लेकिन मैंने 6.20 पर एप्लाई की है। (विघ्न) (It is a financial Bill and normally Guillotine is applied on a Financial Bill at 6.00 p.m. But I have applied Guillotine at 6.20 p.m.) (Interruptions)

**सरदार गुरदयाल सिंह ढिल्लों :** चेयरमैन साहिब, गिलोटीन एप्लाई हो जाने के बाद किसी मोशन की ज़रुरत नहीं रहती ।

**Mr. Chairman :** Question is —

That the Punjab Appropriation (No. 4) Bill be taken into consideration at once.

*The motion was carried.*

**Mr. Chairman :** The House will now proceed to consider the Bill clause by clause.

**Clause 2**

**Mr. Chairman :** Question is—

That clause 2 stand part of the Bill.

*The motion was carried.*

*Clause* **3**

**Mr. Chairman : Question is**—

That Clause 3 stand part of the Bill.

*The motion was carried.*

**Schedule**

**Mr. Chairman :** Question is—

That the Schedule stand part of the Bill.

*The motion was carried*

**Clause 1**

**Mr. Chairman :** Question is—

That clause 1 stand part of the Bill.

*The motion was carried.*

**The Title**

**Mr. Chairman :** Question is—

That the Title be the Title of the Bill.

*The motion was carried.*

**Mr. Chairman :** Question is—

That the Punjab Appropriation (No. 4) Bill be passed.

**श्री बलरामजी दास टंडन :** लेकिन इस का यह मतलब कहां निकलता है ।

**श्री सभापति :** एक्स स्पीकर और एक्स चेयरमैन हाउस में मोजूद हैं । उन को रूल्ज़ की अच्छी तरह से वाकफीयत है । (Ex-speaker of the Assembly and the Ex-Chairman of the Punjab Legislative Council are present in the House and they are well conversant with the rules.)

**Mr. Chairman :** Rule 225(2) of the Rules of Procedure lays down :—

"(2) At any time after the introduction in the Assembly of an Appropriation Bill, the Speaker may allot a day or days jointly or severally, for the completion of all or any of the stages involved in the passage of the Bill by the Assembly and when such allotment has been made the Speaker shall at 6 o'clock on the allotted day or (In this case I have applied the Gullotine at 6.20 p.m.) as the case may be the last of the allotted days, forthwith put every question necessary to dispose of all the outstanding matters in connection with the stage or stages for which the day or days have been allotted".

(*Interruptions*)

**Shri Balramji Dass Tandon :** That is a wrong procedure.

**Mr. Chairman :** Question is—

That the Punjab Appropriation (No. 4) Bill be passed.

**Shri Balramji Dass Tandon :** That is wrong procedure.

**Mr. Chairman :** No please. No please.

**श्री बलरामजी दास टंडन :** आप पढ़ कर सुना दें हमें मंजूर है।

**Mr. Chairman :** No please. I have already re[illegible] the relevant Rule. Everything is clear in it.

**श्री बलरामजी दास टंडन :** आप ने इसे प्रैस्टीज का सवाल बना लिया है। आप रूल्ज को पढ़ कर सुना दें।

**Mr. Chairman :** Order, order please. (*Interruptions*)

**Mr. Chairman :** Now that the Guillotine has been applied no hon. Member can speak.

**श्री बलरामजी दास टंडन :** मैं ने थर्ड रीडिंग पर बोलना है।

**Mr. Chairman :** Order please.

**श्री बलरामजी दास टंडन :** यह थर्ड रीडिंग है, आप बिल पर बोलने से कैसे रोक सकते हैं।

**Mr. Chairman :** Question is—

That the Punjab Appropriation (No. 4) Bill be passed.

*The motion was carried.*

**श्री बलरामजी दास टंडन :** आप ने ज्यादती की है, हम इस के खिलाफ प्रोटैस्ट करेंगे।

**Mr. Chairman :** The House stands adjourned till 9.00 a.m. on Tuesday the 19th October, 1965.

(*The House then adjourned till* 9.00 *a.m. on Tuesday, the* 19th *October,* 1965.)

6984PVS—384— 1-2-66—C., P. and S., Pb., Chandigarh

# Punjab Vidhan Sabha Debates

*19th October, 1965*

Vol. II—No. 7

## OFFICIAL REPORT

CONTENTS

*Tuesday, the 19th October, 1965*

# ERRATA

## TO

## PUNJAB VIHDAN SABHA DEBATES, VOL. II,

*No. 7, dated the 19th October, 1965*

| *Read* | *For* | *Page* | *Line* |
|---|---|---|---|
| taken | takkn | (7)1 | 3 from below |
| ਰਹਿੰਦੀ | ਰੰਹਿਦੀ | (7)3 | 9 from below |
| 19th October, 1965 | 19th October, 196 | (7)4 | Date |
| ਤੋਂ | ਤ | (7)4 | 26 |
| punished | punised | (7)5 | 7 |
| grant | g ant | (7)7 | 19 |
| is | iis | (7)9 | 1 |
| ਪੁਛਦਾ | ਪੁਛਣ | (7)9 | 5 from below |
| ਦੀਆਂ | ਦੀ | (7)10 | 17 |
| ਸੂਚਨਾ | ਸੁਚਨਾ | (7)12 | 6 |
| ਜਾਵੇਗਾ | ਵੇਗਾ | (7)12 | 10 |
| ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ | ਕਾਮਰੇਡ ਗੁਰਬਖਸ਼ ਸਿੰਘ ਧਾਰੀਵਾਲ | (7)12 | 15 |
| बताने | बयाने | (7)14 | 1 |
| ਕਾਮਰੇਡ ਭਾਨ ਸਿੰਘ ਭੌਰਾ | ਕਾਮਰੇਡ ਭਾਨ ਸਿੰਘ ਭੋਰਾ | (7)14 | 25 |
| श्री ओम प्रकाश अग्निहोत्री | श्री ओम काश अग्निहोत्री | (7)17 | 9 from below |
| ऐलीगेशन्ज़ | ऐलीगशन्ज़ | (7)18 | Last but one |
| coarse | course | (7)20 | 3 |
| ਸਰਦਾਰ ਨਰਾਇਣ ਸਿੰਘ ਸ਼ਾਹਬਾਜ਼ਪੁਰੀ | ਸਰਦਾਰ ਨਾਰਾਇਨ ਸਿੰਘ ਸ਼ਾਹਬਾਜ਼ਪੁਰੀ | (7)21 | 7 from below |
| चौधरी बालू राम | ौधरी बालू राम | (7)22 | 16 |
| क्वैस्चन्ज़ | क्वेस्चत्ज़ | (7)23 | 12 |
| replies | replied | (7)23 | 23 |
| कामरेड राम प्यारा | कामरेड राम प्यरा | (7)23 | 10 from below |
| my | y | (7)23 | 9 from below |
| जवाब | सीजवाब | (7)23 | Last |
| निर्वाचन | निर्वाचत | (7)24 | 5 |
| Transport and Elections Minister | Transport and Election Minister | (7)26 | 8, 37 |
| about | a cut | (7)26 | 32 |

(P. T. O.)

| Read | For | Page | Line |
|---|---|---|---|
| challenging | challneing | (7)31 | 4 |
| goodwill | goodwil | (7)31 | 7 from below |
| thoroughly | throughly | (7)32 | 16 from below |
| stereotyped | sterotyped | (7)37 | 22 from below |
| ye rs | yeaes | (7)39 | 4 |
| condensed | condenses | (7)39 | 29 from below |
| There | Ther | (7)39 | 12 from below |
| moreover | morever | (7)39 | 3 from below |
| Communications | Cnmmunications | (7)40 | 22 from below |
| वक्त | सक्त | (7)45 | 20 |
| ਵਾਰ | ਵਾਰੇ | (7)47 | 17 |
| ਮਗਰ | ਅਗਰ | (7)48 | 3 from below |
| Quinine | Quinin | (7)50 | 25 |
| ਜਾਂ | ਤਾਂ | (7)51 | 6 |
| ਜਗੀਰ | ਜਾਗੀਰਾਂ | (7)52 | 14 |
| ਜਾਵੇ | ਜਾਣ | (7)52 | 14 |
| ਜ਼ਿੰਦਾ | ਜ਼ਿਦਾ | (7)55 | 14 |
| ਪੋਥਾ | ਪੌਥਾ | (7)56 | 5 |
| ਪੰਜਾਬ | ਪਜਾਬ | (7)56 | 13 |
| ਜਿਹੜੇ | ਜ਼ਿਹੜ | (7)57 | 1 |
| ਸਿਲੈਕਟ | ਸਿਲਕਟ | (7)58 | 23 |
| ਮੈਂ ਕਈ | ਕਈ | (7)59 | 26 |
| लिये | लये | (7)61 | 8 |
| जवाब | गवाब हरि | (7)62 | Last |
| ਹੈ | ਹ | (7)63 | 4 from below |
| ਪੋਲਟਰੀ | ਪੋਡਲਟਰੀ | (7)64 | 19 |
| रीमूव | रीमव | (7)69 | 22 |
| मुजरिमों | मजरिमों | (7)69 | 4 from below |
| ਸਾਲਾਂ | ਸਲਾ | (7)70 | 5 from below |
| ਕਾਸਟ | ਸਾਕਟ | (7)71 | 13 from below |
| ਪੁਰਾਣੇ | ਪਰਾਣੇ | (7)72 | 12 |
| ਮਨਿਸਟਰ | ਮਿਨਸਟਰ | (7)72 | 12 |
| ਪੁਆਇੰਟ | ਪੁਆਚਿੰਟ | (7)72 | 8 from below |
| आप | आष | (7)72 | Last |
| आई. पी. एस. | आई. पा. ऐस. | (7)77 | 6 |
| रिज़र्व्ड | रिजवर्ड | (7)77 | 15 |

# PUNJAB VIDHAN SABHA

---

**Tuesday, the 19th October, 1965**

---

The Sabha met in the Vidhan Bhavan, Sector 1, Chandigarh at 9.00 a.m. of the Clock. Mr. Speaker (Shri Harbans Lal) in the Chair.

---

## STARRED QUESTIONS AND ANSWERS

### Supplementaries to Starred Question No. 8507

**श्री श्रोम प्रकाश अग्निहोत्री** : जैसा कि जवाब में बताया गया है कि डिप्टी कमिश्नर्ज़ की एप्वायंटमैंट के लिये एक क्राइटीरिया है कि वे एक्स्पीरीएंस्ड हो, उन की सीनियारिटी हो, सूटेबिलिटी हो। क्या वजीर साहिब बताएंगे कि ऐसे भी अफसरों को डिप्टी कमिश्नर लगाया हुआ है जिन का ऐक्सपीरिएंस भी कम है और जो अन कन्फर्म्ड हैं और उन से ज्यादा ऐक्सपीरिएंस वाले आई. ए. ऐस. आफिसर्ज को वहां पर नहीं लगाया हुआ ? क्या वह बताएंगे कि इस की क्या वजूहात हैं ?

**शिक्षा मंत्री** : जो क्राइटीरिया जवाब में बताया गया है उसी के मुताबिक ही उन को लगाया हुआ है। अगर किसी अफसर का ऐक्सपीरिएंस कम है तो वह वैसे किसी तरह से सीनियर होगा या उसकी और क्वालिफीकेशंज होंगी। ओवर आल रीज़ल्टैंट क्वालीफिकेशन्ज जिन जिन की बैटर हैं उन्हीं को लगाया गया है।

**श्री बलरामजी दास टंडन** : क्या मंत्री महोदय यह बताने की कृपा करेंगे कि कई आफिसर्ज़ ऐसे लगाए गए हैं जो सिर्फ पी. सी. ऐस. हैं जब कि ऐसी एप्वायंटमैंट्स के लिये सब से बड़े यानी आई ए. एस. काडर को रखा हुआ है जिन की क्वालीफिकेशंज भी उन के मुकाबिले में ज्यादा हैं ? ऐसी हालत में उन पी. सी. एस. अफसरों को डी. सी. लगाने की क्या वजूहात हैं ?

**मंत्री** : जैसा कि सवाल के जवाब में बताया गया है उन के तीन चार तरह की क्वालीफिकेशंज रखी हुई हैं यानी ऐक्सपीरीएंस, सीनियारिटी, सूटेबिलिटी और ऐप्टीच्यूड। अगर किसी की सीनियारिटी कम है तो एसी पोस्ट पर लगाए जाने के लिये उसका ऐप्टीच्यूड देखा गया होगा।

**श्री बलरामजी दास टंडन** : फिर तो इस में कोई भी नहीं बच सकता। जिस को आप की मर्जी हो लगा सकते हैं।

**Minister** : I can assure the hon. Member that no personal preference has been given to anybody and only administrative reasons have been takkn into account,

---

*Note*—Starred Question No, 8507 along with its reply appears in P.V.S. Debate Vol. II, No. 4 dated the 14th October, 1965

**ਕਾਮਰੇਡ ਬਾਬੂ ਸਿੰਘ ਮਾਸਟਰ:** ਕੀ ਮੰਤਰੀ ਸਾਹਿਬ ਇਹ ਦਸੱਣਗੇ ਕਿ ਕੰਵਰ ਮੋਹਿੰਦਰ ਸਿੰਘ ਬੇਦੀ ਨੂੰ, ਜਿਹੜਾ ਕਿ ਪਹਿਲਾਂ ਕਰਨਾਲ ਵਿਚ ਹੁੰਦਾ ਸੀ ਔਰ ਬਾਅਦ ਵਿਚ ਸੰਗਰੂਰ ਵੀ ਰਿਹਾ, ਕਿਹੜੀਆਂ ਕੁਆਲੀਟੀਜ਼ ਦੇ ਆਧਾਰ ਉਤੇ ਹੁਣ ਲਿਆਜ਼ਨ ਅਫਸਰ ਮੁਕੱਰਰ ਕੀਤਾ ਗਿਆ ਹੈ ?

**ਮੰਤਰੀ:** ਉਹ ਬਤੌਰ ਲਿਆਜ਼ਨ ਅਫਸਰ ਜ਼ਿਆਦਾ ਸੂਟੇਬਲ ਲਗਦੇ ਸਨ ਇਸ ਲਈ ਉਨ੍ਹਾਂ ਨੂੰ ਇਸ ਕੰਮ ਉਤੇ ਲਗਾਇਆ ਗਿਆ।

**Comrade Shamsher Singh Josh :** In part (a) of the reply it has been stated that the transfers were made on administrative reasons. Again in part (b) it has been stated that transfers of three Deputy Commissioners, viz Sarvshri Dalip Singh, Balinder Singh and Harphul Singh were cancelled on administrative reasons. What are the administrative reasons on which the transfer order of these three Deputy Commissioners was cancelled ?

**Minister :** These three Deputy Commissioners made representations, and on the consideration of their representations, it was thought fit that the representations be accepted.

**पंडित मोहन लाल दत्त :** मंत्री महोदय ने अभी अभी बताया है कि उन्होंने रिप्रिज़ैंटेशन किए जो कि ऐडमिनिस्ट्रेटिव ग्राऊंड्ज़ पर बनते थे मगर चीफ मिनिस्टर साहिब ने फरमाया था कि ऐमरजैंसी के हालात की वहज से ऐसा करना ज़रूरी समझा गया था कि उन की ट्रांस्फर्ज़ नहीं होनी चाहिएं। क्या मैं पूछ सकता हूं कि इन दोनों ब्यानात में से जो कि मुतजाद हैं, कौन सा ठीक है ?

**Education Minister :** Both are correct. Emergency is also one of the administrative grounds/reasons.

**श्री ओम प्रकाश अग्निहोत्री :** जैसा कि चीफ मिनिस्टर साहिब ने जवाब देते हुए बताया था कि ऐमरजैंसी की वजह से ये ट्रांस्फर्ज़ कैंसल की गई हैं, क्या मन्त्री महोदय बताएंगे कि क्या यह अमर वाक्या नहीं है कि ऐमरजैंसी तो बाद में डिक्लेयर हुई और ये ट्रांस्फर्ज़ पहिले ही कैंसल हो चुकी थीं ?

**मंत्री :** ऐसी बात नहीं है। मैं ने कहा है कि उन की तरफ से जो रीप्रिज़ैंटेशन आई, उन पर दोबारा गौर किया गया। इस के अलावा जो लोकल ऐम. ऐल. एज़. और लोकल कौंसल थी वह बाई ऐंड लार्ज इस बात की स्पोर्ट में थी कि उन को वहां पर रीटेन किया जाए क्योंकि उन को लोकल हालात की वाकफियत थी। रीप्रिज़ैंटेशन में जो रीज़न दिए गए थे वे भी वैलिड थे। इसीलिए ऐसा किया गया।

---

## OFFICERS INDICTED IN DAS COMMISSION REPORT

*8475. **Shri Rup Singh Phul :** Will the Chief Minister be pleased to state the number and names of the officers indicted in the Das Commission Report who have so far been punished and of those who have been absolved by the State Government ?

**Shri Prabodh Chandra (Education Minister) :** The Das Commission Report is a published document. Some officers were, however, charge-sheeted or required to explain their position on the basis of Shri Krishnaswamy's report. The position in this respect was explained in the statement laid on the table of the

[Minister for Education]

House on the 26th April, 1965. Since then, the following development has taken place :—

(1) The number of cases which have been dropped is now 29 against 23 mentioned in the statement of 26th April, 1965.

(2) In the statement of 26th April, 1965 it was *inter alia* said that the case of the one of the officers who had been charge-sheeted in connection with the Nandan Cinema and Punjab Cold Storage, Amritsar, had been referred to the Inquiry Commissioner for departmental enquiry. On the basis of the Inquiry Commissioner's findings, the case against the officer has been dropped.

(3) Three more officers have been required to explain their position as a result of the findings of Shri B. P. Bagchi, Inquiry Commissioner. Their explanations are under consideration.

2. It is regretted that the names of the officers cannot be disclosed for the reasons stated in paragraph 18 of the statement of 26th April, 1965.

**ਚੌਧਰੀ ਦਰਸ਼ਨ ਸਿੰਘ** : ਚੀਫ ਮਨਿਸਟਰ ਸਾਹਿਬ ਨੇ ਪਬਲਿਕ ਤੌਰ ਤੇ ਫਰਮਾਇਆ ਸੀ ਜਿਹੜੀ ਦਾਸ ਕਮਿਸ਼ਨ ਰੀਪੋਰਟ ਹੈ, ਇਸ ਦੀ ਕਾਪੀ ਸਟੇਟ ਵਿਚ ਹਰ ਇਕ ਅਫਸਰ ਨੂੰ ਸਪਲਾਈ ਕੀਤੀ ਜਾਵੇਗੀ ਤਾਕਿ ਉਹ ਅਪਣੇ ਫੈਸਲੇ ਕਰਨ ਤੋਂ ਪਹਿਲਾਂ ਇਸ ਨੂੰ ਪੜ੍ਹ ਲੈਣ। ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਆਇਆ ਕ੍ਰਿਸ਼ਨਾ ਸਵਾਮੀ ਦੀ ਰੀਪੋਰਟ ਤੋਂ ਬਾਅਦ ਵੀ ਦਾਸ ਕਮੀਸ਼ਨ ਰੀਪੋਰਟ ਦੀਆਂ ਕਾਪੀਆਂ ਸਰਕਾਰ ਉਨ੍ਹਾਂ ਸਾਰਿਆਂ ਅਫਸਰਾਂ ਨੂੰ ਸਪਲਾਈ ਕਰਨ ਦਾ ਇਰਾਦਾ ਰਖਦੀ ਹੈ ?

**Minister** : Sir, some copies of the Das Commission Report are available in the Secretariat and Officers were advised by the Chief Minister to keep in view the findings of the Das Commission so that they can be a guide to the Officers while taking a decision.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜੇ ਤਿਨ ਅਫਸਰਾਂ ਵਿਰੁਧ ਇਨਕੁਆਇਰੀ ਕਮਿਸ਼ਨਰ ਨੇ ਅਪਣੀ ਰੀਪੋਰਟ ਤਿਆਰ ਕਰ ਲਈ ਹੈ ਔਰ ਸਰਕਾਰ ਦੇ ਵਿਚਾਰ ਗੋਚਰੇ ਹੈ ਉਨ੍ਹਾਂ ਦੇ ਨਾਂ ਦੱਸਣ ਤੋਂ ਸਰਕਾਰ ਨੂੰ ਕੀ ਇਤਰਾਜ਼ ਹੈ ?

**ਮੰਤਰੀ** : ਜਨਾਬੇਆਲੀ, ਮੈਂ ਕਲ੍ਹ ਵੀ ਅਰਜ਼ ਕੀਤੀ ਸੀ ਕਿ ਕਈਆਂ ਕੇਸਿਜ਼ ਵਿਚ ਜਿਹੜੇ ਗੌਰਮਿੰਟ ਦੇ ਡੀਸੀਅਨਜ਼ ਹੁੰਦੇ ਹਨ ਉਹ ਅਫਸਰਾਂ ਦੇ ਹਕ ਵਿਚ ਹੁੰਦੇ ਹਨ ਔਰ ਅਗਰ ਉਸ ਬਾਰੇ ਪਹਿਲਾਂ ਹੀ ਪ੍ਰਾਪੇਗੰਡਾ ਕੀਤਾ ਜਾਵੇ ਤਾਂ ਉਨ੍ਹਾਂ ਦੀ ਪ੍ਰੈਸਟੀਜ ਨਹੀਂ ਰਹਿੰਦੀ ਜਿਸ ਦੇ ਨਾਲ ਉਹ ਪ੍ਰਾਪਰਲੀ ਫੰਕਸ਼ਨ ਕਰ ਸਕਣ। ਇਸ ਕਰਕੇ ਮੁਲਜ਼ਮ ਗਰਦਾਨੇ ਹੋਇਆਂ ਦੇ ਹੀ ਨਾਂ ਦੱਸੇ ਜਾਂਦੇ ਹਨ ਔਰ ਜੇਕਰ ਉਹ ਬਰੀ ਹੋ ਜਾਣ ਤਾਂ ਉਨ੍ਹਾਂ ਦੇ ਨਾਂ ਨਹੀਂ ਦਸੇ ਜਾਂਦੇ।

**ਕਾਮਰੇਡ ਭਾਨ ਸਿੰਘ ਭੌਰਾ** : ਜਿਹੜਾ ਰਾਮਗੜ੍ਹ ਧਾਨੀ ਦੇ ਕੇਸ ਵਿਚ ਆਇਆ ਸੀ ਕਿ ਸਭ ਤੋਂ ਵਧ ਗਲਤੀ ਕੰਵਰ ਮਹਿੰਦਰ ਸਿੰਘ ਬੇਦੀ ਨੇ ਕੀਤੀ ਹੈ, ਕੀ ਉਸ ਤੋਂ ਬਾਅਦ ਜਿਹੜਾ ਉਸ ਨੂੰ ਲਾਇਜ਼ਨ ਅਫਸਰ ਲਗਾਇਆ ਗਿਆ ਹੈ ਕੀ ਇਸ ਤਰ੍ਹਾਂ ਉਸ ਦੀ ਪ੍ਰੋਮੋਸ਼ਨ ਕੀਤੀ ਗਈ ਹੈ ਜਾਂ ਉਸ ਨੂੰ ਡਿਮੋਟ ਕੀਤਾ ਗਿਆ ਹੈ ?

**Minister** : I presume the head of a district is a more respectable officer than that of a liaison officer and there is no promotion involved.

**श्री रूप सिंह फूल** : तो स्पीकर साहिब, मैं यह अर्ज़ कर रहा था कि ईस्ट पंजाब वार जागीर ऐक्ट की रू से 1948 में सरकार ने तीन या तीन से ज्यादा बच्चों के मां बाप के लिये वार जागीर मंज़ूर की थी। चीन के हिन्दुस्तान पर हमला करने के बाद सन् 1964 की इस ऐक्ट की अमैंडमेंट की रु से जिन वालदैन के तीन या तीन से अधिक बच्चे हिन्दुस्तान की फौज में भरती होकर खिदमात अन्जाम दे रहे हैं उन्हे भी वार जागीर मिले और मौजूदा संशोधन की रु से अगर एक ही बच्चा फौजी खिदमात सरअन्जाम देता है तो उसके वालदैन को भी वार जागीर मिलनी चाहिए। अगर किसी का अकेला पुत्र है और वही फौज में खिदमत सरअंजाम दे रहा है तो ऐसे पुत्र के मां बाप को वार एवार्ड मिलना चाहिए। मगर मैं यह भी समझता हूं कि जिन मां बाप के सिर्फ दो ही लड़के हों और वह दोनों के दोनों ही फौज में भरती हो जाते हैं तो उन को क्यों इस एक्ट में मफाद के महरूम रखा जाए। इस बात की मुझे समझ नहीं आई क्योंकि उन को भी उतना ही रिस्क है जितना कि उन मां बाप को है जिन का एक ही लड़का है और वह भी फौज में भरती है या जिन तीन ही लड़के हैं और वह तीनों के तीनों ही फौज में भरती हैं। मैं समझता हूं कि उन मां बाप को भी ज़रूर यह इनाम मिलना चाहिए जिन के सिर्फ दो ही बच्चे हों और दोनों ही फौज में भरती हो गए हों। इन सब का रिस्क बराबर है। मेरे ज़िला में कई इस तरह के केस मौजूद हैं और मैं समझता हूं कि इसी तरह के केस पंजाब भर में बाकी सभी ज़िलों में ऐसे केस सरकार को नज़र आएंगे क्योंकि पंजाब एक वीरभूमि है। मैं सरकार से अर्ज़ करूंगा कि ऐसा कोई एक्ट जब वह लाने लगें तो उस के लाने से पहले वह किसी न किसी से सलाह मश्वरा कर लिया करें ताकि उस में खामियां न रह जाएं और उन को दूर करने के लिये उसे एमेंडिग बिल बार बार न लाने पड़ें। 1964 में जब यह बिल लाया गया था तो उस वक्त जिन मैम्बरान ने इस पर हुई बहस में हिस्सा लिया था तो उस वक्त भी सरकार की तवज्जुह इस तरफ दिलाई गई थी कि जिन वालदैन का सिर्फ एक ही बच्चा हो और वह भी फौज में भरती हो जाए तो उन को भी उसी तरह से वार जागीरें मिलनी चाहिएं जिस तरह के उन को मिलेंगी जिन के तीन या तीन से ज्यादा बच्चे फौज में भरती होते हैं। सरकार ने यह बात मान कर यह बिल लाया है इस के लिये मैं इस का शुक्रिया अदा करता हूं। अब मैं समझता हूं कि इस को दो पुत्रों वाली बात भी मान लेनी चाहिए। मैं उम्मीद करता हूं कि मेजर साहिब जो खुद एक फौजी हैं इस बात को मान कर इस बिल में एमेण्डमैंट ले आएंगे।

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ** (ਨਿਹਾਲ ਸਿੰਘ ਵਾਲਾ): ਸਪੀਕਰ ਸਾਹਿਬ, ਇਸ ਵੇਲੇ ਇਹ ਜਿਹੜਾ ਅਮੈਂਡਿੰਗ ਬਿਲ ਹਾਊਸ ਵਿਚ ਪੇਸ਼ ਹੈ, ਇਸ ਰਾਹੀਂ ਜੋ ਪੇਟੈਂਟ ਐਕਟ ਵਿਚ ਅਮੈਂਡਮੈਂਟ ਲਿਆਈ ਜਾ ਰਹੀ ਹੈ, ਉਸ ਦਾ ਜੋ ਭਾਵ ਹੈ, ਉਸ ਭਾਵ ਨੂੰ ਮੈਂ ਜੀ ਆਇਆਂ ਕਹਿੰਦਾ ਹਾਂ ਲੇਕਿਨ ਸਰਕਾਰ ਦਾ ਧਿਆਨ ਇਸ ਗੱਲ ਵਲ ਦਿਲਾਉਣਾ ਚਾਹੁੰਦਾ ਹਾਂ ਕਿ ਜਿਹੜਾ ਤਰਮੀਮੀ ਬਿਲ 1964 ਵਿਚ ਪਾਸ ਹੋਇਆ ਸੀ ਔਰ ਜੋ ਕਾਨੂੰਨ ਬਣ ਗਿਆ ਸੀ ਜਿਸ ਦੇ ਮੁਤਾਬਕ ਜਿਨ੍ਹਾਂ ਮਾਂ ਬਾਪ ਦੇ ਤਿੰਨ ਜਾਂ ਤਿੰਨਾਂ ਤੋਂ ਵਧ ਪੁੱਤਰ ਫੌਜ ਵਿਚ ਭਰਤੀ ਹੋਣ ਉਨ੍ਹਾਂ ਨੂੰ ਵਾਰ ਜਗੀਰ ਮਿਲਣੀ ਸੀ। ਅਜ ਇਸ ਬਿਲ ਨੂੰ ਐਕਟ ਬਣੇ ਨੂੰ $1\frac{1}{2}$ ਸਾਲ ਹੋ ਗਿਆ ਹੈ ਲੇਕਿਨ ਸਰਕਾਰ ਨੇ ਉਸ ਐਕਟ ਤਹਿਤ ਕਿਸੇ ਵੀ ਐਸੇ ਮਾਂ ਬਾਪ ਨੂੰ ਜਿਸ ਦੇ ਤਿੰਨ ਜਾਂ ਤਿਨਾਂ ਤੋਂ ਵਧ ਪੁੱਤਰ ਫੌਜ ਵਿਚ ਭਰਤੀ ਹਨ, ਕੋਈ ਜਗੀਰ ਮੇਰੇ ਖਿਆਲ ਮੁਤਾਬਕ ਨਹੀਂ ਦਿਤੀ। ਇਸ ਤੋਂ ਸਾਫ ਜ਼ਾਹਰ ਹੋ ਜਾਂਦਾ ਹੈ ਕਿ ਸਰਕਾਰ ਮਹਿਜ਼ ਜ਼ਬਾਨੀ ਜਮਾ ਖਰਚ ਕਰਨਾ ਚਾਹੁੰਦੀ ਹੈ ਔਰ ਉਨ੍ਹਾਂ ਲੋਕਾਂ ਨੂੰ ਕੁਝ ਦੇਣਾ ਦਿਵਾਉਣਾ ਨਹੀਂ ਚਾਹੁੰਦੀ। ਇਸ ਤਰ੍ਹਾਂ ਇਹ ਇਸ ਤਰਮੀਮੀ ਬਿਲ ਨੂੰ ਪਾਸ ਕਰਵਾ ਕੇ ਸ਼ਾਬਾਸ਼ ਲੈਣਾ ਚਾਹੁੰਦੀ

[ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ]

ਹੈ। ਇਹ ਤਾਂ ਗਪੌੜ ਸੰਖ ਵਾਲੀ ਗੱਲ ਹੈ। ਜੋ ਕਿਸੇ ਨੇ 100 ਰੁਪਿਆ ਮੰਗਿਆ ਤਾਂ ਉਸ ਨੇ ਕਹਿ ਦਿਤਾ ਦੋ ਸੌ ਲੈ ਤੇ ਜੇ ਕਿਸੇ ਨੇ ਦੋ ਸੌ ਮੰਗਿਆ ਤਾਂ ਕਹਿ ਦਿਤਾ ਚਾਰ ਸੌ ਲੈ ਪਰ ਦਿਤਾ ਦਿਵਾਇਆ ਕੁਝ ਨਾ। ਇਸੇ ਤਰ੍ਹਾਂ ਹੁਣ ਇਸ ਬਿਲ ਰਾਹੀਂ ਇਹ ਕਰ ਰਹੇ ਹਨ ਕਿ ਜੇ ਕਿਸੇ ਮਾਂ ਬਾਪ ਦਾ ਅਕੱਲ੍ਹਾ ਪੁੱਤਰ ਹੋਵੇ ਔਰ ਉਹ ਫੌਜ ਵਿਚ ਭਰਤੀ ਹੋ ਜਾਵੇ ਔਰ ਉਥੇ ਕਮ ਕਰ ਰਿਹਾ ਹੋਵੇ, ਤਾਂ ਉਸ ਨੂੰ ਜਗੀਰ ਦਿਤੀ ਜਾਵੇਗੀ। ਪਰ ਇਨ੍ਹਾਂ ਇਹ ਜਗੀਰ ਵੀ ਦੇਣੀ ਨਹੀਂ ਔਰ ਇਸ ਐਕਟ ਤੇ ਅਮਲ ਨਹੀਂ ਕਰਨਾ। ਇਹ ਤਾਂ ਸਿਰਫ ਪਰਚਾਰ ਤਕ ਹੀ ਮਹਿਦੂਦ ਹੈ। ਔਰ ਦਿੰਦੇ ਇਹ ਕੁਝ ਨਹੀਂ।

ਇਸ ਦੇ ਅਲਾਵਾ ਇਕ ਹੋਰ ਗੱਲ ਹੈ ਜਿਸ ਦਾ ਜ਼ਿਕਰ ਹੁਣੇ ਸ੍ਰੀ ਰੂਪ ਸਿੰਘ ਫੂਲ ਨੇ ਇਥੇ ਕੀਤਾ ਹੈ। ਉਨ੍ਹਾਂ ਨੇ ਦਸਿਆ ਹੈ ਕਿ ਜਿਨ੍ਹਾਂ ਮਾਂ ਬਾਪ ਦੇ ਸਿਰਫ ਦੋ ਬਚੇ ਹੋਣ ਔਰ ਉਹ ਦੋਵੇਂ ਫੌਜ ਵਿਚ ਭਰਤੀ ਹੋ ਜਾਣ ਤਾਂ ਉਨ੍ਹਾਂ ਦੀ ਉਤਨੀ ਹੀ ਕੁਰਬਾਨੀ ਹੋਵੇਗੀ ਜਿਤਨੀ ਕਿ ਉਨ੍ਹਾਂ ਮਾਂ ਬਾਪਾਂ ਦੀ ਕਰਬਾਨੀ ਹੈ ਜਿਨ੍ਹਾਂ ਦਾ ਸਿਰਫ ਇਕੋ ਹੀ ਲੜਕਾ ਹੋਵੇ ਔਰ ਉਹ ਫੌਜ ਵਿਚ ਭਰਤੀ ਹੋਵੇ ਜਾਂ ਜਿਨ੍ਹਾਂ ਦੇ ਤਿੰਨ ਪੁੱਤਰ ਹੋਣ ਔਰ ਤਿੰਨੋਂ ਫੌਜ ਵਿਚ ਭਰਤੀ ਹੋਣ ਜਾਂ ਉਥੇ ਸ਼ਹੀਦ ਹੋ ਗਏ ਹੋਣ। ਇਸ ਲਈ ਉਨ੍ਹਾਂ ਨੂੰ ਉਹੋ ਹੀ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ ਜੋ ਇਕ ਪੁੱਤਰ ਵਾਲਿਆਂ ਨੂੰ ਜਾਂ ਤਿੰਨਾਂ ਵਾਲਿਆਂ ਨੂੰ ਦਿਤੀਆਂ ਜਾ ਰਹੀਆਂ ਹਨ।

ਇਸ ਦੇ ਅਲਾਵਾ ਮੈਂ ਇਹ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਸਹਾਇਤਾ ਵਜੋਂ ਜਿਹੜੀ ਇਕ ਸੌ ਰੁਪਏ ਦੀ ਜਗੀਰ ਦਾ ਜ਼ਿਕਰ ਇਸ ਬਿਲ ਵਿਚ ਹੈ, ਇਹ ਬਹੁਤ ਥੋੜੀ ਹੈ ਕਿਉਂਕਿ ਇਸ ਯੁਗ ਵਿਚ 100 ਰੁਪਏ ਦੀ ਤਾਂ ਕੀਮਤ ਹੀ ਬੜੀ ਘਟ ਗਈ ਹੈ। ਇਸ ਵੇਲੇ 100 ਰੁਪਏ ਦੀ ਕੀਮਤ 17 ਜਾਂ 18 ਰੁਪਏ ਹੀ ਰਹਿ ਗਈ ਹੈ। ਹੁਣ ਸੌ ਰੁਪਿਆ 1947 ਵਾਲਾ 100 ਰੁਪਿਆ ਨਹੀਂ ਰਿਹਾ। ਇਸ ਲਈ ਸਰਕਾਰ ਨੂੰ ਇਹ ਰਕਮ ਸੋਚ ਸਮਝ ਕੇ ਮੁਕਰਰ ਕਰਨੀ ਚਾਹੀਦੀ ਹੈ ਕਿਉਂਕਿ ਅਜ ਰੁਪਏ ਦੀ ਕੀਮਤ ਉਸ ਵੇਲੇ ਨਾਲੋਂ ਪੰਜਵਾਂ ਜਾਂ ਛੇਵਾਂ ਹਿਸਾ ਰਹਿ ਗਈ ਹੈ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ 100 ਰੁਪਏ ਦੀ ਥਾਂ 500 ਜਾਂ 600 ਰੁਪਏ ਜਗੀਰ ਮਕਰਰ ਕਰੇ ਜਾਂ ਉਨ੍ਹਾਂ ਨੂੰ ਇਹ ਜਗੀਰ ਨਕਦ ਰੁਪਏ ਦੀ ਸ਼ਕਲ ਵਿਚ ਦੇਣ ਦੀ ਥਾਂ ਉਨ੍ਹਾਂ ਨੂੰ ਕੋਈ ਇਹੋ ਜਿਹੇ ਸਾਧਨ ਬਣਾ ਦੇਵੇ ਜਿਸ ਤੋਂ ਉਹ ਮਿਹਨਤ ਕਰਕੇ 500 ਜਾਂ 600 ਰੁਪਏ ਮਹੀਨਾ ਕਮਾ ਲੈਣ। ਮਿਸਾਲ ਦੇ ਤੌਰ ਤੇ ਉਨ੍ਹਾਂ ਨੂੰ ਜ਼ਮੀਨ ਦੇਣ ਜਾਂ ਹੋਰ ਕੋਈ ਕਾਰੋਬਾਰ ਸ਼ੁਰੂ ਕਰ ਦੇਵੇ ਤਾਕਿ ਉਨ੍ਹਾਂ ਦਾ ਰੋਜ਼ਗਾਰ ਬਣ ਜਾਏ।

ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਹੁਣ ਇਸ ਬਿਲ ਨੂੰ ਵਾਪਸ ਲੈ ਲੈਣ ਔਰ ਇਸ ਤੇ ਚੰਗੀ ਤਰ੍ਹਾਂ ਸੋਚ ਵਿਚਾਰ ਕਰਕੇ ਇਸ ਨੂੰ ਸੋਧ ਕੇ ਲਿਆਵੇ ਤਾਕਿ ਇਹ ਪਕੇ ਤੌਰ ਤੇ ਕਾਨੂੰਨ ਬਣ ਜਾਵੇ। ਇਸ ਦੇ ਨਾਲ ਮੈਂ ਇਹ ਵੀ ਸਰਕਾਰ ਨੂੰ ਕਹਾਂਗਾ ਕਿ ਜੋ ਸੋਧਿਆ ਹੋਇਆ ਬਿਲ ਹੁਣ ਲੈ ਆਏ ਉਸ ਬਾਰੇ ਇਹ ਨਿਸਚਾ ਵੀ ਕਰ ਲਏ ਕਿ ਉਸ ਨੂੰ ਸਿਰਫ ਪਾਸ ਕਰਾ ਕੇ ਕਨੂੰਨ ਹੀ ਨਹੀਂ ਬਨਾਉਣਾ ਬਲਕਿ ਉਸ ਤੇ ਅਮਲ ਵੀ ਕਰਨਾ ਹੈ। ਇਸ ਤਰ੍ਹਾਂ ਉਸ ਦਾ ਹਸ਼ਰ ਨਾ ਹੋਵੇ ਜਿਸ ਤਰ੍ਹਾਂ 1964 ਦੇ ਤਰਮੀਮੀ ਬਿਲ ਦਾ ਹੋਇਆ ਹੈ ਜਿਸ ਦੇ ਥਲੇ ਉਸ ਵਕਤ ਤੋਂ ਲੈ ਕੇ ਅਜ ਤਕ ਕਿਸੇ ਇਕ ਕੇਸ ਵਿਚ ਵੀ ਜਗੀਰ ਨਹੀਂ ਦਿਤੀ ਗਈ।

ਇਸ ਲਈ ਮੈਂ ਮੇਜਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਹੁਣ ਇਸ ਬਿਲ ਨੂੰ ਵਾਪਸ ਲੈ ਲੈਣ ਔਰ ਇਸ ਉਤੇ ਚੰਗੀ ਤਰ੍ਹਾਂ ਸੋਚ ਵਿਚਾਰ ਕੇ ਇਸ ਨੂੰ ਸੁਧਾਰ ਕੇ ਲੈ ਆਉਣ ਜਿਸ ਵਿਚ ਕੋਈ ਖਾਮੀ ਨਾ ਰਹੇ।

**ਸਰਦਾਰ ਜਸਦੇਵ ਸਿੰਘ ਸੰਧੂ** (ਰਾਏਪੁਰ): ਸਪੀਕਰ ਸਾਹਿਬ, ਜਿਥੋਂ ਤਕ ਇਸ ਤਰਮੀਮੀ ਬਿਲ ਦੇ ਮਨਸ਼ੇ ਦਾ ਤਾਲੁੱਕ ਹੈ ਇਹ ਬੜਾ ਚੰਗਾ ਹੈ ਔਰ ਮੈਂ ਇਸ ਦੀ ਹਮਾਇਤ ਕਰਦਾ ਹਾਂ ਪਰ ਇਸ ਵਿਚ ਜੋ ਜਗੀਰ ਦੀ ਰਕਮ ਰਖੀ ਗਈ ਹੈ, ਮੈਂ ਸਮਝਦਾ ਹਾਂ ਕਿ ਇਹ ਬਹੁਤ ਥੋੜੀ ਹੈ ਔਰ ਇਹ

100 ਰੁਪਏ ਦੀ ਥਾਂ ਤੇ ਘਟੋ ਘਟ ਇਕ ਹਜ਼ਾਰ ਹੋਣੀ ਚਾਹੀਦੀ ਹੈ ਔਰ ਇਸ ਦੇ ਨਾਲ ਹੀ ਮੈਂ ਇਕ ਸੁਝਾ ਵੀ ਦਿੰਦਾ ਹਾਂ ਕਿ ਉਨ੍ਹਾਂ ਮਾਪਿਆਂ ਦੀ ਜੇਕਰ ਕੁਝ ਜ਼ਮੀਨ ਹੈ ਤਾਂ ਉਸ ਦਾ ਮਾਮਲਾ ਵੀ ਸਰਕਾਰ ਨੂੰ ਮੁਆਫ ਕਰ ਦੇਣਾ ਚਾਹੀਦਾ ਹੈ।

ਇਸ ਦੇ ਅਲਾਵਾ ਇਕ ਗੱਲ ਦੇਖਣ ਵਿਚ ਆਈ ਹੈ ਕਿ ਇਨ੍ਹਾਂ ਜਗੀਰਾਂ ਦੇ ਲੈਣ ਵਿਚ ਕਾਫੀ ਲੰਬੇ ਅਰਸੇ ਤਕ ਡੀਲੇ ਹੁੰਦੀ ਹੈ ਕਿਉਂਕਿ ਉਨ੍ਹਾਂ ਦੀ ਕੰਪਲੀਸ਼ਨ ਵਿਚ ਦੇਰ ਲਗਾਈ ਜਾਂਦੀ ਹੈ ਕਿਉਂਕਿ ਪਹਿਲੇ ਇਹ ਕੇਸ ਤਹਿਸੀਲ ਵਿਚ ਜਾਂਦੇ ਹਨ ਫਿਰ ਡਿਪਟੀ ਕਮਿਸ਼ਨਰ ਪਾਸ ਜਾਂਦੇ ਹਨ ਜਿਥੇ ਸਾਲ ਸਾਲ ਪਏ ਰਹਿੰਦੇ ਹਨ।

ਇਕ ਗੱਲ ਦਾ ਜ਼ਿਕਰ ਸਰਦਾਰ ਗੁਰਨਾਮ ਸਿੰਘ ਨੇ ਕੀਤਾ ਹੈ। ਮੈਂ ਉਨ੍ਹਾਂ ਦੇ ਧਿਅਨ ਵਿਚ ਲਿਆਉਂਦਾ ਹਾਂ ਕਿ ਪੇਰੈਂਟ ਐਕਟ ਵਿਚ ਇਹ ਕਿਤੇ ਵੀ ਨਹੀਂ ਲਿਖਿਆ ਹੋਇਆ ਕਿ ਇਹ ਜਗੀਰ ਉਨ੍ਹਾਂ ਨੂੰ ਮਿਲੇਗੀ ਜਿਨ੍ਹਾਂ ਦੇ ਲੜਕੇ ਫੌਜ ਵਿਚ ਭਰਤੀ ਸਨ ਔਰ ਫੌਤ ਹੋ ਗਏ ਹਨ। ਇਸ ਵਿਚ ਤਾਂ ਇਹ ਲਿਖਿਆ ਹੋਇਆ ਹੈ ਕਿ ਜਿਨ੍ਹਾਂ ਮਾਪਿਆਂ ਦੇ ਲੜਕੇ ਇਸ ਸੰਕਟ ਵਿਚ ਦੇਸ਼ ਦੀ ਰਖਸ਼ਾ ਲਈ ਸੇਵਾ ਕਰ ਰਹੇ ਹਨ ਜਾਂ ਕਰਨਗੇ ਜਾਂ ਜਿਹੜੇ ਸ਼ਹੀਦ ਹੋ ਗਏ ਹਨ, ਉਨ੍ਹਾਂ ਨੂੰ ਇਹ ਜਗੀਰ ਮਿਲੇਗੀ। ਇਸ ਲਈ ਜਿਥੋਂ ਤਕ ਇਸ ਬਿਲ ਦੀ ਮਨਸ਼ਾ ਦਾ ਸੰਬੰਧ ਹੈ, ਇਹ ਬੜਾ ਹੀ ਚੰਗਾ ਹੈ। ਮੈਂ ਇਸ ਲਈ ਸਰਕਾਰ ਦੀ ਪਰਸ਼ੰਸਾ ਕਰਦਾ ਹਾਂ ਅਤੇ ਨਾਲ ਹੀ ਬੇਨਤੀ ਕਰਦਾ ਹਾਂ ਕਿ ਜਗੀਰ ਦੇ ਐਮਾਉਂਟ ਨੂੰ ਵਧਾਇਆ ਜਾਵੇ ਕਿਉਂਕਿ ਸਾਲ ਪਿਛੋਂ 100 ਰੁਪਏ ਬਹੁਤ ਥੋੜ੍ਹੇ ਹਨ। ਇਤਨਾ ਕਹਿ ਕੇ ਮੈਂ ਇਸ ਬਿਲ ਦੀ ਪਰੋੜਤਾ ਕਰਦਾ ਹਾਂ।

**ਲੈਫਟੀਨੈਂਟ ਭਾਗ ਸਿੰਘ** (ਪਾਇਲ ਐਸ. ਸੀ.): ਸਪੀਕਰ ਸਾਹਿਬ, ਇਸ ਵੇਲੇ ਜੋ ਪੰਜਾਬ ਵਾਰੇ ਐਵਾਰਡਜ਼ ਅਮੈਂਡਮੈਂਟ ਬਿਲ ਪੇਸ਼ ਹੈ ਮੈਂ ਇਸ ਦੇ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਇਸ ਵਿਚ ਲਿਖਿਆ ਹੋਇਆ ਹੈ ਕਿ ਜਿਸ ਦੇ ਤਿੰਨ ਲੜਕੇ ਹੋਣ ਮੈਂ ਇਸ ਵਿਚ ਅਮੈਂਡਮੈਂਟ ਦਿਤੀ ਹੈ ਕਿ ਇਸ ਦੀ ਥਾਂ ਚਿਲਡਰਨ ਦਾ ਸ਼ਬਦ ਰਖਿਆ ਜਾਵੇ ਜਿਸ ਦਾ ਮਤਲਬ ਹੈ ਕਿ ਲੜਕੇ ਔਰ ਲੜਕੀਆਂ ਦੋਵੇਂ। ਮੈਨੂੰ ਆਸ ਹੈ ਕਿ ਮੇਜਰ ਸਾਹਿਬ ਇਸ ਨੂੰ ਮਨਜ਼ੂਰ ਕਰਨਗੇ। ਕਿਉਂਕਿ ਅਗਰ ਕਿਸੇ ਦੀ ਇਕ ਹੀ ਲੜਕੀ ਹੈ ਅਤੇ ਉਹ ਮਿਲਟਰੀ ਵਿਚ ਐਜ਼ ਏ ਨਰਸ ਜਾਂ ਡਾਕਟਰ ਸਰਵ ਕਰਦੀ ਹੈ ਤਾਂ ਉਸ ਨੂੰ ਵੀ ਇਹ ਜਾਗੀਰ ਮਿਲਣੀ ਚਾਹੀਦੀ ਹੈ । ਹੁਣ ਤਾਂ ਲੜਕੀਆਂ ਨੂੰ ਵੀ ਲੜਕਿਆਂ ਜਿਨੇ ਹੱਕ ਮਿਲ ਗਏ ਹਨ। ਇਸ ਬਿਲ ਦੀ ਆਬਜੈਕਟਸ ਅਤੇ ਰੀਜ਼ਨਜ਼ ਵਿਚ ਲਿਖਿਆ ਹੈ।

> "...... The Act was also extended from Kharif, 1964. by amending it last year to parents whose three or more children had served or are serving in the Indian Armed Forces in the present National Emergency."

ਚਿਲਡਰਨ ਵਿਚ ਲੜਕਾ ਅਤੇ ਲੜਕੀ ਦੋਵੇਂ ਹੀ ਆਉਂਦੇ ਹਨ। ਸਰਕਾਰ ਇਸ ਤੇ ਗੌਰ ਕਰਕੇ ਲੜਕੇ ਦੇ ਨਾਲ ਨਾਲ ਲੜਕੀ ਤੇ ਵੀ ਲਾਗੂ ਕਰੇ।

**पंडित चिरंजी लाल शर्मा** (घनौर) : स्पीकर साहिब, आज जो यह अमैंडिंग बिल आया

11 a.m.

तो हंसी सी आई कि मेजर हरिन्दर सिंह जैसा मोटा आदमी, साबक फौजी मेजर और बड़ा रईस ऐसा छोटा सा और बोदा बिल ले आया है कि उन को सौ रूपया दे दो। इस की उन से उम्मीद नहीं थी। उम्मीद यह थी कि मोटा आदमी मोटा ही बिल लाएगा। हम उन का बड़ा एहतराम करते हैं मगर जब इस बिल को पढ़ते हैं तो यह कुछ मज़ाक सा दिखाई देता है। मैं सरदार गुरनाम सिंह जी की स्पीच सुन रहा था तो वाकई यह बात समझ में नहीं आ रही थी कि यह बिल क्यों लाया गया है। क्या यह किसी तरह का झूठा क्रैडिट लेने के लिये लाया गया है

[पंडित चिरंजी लाल शर्मा]

यूं लगता है कि यह सरकार अन्ग्रेजी सरकार के नक्शेकदम पर चलने की कोशिश कर रही है। बरतानवी सामराज्य लोगों को खुश करने के लिये उस वक्त 50 या 100 रुपया दिया करता था जब 26 सेर रुपए का गेहूं, डेढ़ सेर रुपए का घी जबकि अब रुपये का डेढ़ छटांक घी आता है और गेहूं 28 रुपए का मन बिक रहा है। यह सौ रुपया उस को देंगे जिस का वाहिद बच्चा मिलिट्री में हो। अभी जो साथी बोल रहे थे तो उन्हों ने सन 1964 की दरखास्तों का जिक्र किया। मेरे पर्सनल नालेज में है कि सोनीपत तहसील की ऐसी तीन चार दरखास्तें हैं जिस में कुछ नहीं हो रहा है। उस के तीन लड़के हैं तीनों फौज में हैं, दरखास्त दिये दो साल हो गए, तीन चार कापियां भी भेज लीं मगर आज तक जवाब नहीं आया। इस शिकायत में वज़न है कि सरकार एकट बनाती है मगर बाद में जब उस की ऐग्ज़ीक्यूशन का वक्त आता है तो कुछ नहीं होता। Nothing substantial comes out of it and it becomes a mockery अब जो ला रहे हैं इस में आप इस बात को नजरअन्दाज़ नहीं कर सकते कि जिस का एक वाहिद बच्चा है या तीन हैं और सारे ही फौज में हैं ज़रूरी नहीं कि वह वहां पर काम आएं—मैं कहता हूं कि ऐसे आदमियों को सौ रुपया साल जो कि महीने के सवा आठ रुपए बनते हैं और अगर एक दिन का हिसाब लगाएंगे तो कुछ आने ही बनेंगे ऐसी जागीर उन को देना उन के साथ मज़ाक करना है। अगर आप वाकई एक ऐसे आदमी को मान देना चाहते हैं उस की हौसला और इज्ज़तअफजाई करना चाहते हैं जिस ने कि अपने इक्लौते बेटे को बर-फीली पहाड़ियों पर सीनास्पर होने के लिये भेजा है तो असली मायनों में उस की इज्ज़त अफजाई करें उस के साथ मज़ाक क्यों करते हैं। हमारी अपनी तहसील में हमारे हां जो नौजवान एस. डी. ओ. सरदार मनमोहन सिंह आई. ए. ऐंस. है उस के सामन हम ने एक तजवीज रखी कि इन लोगों के मैमोरियल बनाए जाएं। मैं ने पहले भी मेजर सत प्रकाश वर्मा का जिक्र किया है। हम ने कहा कि हम अपनी तहसील से एक लाख रुपया इक्ट्ठा करते हैं और जी.टी. रोड़ पर जहां पर नहरू स्टेडियाम है वहां उस की यादगार बुत या और दूसरी शकल में बना देते हैं। अगर यह बुत उस शहीद का जी. टी. रोड़ पर होगा तो वहां से लाखों लोग गुज़रते हुए दाएं बाएं देखेंगे कि यह उस शहीद की यादगार है। उस के वालदैन को सौ रुपया देना बिल्कुल नावाजिब बात है। तो मैं वजीर साहिब से मोअदबाना अर्ज़ करूंगा कि बेहतर हो अगर वह इस बिल को विदड़रा ही कर लें। वैसे अमैंडमैंट्स तो होती ही रहती हैं तो भी यह मसला ऐसा है कि इस पर हाउस को संजीदगी से गौर करना चाहिए। उन लोगों के साथ मज़ाक नहीं होना चाहिए। अगर यह रकम रखनी है तो यह एक हजार रुपया तो हो या कम से कम 50 रुपये महीना तो हो। इस बिल पर किसी लम्बी तकरीर की ज़रूरत नहीं है। यह जो अमैंड़मैंट है यह एक मज़ाक का मौज़ू बन कर रह जायेगी। मेरी तजवीज़ यह है कि इस रकम को बढ़ाकर एक हज़ार तक नहीं तो कम से कम 600 रुपये साल तक ज़रूर किया जाए। इन शब्दों के साथ मैं आप का शुक्रिया अदा करता हूं।

**ਸ੍ਰੀਮਤੀ ਡਾ: ਪ੍ਰਕਾਸ਼ ਕੌਰ (ਮਜੀਠਾ)** : ਸਪੀਕਰ ਸਾਹਿਬ ਇਹ ਜੋ ਤਰਮੀਮ ਹੈ ਇਹ ਬੜੀ ਅਹਿਮ ਤਜਵੀਜ਼ ਹੈ ਅਤੇ ਇਸ ਪਾਸੇ ਵਲ ਇਕ ਅਜ਼ਾਦ ਦੇਸ਼ ਦੀ ਹਕੂਮਤ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਸੀ। ਅਗਰ ਜਿਸ ਨਜ਼ਰੀਏ ਨਾਲ ਸਰਕਾਰ ਇਹ ਬਿਲ ਲਿਆਈ ਹੈ ਕਿ ਉਨ੍ਹਾਂ ਲੋਕਾਂ ਨੂੰ ਮਾਨ ਦਿਤਾ ਜਾਵੇ ਤਾਂ ਇਹ ਸੌ ਰੁਪਿਆ ਕੁਝ ਵੀ ਨਹੀਂ ਹੈ ਅਜ ਦੇ ਜ਼ਮਾਨੇ ਵਿਚ। ਜਿਸ ਦਾ ਇਕੋ ਇਕ ਉਹੋ ਪੁੱਤਰ ਹੋਵੇ ਤਾਂ ਇਹ ਵੀ ਹੋ ਸਕਦਾ ਹੈ ਕਿ ਉਹੀ ਕਮਾਉਣ ਵਾਲਾ ਹੋਵੇ। ਅੰਗਰੇਜ਼ਾਂ

ਵੇਲੇ ਇਕਲੌਤੇ ਪੁੱਤਰ ਨੂੰ ਭਰਤੀ ਨਹੀਂ ਸੀ ਕੀਤਾ ਜਾਂਦਾ ਪਰ ਅਜ ਅਜ਼ਾਦ ਦੇਸ਼ ਦੇ ਨੌਜਵਾਨਾਂ ਨੂੰ ਦੇਸ਼ ਸੇਵਾ ਤੋਂ ਰੋਕਿਆ ਨਹੀਂ ਜਾ ਸਕਦਾ। ਉਨ੍ਹਾਂ ਵਿਚ ਕੁਰਬਾਨੀ ਦੇਣ ਦਾ ਬੜਾ ਜੋਸ਼ ਹੁੰਦਾ ਹੈ। ਇਸ ਲਈ ਪੇਰੈਂਟਸ ਵੀ ਨਹੀਂ ਉਨ੍ਹਾਂ ਨੂੰ ਰੋਕ ਸਕਦੇ। ਪਿਛਲੇ ਦਿਨੀਂ ਸ੍ਰੀ ਤੇਗ ਰਾਮ ਜੀ ਜੋ ਇਸ ਹਾਉਸ ਦੇ ਮੈਂਬਰ ਰਹਿ ਚੁਕੇ ਹਨ ਦੇ ਇਕਲੌਤੇ ਪੁੱਤਰ ਸ਼ਹੀਦ ਹੋ ਗਏ। ਸ੍ਰੀ ਤੇਗ ਰਾਮ ਜੀ ਆਪ ਵੀ ਇਸ ਦੇਸ਼ ਦੀ ਆਜ਼ਾਦੀ ਲਈ ਕੁਰਬਾਨੀ ਕਰਦੇ ਰਹੇ। ਇਸ ਤਰ੍ਹਾਂ ਹੋਰ ਵੀ ਹਜ਼ਾਰਾਂ ਮਾਪਿਆਂ ਦੇ ਪੁੱਤਰ ਸ਼ਹੀਦ ਹੋਏ ਹਨ। ਇਨ੍ਹਾਂ ਤੇ ਸਾਰੇ ਹਿੰਦੋਸਤਾਨ ਨੂੰ ਫਖਰ ਹੈ। ਮਗਰ ਉਨ੍ਹਾਂ ਦੀ ਹੈਸੀਅਤ ਵਿਚ ਹੋ ਕੇ ਦੇਖੋ ਕਿ ਜੋ ਮਾਂ ਬਾਪ, ਭੈਣ ਜਾਂ ਭਰਾ ਇਹ ਪੈਨਸ਼ਨ ਲੈਣ ਜਾਵੇਗਾ ਤਾਂ ਕੀ ਉਸ ਦੇ ਜ਼ਖਮ ਹਰ ਸਾਲ ਅੱਲੇ ਨਹੀਂ ਹੋਇਆ ਕਰਨਗੇ? ਫਿਰ ਇਸ ਦਾ ਜੋ ਪ੍ਰੋਸੀਜਰ ਹੈ ਉਹ ਵੀ ਬੜਾ ਲੰਬਾ ਹੈ, ਇਸ ਪ੍ਰੋਸੀਜ਼ਰ ਨੂੰ ਸੌਖਾ ਬਨਾਉਣਾ ਚਾਹੀਦਾ ਹੈ। 8—10 ਰੁਪਏ ਤਾਂ ਇਕ ਫੇਰੇ ਦੇ ਹੀ ਖਰਚ ਹੋ ਜਾਂਦੇ ਹਨ। ਬਾਕੀ ਇਹ ਜੋ 100 ਰੁਪਏ ਦੀ ਰਕਮ ਹੈ ਇਹ ਬਹੁਤ ਥੋੜ੍ਹੀ ਹੈ ਇਹ ਘਟੋ ਘਟ ਇਕ ਹਜ਼ਾਰ ਜਾਂ ਬਾਰਾਂ ਸੌ ਰੁਪਏ ਹੋਣੀ ਚਾਹੀਦੀ ਹੈ। ਜੇ ਕਹੋ ਕਿ ਦੇਸ਼ ਗਰੀਬ ਹੈ ਤਾਂ ਠੀਕ ਹੈ। 500 ਜਾਂ 700 ਰੁਪਏ ਤੋਂ ਤਾਂ ਕਿਸੇ ਸੂਰਤ ਵਿਚ ਘਟ ਨਹੀਂ ਹੋਣੀ ਚਾਹੀਦੀ। ਫਿਰ ਇਸ ਵਿਚ ਲੜਕਾ ਅਤੇ ਲੜਕੀ ਦੋਵਾਂ ਦਾ ਰਾਈਟ ਬਣਦਾ ਹੈ, ਲੜਕੀ ਦਾ ਵੀ ਹੱਕ ਹੋਣਾ ਚਾਹੀਦਾ ਹੈ। ਮੇਜਰ ਸਾਹਿਬ ਅਗੇ ਬੇਨਤੀ ਹੈ ਕਿ ਜ਼ਰਾ ਖੁਲ ਦਿਲੀ ਨਾਲ ਜੋ ਇਸ ਵਿਚ ਕਮੀਆਂ ਹਨ ਉਨ੍ਹਾਂ ਨੂੰ ਦੂਰ ਕਰਨ। ਬਾਕੀ ਅਸੀਂ ਸਾਰੇ ਇਸ ਨਾਲ ਸਹਿਮਤ ਹਾਂ ਅਤੇ ਮੈਂ ਸਰਕਾਰ ਨੂੰ ਇਸ ਲਈ ਵਧਾਈ ਦਿੰਦੀ ਹਾਂ।

**चौधरी इन्दर सिंह मलिक** (सफीदों) : स्पीकर साहिब यह जो ऐमैंडिंग बिल मेजर साहिब ने पेश किया है इस से तो एक मज़ाक सा बन गया है। इस में कई खामियां हैं। हमारे गांव के अन्दर एक नेकी राम जी हैं जिनका एक लड़का स्यालकोट सैक्टर में शहीद हो गया है। दूसरा लड़का भी मिलटरी में है और तीसरा लड़का घर पर खेती करता है अगर उसका एक लड़का शहीद हो जाए तो वह इस ऐक्ट की जद में नहीं आता है इस लिये दो लड़कों वाले को भी इसकी जद में आना चाहिए जैसा कि फूल साहिब ने सुझाव दिया है। फिर जो सुझाव लेफिटिनेंट भाग सिंह ने दिया है उस के बारे में भी प्रबन्ध होना चाहिए कि लड़का हो या लड़की हो क्योंकि लड़की भी मैडीकल कोर में या इसी तरह की और किसी मिलटरी की ड्यूटी पर चली जाती है और भरती हो जाती है तो उस भी इस में शामिल कर लिया जाए और उस के वालदैन को जागीर दी जाए। इस लिये इस में तरमीम हो जानी चाहिए कि इक्लोता लड़का या इक्लोती लड़की।

जब यह बिल सन् 1964 में आया था तो मैं ने अर्ज़ किया था कि 100 रुपया की जागीर बहुत थोड़ी और मामूली है। इस की बजाए 5 एकड़ या 10 एकड़ या 3 एकड़ ज़मीन दी जाए ताकि सारी उमर उस का गुज़ारा चलता रहे। एक्ट बन गया लेकिन अफसोस के साथ कहना पड़ता है कि उस में अमल नहीं हुआ। हमारे गांव में एक के तीन लड़के हैं मिलटरी में हैं और उस विचारे को जींद जा कर दरखास्त देनी पड़ती है और फिर जवाब आ जाता है एक लम्बा चौड़ा प्रोसीजर है और इस बिचारे का 100 रुपया तो इस तरह आने जाने और दरखास्तें देने पर खर्च आ चुका है तीन लड़के भी थे और तीनों मिलटरी में थे लेकिन जागीर आज तक नहीं मिली। इस लिये प्रोसीजर को सिम्प्लीफाई करना चाहिए और जो एक्ट है उसकी सही तौर पर इम्प्लीमेंटेशन होनी चाहिए। इस तरह की खामियां इस बिल में हैं इस लिए इसको वापिस ले लिया जाए और दोबारा सही रूप में पेश किया जाए।

**ਮਾਲ ਮਤਰੀ** (ਸਰਦਾਰ ਹਰਿੰਦਰ ਸਿੰਘ ਮੇਜਰ) : ਸਪੀਕਰ ਸਾਹਿਬ, ਮੇਰਾ ਖਿਆਲ ਸੀ ਕਿ ਇਹ ਬਿਲ ਨਾਨ ਕੰਟ੍ਰੋਵਰਸ਼ਲ ਨੇਚਰ ਦਾ ਹੈ ਅਤੇ ਜਿਥੇ ਇਹ ਖਿਆਲ ਸੀ ਕਿ ਇਸ ਨੂੰ ਕਿਸੇ ਲੰਬੀ ਚੌੜੀ ਬਹਿਸ ਤੋਂ ਬਗੈਰ ਹੀ ਬੜੇ ਉਤਸ਼ਾਹ ਨਾਲ ਪਾਸ ਕਰ ਦਿਤਾ ਜਾਵੇਗਾ ਅਤੇ ਸਰਕਾਰ ਦੀ ਸਰਾਹਨਾ ਵੀ ਕੀਤੀ ਜਾਵੇਗੀ ਉਥੇ ਇਸ ਬਾਰੇ ਕਈ ਤਰ੍ਹਾਂ ਦੇ ਵਿਚਾਰ ਆਏ ਹਨ। ਜਿਸ ਹਾਲਤ ਵਿਚ ਅਜ ਸਾਰਾ ਦੇਸ਼ ਲੰਘ ਰਿਹਾ ਹੈ ਅਤੇ ਖਾਸ ਤੌਰ ਤੇ ਪੰਜਾਬ ਲੰਘ ਰਿਹਾ ਹੈ ਇਹ ਕਿਸੇ ਤੋਂ ਗੁਝੇ ਛਿਪੇ ਨਹੀਂ। ਇਹ ਕਹਾਵਤ ਹੈ ਕਿ ਦੁਸ਼ਮਨ ਬਾਤ ਕਰੇ ਅਨਹੋਣੀ। ਦੁਸ਼ਮਨ ਤਾਂ ਸ਼ਾਇਦ ਬਹੁਤ ਸਖਤ ਲਫਜ਼ ਹੈ ਕਿਉਂਕਿ ਇਸ ਵੇਲੇ ਸਾਡਾ ਦੁਸ਼ਮਨ ਤਾਂ ਪਾਕਿਸਤਾਨ ਹੈ ਪਰ ਹਰ ਥਾਂ ਪੋਲੀਟੀਕਲ ਦੁਸ਼ਮਨ ਵੀ ਹੁੰਦੇ ਹਨ ਉਨ੍ਹਾਂ ਨੂੰ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ (ਵਿਘਨ) ਮੈਂ ਇਹ ਅਰਜ਼ ਕਰਾਂ ਕਿ ਇਸ ਤਰ੍ਹਾਂ ਵਿਘਨ ਨਹੀਂ ਪਾਣਾ ਚਾਹੀਦਾ ਜਿਸ ਵੇਲੇ ਇਹ ਕੋਈ ਵਿਚਾਰ ਦਿੰਦੇ ਹਨ ਤਾਂ ਅਸੀਂ ਬੈਠੇ ਆਰਾਮ ਨਾਲ ਸੁਣਦੇ ਰਹਿੰਦੇ ਹਾਂ ਪਰ ਜਿਸ ਵੇਲੇ ਅਸੀਂ ਚੰਗੇ ਸ਼ਬਦਾਂ ਵਿਚ ਕਿਸੇ ਗਲ ਦਾ ਠੋਸ ਜਵਾਬ ਦੇਣਾ ਚਾਹੁੰਦੇ ਹਾਂ ਤਾਂ ਇਹ ਇਸ ਤਰ੍ਹਾਂ ਇਨਟਰਪਟ ਕਰਦੇ ਹਨ ਇਹ ਇਨ੍ਹਾਂ ਨੂੰ ਸ਼ੋਭਾ ਨਹੀਂ ਦਿੰਦਾ (ਵਿਘਨ)।

**ਸ੍ਰੀ ਅਜੀਤ ਕੁਮਾਰ:** ਆਨ ਏ ਪੁਆਇੰਟ ਆਫ ਆਰਡਰ, ਸਰ। ਕੀ ਕੋਈ ਆਨਰੇਬਲ ਮਨਿਸਟਰ ਕਿਸੇ ਦੂਜੇ ਆਨਰੇਬਲ ਮੈਂਬਰ ਨੂੰ ਪੋਲੀਟੀਕਲ ਦੁਸ਼ਮਨ ਕਹਿ ਸਕਦਾ ਹੈ ਜਿਹੜਾ ਕਿ ਆਪਣੇ ਹਕ ਨੂੰ ਵਰਤਦਾ ਹੈ ਇਸ ਤਰ੍ਹਾਂ ਤਾਂ ਕਾਂਗਰਸ ਦੇ ਬੈਂਚਾਂ ਤੋਂ ਵੀ ਇਸ ਬਿਲ ਦੇ ਵਿਰੁਧ ਬੋਲੇ ਹਨ ਤੇ ਫਿਰ ਕੇਵਲ ਅਪੋਜ਼ੀਸ਼ਨ ਵਾਲਿਆਂ ਨੂੰ ਇਸ ਤਰ੍ਹਾਂ ਨਾਲ ਕਿਉਂ ਟਾਰਗਿਟ ਬਣਾਇਆ ਜਾ ਰਿਹਾ ਹੈ ?

**Mr. Speaker :** This is no point of order.

**ਮਾਲ ਮੰਤਰੀ :** ਮੈਂ ਇਨ੍ਹਾਂ ਨੂੰ ਕੁਝ ਨਹੀਂ ਕਹਿਣਾ ਚਾਹੁੰਦਾ, ਸ੍ਰੀ ਅਜੀਤ ਕੁਮਾਰ ਵਿਚ ਜਵਾਨੀ ਦਾ ਜੋਸ਼ ਹੈ। ਇਹ ਵੀ ਜ਼ਮਾਨੇ ਦੇ ਥਪੇੜੇ ਖਾ ਕੇ ਸਾਡੇ ਵਾਲੀ ਥਾਂ ਤੇ ਆ ਜਾਣਗੇ। (ਹਾਸਾ) ਮੈਂ ਤਾਂ ਕਦੇ ਗੁਸੇ ਵਿਚ ਨਹੀਂ ਆਇਆ ਜੋ ਮਰਜ਼ੀ ਇਨ੍ਹਾਂ ਦੀ ਕਹਿ ਲੈਣ। ਪਰ ਮੈਨੂੰ ਬੜੀ ਹੈਰਾਨੀ ਹੋਈ ਜਦ ਮੈਂ ਇਧਰ ਤੋਂ ਸਪੀਚਾਂ ਨੂੰ ਸੁਣਿਆ। ਜੋ ਕੰਮ ਚੰਗਾ ਸਰਕਾਰ ਕਰਦੀ ਹੈ ਅਤੇ ਆਪਣੇ ਆਪ ਨੂੰ ਜਸਟਿਫਾਇ ਕਰਦੀ ਹੈ ਅਤੇ ਜਿਸ ਰੂਪ ਵਿਚ ਪੇਸ਼ ਕਰਦੀ ਹੈ ਉਸ ਵਿਚ ਜੇਕਰ ਚੰਗਾ ਕੰਮ ਕੀਤਾ ਜਾਵੇ ਤਾਂ ਉਸ ਦੇ ਬਾਰੇ ਵਿਚ ਚੰਗਾ ਕਹਿਣ ਤੋਂ ਸੰਕੋਚ ਨਹੀਂ ਕਰਨਾ ਚਾਹੀਦਾ। ਜਿਨੇ ਵੀ ਮੈਂਬਰ ਬੋਲੇ ਨੇ ਉਨ੍ਹਾਂ ਦੇ ਮਨ ਵਿਚ ਤਾਂ ਸੀ ਕਿ ਇਸ ਨੂੰ ਚੰਗਾ ਕਹੀਏ ਪਰ ਉਨ੍ਹਾਂ ਨੇ ਸ਼ੂਗਰ ਕੋਟਿਡ ਗਲਾਂ ਕਹੀਆਂ ਹਨ, ਸ਼ੂਗਰ ਕੋਟਿਡ ਸ਼ਾਇਦ ਲਫਜ਼ ਠੀਕ ਨਾ ਹੋਵੇ Quin in coated ਗਲਾਂ ਕਹੀਆਂ ਹਨ। ਮੈਂ ਇਸ ਗਲ ਦਾ ਇਹਤਰਾਮ ਕਰਦਾ ਹਾਂ ਕਿ ਜਿੰਨੀ ਜਗੀਰ ਅਸੀਂ ਦੇਣ ਦਾ ਫੈਸਲਾ ਕੀਤਾ ਹੈ ਸ਼ਾਇਦ ਇਹ ਮਾਨੇਟਰੀ ਟਰਮਜ਼ ਵਿਚ ਥੋੜੀ ਹੋਵੇ। ਮੈਂ ਸਰਦਾਰ ਗੁਰਨਾਮ ਸਿੰਘ ਜੀ ਦੀ ਤਕਰੀਰ ਨੂੰ ਸੁਣਿਆ ਹੈ, ਮੈਂ ਉਨ੍ਹਾਂ ਦੀ ਇਜ਼ਤ ਕਰਦਾ ਹਾਂ, ਉਹ ਮੇਰੇ ਬਜ਼ੁਰਗ ਨੇ ਅਤੇ ਜੱਜ ਵੀ ਨੇ ਅਤੇ ਪੜ੍ਹੇ ਲਿਖੇ ਵੀ ਜ਼ਿਆਦਾ ਨੇ, ਮੈਂ ਤਾਂ ਐਵੇਂ ਭਜ ਦੌੜ ਕੇ ਹੀ ਪੜ੍ਹ ਗਿਆ ਹਾਂ। ਉਨ੍ਹਾਂ ਨੇ ਇਹ ਕਿਹਾ ਕਿ ਜਿਨ੍ਹਾਂ ਦੇ ਬਚੇ ਸ਼ਹੀਦ ਹੋਣਗੇ ਉਨ੍ਹਾਂ ਨੂੰ ਸਰਕਾਰ 100 ਰੁਪਿਆ ਦੇਣਾ ਚਾਹੁੰਦੀ ਹੈ। ਉਨ੍ਹਾਂ ਨੇ ਇਸ ਬਿਲ ਨੂੰ ਪੜ੍ਹਿਆ ਨਹੀਂ ਜਾਪਦਾ ਨਹੀਂ ਤਾਂ ਇਸ ਤਰ੍ਹਾਂ ਨਾ ਕਹਿੰਦੇ। ਇਹ ਰਕਮ ਕਿਸੇ ਨੌਜਵਾਨ ਦੀ ਸ਼ਹਾਦਤ ਵਾਸਤੇ ਨਹੀਂ ਸੀ। ਜਵਾਨਾਂ ਦੀ ਸ਼ਹਾਦਤ ਲਈ ਜੋ ਕੁਝ ਪੰਜਾਬ ਗੌਰਮੈਂਟ ਕਰ ਸਕਦੀ ਸੀ ਕਰ ਰਹੀ ਹੈ ਅਤੇ ਕੀਤਾ ਹੈ ਅਤੇ ਗੌਰਮੈਂਟ ਆਫ ਇੰਡੀਆ ਵੀ ਇਸ ਗਲ ਤੋਂ ਅਵੇਸਲੀ ਨਹੀਂ ਅਤੇ ਉਹ ਵੀ ਜੋ ਕੁਝ ਕਰ ਸਕਦੀ ਸੀ ਕਰ ਰਹੀ ਹੈ। ਇਹ ਬਿਲ ਸ਼ਹਾਦਤ ਨਾਲ ਤਅਲੁਕ ਨਹੀਂ ਰਖਦਾ। ਇਹ ਤਾਂ ਰਿਕਰੂਟਮੈਂਟ ਨਾਲ ਸਬੰਧ ਰਖਦਾ ਹੈ। ਕਿ ਜਿਸ ਦਾ ਇਕਲੌਤਾ ਪੁੱਤਰ ਸੀ ਅਤੇ ਉਸ ਨੇ ਦੇਸ਼ ਭਗਤੀ ਦੀ ਭਾਵਨਾ ਨਾਲ ਦੇਸ਼ ਪਿਆਰ

ਦੇ ਜਜ਼ਬੇ ਨਾਲ ਭਰਤੀ ਕਰਾ ਦਿਤਾ ਉਸ ਨੂੰ 100 ਰੁਪਏ ਦੀ ਜਗੀਰ ਦਿਤੀ ਜਾਵੇ। ਮੈਂ ਇਸ ਨੂੰ ਇਕ ਟੋਕਨ ਜਗੀਰ ਕਹਾਂ ਤਾਂ ਚੰਗਾ ਹੋਵੇਗਾ।

ਇਕ ਪੁਆਇੰਟ ਆਫ ਵਿਯੂ ਇਹ ਦਿਤਾ ਗਿਆ ਕਿ ਇਹ ਰਕਮ ਬਹੁਤ ਥੋੜ੍ਹੀ ਹੈ ਇਸ ਨੂੰ ਵਧਾਣਾ ਚਾਹੀਦਾ ਸੀ ਇਸ ਬਾਰੇ ਮੈਂ ਇਨੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਤਾਂ ਇਕ 'ਪਰਕਾਰ ਦੀ ਆਨਰ ਹੈ ਅਤੇ it can never be measured in terms of money: ਜੇਕਰ ਇਸ ਨੂੰ ਕਿਸੇ ਰਕਮ ਦੇ ਰੂਪ ਵਿਚ ਜਾਂਚਣਾ ਹੁੰਦਾ ਤਾਂ ਇਸ ਤਰ੍ਹਾਂ ਦਾ ਕੋਈ ਖਿਆਲ ਕੀਤਾ ਜਾਵੇ ਤਾਂ ਫਿਰ ਤੁਸੀਂ ਇਹ ਕਹਿ ਸਕਦੇ ਹੋ ਕਿ ਮੈਡਲ, ਸੰਨਦਾਂ ਸਰਟਿਫਿਕੇਟ ਜਾਂ ਟਾਇਟਲਜ਼ ਜਿਹੜੇ ਦਿਤੇ ਜਾਂਦੇ ਹਨ ਉਨ੍ਹਾਂ ਦੀ ਕੋਈ ਕਦਰ ਨਹੀਂ ਅਤੇ ਨਾ ਹੀ ਉਨ੍ਹਾਂ ਦੀ ਕੋਈ ਵੈਲਿਯੂ ਹੈ। ਅਤੇ ਨਾ ਹੀ ਉਹ ਮਾਣ ਵਾਲੀ ਗੱਲ ਹੈ। ਇਸ ਲਈ ਇਸ ਨੂੰ ਰੁਪਏ ਦੇ ਰੂਪ ਵਿਚ ਨਹੀਂ ਵੇਖਣਾ ਚਾਹੀਦਾ। ਇਹ ਤਾਂ ਇਕ ਤਰ੍ਹਾਂ ਦਾ ਸਤਿਕਾਰ ਅਤੇ ਮਾਣ ਹੈ ਜਿਹੜਾ ਕਿ ਕਿਸੇ ਨੂੰ ਦਿਤਾ ਜਾਂਦਾ ਹੈ। ਇਸ ਲਈ ਮੇਰੀ ਬੇਨਤੀ ਇਹ ਹੈ ਕਿ ਹਰ ਗਲ ਨੂੰ ਵਪਾਰੀ ਨਕਤਾ ਨਿਗਾਹ ਨਾਲ ਨਹੀਂ ਵੇਖਣਾ ਚਾਹੀਦਾ।

ਸਰਦਾਰ ਗੁਰਨਾਮ ਸਿੰਘ ਜੀ ਨੇ ਇਕ ਗਲ ਇਹ ਫਰਮਾਈ ਕਿ ਅੰਗਰੇਜ਼ਾਂ ਦੇ ਵੇਲੇ ਇਕ ਇਕ ਲੱਖ ਅਤੇ ਪੰਜਾਹ ਪੰਜਾਹ ਹਜ਼ਾਰ ਦੀਆਂ ਜਗੀਰਾਂ ਦਿੱਤੀਆਂ ਜਾਂਦੀਆਂ ਸਨ। ਮੈਨੂੰ ਅਫਸੋਸ ਹੈ ਕਿ ਇਨ੍ਹਾਂ ਨੇ ਇਸ ਵੇਲੇ ਮਨਾਸਿਬ ਸਮਝਿਆ ਕਿ ਅੰਗ੍ਰੇਜ਼ਾਂ ਦੀ ਤਾਰੀਫ ਕੀਤੀ ਜਾਵੇ। ਉਸ ਵੇਲੇ ਦੀ ਹਕੂਮਤ ਤਾਂ ਅੰਗ੍ਰੇਜ਼ਾਂ ਦੀ ਸੀ ਅਤੇ ਇਸ ਵੇਲੇ ਇਨ੍ਹਾਂ ਨੇ ਉਸ ਵੇਲੇ ਦੀ ਹਕੂਮਤ ਨੂੰ ਤਰਜੀਹ ਦਿਤੀ ਜਿਸ ਵੇਲੇ ਕਿ ਪਾਕਿਸਤਾਨ ਨੇ ਨੇਕਿਡ ਅਤੇ ਕ੍ਰਿਮੀਨਲ ਐਗਰੇਸ਼ਨ ਕੀਤਾ ਹੈ ਅਤੇ ਅੰਗਰੇਜ਼ ਨੇ ਸਾਡੇ ਦੇਸ਼ ਨਾਲ ਗਦਾਰੀ, ਮਿਤ੍ਰ ਧ੍ਰੋਹੀ ਅਤੇ ਵਿਸ਼ਵਾਸ ਘਾਤ ਕੀਤਾ ਇਹ ਵੇਖ ਕੇ ਦੁਖ ਆਉਂਦਾ ਹੈ। ਅੰਗਰੇਜ਼ਾਂ ਦਾ ਤਾਂ ਕਨਸੈਪਟ ਇਹ ਸੀ ਕਿ ਉਨ੍ਹਾਂ ਨੇ ਹਕੂਮਤ ਕਰਨੀ ਸੀ ਅਤੇ ਅਸੀਂ ਗੁਲਾਮ ਦੇਸ਼ ਦੇ ਗੁਲਾਮ ਵਾਸੀ ਸਾਂ ਅਤੇ ਉਨ੍ਹਾਂ ਨੇ ਇਹ ਢੰਗ ਇਖਤਿਆਰ ਕੀਤਾ ਸੀ ਇਕ ਮਰਸੇਨਰੀ ਫੌਜ ਤਿਆਰ ਕਰਨ ਲਈ ਅਤੇ ਇਕ ਇਕਨਾਮਿਕ ਅਪ੍ਰੋਚ through stomach ਸੀ ਪਰ ਹੁਣ ਇਹ ਹਾਲਤ ਹੈ ਕਿ ਦੇਸ਼ ਦੇ ਲੋਕਾਂ ਨੇ ਇਸ ਜੰਗ ਵਿਚ ਵਧ ਚੜ੍ਹ ਕੇ ਹਿੱਸਾ ਲਿਆ ਹੈ। ਦੇਸ਼ ਪਿਆਰ ਅਤੇ ਦੇਸ਼ ਭਗਤੀ ਦੀ ਜੋ ਮਿਸਾਲ ਇਨ੍ਹਾਂ ਨੇ ਕਾਇਮ ਕੀਤੀ ਹੈ ਉਸ ਦੀ ਜਿਨੀ ਵੀ ਸ਼ਲਾਘਾ ਕੀਤੀ ਜਾਵੇ ਥੋੜੀ ਹੈ। ਮੈਂ ਤਾਂ ਇਹ ਸਮਝਦਾ ਹਾਂ ਕਿ ਜੇਕਰ ਦਿਲ ਖੋਲ ਕੇ ਰਖ ਦਿਤਾ ਜਾਵੇ ਤਾਂ ਸ਼ਾਇਦ ਉਨ੍ਹਾਂ ਦੀ ਕੀਤੀ ਦੀ ਸਹੀ ਤੌਰ ਤੇ ਤਰਜਮਾਨੀ ਹੋ ਸਕੇ। ਅਸੀਂ ਅਤੇ ਇਹ ਸਰਕਾਰ ਉਨ੍ਹਾਂ ਦੀ ਰਿਣੀ ਹੈ ਜਿਨ੍ਹਾਂ ਨੇ ਹਰ ਤਰ੍ਹਾਂ ਦੀ ਕੁਰਬਾਨੀ ਦੇ ਕੇ ਰਖਿਆ ਕੀਤੀ ਹੈ। ਸਰਕਾਰ ਇਹ ਚਾਹੁੰਦੀ ਹੈ ਕਿ ਜਿਹੜੀ ਜਨਤਾ ਦੇਸ਼ ਦੀ ਆਜ਼ਾਦੀ ਲਈ ਦੇਸ਼ ਭਗਤੀ ਅਤੇ ਦੇਸ਼ ਪਿਆਰ ਦੇ ਜਜ਼ਬੇ ਨਾਲ ਸਿਰ ਤੱਲੀ ਤੇ ਰਖ ਕੇ ਦੇਸ਼ ਦੀ ਫੌਜ ਵਿਚ ਭਰਤੀ ਹੋ ਜਾਣ ਲਈ ਆਪਣੇ ਇਕਲੌਤੇ ਪੁੱਤਰ ਨੂੰ ਭੇਜ ਦੇਵੇ ਉਨ੍ਹਾਂ ਦਾ ਮਾਣ ਕੀਤਾ ਜਾਵੇ।

ਚੇਅਰਮੈਨ ਸਾਹਿਬ ਜਿਹੜਾ ਮੇਰੇ ਕਮਿਊਨਿਸਟ ਵੀਰਾਂ ਨੇ ਕਿਹਾ ਹੈ ਕਿ ਇਹ ਸਰਕਾਰ ਨੇ ਅਜੇ ਤਾਈਂ ਕੁਝ ਨਹੀਂ ਕੀਤਾ, ਮੈਨੂੰ ਇਹ ਕਹਿਣ ਵਿਚ ਕੋਈ ਦਰੇਗ ਨਹੀਂ ਕਿ ਅਸੀਂ ਕੁਝ ਨਾ ਕੁਝ ਦੇ ਤਾਂ ਸਕੇ ਹਾਂ ਪਰ ਬਦਕਿਸਮਤੀ ਨਾਲ ਜੇ ਇਸ ਫਿਰਕੇ ਦਾ ਰਾਜ ਆ ਗਿਆ ਤਾਂ ਫੇਰ ਲੋਕਾਂ ਨੂੰ ਸਵਾਏ ਗੋਲੀਆਂ ਦੇ ਜਾਂ ਉਨ੍ਹਾਂ ਦਾ ਗਲਾ ਘੁਟਣ ਦੇ ਸਿਵਾਏ ਹੋਰ ਕੁਝ ਨਹੀਂ ਮਿਲੇਗਾ। ਇਨ੍ਹਾਂ ਦੇ ਰਾਜ ਵਿਚ ਤਾਂ ਕੋਈ ਆਪਣੇ ਖਿਆਲਾਤ ਦਾ ਇਜ਼ਹਾਰ ਤੱਕ ਵੀ ਨਹੀਂ ਕਰ ਸਕਦਾ। ਜਿਹੜੀ ਪਾਰਟੀ ballot ਦੀ ਬਜਾਏ bullet ਤੇ ਯਕੀਨ ਰਖਦੀ ਹੋਵੇ, ਉਸ ਦੀਆਂ ਡੈਮੋਕਰੇਸੀ ਦੀਆਂ ਗੱਲਾਂ ਕਰਨ ਤੇ ਤਾਂ ਹਾਸਾ ਆਉਂਦਾ ਪਿਆ ਹੈ।

[ਮਾਲ ਮੰਤਰੀ]

ਸਪੀਕਰ ਸਾਹਿਬ ਇਕ ਸ਼ਾਰਟ ਨੋਟਿਸ ਕੁਐਸਚਨ ਦੇ ਸਬੰਧ ਵਿਚ ਇਹ ਆਖਿਆ ਗਿਆ ਕਿ ਇਸ ਬਿਲ ਤੇ ਅਮਲ ਨਹੀਂ ਕੀਤਾ ਗਿਆ ਇਹ ਬਿਲਕੁਲ ਗ਼ਲਤ ਬਿਆਨੀ ਕੀਤੀ ਗਈ ਹੈ। ਮੈਂ ਉਨ੍ਹਾਂ ਦੀ ਵਾਕਫੀਅਤ ਲਈ ਏਥੇ ਇਹ ਦਸ ਦੇਣਾ ਚਾਹੁੰਦਾ ਹਾਂ ਕਿ 31 ਅਗਸਤ, 1965 ਤਕ ਜਿਤਨੀਆਂ ਦਰਖਾਸਤਾਂ ਆਈਆਂ ਸਨ ਉਨ੍ਹਾਂ ਵਿਚੋਂ 251 ਕੇਸਿਜ਼ ਐਸੇ ਹਨ, ਜਿਹੜੇ ਹੁਣ ਤਕ ਫਾਈਨੇਲਾਈਜ਼ ਹੋ ਚੁਕੇ ਹਨ। ਅਜੇ ਤਕ 652 ਕੇਸਿਜ਼ ਐਸੇ ਹਨ ਜਿਨ੍ਹਾਂ ਦੀ ਵੇਰੀਫੀਕੇਸ਼ਨ ਦੀ ਜ਼ਰੂਰਤ ਹੈ, ਇਹ ਭਾਵੇਂ ਕੁਝ ਆਖੀ ਜਾਣ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਕਿਸੇ ਚੀਜ਼ ਦਾ ਇਕੋ ਪਖ ਪੇਸ਼ ਨਹੀਂ ਕਰਨਾ ਚਾਹੀਦਾ ਉਸ ਦਾ ਸਹੀ ਰੂਪ ਪੇਸ਼ ਕਰਨਾ ਚਾਹੀਦਾ ਹੈ।

ਆਨਰੇਬਲ ਮੈਂਬਰ ਬੀਬੀ ਪਰਕਾਸ਼ ਕੌਰ ਨੇ ਕਿਹਾ ਸੀ ਕਿ ਜਾਗੀਰਾਂ ਦੇਣ ਦਾ ਜੋ ਪ੍ਰਾਸੀਜਰ ਹੈ ਇਹ ਸਿਮਪਲੀਫਾਈ ਹੋਣਾ ਚਾਹੀਦਾ ਹੈ। ਮੈਂ ਵੀ ਇਸ ਦੇ ਹੱਕ ਵਿਚ ਹਾਂ ਕਿ ਇਹ ਪ੍ਰੋਸੀਜਰ ਬਿਲ-ਕੁਲ ਸਿੰਪਲ ਹੋਵੇ ਅਤੇ ਜਾਗੀਰਾਂ ਉਨ੍ਹਾਂ ਦੇ ਬੱਚਿਆਂ ਨੂੰ ਘਰੋਂ ਘਰੀਂ ਮਿਲ ਜਾਣ ਅਸੀਂ ਇਸ ਪਾਸੇ ਧਿਆਨ ਦੇ ਰਹੇ ਹਾਂ।

ਏਥੇ ਸ੍ਰੀ ਰੂਪ ਸਿੰਘ ਫੂਲ ਅਤੇ ਮਲਿਕ ਸਾਹਿਬ ਨੇ ਅਤੇ ਹੋਰ ਮੈਂਬਰਾਂ ਨੇ ਵੀ ਇਹੀ ਜ਼ਿਕਰ ਕੀਤਾ ਸੀ ਕਿ ਜਾਗੀਰਾਂ ਉਨ੍ਹਾਂ ਨੂੰ ਵੀ ਦਿੱਤੀ ਜਾਣ ਜਿਨ੍ਹਾਂ ਦੇ ਦੋ ਲੜਕੇ ਹੋਣ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਇਸ ਗੱਲ ਦੇ ਵਿਚ ਕਾਫੀ ਵਜ਼ਨ ਹੈ, ਅਸੀਂ ਇਸ ਤੇ ਵੀ ਜ਼ਰੂਰ ਗੌਰ ਕਰਾਂਗੇ।

ਬਾਕੀ ਲੜਕੀ ਦੇ ਮੁਤਲੱਕ ਲੈਫਟੀਨੈਂਟ ਭਾਗ ਸਿੰਘ ਹੋਰਾਂ ਨੇ ਜਿਹੜਾ ਜ਼ਿਕਰ ਕੀਤਾ ਸੀ ਮੈਂ ਸਮਝਦਾ ਹਾਂ ਕਿ ਇਸ ਮੁਆਮਲੇ ਤੇ ਖਾਸ ਤੌਰ ਤੇ ਪੰਜਾਬ ਦੇ ਵਿਚ ਉਪੀਨੀਅਨ ਕਾਫੀ ਡੀਵਾਈ-ਡਿਡ ਹੈ। ਅਜੇ ਲੜਕੀਆਂ ਦੇ ਮੁਤਲਕ ਹਿੰਦੁਸਤਾਨ ਭਰ ਵਿਚ ਕੰਟਰੋਵਰਸੀ ਖਤਮ ਨਹੀਂ ਹੋਈ ਅਜੇ ਕਾਇਮ ਹੈ, ਇਸ ਗੱਲ ਨੂੰ ਮਦੇ ਨਜ਼ਰ ਰਖਦੇ ਹੋਏ ਇਸ ਬਿਲ ਦੇ ਵਿਚ ਜੋ ਸਰਕਾਰ ਦੀ ਭਾਵਨਾ ਅਤੇ ਗੁਡ intention ਹੈ, ਇਸ ਨੂੰ ਮੈਂ ਮਾਰ ਨਹੀਂ ਕਰਨਾ ਚਾਹੁੰਦਾ।

ਮੇਰੀ ਆਦਤ ਹਾਸੇ ਮਖੌਲ ਦੀ ਹੈ ਇਸ ਲਈ ਮੈਂ ਜੇ ਕੋਈ ਗੱਲ ਐਸੀ ਕਰਾਂ ਵੀ ਤਾਂ ਮਾਈਂਡ ਨਾ ਕੀਤਾ ਜਾਵੇ ਕਿਉਂਕਿ ਇਹ ਤਾਂ ਮੇਰਾ ਸੁਭਾਵ ਹੈ। ਏਥੇ ਇਕ ਆਨਰੇਬਲ ਮੈਂਬਰ ਨੇ ਰੈਫਰੈਂਸ ਪਾਸ ਕਰਦਿਆਂ ਇਹ ਕਿਹਾ ਕਿ ਬਿਲ ਤਾਂ ਛੋਟਾ ਜਿਹਾ ਹੈ ਮਨਿਸਟਰ ਸਾਹਿਬ ਇਤਨੇ ਮੋਟੇ ਹਨ, ਉਨ੍ਹਾਂ ਨੂੰ ਕੋਈ ਮੋਟਾ ਜਿਹਾ ਬਿਲ ਲਿਆਉਣਾ ਚਾਹੀਦਾ ਸੀ। ਮੈਂ ਉਨ੍ਹਾਂ ਨੂੰ ਅਰਜ਼ ਕਰਾਂਗਾ ਕਿ ਉਹ ਮੇਰੀ ਮੁਟਾਈ ਤੋਂ ਬਿਲਕੁਲ ਨਾ ਘਬਰਾਉਣ ਮੈਂ ਉਨ੍ਹਾਂ ਨੂੰ ਕਦੇ ਖੁਆਬ ਦੇ ਵਿਚ ਵੀ ਤੰਗ ਨਹੀਂ ਕਰਾਂਗਾ। ਜੇ ਉਹ ਸਹੀ ਸਮਝਦੇ ਤਾਂ ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਸੀ ਕਿ ਬਿਲ ਤਾਂ ਅਕਲ ਨਾਲ ਤਅੱਲੁਕ ਰਖਿਆ ਕਰਦੇ ਹਨ ਜਿਸਮ ਦੀ ਜਸਾਮਤ ਨਾਲ ਨਹੀਂ, ਜੇ ਉਨ੍ਹਾਂ ਨੂੰ ਮਾੜੀ ਮੋਟੀ ਸੂਝ ਬੂਝ ਵੀ ਹੁੰਦੀ ਤਾਂ ਉਹ ਇਸ ਤਰ੍ਹਾਂ ਦੀ ਕੋਈ ਗਲ ਬਿਲਕੁਲ ਵੀ ਨਾ ਕਰਦੇ, ਇਨ੍ਹਾਂ ਲਫਜ਼ਾਂ ਨਾਲ ਮੈਂ ਇਸ ਬਿਲ ਦੇ ਪਾਸ ਕਰਨ ਲਈ ਅਪੀਲ ਕਰਾਂਗਾ।

**Mr. Speaker** : Question is—

That the East Punjab War Awards (Amendment) Bill be taken into consideration at once.

*The motion was carried.*

**Mr. Speaker**: Now, the House will take up the consideration of the Bill Clause by Clause.

**ਕਾਮਰੇਡ ਗੁਰਬਖਸ਼ ਸਿੰਘ :** ਸਪੀਕਰ ਸਾਹਿਬ ਮੈਂ ਕਲ ਇਕ ਅਮੈਂਡਮੈਂਟ ਪੇਸ਼ ਕੀਤੀ ਸੀ।

**श्री अध्यक्ष** : आप की एमैंडमेंट जो है वह मनी बिल से कनसर्नड है, जिसके लिए गवर्नर की इजाज़त चाहिए, आप ने चूंकि ऐसा नहीं किया that has not been

circulated because it was out of order. (Since the amendment given notice of by the hon. Member is in regard to a money bill and the required permission for moving it has not been obtained from the Governor, therefore, that has not been circulated because it was out of order.)

*Clause 2*

**Mr. Speaker**: Question is—

That Clause 2 stand part of the Bill.

*The motion was carried.*

*Clause 3, Clause 1 and Title*

**Mr. Speaker** : Question is—

That Clause 3, Clause 1 and Title stand part of the Bill.

*The motion was carried.*

**Revenue Minister** (Sardar Harinder Singh Major) : Sir, I beg to move—

That the East Punjab War Awards (Amendment) Bill, be passed.

**Mr. Speaker** : Motion moved—

That the East Punjab War Awards (Amendment) Bill, be passed.

**Mr. Speaker** : Question is—

That the East Punjab War Awards (Amendment) Bill, be passed.

*The motion was carried.*

---

## DISCUSSION ON REPORT OF THE COMMISSIONER FOR SCHEDULED CASTES, ETC. (RESUMPTION) (Concld.)

**Mr. Speaker** : The House will now resume discussion on the motion moved on the 13th October, 1965, by Sardar Ajaib Singh Sandhu, regarding the Report of the Commissioner for Scheduled Castes, etc.

**ਚੌਧਰੀ ਰਾਮ ਰਤਨ** (ਜਹਾਨ ਖੇਲਾਂ ਐਸ. ਸੀ.) : ਸਪੀਕਰ ਸਾਹਿਬ ਮੈਂ ਸ਼ੈਡੂਲਡ ਕਾਸਟ ਰਿਪੋਰਟ ਦੇ ਮੁਤਲੱਕ ਪਿਛਲੇ ਦਿਨ ਅਰਜ਼ ਕਰ ਰਿਹਾ ਸੀ ਕਿ ਹਰੀਜਨਾਂ ਦੀ ਇਕਨਾਮਿਕ ਹਾਲਤ ਦੇ ਸੁਧਾਰਨ ਲਈ ਜਿਤਨਾ ਚਿਰ ਪਾਲੀਸੀ ਦੇ ਵਿਚ ਕੋਈ ਬੇਸਿਕ ਤਬਦੀਲੀ ਨਹੀਂ ਲਿਆਂਈ ਜਾਂਦੀ ਉਤਨਾ ਚਿਰ ਹਰੀਜਨਾਂ ਦਾ ਕੋਈ ਭਲਾ ਨਹੀਂ ਹੋਣਾ। ਇਨ੍ਹਾਂ ਦੇ ਅਹਿਦ ਵਿਚ ਹੋਣਾ ਇਕ ਮੁਸ਼ਕਲ ਗੱਲ ਨਜ਼ਰ ਆਉਂਦੀ ਹੈ, ਕਿਉਂਕਿ ਸੋਸ਼ਲਿਜ਼ਮ ਦਾ ਜਿਹੜਾ ਬੁਨਿਆਦੀ ਅਸੂਲ ਹੈ ਉਹ ਇਹੋ ਹੈ

---

*Note.* For previous discussion on the subject please refer to P. V. S. Debates Vol. II, No. 3 dated the 13th October, 1965.

[ਚੌਧਰੀ ਰਾਮ ਰਤਨ]

ਕਿ ਹਰ ਆਦਮੀ ਨੂੰ ਬਰਾਬਰ ਦੇ ਪੈਦਾਵਾਰ ਦੇ ਸਾਧਨ ਅਤੇ ਬਰਾਬਰ ਦੇ ਹੱਕ ਹੋਣੇ ਚਾਹੀਦੇ ਹਨ। ਪਰ ਜੋ ਕੁਝ ਵੀ ਇਸ ਸਰਕਾਰ ਤੋਂ ਹੋਇਆ ਹੈ ਉਹ ਇਸ ਦੇ ਬਿਲਕੁਲ ਉਲਟ ਹੀ ਹੋਇਆ ਹੈ। ਉਸ ਦਿਨ ਵੀ ਮੈਂ ਜ਼ਮੀਨਾਂ ਦੇ ਮੁਤੱਲਕ ਜ਼ਿਕਰ ਕੀਤਾ ਸੀ ਕਿ ਹਰੀਜਨਾਂ ਨੂੰ ਜਿਤਨੀ ਵੀ ਜ਼ਮੀਨ ਮਿਲਣੀ ਚਾਹੀਦੀ ਸੀ ਉਹ ਨਹੀਂ ਮਿ ਲੀ। ਜਦੋਂ ਤਕ ਪੂਰੀ ਨੀਅਤ ਨਾਲ ਹਰੀਜਨਾਂ ਨੂੰ ਕੁਝ ਨਹੀਂ ਦਿੱਤਾ ਜਾਂਦਾ ਇਸ ਨਾਲ ਹਰੀਜਨਾਂ ਦਾ ਭਲਾ ਬਿਲਕੁਲ ਵੀ ਨਹੀਂ ਹੋਣਾ। ਜਿਸ ਤਰ੍ਹਾਂ ਹੋਇਆ ਹੈ ਇਹ ਹਾਲਤ ਅੱਜ ਤੁਹਾਡੇ ਸਾਹਮਣੇ ਹੈ।

ਇਸ ਤਰ੍ਹਾਂ ਜੋ ਪੈਸਾ ਹਰੀਜਨਾਂ ਨੂੰ ਇੰਡਸਟਰੀ ਵਿਚ ਹੈਲਪ ਕਰਨ ਵਾਸਤੇ ਸਰਕਾਰ ਨੂੰ ਦੇਣਾ ਚਾਹੀਦਾ ਸੀ ਉਹ ਵੀ ਬਿਲਕੁਲ ਹੀ ਨਹੀਂ ਦਿੱਤਾ ਗਿਆ। ਜਿਤ ਨੇ ਚਿਰ ਤਕ ਉਨ੍ਹਾਂ ਦੀ ਇਕਨਾ-ਮਿਕ ਹਾਲਤ ਸੁਧਾਰਨ ਲਈ ਉਨ੍ਹਾਂ ਦੀ ਦਸਤਕਾਰੀ ਮਜ਼ਬੂਤ ਕਰਨ ਲਈ ਚੋਖਾ ਪੈਸਾ ਨਹੀਂ ਲਾਇਆ ਜਾਂਦਾ ਉਤਨਾ ਚਿਰ ਕੁਝ ਨਹੀਂ ਹੋਣਾਂ। ਜਿਹੜੇ ਮਾੜੇ ਮੋਟੇ ਉਨ੍ਹਾਂ ਦੇ ਆਪਣੇ ਕੰਮ ਸੀ ਉਹ ਤਾਂ ਕਾਰਖਾਨੇਦਾਰਾਂ ਦੇ ਕੋਲ ਚਲੇ ਗਏ ਹਨ, ਹੁਣ ਉਨ੍ਹਾਂ ਕੋਲ ਥੋੜਾ ਬਹੁਤ ਆਪਣਾ ਕੰਮ ਕਰਕੇ ਰੋਟੀ ਕਮਾਉਣ ਦੀ ਵੀ ਗੁੰਜਾਇਸ਼ ਨਹੀਂ। (At this stage Shri Rup Singh Phul Member of the Panel of Chairmen occupied the Chair.) ਇਸ ਲਈ ਛੋਟੇ ਛੋਟੇ ਕੰਮ ਇਨ੍ਹਾਂ ਲੋਕਾਂ ਲਈ ਰਹਿਣ ਦੇਣੇ ਚਾਹੀਦੇ ਹਨ ਜਿਸ ਤਰ੍ਹਾਂ ਕਿ ਮੋਟਾ ਕਪੜਾ ਬੁਨਣ ਦਾ ਕੰਮ ਹੈ ਇਹ ਕਾਰਖਾਨੇਦਾਰਾਂ ਨੂੰ ਤਿਆਰ ਕਰਨ ਤੋਂ ਬੰਦ ਕਰ ਦੇਣਾ ਚਾਹੀਦਾ ਹੈ, ਇਸ ਤਰ੍ਹਾਂ ਪਛੜੀਆਂ ਜਾਤੀਆਂ ਦੇ ਲੋਕ ਇਕ ਢੰਗ ਦੇ ਨਾਲ ਰੋਟੀ ਕਮਾ ਸਕਦੇ ਹਨ।

ਸ਼ਾਸਤ੍ਰੀ ਜੀ ਨੇ ਕਿਹਾ ਹੈ ਕਿ ਸਾਨੂੰ ਆਤਮ ਨਿਰਭਰ ਹੋਣਾ ਚਾਹੀਦਾ ਹੈ, ਔਰ ਇਸ ਲਈ ਕੀ ਖੇਤਾਂ ਵਿਚ, ਕੀ ਛੱਤਾਂ ਤੇ, ਕੀ ਵੇਹੜਿਆਂ ਵਿਚ, ਗ਼ਰਜ਼ ਇਹ ਕਿ ਹਰ ਥਾਂ ਅਨਾਜ ਉਗਾਇਆ ਜਾਏ ਲੇਕਿਨ ਦੂਜੇ ਪਾਸੇ ਜ਼ਮੀਨਾਂ ਬੰਜਰ ਪਈਆਂ ਹਨ, ਮਗਰ ਸਰਕਾਰ ਯੂਟੀਲਾਈਜ਼ ਨਹੀਂ ਕਰ ਰਹੀ। ਕਿਤਨੀ ਹੀ ਮਤਰੂਕਾ ਬੰਜਰ ਆਰਾਜ਼ੀ, ਬੰਜਰ ਕਦੀਮ ਪਈ ਹੋਈ ਹੈ ਮਗਰ ਉਹ ਗੌਰਮਿੰਟ ਦੀ ਇੰਨਸਟਰਕਸ਼ੰਨਜ਼ ਹੋਣ ਦੇ ਬਾਵਜੂਦ ਵੀ ਨਾ ਤਾਂ ਫੌਜੀਆਂ ਦੇ ਵਿਚ ਤਕਸੀਮ ਕੀਤੀ ਜਾਂਦੀ ਹੈ ਨਾ ਹੀ ਹਰੀਜਨਾਂ ਨੂੰ ਦਿੱਤੀ ਜਾਂਦੀ ਹੈ। ਫਿਰ ਜ਼ਿਆਦਾ ਪੈਦਾਵਾਰ ਦਾ ਟਾਰਗਟ ਕਿਵੇਂ ਪੂਰਾ ਹੋ ਸਕਦਾ ਹੈ। ਜਿਹੜਾ ਤੁਸੀਂ 30 ਸਟੈਂਡਰਡ ਦਾ ਕਾਨੂੰਨ ਬਣਾਇਆ ਸੀ ਉਸ ਕਰਕੇ ਕੁਝ ਜ਼ਮੀਨਾਂ ਬਾਗਾਂ ਵਿਚ ਨਿਕਲ ਗਈਆਂ, ਮਗਰ ਬਾਗ ਹੈ ਕੋਈ ਨਹੀਂ। ਕੰਡੀ, ਅੰਬਾਲਾ, ਹੋਸ਼ਿਆਰਪੁਰ, ਗੁਰਦਾਸਪੁਰ ਵਿਚ ਜੰਗਲਾਤ ਵਾਲੀਆਂ ਜ਼ਮੀਨਾਂ ਜੰਗਲਾਤ ਵਾਲੇ ਮਹਿਕਮੇ ਨੇ ਲੈ ਲਈਆਂ ਹਨ। ਮੈਂ ਪਹਿਲੇ, ਜਦ ਗੁਰਬੰਤਾ ਸਿੰਘ ਮਨਿਸਟਰ ਸੀ, ਉਨ੍ਹਾਂ ਨੂੰ ਕਿਹਾ ਸੀ ਕਿ ਮੇਰੇ ਜਿਲ੍ਹੇ ਵਿਚ 15 ਹਜ਼ਾਰ ਏਕੜ ਦਾ ਅਜਿਹਾ ਰਕਬਾ ਹੈ ਜਿਥੇ ਹਰੀਜਨ ਵਸ ਸਕਦੇ ਹਨ ਲੇਕਿਨ ਸਰਕਾਰ ਨੇ ਨਾ ਤਾਂ ਕੋਈ ਕਮੇਟੀ ਬਣਾਈ ਨਾ ਹੀ ਕੋਈ ਉਸ ਜ਼ਮੀਨ ਦੀ ਵਰਤੋਂ ਕੀਤੀ ਔਰ ਉਹ ਜ਼ਮੀਨ ਬੰਜਰ ਕਰ ਦਿੱਤੀ ਗਈ ਹੈ।

ਹੁਣ ਮੈਂ ਇੰਡਸਟਰੀ ਦੀ ਗੱਲ ਕਰਨਾ ਚਾਹੁੰਦਾ ਹਾਂ। ਕਈ ਕਈ ਲੋਕਾਂ ਕੋਲ ਤਾਂ ਕਾਰਖਾਨੇ, ਜ਼ਮੀਨ ਅਤੇ ਹੋਰ ਕਈ ਸੋਰਸਿਜ਼ ਹਨ, ਮਗਰ ਕਈਆਂ ਦੇ ਕੋਲ ਇਕ ਵੀ ਨਹੀਂ। ਖਾਸ ਤੌਰ ਤੇ ਹਰੀਜਨਾਂ ਦੇ ਕੋਲ ਇੰਡਸਟਰੀਜ਼ ਕੋਈ ਨਹੀਂ, ਇਸ ਕਰਕੇ ਉਨ੍ਹਾਂ ਨੂੰ ਟੈਕਨੀਕਲ ਟ੍ਰੇਨਿੰਗ ਦੇ ਕੇ ਇੰਡਸਟਰੀ ਵਾਸਤੇ ਰੁਪਿਆ ਦਿੱਤਾ ਜਾਏ ਤਾਕਿ ਉਹ ਮੁਸਤਕਿਲ ਤੌਰ ਤੇ ਰੋਜ਼ੀ ਦਾ ਸਾਧਨ ਬਣਾ ਸਕਣ। ਸਰਵਿਸਿਜ਼ ਦੇ ਬਾਰੇ ਰਿਪੋਰਟ ਪੜ੍ਹਨ ਤੋਂ ਪਤਾ ਚਲਦਾ ਹੈ ਕਿ ਕਲਾਸ ਵਨ ਵਿਚ ਜਿਥੇ 8,632 ਦੂਜੀਆਂ ਜਾਤੀਆਂ ਦੇ ਲੋਕ ਹਨ ਉਥੇ ਹਰੀਜਨ ਸਿਰਫ 113 ਅਫਸਰ ਹਨ। ਔਰ ਕਲਾਸ ਟੂ ਵਿਚ ਹਜ਼ਾਰਾਂ ਵਿਚੋਂ 302। ਇਹ ਨੰਬਰ ਬਹੁਤ ਘਟ ਹੈ, ਉਸ ਨੂੰ ਵਧਾਇਆ ਜਾਏ।

ਪੰਜਾਬ ਦੇ ਵਿਚ ਹਾਈ ਕੋਰਟ ਵਿਚ 18 ਜਜਿਜ਼ ਹਨ ਮਗਰ ਹਰੀਜਨ ਕੋਈ ਜਜ ਨਹੀਂ । ਜਦ ਕਿ ਮੈਂਬਰਾਂ ਦੀ ਇਹ ਆਵਾਜ਼ ਹੈ ਕਿ ਇਕ ਹਰੀਜਨ ਜਜ ਵੀ ਹੋਣਾ ਚਾਹੀਦਾ ਹੈ ।

**ਬਾਬੂ ਅਜੀਤ ਕੁਮਾਰ :** ਚੇਅਰਮੈਨ ਸਾਹਿਬ, ਇਥੇ ਹਾਊਸ ਵਿਚ ਇਤਨੇ ਅਹਿਮ ਮਸਲੇ ਤੇ ਡਿਸਕਸ਼ਨ ਵੇਲੇ ਹਰੀਜਨ ਮੈਂਬਰਾਂ ਤੋਂ ਅਲਾਵਾ ਕੋਈ ਵੀ ਮੈਂਬਰ ਨਹੀਂ ਹੈ । ਮੈਂ ਸਮਝਦਾ ਹਾਂ ਕਿ ਜੇ ਕੋਈ ਜ਼ਿੰਮੇਦਾਰੀ ਨਹੀਂ ਸਮਝਦੇ, ਤਾਂ ਹਾਊਸ ਨੂੰ ਐਡਜਰਨ ਕਰ ਦਿਉ ।

**ਸ੍ਰੀ ਰਾਮ ਰਤਨ :** ਚੇਅਰਮੈਨ ਸਾਹਿਬ, ਜਿਹੜਾ ਹਰੀਜਨ ਵੈਲਫੇਅਰ ਡਿਪਾਰਟਮੈਂਟ ਹੈ, ਉਸ ਦਾ ਮੁਲਾਹਿਜ਼ਾ ਕਰੋ ਤਾਂ ਪਤਾ ਚਲਦਾ ਹੈ ਕਿ ਨਾਂ ਤਾਂ ਉਨ੍ਹਾਂ ਅਫਸਰਾਂ ਦੇ ਹਨ ਡਿਸਟਰਿਕਟ ਵੈਲਫੇਅਰ ਆਫਿਸਰ, ਲੇਕਿਨ ਉਹ ਕਹਿੰਦੇ ਹਨ ਕਿ ਸਾਡਾ ਸਟੇਟਸ ਨਾਨ ਗਜ਼ਟਿਡ ਹੈ ਔਰ ਵੈਲਿਊ ਇਕ ਤਹਿਸੀਲਦਾਰ ਦੇ ਬਰਾਬਰ ਵੀ ਨਹੀਂ । ਉਨ੍ਹਾਂ ਦਾ ਸਟੇਟਸ ਰੇਜ਼ ਹੋਣਾ ਚਾਹੀਦਾ ਹੈ ਤਾਕਿ ਅਹਿਸਾਸੇ ਕਮਤਰੀ ਦੂਰ ਹੋ ਸਕੇ ।

ਹੁਣ ਮੈਂ ਐਮਰਜੈਂਸੀ ਦੇ ਦੌਰਾਨ ਹਰੀਜਨਾਂ ਦੇ ਪਾਰਟ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਆਦਮਪੁਰ ਵਿਚ ਪੈਰਾਟਰੂਪਰਜ਼ ਦੇ ਨਾਲ ਲੜਨ ਵਾਲਾ ਪਹਿਲਾ ਸਿਪਾਹੀ ਜਿਹੜਾ ਸੀ ਉਹ ਇਕ ਹਰੀਜਨ ਸਿਪਾਹੀ ਸੀ, ਜਿਸ ਦਾ ਰਾਮ ਪ੍ਰਕਾਸ਼ ਨਾਂ ਸੀ । ਜਿਹੜਾ ਕਿ ਪੈਰਾਟਰੂਪਰ ਦੀ ਗੋਲੀ ਨਾਲ ਸ਼ਹੀਦ ਹੋ ਗਿਆ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀ ਮਾਰਸ਼ਲ ਸਿਪਰਿਟ ਨੂੰ ਜ਼ਿੰਦਾ ਰਖਣ ਲਈ ਇਨ੍ਹਾਂ ਬਹਾਦਰਾਂ ਨੂੰ ਬਹਾਦਰੀ ਦੇ ਐਜਾਜ਼ ਮਿਲਨੇ ਚਾਹੀਦੇ ਹਨ। ਇਸੇ ਜਾਲੰਧਰ ਵਿਚ ਬੜੀ ਦੇ ਅਮਰਚੰਦ ਹਰੀਜਨ ਨੇ ਇਕ ਪੈਰਾਟਰੂਪਰ ਨੂੰ ਡਾਂਗਾਂ ਮਾਰ ਮਾਰ ਕੇ ਮਾਰ ਸੁਟਿਆ । ਏਹ ਹਰੀਜਨਾਂ ਦੇ ਹੌਸਲੇ ਹਨ ; ਮਗਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਹਰੀਜਨ ਜਿਸ ਹੌਸਲੇ ਨਾਲ ਜ ਵਿਚ ਜਾਂਦਾ ਹੈ, ਉਸ ਹੌਸਲੇ ਨਾਲ ਉਸਦੀ ਅੱਜ ਭਰਤੀ ਨਹੀਂ ਹੋ ਰਹੀ ਇਸੇ ਕਰਕੇ ਇਸ ਲਾਸ ਦੀ ਸੰਖਿਆ ਫੌਜ ਵਿਚ ਘੱਟ ਹੈ । ਇਨ੍ਹਾਂ ਦੀ ਭਰਤੀ ਵਧਾਉਣੀ ਚਾਹੀਦੀ ਹੈ ਔਰ ਹੌਸਲਾ ਬਰਕਰਾਰ ਰਖਣਾ ਚਾਹੀਦਾ ਹੈ । (ਘੰਟੀ) ਮੈਂ ਸਰਦਾਰ ਦਰਬਾਰਾ ਸਿੰਘ ਨੂੰ ਕਹਿਣਾ ਚਾਹੁੰਦਾ ਹਾਂ ਕ ਉਨ੍ਹਾਂ ਲਈ ਵੀ ਹਰੀਜਨ ਕੰਮ ਆਏ ਹਨ । ਹਰੀਜਨ ਕਿਸੇ ਤੋਂ ਪਿੱਛੇ ਨਹੀਂ ਹਨ, ਔਰ ਪੂਰੀ ਹਿੰਮਤ ਨਾਲ ਇਨ੍ਹਾਂ ਨੇ ਕੰਮ ਕੀਤਾ ਹੈ ।

**चौधरी अमर सिंह :** आन ए प्वायंट आफ आर्डर, सर । बहुत अहम डिस्कशन हो रही है और कोई भी मिनिस्टर हाउस में नहीं है । पौने दो मिनिस्टर बैठे हैं । मैं आपकी रूलिंग चाहता हूं कि इतना अहम मसला हाउस में ज़ेरे बहस हो और न चीफ मिनिस्टर, न होम मिनिस्टर और न दूसरे मिनिस्टर यहां हों तो क्या कार्रवाई चल सकती है ? इस से हम समझ सकते हैं कि सरकार हरिजनों की तरफ कितनी सिनसीयर है ।

**श्री सभापति :** जिस विषय के मुताल्लिक बहस हो रही है उसके मुताल्लिका मिनिस्टर मौजूद हैं । (The Minister concerned with the matter under discussion is present in the House.) This is no point of order.

**ਬਾਬੂ ਅਜੀਤ ਕੁਮਾਰ** (ਸਿਧਵਾਂ ਬੇਟ, ਐਸ. ਸੀ.) : ਚੇਅਰਮੈਨ ਸਾਹਿਬ, ਅਜ ਸ਼ੈਡਿਊਲਡ ਕਾਸਟਸ ਕਮਿਸ਼ਨ ਦੀ ਰਿਪੋਰਟ ਸਾਡੇ ਸਾਹਮਣੇ ਹੈ । ਮੁਤਲਿਕਾ ਮਨਿਸਟਰ ਹਾਜ਼ਰ ਹਨ । ਇਹ ਚੰਗਾ ਹੁੰਦਾ ਕਿ ਬਾਕੀ ਦੇ ਮਨਿਸਟਰ ਵੀ ਏਥੇ ਹੁੰਦੇ । ਇਸ ਕਰਕੇ ਇਹ ਕਹਿ ਦੇਣਾ ਕਿ ਇਹ ਗਰੀਬ ਹਨ ਇਸ ਕਰਕੇ ਧਿਆਨ ਨਾ ਦੇਣਾ ਇਹ ਠੀਕ ਨਹੀਂ । ਪਹਿਲਾਂ ਅਸੀਂ ਕਹਿੰਦੇ ਸੀ ਕਿ ਕੈਬਨਿਟ ਵਿਚ ਸਾਡਾ ਕੋਈ ਵਜ਼ੀਰ ਨਹੀਂ ਇਸ ਕਰਕੇ ਸਾਡੀ ਨਹੀਂ ਸੁਣੀ ਜਾਂਦੀ ਹੁਣ ਤਾਂ ਸਾਡਾ ਇਕ ਮਨਿਸਟਰ ਹੈ ਜਿਹੜਾ ਸਟੇਟ ਮਨਿਸਟਰ ਹੈ । ਪਰ ਉਨ੍ਹਾਂ ਨੇ ਕਿਹਾ ਕੀਤਾ ਕੁਝ ਨਹੀਂ ।

[ਬਾਬੂ ਅਜੀਤ ਕੁਮਾਰ]

ਮੈਂ ਇਸ ਕਮਿਸ਼ਨ ਦੀ ਰਿਪੋਰਟ ਦੇ ਮੁਤੱਲਿਕ ਕਹਿਣਾ ਚਾਹੁੰਦਾ ਹਾਂ । ਮਿਸਟਰ ਚੇਅਰਮੈਨ, ਮੈਂ ਇਹ ਸਮਝਦਾ ਹਾਂ ਕਿ ਗੌਰਮਿਟ ਆਫ ਇੰਡੀਆ ਸ਼ੈਡਿਊਲਡ ਕਾਸਟਸ, ਸ਼ਡਿਊਲਡ ਟਰਾਈਬਜ਼ ਅਤੇ ਬੈਕਵਰਡ ਕਲਾਸਿਜ਼ ਦੇ ਕਮਿਸ਼ਨਰ ਤੇ ਸਾਲ ਵਿਚ 15 ਜਾਂ 16 ਲਖ ਰੁਪਿਆ ਖਰਚ ਕਰਕੇ ਇਹ ਪੋਥਾ ਸ਼ਡਿਊਲਡ ਕਾਸਟਸ ਕਮਿਸ਼ਨ ਦੀ ਰਿਪੋਰਟ ਤਿਆਰ ਕਰਾਉਂਦੀ ਹੈ । ਲੋਕ ਸਭਾ ਵਿਚ ਵੀ ਇਹ ਪੇਸ਼ ਹੁੰਦਾ ਹੈ । ਉਥੇ ਇਹ ਕਮਿਸ਼ਨਰ ਕਲਰਕ ਦੇ ਤੌਰ ਤੇ ਕੰਮ ਕਰਦਾ ਹੈ । ਇਹ ਰਿਪੋਰਟ ਸੈਂਟਰਲ ਗੌਰਮੈਂਟ ਅਤੇ ਸਟੇਟ ਗੌਰਮੈਂਟਾਂ ਨੂੰ ਭੇਜੀ ਜਾਂਦੀ ਹੈ । ਇਸ ਰਿਪੋਰਟ ਦਾ ਫਾਇਦਾ ਕੀ ਹੈ ? ਇਹ ਰਿਪੋਰਟ ਲੋਕ ਸਭਾ ਕੋਲ ਜਾਂਦੀ ਹੈ ਅਤੇ ਉਥੇ ਇਸ ਤੇ ਵਕਤ ਜ਼ਾਇਆ ਹੁੰਦਾ ਹੈ। ਮੈਂ ਇਹ ਸਾਰੀ ਰਿਪੋਰਟ ਪੜ੍ਹੀ ਹੈ । ਮਿਸਟਰ ਚੇਅਰਮੈਨ, ਇਸ ਸਾਰੀ ਰਿਪੋਰਟ ਵਿਚ ਪੰਜਾਬ ਦੇ ਸੂਬੇ ਦਾ ਜ਼ਿਕਰ ਬਹੁਤ ਘਟ ਹੈ । ਮਨਿਸਟਰ ਸਾਹਿਬ ਨੂੰ ਇਸ ਵਲ ਦੇਖਣਾ ਚਾਹੀਦਾ ਹੈ । ਇਥੋਂ ਦਾ ਕੋਈ ਵੀ ਮਹਿਕਮਾ ਸ਼ੈਡਿਊਲਡ ਕਾਸਟਸ ਕਮਿਸ਼ਨਰ ਨੂੰ ਆਪਣੇ ਮਹਿਕਮੇ ਦੇ ਮੁਤੱਲਿਕ ਸਟੇਟ-ਮੈਂਟ ਤਕ ਨਹੀਂ ਭੇਜਦਾ । ਇਥੋਂ ਆਪਣੀ ਰਿਪੋਰਟ ਭੇਜਣੀ ਚਾਹੀਦੀ ਹੈ ਭਾਵੇਂ ਉਹ ਰੱਦੀ ਦੀ ਟੋਕਰੀ ਵਿਚ ਹੀ ਜਾਂਦੀ ਹੈ । ਪੰਜਾਬ ਦਾ ਨਾਉਂ ਇਸ ਰਿਪੋਰਟ ਦੇ ਸਫਾ 48 ਤੇ ਹੈ । ਪੰਜਾਬ ਵਿਚ ਜਿਹੜੇ ਪਰਾਈਵੇਟ ਅਦਾਰੇ, ਪਰਾਈਵੇਟ ਇਨਸਟੀਟਿਊਸ਼ਨ ਹਨ ਉਨ੍ਹਾਂ ਨੇ ਕੋਈ ਭਲਾਈ ਦਾ ਕੰਮ ਕੀਤਾ ਹੈ । ਪੰਜਾਬ ਵਿਚ ਇਕ ਹਰੀਜਨ ਸੇਵਕ ਸੰਗ ਹੈ । ਉਨ੍ਹਾਂ ਦਾ ਕੋਈ ਕੰਮ ਨਹੀਂ ਸਿਵਾਏ ਪਰੀਤੀ ਭੋਜਨ ਦੇ, ਆਪਣਾ ਦਾਲ ਫੁਲਕਾ ਛਕ ਛਕਾ ਲੈਂਦੇ ਹਨ । 1962-63 ਵਿਚ ਜਿਹੜਾ ਉਨ੍ਹਾਂ ਨੂੰ ਰੁਪਿਆ ਦਿੱਤਾ ਗਿਆ ਉਹ ਉਨ੍ਹਾਂ ਨੇ ਖਰਚ ਲਿਆ । ਇਹ ਬੜਾ ਲੰਮਾ ਚੌੜਾ ਕੰਮ ਹੈ । ਪੰਜਾਬ ਗੌਰਮੈਂਟ ਦੇ ਅੰਦਰ ਉਸ ਦੀ ਕੋਈ ਵੀ ਆਵਾਜ਼ ਨਹੀਂ । ਇਸ ਤੋਂ ਅਗੇ ਇਸ ਰਿਪੋਰਟ ਵਿਚ ਇਕ ਹੋਰ ਚੀਜ਼ ਹੈ ਜਿਸ ਨੂੰ ਦੇਖ ਕੇ ਬੜਾ ਦੁਖ ਹੁੰਦਾ ਹੈ । ਸਾਰੀਆਂ ਸਟੇਟਾਂ ਦੀਆਂ ਸਟੇਟਮੈਂਟਸ ਜਾਂਦੀਆਂ ਹਨ ਅਤੇ ਸਾਡੀ ਸਟੇਟਮੈਂਟ ਵੀ ਜਾਂਦੀ ਹੈ ਕਿ ਹਰੀਜਨਾਂ ਲਈ ਕਿੰਨੇ ਮਕਾਨ ਬਣਾਏ ਗਏ । 1962-63 ਵਿਚ ਮਦਰਾਸ ਵਿਚ 757 ਮਕਾਨ ਬਣਾਏ ਗਏ, ਕੈਰਲਾ ਵਿਚ 331 ਮਕਾਨ ਬਣਾਏ ਗਏ, ਜਿਹੜੀ ਕਿ ਸਾਡੇ ਨਾਲੋਂ ਵੀ ਛੋਟੀ ਸਟੇਟ ਹੈ । ਪੰਜਾਬ ਵਿਚ ਸਿਰਫ 94 ਮਕਾਨ ਬਣਾਏ ਗਏ । ਏਥੇ ਹਰੀਜਨਾਂ ਦੀ 50 ਲਖ ਦੀ ਆਬਾਦੀ ਹੈ। ਉਨ੍ਹਾਂ ਕੋਲ ਝੌਂਪੜੀਆਂ ਵੀ ਨਹੀਂ। ਉਨ੍ਹਾਂ ਦੀ ਭਲਾਈ ਦੀ ਕੋਈ ਗਲ ਨਹੀਂ ਕਰਦੇ । ਮਿਸਟਰ ਚੇਅਰਮਨ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਾਡੀ ਸਟੇਟ ਦੀ ਭਲਾਈ ਵਾਸਤੇ ਡਾਇਰੈਕਟਰ ਵੈਲਫੇਅਰ ਦਾ ਮਹਿਕਮਾ ਹੈ । ਉਸ ਦੀਆਂ 17 ਥਾਵਾਂ ਤੇ ਟੰਗਾਂ ਫਸੀਆਂ ਹੋਈਆਂ ਹਨ—ਮਨਿਸਟਰ, ਸਟੇਟ ਮਨਿਸਟਰ, ਸੈਕਰੇਟਰੀ, ਡਿਪਟੀ ਸੈਕਰੇਟਰੀ, ਡਾਇਰੈਕਟਰ, ਡਿਪਟੀ ਡਾਇਰੈਕਟਰ ਹਨ । ਜ਼ਿਲ੍ਹਿਆਂ ਵਿਚ ਡਿਸਟਿਕਟ ਵੈਲਫੇਅਰ ਅਫਸਰ ਹਨ । ਜੇ ਕਿਸੇ ਕਲਰਕ ਨੂੰ ਪਤਾ ਲਗ ਜਾਂਦਾ ਹੈ ਕਿ ਉਹ ਨਾਨ-ਗਜ਼ਟਿਡ ਹੈ ਤਾਂ ਉਹ ਪਰਵਾਹ ਨਹੀਂ ਕਰਦਾ । ਉਨ੍ਹਾਂ ਦਾ ਸਟੇਟੱਸ ਹਾਈ ਕਰੋ ਵਰਨਾ ਉਨ੍ਹਾਂ ਦੀ ਕੋਈ ਪਰਵਾਹ ਕਰਨ ਵਾਸਤੇ ਤਿਆਰ ਨਹੀਂ । ਵੈਲਫੇਅਰ ਦਾ ਮਹਿਕਮਾ 1963 ਵਿਚ ਪਰਮਾਨੈਂਟ ਕੀਤਾ ਗਿਆ। ਪਹਿਲਾਂ ਇਹ ਟੈਂਪਰੇਰੀ ਰਿਹਾ। 1963 ਤੋਂ ਇਕ ਵੀ ਮੁਲਾਜ਼ਮ ਪਰਮਾਨੈਂਟ ਨਹੀਂ ਕੀਤਾ ਗਿਆ।

**श्री जगन्नाथ :** चेयरमैन साहिब, आन ए प्वायंट आफ आर्डर । दो मिनिस्टर यहां हाउस में इस वक्त हैं । दोनों के पास उनके दो मेंबर बैठे हैं । कोई सुनने वाला नहीं । उनको कहें कि वे बाद में मिल लें ।

**ਬਾਬੂ ਅਜੀਤ ਕੁਮਾਰ :** 1963 ਤੋਂ ਡਾਇਰੈਕਟਰੇਟ ਵੈਲਫੇਅਰ ਜਾਂ ਸ਼ਿਡਿਊਲਡ ਕਾਸਟ ਵੈਲਫੇਅਰ ਡੀਪਾਰਟਮੈਂਟ ਦੇ ਕਿਸੇ ਮੁਲਾਜ਼ਮ ਨੂੰ ਕਨਫਰਮ ਨਹੀਂ ਕੀਤਾ ਗਿਆ । 14, 14, 15, 15 ਸਾਲ ਦੇ ਲਗੇ ਹੋਏ ਡੀ. ਡਬਲਊ. ਓਜ਼. ਅਤੇ ਟੀ. ਡਬਲਊ. ਓਜ਼. ਰਿਟਾਇਰ ਹੋ ਗਏ ਹਨ, ਉਨ੍ਹਾਂ ਨੂੰ ਕੋਈ ਪੈਨਸ਼ਨ ਨਹੀਂ

ਮਿਲੀ, ਕੋਈ ਗਰੈਚੁਟੀ ਨਹੀਂ ਮਿਲੀ। ਜਿਹੜੇ ਮੁਲਾਜ਼ਮ ਹਨ ਉਨ੍ਹਾਂ ਦਾ ਰਿਟਾਇਰਮੈਂਟ ਤੋਂ ਬਾਅਦ ਕੁਝ ਨਹੀਂ ਬਨਣਾ। ਉਹ ਪਬਲਿਸਿਟੀ ਦਾ ਅਤੇ ਫੀਲਡ ਵਿਚ ਕਿਵੇਂ ਕੰਮ ਕਰਨਗੇ। ਮੈਂ ਡਾਇਰੈਕਟਰ ਵੈਲਫੇਅਰ ਦੇ ਦਫਤਰ ਦੀ ਗੱਲ ਕਰਦਾ ਹਾਂ। ਉਥੇ ਇਕ ਸਫੈਦ ਹਾਥੀ ਬੰਨ੍ਹਿਆ ਹੋਇਆ ਹੈ। ਜਦੋਂ ਮਾਸਟਰ ਜੀ ਮਨਿਸਟਰ ਸਨ ਮੈਂ ਤਦ ਵੀ ਉਨ੍ਹਾਂ ਨੂੰ ਵੀ ਕਿਹਾ ਸੀ। ਉਹ ਕਹਿੰਦੇ ਸਨ ਕਿ ਇਹ ਬੀਬੀ ਨੂੰ ਕਢ ਦੇਣਾ ਹੈ। ਉਥੇ ਇਕ ਲੇਡੀ ਵੈਲਫੇਅਰ ਅਫਸਰ ਰਖੀ ਹੋਈ ਹੈ। ਨਾ ਉਸ ਦਾ ਕੋਈ ਕੰਮ, ਨਾ ਉਸ ਦਾ ਕੋਈ ਟੂਰ ਅਤੇ ਨਾ ਹੀ ਕੋਈ ਦੌਰਾ। ਟੀ. ਏ. ਲੈ ਲੈਂਦੀ ਹੈ। ਉਸ ਦਾ ਕਲਰਕ ਮੁਕਤਸਰ ਹੁੰਦਾ ਹੈ, ਚਪੜਾਸੀ ਜਲੰਧਰ ਅਤੇ ਆਪ ਜਗਰਾਉਂ ਬੈਠੀ ਹੁੰਦੀ ਹੈ। ਇਹ ਵੈਲਫੇਅਰ ਦੇ ਮਹਿਕਮੇਂ ਤੇ ਬੋਝ ਹੈ। ਇਸ ਗੱਲ ਨੂੰ ਰੀਕਨਸਿਡਰ ਕਰਨ। ਯਾ ਤਾਂ ਉਸ ਨੂੰ ਕੰਮ ਅਲਾਟ ਕਰਨ ਨਹੀਂ ਤਾਂ ਸਫੇਦ ਹਾਥੀ ਨੂੰ ਯਾਨੀ ਉਸ ਲੇਡੀ ਵੈਲਵੇਅਰ ਅਫਸਰ ਨੂੰ ਹਟਾ ਦਿਓ। ਜੇ ਉਸ ਨੂੰ ਤਨਖਾਹ ਅਤੇ ਭੱਤਾ ਦੇਣਾ ਹੈ ਤਾਂ ਉਸ ਨੂੰ ਕਿਸੇ ਚੰਗੇ ਦਫਤਰ ਵਿਚ ਲਾਇਆ ਜਾਵੇ। ਓਥੇ ਉਹ ਬੀਬੀ ਬਹੁਤੀ ਜਚਦੀ ਨਹੀਂ।

ਜਿਥੋਂ ਤਕ ਤਾਲੀਮ ਦੇ ਮਸਲੇ ਦਾ ਤਅਲੁਕ ਹੈ ਉਹ ਬਹੁਤ ਹੀ ਜ਼ਿਆਦਾ ਗੰਦਲਾ ਬਣਾ ਦਿੱਤਾ ਹੈ। ਮੈਨੂੰ ਯਾਦ ਹੈ ਕਿ ਪੈਪਸੂ ਵਿਚ ਵਜ਼ੀਫੇ ਹਰ ਮਹੀਨੇ ਬਚਿਆਂ ਦੇ ਘਰ ਜਾਂ ਸਕੂਲ ਵਿਚ ਮਿਲ ਜਾਂਦੇ ਸਨ। ਇਥੇ ਸਾਲ ਸਾਲ ਦੋ ਦੋ ਸਾਲ ਹੋ ਜਾਂਦੇ ਹਨ ਪਰ ਕੁਝ ਨਹੀਂ ਹੁੰਦਾ। ਇਸ ਸਬੰਧੀ ਤਕਲੀਫ ਹੈ। ਇਹ ਕੰਮ ਫੌਰਨ ਐਜੂਕੇਸ਼ਨ ਦੇ ਮਹਿਕਮੇਂ ਕੋਲੋਂ ਲੈ ਕੇ ਡਾਇਰੈਕਟਰ ਵੈਲਫੇਅਰ ਕੋਲ ਦੇਣਾ ਚਾਹੀਦਾ ਹੈ। ਸਾਡੇ ਸੋਸ਼ਲ ਵਰਕਰਜ਼ ਇਹ ਕੰਮ ਕਰ ਸਕਦੇ ਹਨ। ਇਸ ਵੇਲੇ ਰੁਪਏ ਦਾ ਮਿਸਯੂਜ਼ ਹੁੰਦਾ ਹੈ, ਬੱਚੇ ਫਾਇਦਾ ਨਹੀਂ ਉਠਾ ਸਕਦੇ। ਗਰੀਬ ਮਾਂ ਬਾਪ ਉਨ੍ਹਾਂ ਦਾ ਖਰਚ ਬਰਦਾਸ਼ਤ ਨਹੀਂ ਕਰ ਸਕਦੇ। ਉਹ ਬਚਿਆਂ ਨੂੰ ਪੜ੍ਹਨ ਤੋਂ ਹਟਾ ਲੈਂਦੇ ਹਨ। ਸਰਕਾਰ ਇਸ ਤਰ੍ਹਾਂ ਬਚਿਆਂ ਦੀ ਜ਼ਿੰਦਗੀ ਨਾਲ ਖੇਲਣ ਵਾਲੀ ਗਲ ਕਰ ਰਹੀ ਹੈ। ਇਹ ਕੰਮ ਵੈਲਫੇਅਰ ਡੀਪਾਰਟਮੈਂਟ ਨੂੰ ਦੇ ਦਿੱਤਾ ਜਾਵੇ ਤਾਕਿ ਬਚਿਆਂ ਨੂੰ ਹਰ ਮਹੀਨੇ ਵਜ਼ੀਫਾ ਮਿਲ ਸਕੇ। ਜਾਂ ਇਸ ਤਰ੍ਹਾਂ ਕਰ ਦਿੱਤਾ ਜਾਵੇ ਕਿ ਜਿਸ ਤਰ੍ਹਾਂ ਮਾਸਟਰਾਂ ਦੀ ਤਨਖਾਹ ਦੀ ਰੋਲ ਆਉਂਦੀ ਹੈ। ਉਸ ਦੇ ਨਾਲ ਵਜ਼ੀਫੇ ਦੀਆਂ ਰੋਲਜ਼ ਵੀ ਆ ਜਾਣ ਅਤੇ ਉਹ ਵੀ ਨਾਲ ਹੀ ਡਿਸਬਰਸ ਹੋ ਜਾਣ।

ਹਾਈ ਕੋਰਟ ਦੇ ਜਜ ਦੇ ਮੁਤੱਲਿਕ ਵੀ ਗੱਲ ਕੀਤੀ ਜਾਂਦੀ ਹੈ, ਮੈਨੂੰ ਤਾਂ ਉਮੀਦ ਨਹੀਂ ਕਿ ਕਦੇ ਕਿਸੇ ਸ਼ੈਡਿਊਲਡ ਕਾਸਟ ਨੂੰ ਵੀ ਜਜ ਲਈ ਰਿਕਮੈਂਡ ਕੀਤਾ ਜਾਏਗਾ। ਏਥੇ ਫਿਰਕਾਪਰਸਤੀ ਚਲਦੀ ਹੈ। ਆਈ. ਏ. ਐਸ. ਸੈਕਰੇਟਰੀਜ਼, ਡਾਇਰੈਕਟਰਜ਼, ਹੈਡਜ਼ ਆਫ ਦੀ ਡੀਪਾਰਟਮੈਂਟਸ ਅਤੇ ਕਲਾਸ ਵਨ ਅਫਸਰਾਂ ਵਿਚੋਂ ਕੋਈ ਸ਼ੈਡਿਊਲਡ ਕਾਸਟ ਨਹੀਂ। ਸਰਕਾਰ ਚਾਹੁੰਦੀ ਹੈ ਕਿ ਉਨ੍ਹਾਂ ਨੂੰ ਗੁਠੇ ਲਾ ਕੇ ਰਖਣਾ ਹੈ, ਭਾਵੇਂ ਉਹ ਕੁਆਲੀਫਾਈਡ ਵੀ ਕਿਉਂ ਨਾ ਹੋਣ ਉਨ੍ਹਾਂ ਨੂੰ ਗੁਠੇ ਲਾ ਕੇ ਰਖਣਾ ਹੈ। ਇਸ ਤਰ੍ਹਾਂ ਅਫਸਰਾਂ ਦੇ ਦਿਮਾਗ ਵਿਚ ਭਰਿਆ ਹੋਇਆ ਹੈ, ਉਨ੍ਹਾਂ ਦੇ ਮਨ ਵਿਚ ਇਹ ਹੈ। ਉਤੋਂ ਛੂਤ ਛਾਤ ਚਲੀ ਗਈ। ਉਹ ਡੰਡੇ ਦੇ ਨਾਲ ਚਲੀ ਗਈ, ਵੋਟਾਂ ਚਾਹੀਦੀਆਂ ਹਨ। ਵੋਟਾਂ ਦੇ ਡੰਡੇ ਕਰਕੇ ਉਪਰੋਂ ਛੂਤ ਛਾਤ ਛਡਣੀ ਪਈ ਹੈ ਅਤੇ ਛੂਤ ਛਾਤ ਕਰਨੀ ਬੰਦ ਕਰਨੀ ਪਈ ਹੈ। ਮੈਂ ਸਮਝਦਾ ਹਾਂ ਕਿ ਇਹ ਫੋੜਾ ਹੈ ਜਿਸ ਦਾ ਉਪਰੇਸ਼ਨ ਹੋਣਾ ਜ਼ਰੂਰੀ ਹੈ। ਉਸਦੇ ਲਈ ਚੇਅਰਮੈਨ ਸਾਹਿਬ ਜ਼ਰੂਰੀ ਹੈ ਕਿ ਸਰਕਾਰ ਰੂਲਜ਼ ਬਣਾਵੇ ਕਿ ਜਿਸ ਅਫਸਰ ਤੇ ਇਹ ਅਲਜ਼ਾਮ ਲਗਿਆ ਹੋਵੇ ਕਿ ਉਸਨੇ ਸ਼ੈਡੀਊਲਡ ਕਾਸਟ ਮੁਲਾਜ਼ਮ ਨੂੰ ਵਿਕਟਮਾਈਜ਼ ਕੀਤਾ ਹੈ ਉਸਨੂੰ ਪੂਰੀ ਸਜ਼ਾ ਦਿੱਤੀ ਜਾਵੇ। ਅਜ ਇਹ ਹਾਲਤ ਹੈ ਕਿ ਇਸ ਸੈਕਟੇਰੀਏਟ ਵਿਚ ਅਜ ਕੋਈ ਵੀ ਹੈਡ ਆਫ ਦੀ ਡਿਪਾਰਟਮੈਂਟ, ਡਿਪਟੀ ਸੈਕਟਰੀ, ਅੰਡਰ ਸੈਕਟਰੀ ਮੈਨੂੰ ਦਸੋ ਜਿਹੜਾ ਇਥੇ ਚੀਫ ਸੈਕਟਰੀ ਨੇ ਰਹਿਣ ਦਿੱਤਾ ਹੋਵੇ। ਸਭ ਨੂੰ ਖੂੰਜੇ ਲਾ ਦਿੱਤਾ ਗਿਆ ਹੈ। ਮੈਂ ਕਹਿੰਦਾ ਹਾਂ ਕਿ ਸਾਨੂੰ ਇਹਹੁਣ ਭੁਲੇਖਾ ਕਢ ਦੇਣਾ ਚਾਹੀਦਾ ਹੈ ਕਿ ਕੋਈ ਮਨਿਸਟਰੀ ਬਦਲ ਜਾਣ ਨਾਲ ਸ਼ੈਡੂਲਡ ਕਾਸਟਸ ਨਾਲ ਕੋਈ ਇਨਸਾਫ ਹੋਣਾ ਸ਼ੁਰੂ ਹੋ ਜਾਵੇਗਾ ਕਿਉਂਕਿ ਇਹ ਅਫਸਰ ਤਾਂ ਉਹੋ ਹਨ ਜਿਹੜੇ ਕਿ ਇਸ ਤਰ੍ਹਾਂ ਦੀਆਂ ਕਾਰਵਾਈਆਂ ਕਰਦੇ ਹਨ। ਪੁਲਿਸ ਡਿਪਾਰਟਮੈਂਟ ਵਿਚ ਵੀ ਇਹੋ ਹਾਲ ਹੈ ਅਤੇ ਮੇਰੇ

[ਬਾਬੂ ਅਜੀਤ ਕੁਮਾਰ]

ਪਾਸ ਸਰਕਾਰ ਦਾ ਦਿਤਾ ਹੋਇਆ ਹੀ ਇਕ ਸਵਾਲ ਦਾ ਜਵਾਬ ਹੈ ਜਿਸ ਤੋਂ ਪਤਾ ਲਗ ਜਾਂਦਾ ਹੈ ਕਿ ਪੁਲਿਸ ਵਿਚ ਸ਼ੈਡੂਲਡ ਕਾਸਟ ਵਾਲਿਆਂ ਨਾਲ ਕੀ ਵਰਤਾਓ ਹੋ ਰਿਹਾ ਹੈ। ਪੰਜਾਬ ਦੀ ਸਾਰੀ ਪੁਲਿਸ ਵਿਚ ਸਾਰੇ 59 ਆਈ.ਪੀ.ਐਸ. ਅਫਸਰ ਹਨ ਜਿਨ੍ਹਾਂ ਵਿਚੋਂ ਕੁਲ 3 ਸ਼ੈਡਲਡ ਕਾਸਟ ਦੇ ਹਨ ਅਤੇ ਤਿਨ ਦੇ ਤਿਨ ਵੀ ਗੁਠੇ ਲਾਏ ਹੋਏ ਹਨ। ਇਨ੍ਹਾਂ ਨੂੰ ਪੀ.ਏ.ਪੀ. ਵਿਚ ਲਗਾਇਆ ਹੋਇਆ ਹੈ ਅਤੇ ਕਿਸੇ ਨੂੰ ਵੀ ਜ਼ਿਲੇ ਦਾ ਇਨਚਾਰਜ ਨਹੀਂ ਲਗਾਇਆ ਗਿਆ। ਪਹਿਲਾਂ ਤਾਂ ਇਹ ਕਹਿੰਦੇ ਸੀ ਕਿ ਸਿਖਾਂ ਤੇ ਭਰੋਸਾ ਨਹੀਂ ਅਤੇ ਹੁਣ ਪਤਾ ਨਹੀਂ ਇਨ੍ਹਾਂ ਨੂੰ ਸ਼ਡੂਲਡ ਕਾਸਟ ਤੇ ਵੀ ਭਰੋਸਾ ਨਹੀਂ ਅਤੇ ਜੇਕਰ ਇਹ ਗਲ ਹੈ ਤਾਂ ਸਾਨੂੰ ਵੀ ਕਿਤੇ ਕੋਈ ਐਸਾ ਸਟੈਪ ਨਾ ਚੁਕਣਾ ਪਵੇ। ਪੁਲਿਸ ਵਿਚ 165 ਡੀ.ਐਸ.ਪੀ. ਹਨ ਜਿਨ੍ਹਾਂ ਵਿਚੋਂ ਸ਼ੈਡੂਲਡ ਕਾਸਟ ਦੇ ਸਿਰਫ ਪੰਜ ਹਨ। ਇਸ ਤੋਂ ਅਲਾਵਾ ਮੈਂ ਪੁਛਦਾ ਹਾਂ ਕਿ ਮੈਨੂੰ ਦਸੋ ਕਿ ਪਿਛਲੇ ਸਾਲਾਂ ਵਿਚ ਜਿਤਨੇ ਇਨਸਪੈਕਟਰ, ਡੀ.ਐਸ.ਪੀ. ਤੇ ਏ.ਐਸ.ਪੀ. ਸ਼ੈਡੂਲਡ ਕਾਸਟ ਦੇ ਰਖੇ ਗਏ ਹਨ ਉਨ੍ਹਾਂ ਵਿਚੋਂ ਕਿਸੇ ਨੂੰ ਵੀ ਤੁਸੀਂ ਉਪਰਲੀ ਪੋਸਟ ਤੇ ਪ੍ਰਮੋਟ ਕੀਤਾ ਹੈ ਅਤੇ ਜੇ ਕਹਿੰਦੇ ਹੋ ਕਿ ਕੀਤਾ ਹੈ ਤਾਂ ਦਸੋ ਕਿ ਕਿਤਨਿਆਂ ਨੂੰ ਕੀਤਾ ਹੈ। ਮੇਰੇ ਪਾਸ ਮਿਸਾਲਾਂ ਹਨ ਕਿ ਵਡੇ ਅਫਸਰਾਂ ਨੇ ਸ਼ਡੂਲਡ ਕਾਸਟ ਅਫਸਰਾਂ ਦੀਆਂ ਤਰੱਕੀਆਂ ਨਾਜਾਇਜ਼ ਰੋਕੀਆਂ ਹੋਈਆਂ ਹਨ ਅਤੇ ਇਹ ਸਰਕਾਰ ਵੀ ਉਨ੍ਹਾਂ ਨੂੰ ਇਨਸਾਫ ਨਹੀਂ ਦੇ ਸਕੀ ਹੈ। ਕਹਿੰਦੇ ਹਨ ਕਿ 50 ਫੀ ਸਦੀ ਰਿਜ਼ਰਵੇਸ਼ਨ ਸ਼ੈਡੂਲਡ ਕਾਸਟ ਲਈ ਕਾਂਸਟੇਬਲਜ਼ ਦੀ ਭਰਤੀ ਵਿਚ ਰਖੀ ਹੈ ਲੇਕਨ ਮੈਨੂੰ ਇਕ ਸਵਾਲ ਦੇ ਜਵਾਬ ਵਿਚ ਦਸਿਆ ਗਿਆ ਹੈ ਕਿ ਇਹ 17 ਫੀਸਦੀ ਹੀ ਅਜੇ ਪੂਰੀ ਹੋਈ ਹੈ। ਭਰਤੀ ਲਈ ਤਾਂ ਰਿਜ਼ਰਵੇਸ਼ਨ ਪੂਰੀ ਨਹੀਂ ਕੀਤੀ ਜਾਂਦੀ ਪਰ ਉਨ੍ਹਾਂ ਨੂੰ ਰਿਵਰਟ, ਡਿਸਮਿਸ ਤੇ ਰਿਟਰੈਂਚ ਕਰਨ ਦੇ ਸਿਲਸਿਲੇ ਵਿਚ 50 ਫੀਸਦੀ ਨਾਲੋਂ ਵੀ ਅਗੇ ਮਿਨਟਾਂ ਵਿਚ ਚਲੇ ਜਾਂਦੇ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਨ੍ਹਾਂ ਅਫਸਰਾਂ ਨੂੰ ਦਸੇ ਕਿ ਇਹ ਜੋ 50 ਫੀਸਦੀ ਰਿਜ਼ਰਵੇਸ਼ਨ ਰਖੀ ਹੈ ਇਹ ਰੀਕਰੂਟਮੈਂਟ ਲਈ ਹੀ ਹੈ ਅਤੇ ਉਨ੍ਹਾਂ ਨੂੰ ਰਿਵਰਟ, ਰਿਟਰੈਂਚ ਤੇ ਡਿਸਮਿਸ ਕਰਨ ਲਈ ਨਹੀਂ ਹੈ। ਇਸ ਵਕਤ ਤਾਂ ਇਹ ਹਾਲ ਹੈ ਕਿ ਪੁਲਿਸ ਐਕਟ ਦੀ ਵਰਤੋਂ ਸ਼ੈਡੂਲਡ ਕਾਸਟ ਕਰਮਚਾਰੀਆਂ ਨੂੰ ਰਗੜਨ ਲਈ ਕੀਤੀ ਜਾਂਦੀ ਹੈ ਅਤੇ ਉਨ੍ਹਾਂ ਦੇ ਫਾਇਦੇ ਲਈ ਨਹੀਂ ਕੀਤੀ ਜਾਂਦੀ। ਐਸੇ ਅਫਸਰਾਂ ਨੂੰ ਸਰਕਾਰ ਨੂੰ ਖਿਚਣਾ ਚਾਹੀਦਾ ਹੈ ਤਾਕਿ ਉਨ੍ਹਾਂ ਨਾਲ ਉਹ ਬੇਇਨਸਾਫੀ ਨਾ ਕਰ ਸਕਣ। ਐਗਰੀਕਲਚਰ ਦੇ ਮਹਿਕਮੇ ਦਾ ਵੀ ਇਹੋ ਹਾਲ ਹੈ। ਇਸ ਮਹਿਕਮੇ ਨੇ ਇਕ ਸ਼ੈਡੂਲਡ ਕਾਸਟ ਅਫਸਰ ਨੂੰ ਸਿਲਕਟ ਕਰਕੇ ਹਾਰਟੀਕਲਚਰ ਦੀ ਵਡੀ ਕੁਆਲੀਫਿਕੇਸ਼ਨ ਹਾਸਲ ਕਰਨ ਲਈ ਬਾਹਰ ਭੇਜਿਆ ਅਤੇ ਉਹ ਵੀ ਇਸ ਤਰ੍ਹਾਂ ਸਿਲੈਕਟ ਹੋਇਆ ਕਿ ਹੋਰ ਕੋਈ ਅਫਸਰ ਉਨ੍ਹਾਂ ਕੰਨਡੀਸ਼ਨਜ਼ ਨੂੰ ਪੂਰਾ ਨਹੀਂ ਕਰਦਾ ਸੀ। ਬਾਅਦ ਵਿਚ ਉਨ੍ਹਾਂ ਨੂੰ ਪਤਾ ਲਗਾ ਕਿ ਇਹ ਮਾੜੀ ਗਲ ਹੋਈ ਹੈ ਅਤੇ ਇਹ ਤਾਂ ਸ਼ੈਡੂਲਡ ਕਾਸਟ ਦਾ ਅਫਸਰ ਚਲਾ ਗਿਆ। ਇਨ੍ਹਾਂ ਨੇ ਉਸਦਾ ਅਲਾਜ ਇਹ ਕੀਤਾ ਕਿ ਜਿਹੜੀ ਪੋਸਟ ਉਸਨੂੰ ਟਰੇਨਿੰਗ ਤੋਂ ਬਾਅਦ ਮਿਲਣੀ ਸੀ ਉਸਦੀਆਂ ਕੁਆਲੀਫਿਕੇਸ਼ਨਜ਼ ਰੀਲੈਕਸ ਕਰ ਦਿੱਤੀਆਂ ਅਤੇ ਆਪਣੇ ਕਿਸੇ ਆਦਮੀ ਨੂੰ ਲਗਾ ਦਿੱਤਾ। ਉਹ ਗਰੀਬ ਟਰੇਨਿੰਗ ਲੈਣ ਤੋਂ ਬਾਅਦ ਆਕੇ ਧਕੇ ਖਾ ਰਿਹਾ ਹੈ ਅਤੇ ਅਗਲੀ ਪੋਸਟ ਤੋਂ ਤਾਂ ਗਿਆ ਹੀ ਪਿਛਲੀ ਤੋਂ ਵੀ ਗਿਆ। ਤਾਲੀਮ ਦੇ ਮਹਿਕਮੇ ਵਿਚ ਵੀ ਇਸੇ ਤਰ੍ਹਾਂ ਸ਼ੈਡੂਲਡ ਕਾਸਟ ਕਰਮਚਾਰੀਆਂ ਦਾ ਕਦੂਕਸ ਕੀਤਾ ਜਾ ਰਿਹਾ ਹੈ। ਜੇਕਰ ਕੋਈ ਸ਼ਡੂਲਡ ਕਾਸਟ ਕਰਮਚਾਰੀ ਅਲਜ਼ਾਮਾਤ ਤੋਂ ਐਗਜ਼ੋਨਰੇਟ ਹੋ ਕੇ ਰੀਇਨਸਟੇਟ ਵੀ ਹੋ ਜਾਂਦਾ ਹੈ ਤਾਂ ਵੀ ਉਸਨੂੰ ਰਗੜਨ ਦਾ ਪੂਰਾ ਪੂਰਾ ਜਤਨ ਕੀਤਾ ਜਾਂਦਾ ਹੈ। ਤਾਂ ਵੀ ਉਸਨੂੰ ਉਸਦੀਆਂ ਇਨਕਰੀਮੈਂਟਸ ਨਹੀਂ ਦਿੱਤੀਆਂ ਜਾਂਦੀਆਂ। ਇਸ ਮਹਿਕਮੇ ਵਿਚ ਤਾਂ ਬਹੁਤ ਹੀ ਬੁਰਾ ਹਾਲ ਹੈ ਅਤੇ ਪਤਾ ਨਹੀਂ ਪੰਜਾਬ ਸਰਕਾਰ ਨੇ ਇਹ ਕਸਮ ਖਾਧੀ ਹੋਈ ਹੈ ਕਿ ਡੀ.ਪੀ. ਆਈ ਦੇ ਦਫਤਰ ਵਿਚ ਅਤੇ ਮਹਿਕਮਾ ਤਾਲੀਮ ਵਿਚ ਕੋਈ ਸ਼ਡੂਲਡ ਕਾਸਟ ਦਾ ਬੰਦਾ ਰਹਿਣ ਹੀ ਨਹੀਂ ਦੇਣਾ ਤਾਕਿ ਉਹ ਤਾਲੀਮ ਦੇ ਮੈਦਾਨ ਵਿਚ ਅਗੇ ਆਕੇ ਆਪਣੇ ਆਪ ਨੂੰ ਉੱਚਾ ਨਾ ਚੁਕ ਸਕਨ। ਚੌਧਰੀ ਸੁੰਦਰ ਸਿੰਘ ਇਥੇ ਬੈਠੇ ਹਨ ਅਤੇ ਲੇਬਰ ਦਾ ਮਹਿਕਮਾ ਇਨ੍ਹਾਂ ਦੇ ਪਾਸ ਹੈ। ਮੈਂ

ਅਰਜ਼ ਕਰਦਾ ਹਾਂ ਕਿ ਲੇਬਰ ਕਮਿਸ਼ਨਰ ਐਨਾ ਮੁਤਸਬ ਹੈ ਕਿ ਉਹ ਇਨ੍ਹਾਂ ਦਾ ਵੀ ਕਹਿਣਾ ਨਹੀਂ ਮਨਦਾ ਹੈ। ਇਸ ਮਹਿਕਮੇ ਵਿਚ ਜਿਤਨੇ ਸ਼ੈਡੂਲਡ ਕਾਸਟ ਦੇ ਇਨਸਪੈਕਟਰਜ਼ ਹਨ ਉਨ੍ਹਾਂ ਸਭ ਨੂੰ ਉਸਨੇ ਚਾਰਜ ਸ਼ੀਟਸ ਲਗਾ ਕੇ ਖੁੰਜੇ ਲਗਾਇਆ ਹੋਇਆ ਹੈ। ਪਤਾ ਨਹੀਂ ਸ਼ਾਇਦ ਉਹ ਇਹ ਸਮਝਦਾ ਹੈ ਕਿ ਇਸ ਤਰ੍ਹਾਂ ਉਹ ਹਿੰਦੂ ਜਾਤੀ ਦਾ ਕਲਿਆਨ ਕਰ ਰਿਹਾ ਹੈ ਲੇਕਿਨ ਮੈਂ ਕਹਿੰਦਾ ਹਾਂ ਕਿ ਉਹ ਕਲਿਆਨ ਨਹੀਂ ਕਰ ਰਿਹਾ ਬਲਕਿ ਭੱਠਾ ਬਠਾ ਰਿਹਾ ਹੈ। ਇਸ ਤਰ੍ਹਾਂ ਦੇ ਲੋਕਾਂ ਨੇ ਹੀ ਹਿੰਦੁਸਤਾਨ ਨੂੰ ਕਟਾ ਕੇ ਪਾਕਿਸਤਾਨ ਬਣਵਾਇਆ ਅਤੇ ਇਸੇ ਤਰ੍ਹਾਂ ਹੁਣ ਪੰਜਾਬ ਦੇ ਹਿੱਸੇ ਕਰਾਉਨਗੇ। ਪਰੋਮੋਸ਼ਨਜ਼ ਵਿਚ 10/11 ਫੀਸਦੀ ਰਿਜ਼ਰਵੇਸ਼ਨ ਸ਼ੈਡੂਲਡ ਕਾਸਟਸ ਨੂੰ ਦੇਣ ਦਾ ਫੈਸਲਾ ਸਰਦਾਰ ਪਰਤਾਪ ਸਿੰਘ ਦੇ ਵੇਲੇ ਹੋਇਆ ਸੀ ਲੇਕਿਨ ਇਸ ਸਰਕਾਰ ਨੇ ਉਸਦਾ ਕਰੈਡਟ ਲੈਣ ਦੀ ਕੋਸ਼ਸ਼ ਕੀਤੀ ਪਰ ਇਨਾਂ ਨੇ ਰੂਲਜ਼ ਅਜੇ ਤਕ ਇਸ ਬਾਰੇ ਨਹੀਂ ਬਣਾਏ ਹਨ ਕਿ ਕਿਸ ਨੂੰ ਪਰਮੋਸ਼ਨ ਮਿਲੇਗੀ, ਕਿਸ ਤਰ੍ਹਾਂ ਮਿਲੇਗੀ। ਇਨ੍ਹਾਂ ਦੇ ਹੈਡ ਆਫ ਡਿਪਾਰਟਮੈਂਟ ਐਨੇ ਸਿਆਣੇ ਹਨ ਕਿ ਉਨ੍ਹਾਂ ਨੇ ਇਹ ਬਾਰ ਲਗਾ ਦਿੱਤੀ ਹੈ ਕਿ ਜਿਸ ਸ਼ੈਡੂਲਡ ਕਾਸਟ ਵਾਲੇ ਦੀ ਆਮਦਨੀ 1800 ਰੁਪਏ ਤੋਂ ਵਧ ਹੈ ਉਸ ਤੇ ਇਹ ਰਿਜ਼ਰਵੇਸ਼ਨ ਦਾ ਰੂਲ ਲਾਗੂ ਨਹੀਂ ਹੁੰਦਾ ਹੈ ਕਿਉਂਕਿ ਉਹ ਸ਼ੈਡੂਲਡ ਕਾਸਟ ਨਹੀਂ ਰਹਿੰਦਾ। ਮੈਨੂੰ ਪਤਾ ਨਹੀਂ ਉਨ੍ਹਾਂ ਨੂੰ ਇਹ ਕਿਥੋਂ ਪਤਾ ਲਗਾ ਹੈ ਕਿ 1800 ਰੁਪਏ ਤੋਂ ਵਧ ਆਮਦਸੀ ਵਾਲੇ ਨੂੰ ਇਹ ਰਿਆਇਤ ਨਹੀਂ ਮਿਲ ਸਕਦੀ ਹੈ। ਲੇਕਿਨ ਗਲਤ ਗਲ ਹੈ ਪਰ ਸਰਕਾਰ ਨੇ ਇਸਦੀ ਪੜਤਾਲ ਕਰਨ ਦੀ ਕੋਈ ਕੋਸ਼ਸ਼ ਨਹੀਂ ਕੀਤੀ ਹੈ ਹਾਂਲਾਕਿ ਚੌਧਰੀ ਰਿਜ਼ਕ ਰਾਮ ਜੀ ਨੇ ਵੀ ਇਸ ਬਾਰੇ ਵਾਦਾ ਕੀਤਾ ਸੀ ਅਤੇ ਕਿਹਾ ਸੀ ਕਿ ਇਹ ਗਲਤ ਚੀਜ਼ ਹੈ। ਇਵੈਲੂਏਸ਼ਨ ਕਮੇਟੀ ਬਾਰੇ ਵੀ ਹਾਊਸ ਵਿਚ ਵਾਦਾ ਕੀਤਾ ਹੋਇਆ ਹੈ ਪਰ ਉਹ ਫਾਈਲ ਇਕ ਮਨਿਸਟਰ ਤੋਂ ਦੂਜੇ ਮਨਿਸਟਰ ਕੋਲ ਤੇ ਕਦੇ ਚੀਫ ਮਨਿਸਟਰ ਸਾਹਿਬ ਕੋਲ ਹੀ ਘੁਮਦੀ ਰਹਿੰਦੀ ਹੈ ਅਤੇ ਪਤਾ ਨਹੀਂ ਲਗਦਾ ਕਿ ਉਸ ਬਾਰੇ ਕੀ ਕੁਝ ਹੋ ਰਿਹਾ ਹੈ। ਵੈਲਫੇਅਰ ਬੋਰਡ ਦਾ ਵੀ ਪਤਾ ਨਹੀਂ ਲਗਦਾ ਕਿ ਉਸਦੀ ਮੀਟਿੰਗ ਕਦ ਹੁੰਦੀ ਹੈ। ਜ਼ਿਲ੍ਹਾ ਐਡਹਾਕ ਕਮੇਟੀਆਂ ਬਾਰੇ ਮੈਂ ਪਿਛਲੇ ਤਿੰਨ ਸਾਲਾਂ ਤੋਂ ਦਸਦਾ ਆ ਰਿਹਾ ਹਾਂ ਕਿ ਇਨ੍ਹਾਂ ਕਮੇਟੀਆਂ ਦੀਆਂ ਸਫਾਰਸ਼ਾਤ ਨਹੀਂ ਮੰਨੀਆਂ ਜਾਂਦੀਆਂ ਅਤੇ ਜਿਨ੍ਹਾਂ ਬੈਨੀਫਿਸ਼ਰੀਜ਼ ਦਾ ਨਾਮ ਉਹ ਰਿਕਮੈਂਡ ਕਰਦੀਆਂ ਹਨ ਉਨ੍ਹਾਂ ਦੀ ਥਾਂ ਤੇ ਮਨਿਸਟਰਜ਼ ਆਪਣੇ ਆਦਮੀਆਂ ਦੇ ਨਾਮ ਉਨ੍ਹਾਂ ਰਿਕਮੈਂਡ ਹੋਏ ਆਦੀਮੀਆਂ ਦੇ ਨਾਮ ਕਟ ਕੇ ਪਾ ਦਿੰਦੇ ਹਨ। ਇਥੇ ਹਾਊਸ ਵਿਚ ਯਕੀਨ ਦਿਲਾਇਆ ਗਿਆ ਸੀ ਕਿ ਉਨ੍ਹਾਂ ਦੀ ਰਿਕਮੈਂਡੇਸ਼ਨ ਵਿਚ ਕੋਈ ਤਬਦੀਲੀ ਨਹੀਂ ਕੀਤੀ ਜਾਵੇਗੀ ਲੇਕਿਨ ਚਾਰ ਸਾਲ ਪਹਿਲਾਂ ਜਿਨ੍ਹਾਂ ਆਦਮੀਆਂ ਦੇ ਨਾਮ ਕਮੇਟੀਆਂ ਨੇ ਰਿਕਮੈਂਡ ਕੀਤੇ ਸਨ ਉਨ੍ਹਾਂ ਬੈਨੀਫਿਸ਼ਰੀਜ਼ ਨੂੰ ਲਿਸਟ ਵਿਚ ਨਹੀਂ ਲਿਆਂਦਾ ਗਿਆ ਹੈ ਅਤੇ ਉਨ੍ਹਾਂ ਕਮੇਟੀਆਂ ਨੂੰ ਪੁਛੇ ਬਗੈਰ ਹੀ ਉਨ੍ਹਾਂ ਦੇ ਨਾਮ ਕਢ ਦਿੱਤੇ ਜਾਂਦੇ ਹਨ। ਇਸ ਬਾਰੇ ਮੈਂ ਕਈ ਮਿਸਾਲਾਂ ਦੇ ਸਕਦਾ ਹਾਂ।

ਫਿਰ ਮਨਿਸਟਰ ਸਾਹਿਬਾਨ ਨੇ ਇਥੇ ਕਿਹਾ ਸੀ ਕਿ ਯੂਨੀਵਰਸਿਟੀ ਤੇ ਇਲੈਕਟਰੀਸਿਟੀ ਬੋਰਡ ਨੂੰ ਅਸੀਂ ਪਰਸੂਏਡ ਕਰ ਰਹੇ ਹਾਂ ਕਿ ਉਹ ਇਹ ਰਿਜ਼ਰਵੇਸ਼ਨ ਇਨ ਪਰੋਮੋਸ਼ਨ ਸ਼ੈਡੂਲਡ ਕਾਸਟ ਕਰਮਚਾਰੀਆਂ ਨੂੰ ਦੇਣ ਪਰ ਇਸ ਤੇ ਅਮਲ ਨਹੀਂ ਹੋ ਰਿਹਾ ਹੈ। ਪਤਾ ਨਹੀਂ ਇਨ੍ਹਾਂ ਦੀ ਪਰਸੂਏਸ਼ਨ ਕਿਸ ਕਿਸਮ ਦੀ ਹੈ ਅਤੇ ਕੀ ਇਹ ਉਨ੍ਹਾਂ ਦੀ ਮਾਲਸ਼ ਕਰਦੇ ਹਨ। ਮੈਂ ਕਹਿੰਦਾ ਹਾਂ ਕਿ ਜਦੋਂ ਸਰਕਾਰ ਉਨ੍ਹਾਂ ਨੂੰ ਕਰੋੜਾਂ ਰੁਪਏ ਗਰਾਂਟ ਦੇ ਦਿੰਦੀ ਹੈ ਤਾਂ ਕੀ ਵਜਹ ਹੈ ਕਿ ਉਹ ਸਰਕਾਰ ਦਾ ਹੁਕਮ ਨਾ ਮਨਣ। ਬਾਕੀ ਪੰਜਾਬ ਦੇ ਸਰਕਾਰੀ ਮਹਿਕਮਿਆਂ ਵਿਚ ਵੀ ਇਹ ਹਾਲ ਹੈ ਕਿ ਹੈਡ ਆਫ ਡਿਪਾਰਟਮੈਂਟਸ ਇਸ ਵਿਚ ਹੇਰਾਫੇਰੀ ਕਰ ਰਹੇ ਹਨ। ਜਦੋਂ ਕਿਸੇ ਅਸਿਸਟੈਂਟ ਦੀ ਪਰੋਮੋਸ਼ਨ ਦੀ ਵਾਰੀ ਆਉਂਦੀ ਹੈ ਤਾਂ ਉਸ ਤੋਂ ਪਹਿਲਾਂ ਹੀ ਉਸਦਾ ਰਿਕਾਰਡ ਖਰਾਬ ਕਰਨਾ ਸ਼ੁਰੂ ਕਰ ਦਿੰਦੇ ਹਨ ਅਤੇ ਫਿਰ ਇਹ ਆੜ ਲੈ ਕੇ ਕਿ ਉਸਦਾ ਸਰਵਿਸ ਰਿਕਾਰਡ ਠੀਕ ਨਹੀਂ ਉਸਨੂੰ ਇਗਨੋਰ ਕਰ ਦਿੱਤਾ ਜਾਂਦਾ ਹੈ। ਮੇਰੇ ਪਾਸ ਬਹੁਤ ਐਸੀਆਂ ਮਿਸਾਲਾਂ ਹਨ ਲੇਕਨ ਐਨਾ ਸਮਾਂ ਨਹੀਂ ਕਿ ਉਨ੍ਹਾਂ ਨੂੰ ਦਸ ਸਕਾਂ। ਇਹ ਕਹਿੰਦੇ ਹਨ ਕਿ ਇਕ ਸੈਲ ਬਣਾ ਦਿੱਤੀ ਹੈ ਪਰ ਮੈਂ ਇਹ ਕਹਿੰਦਾ ਹਾਂ ਕਿ ਤੁਸੀਂ ਤਿੰਨ ਆਦਮੀ ਆਪਣੇ ਲੈ ਲਓ ਅਤੇ ਇਕ ਆਦਮੀ ਸਾਡਾ ਲੈ ਲਓ

[ਬਾਬੂ ਅਜੀਤ ਕੁਮਾਰ]

ਅਤੇ ਇਕ ਕਮੀਸ਼ਨ ਬਣਾ ਕੇ ਸਾਡੀ ਗਲ ਬਾਤ ਸੁਣੇ ਅਤੇ ਜੇਕਰ ਸਾਡੀ ਗਲ ਗਲਤ ਸਾਬਤ ਹੋ ਜਾਵੇ ਤਾਂ ਅਸੀਂ ਹਾਊਸ ਤੋਂ ਅਸਤੀਫਾ ਦੇਣ ਲਈ ਤਿਆਰ ਹਾਂ। ਬਾਕੀ ਇਸ ਰਿਪੋਰਟ ਮੁਤਾਬਕ ਹੀ ਜੋ ਪੈਸਾ ਸ਼ਡੂਲਡ ਕਾਸਟਸ, ਬੈਕਵਰਡ ਕਲਾਸਜ਼ ਤੇ ਵਿਮੁਕਤ ਜਾਤੀਆਂ ਲਈ ਰਖਿਆ ਗਿਆ ਅਤੇ ਖਰਚ ਕੀਤਾ ਗਿਆ ਉਸ ਤੋਂ ਹੀ ਪਤਾ ਲਗ ਜਾਂਦਾ ਹੈ ਕਿ ਇਨ੍ਹਾਂ ਦੀ ਭਲਾਈ ਦਾ ਕਿਤਨਾ ਕੰਮ ਹੋ ਰਿਹਾ ਹੈ। 1962-63 ਵਿਚ 17 ਲਖ 99 ਹਜ਼ਾਰ ਰੁਪਿਆ ਰਖਿਆ ਗਿਆ ਸੀ ਅਤੇ ਇਸ ਵਿਚ ਐਸਟੈਬਲਿਸ਼ਮੈਂਟ ਦਾ ਖਰਚ, ਸਬਸਿਡੀ, ਗਰਾਂਟ ਤਕਾਵੀ ਸਭ ਕੁਝ ਆ ਜਾਂਦਾ ਹੈ। ਉਸ ਤੋਂ ਅਗਲੇ ਸਾਲ 1963-64 ਵਿਚ ਇਹ ਰਕਮ ਘਟ ਕੇ 14 ਲਖ 90 ਹਜ਼ਾਰ ਹੋ ਗਈ ਅਤੇ 1964-65 ਵਿਚ ਆ ਕੇ ਇਹ ਰਕਮ ਜਿਸ ਨਾਲ ਕਹਿੰਦੇ ਹਨ ਕਿ ਇਨ੍ਹਾਂ ਪਛੜਿਆਂ ਦਾ ਉੱਧਾਰ ਕਰਨਾ ਹੈ ਘਟ ਕੇ 12 ਲਖ 79 ਹਜ਼ਾਰ ਰਹਿ ਗਈ। ਇਹ ਹੈ ਰੁਪਿਆ ਜਿਸ ਨਾਲ ਪੰਜਾਬ ਦੀ 50 ਲਖ ਆਬਾਦੀ ਦੀ ਭਲਾਈ ਹੋਣੀ ਹੈ। ਹੁਣ 1965-66 ਵਿਚ 24 ਲਖ 71 ਹਜ਼ਾਰ ਰੁਪਿਆ ਰਖਿਆ ਗਿਆ ਸੀ ਪਰ ਬਾਅਦ ਵਿਚ ਕੁਝ ਕਟ ਲਗਾ ਕੇ 16 ਲਖ 98 ਹਜ਼ਾਰ ਕਰ ਦਿੱਤਾ ਗਿਆ ਹੈ। ਸਰਕਾਰ ਨੇ ਇਹ ਵਾਦਾ ਕੀਤਾ ਸੀ ਕਿ ਇਸ ਪੰਜ ਸਾਲਾ ਪਲਾਨ ਵਿਚ ਜਿਥੋਂ ਤਕ ਸ਼ੈਡੂਲਡ ਕਾਸਟਸ ਸਕੀਮਾਂ ਦਾ ਤਾਲੁਕ ਹੈ ਉਨ੍ਹਾਂ ਦੇ ਸਾਰੇ ਟਾਰਗੈਟਸ ਪੂਰੇ ਕੀਤੇ ਜਾਣਗੇ ਅਤੇ ਜ਼ਿਆਦਾ ਰਕਮ ਇਸ ਕੰਮ ਲਈ ਦਿੱਤੀ ਜਾਵੇਗੀ। ਮੈਂ ਪੁਛਦਾ ਹਾਂ ਕਿ ਕੀ ਵਜਹ ਹੈ ਕਿ ਸ਼ੈਡੂਲਡ ਕਾਸਟਸ ਦੀਆਂ ਪਲਾਨਡ ਸਕੀਮਾਂ ਤੇ ਵੀ ਕਟ ਲਗਾ ਦਿੱਤਾ ਗਿਆ ਹੈ ?

ਫਿਰ ਚੇਅਰਮੈਨ ਸਾਹਿਬ ਹਰੀਜਨਾਂ ਨੇ ਈਵੈਕਵੀ ਲੈਂਡ ਦੀ ਮਗ ਕੀਤੀ। 1962-63 ਵਿਚ 363 ਹਰੀਜਨ ਉਸ ਜ਼ਮੀਨ ਉਤੇ ਸੈਟਲ ਕੀਤੇ। 1963-64 ਵਿਚ 219 ਅਤੇ 1964-65 ਵਿਚ 100 ਸੈਟਲ ਕੀਤੇ। ਇਸ ਤੋਂ ਸਾਫ ਪਤਾ ਲਗਦਾ ਹੈ ਕਿ ਸਰਕਾਰ ਹਰੀਜਨਾਂ ਦੇ ਨਾਲ ਕਿਨੀ ਹਮਦਰਦੀ ਰਖਦੀ ਹੈ।

12.00 Noon

ਸਰਕਾਰ ਨੇ ਹਰੀਜਨਾਂ ਨੂੰ 5 ਏਕੜ ਜ਼ਮੀਨ ਦਿੱਤੀ ਹੈ ਜਿਸ ਦੇ ਨਾਲ ਕੋਈ ਹਰੀਜਨ ਫੈਮੀਲੀ ਆਪਣਾ ਗੁਜ਼ਾਰਾ ਨਹੀਂ ਚਲਾ ਸਕਦੀ। ਵਜ਼ੀਰ ਪਿੰਡਾਂ ਵਿਚ ਜਾ ਕੇ ਹਰੀਜਨਾਂ ਦੀ ਮਦਦ ਕਰਨ ਦੇ ਝੂਠੇ ਵਾਦੇ ਕਰਕੇ ਸ਼ੋਭਾ ਹਾਸਲ ਕਰਨਾ ਚਾਹੁੰਦੇ ਹਨ। ਅਸਲ ਵਿਚ ਹਰੀਜਨਾਂ ਦੀ ਕੋਈ ਮਦਦ ਨਹੀਂ ਕਰਨਾ ਚਾਹੁੰਦੇ। ਮੈਂ ਸਮਝਦਾ ਹਾਂ ਕਿ ਸਰਕਾਰ ਹਰੀਜਨਾਂ ਦੇ ਨਾਲ ਝੂਠੇ ਅਤੇ ਫੋਕੇ ਨਾਰੇ ਲਾ ਕੇ ਉਨ੍ਹਾਂ ਨੂੰ ਬਹੁਤ ਦੇਰ ਤਕ ਗੁਮਰਾਹ ਨਹੀਂ ਕਰ ਸਕਦੀ। ਇਨ੍ਹਾਂ ਦੀਆਂ ਗੱਦੀਆਂ ਜਿਆਦਾ ਦੇਰ ਤਕ ਮਹਿਫੂਜ਼ ਨਹੀਂ ਹਨ। (ਘੰਟੀ) ਸਰਕਾਰ ਨੇ 1952 ਵਿਚ ਈਸਟ ਪੰਜਾਬ ਯੂਟੀਲਾਈਜ਼ੇਸ਼ਨ ਆਫ ਲੈਂਡਜ਼ ਐਕਟ ਬਣਾਇਆ ਸੀ। ਉਸ ਐਕਟ ਦੇ ਤਹਿਤ ਵੱਡੇ ਵੱਡੇ ਜ਼ਮੀਂਦਾਰਾਂ ਦੀ ਜ਼ਮੀਨ ਸਰਪਲਸ ਸ਼ੋ ਨਹੀਂ ਹੋਈ। ਕੁਝ ਛੋਟੇ ਛੋਟੇ ਜ਼ਮੀਂਦਾਰਾਂ ਦੀਆਂ ਜ਼ਮੀਨਾਂ ਸਰਪਲਸ ਕਢੀਆਂ ਗਈਆਂ ਸਨ ਪਰ ਉਹ ਜ਼ਮੀਨਾਂ ਨਾ ਜ਼ਮੀਂਦਾਰਾਂ ਦੇ ਪਾਸ ਰਹੀਆਂ ਅਤੇ ਨਾ ਹੀ ਉਹ ਜ਼ਮੀਨਾਂ ਗਰੀਬ ਹਰੀਜਨਾਂ ਨੂੰ ਮਿਲੀਆਂ। ਪਤਾ ਨਹੀਂ ਲਗਦਾ ਕਿ ਇਹ ਜ਼ਮੀਨ ਕਿਸ ਤਰਾਂ ਅਤੇ ਕਿਸ ਨੂੰ ਦਿੱਤੀ ਗਈ।

ਚੇਅਰਮੈਨ ਸਾਹਿਬ, ਸਾਡੀ ਸਰਕਾਰ ਆਪਣੇ ਸਾਹਮਣੇ ਕੋਈ ਵੀ ਮਸਲਾ ਅਨਸੁਲਝਿਆ ਨਹੀਂ ਰਖਣਾ ਚਾਹੁੰਦੀ ਸਾਡੀ ਸਰਕਾਰ ਨੇ ਹਰੀਜਨਾਂ ਨੂੰ ਜ਼ਮੀਨ ਨਾ ਦੇ ਕੇ ਉਸ ਦੇ ਬਦਲੇ ਸ਼੍ਰੀ ਬਿਰਲੇ ਨੂੰ ਜ਼ਮੀਨ ਦੇ ਦਿਤੀ ਹੈ। ਜ਼ਿਲ੍ਹਾ ਕਾਂਗੜੇ ਵਿਚ ਬੱਬਰ ਘਾਸ ਦਾ ਮਸਲਾ ਹੈ ਉਹ ਘਾਸ ਸ਼੍ਰੀ ਕਰਮ ਚੰਦ ਥਾਪੜ ਨੂੰ ਦੇ ਦਿੱਤਾ ਹੈ। (ਘੰਟੀ)

ਮੇਰੇ ਮਾਨਯੋਗ ਸਾਥੀਆਂ ਨੇ ਕਿਹਾ ਹੈ ਅਤੇ ਮੈਂ ਵੀ ਕਹਿਣਾ ਚਾਹੁੰਦਾ ਹਾਂ ਕਿ ਸ਼ੈਡੂਲਡ ਕਾਸਟਾਂ ਨੇ ਲੜਾਈ ਵਿਚ ਪੂਰਾ ਪੂਰਾ ਹਿੱਸਾ ਦਿੱਤਾ ਹੈ। ਜਿਹੜੀ ਸਰਕਾਰ ਆਪਣੇ ਆਪ ਨੂੰ ਡੈਮੋਕਰੇਟਿਕ ਸੈਕੂਲਰ ਅਤੇ ਦੇਸ਼ ਭਗਤ ਸਰਕਾਰ ਕਹਿੰਦੀ ਹੈ, ਮੈਂ ਉਸ ਨੂੰ ਬਗਲੇ ਭਗਤ ਦੀ ਸਰਕਾਰ ਕਹਿੰਦਾ ਹਾਂ। ਕਾਂਗਰਸ ਪਾਰਟੀ 17, 18 ਸਾਲਾਂ ਤੋਂ ਰਾਜ ਕਰ ਰਹੀ ਹੈ ਲੇਕਿਨ ਸਰਕਾਰ ਗਰੀਬ ਹਰੀਜਨਾਂ ਨੂੰ ਝੂਠੇ ਅਤੇ ਫੋਕੇ ਨਾਰੇ ਲਾ ਕੇ ਗੁਮਰਾਹ ਨਹੀਂ ਕਰ ਸਕਦੀ। 100 ਗਲਾਂ ਝੂਠੀਆਂ ਕਰਕੇ ਕੋਈ ਗਲ ਸੱਚੀ ਨਹੀਂ ਹੋ ਸਕਦੀ ਆਖਿਰ ਵਿਚ ਝੂਠ ਝੂਠ ਹੀ ਰਹਿੰਦਾ ਹੈ। (ਘੰਟੀ) ਮੈਂ ਸਰਕਾਰ ਨੂੰ ਵਾਰਨਿੰਗ ਦਿੰਦਾ ਹਾਂ ਹਰੀਜਨਾਂ ਦੀ ਭਲਾਈ ਲਈ ਚੰਗੇ ਕੰਮ ਕਰੋ ਨਹੀਂ ਤਾਂ ਹਰੀਜਨ ਸਰਕਾਰ ਦੇ ਬਰਖਿਲਾਫ ਹੋ ਜਾਣਗੇ।

**कामरेड राम प्यारा** (करनाल) : चेयरमैन साहिब, मेरे अन्दाजे के मुताबिक जितना रुपया हरिजनों की भलाई के लिये हर साल बजट में रखा जाता है, उस से कहीं ज़्यादा रुपया इन के लिये प्रोवाइड करना चाहिए। हरिजन पिछड़ी हुई जाति है। जब तक इस जाति को दूसरी जातियों के बराबर नहीं लाया जाता तब तक सरकार को इन की सहायता करनी चाहिए। मेरे अन्दाज़े के मुताबिक जितनी स्कीमें बनाई जाती और रुपये प्रोवाइड किए जाते हैं, वह तो ठीक तरह से अमल में नहीं लाई जाती या स्कीमें अधूरी ही इम्पलीमेंट होती हैं। इस के बारे में लोगों को काफी मायूसी होती है। हाउस के अन्दर और हाउस के बाहिर भी हरिजनों को ज़मीनें देने की चर्चाएं होती हैं। उन के लये जो ज़मीनें खरीदीं गई वह बिल्कुल नाकिस ज़मीनें खरीदी गई। ज़मीन खरीदते समय बहुत ही हेराफेरी हुई। यह बात साबित भी हो चुकी है कि ज़मीन नाकिस खरीदी गई और ज़मीन खरीदते वक्त हेराफेरी हुई। मैं समझता हूं कि अगर आगे के लिए कोई एहतयात की जाए तो इस से हरिजनों को काफी रिलीफ मिल सकता है।

चेयरमैन साहिब, सैंट्रल गवर्नमैंट की तरफ से 24 लाख रुपए हरिजनों के कल्याण के लिये पंजाब सरकार को मिले। पंजाब सरकार ने यह रुपया स्टेट लैंड मार्टगेज बैंक में जमा कराया था। यह रुपए हरिजनों की भलाई के लिये खर्च होने थे। यहां से हरिजन कर्ज़ा लेते हैं लेकिन पहले इस पर कोई सूद नहीं लिया गया और मेरी कोशिशों के बावजूद सरकार ने सूद लेना शुरु कर दिया है। मैं समझता हूं कि सरकार को पिछले सालों का सूद मेहनत करके वसूल करना चाहिए ताकि वह रुपया भी हरिजनों की भलाई के लिये लगाया जा सके क्योंकि यह रुपया भी हरिजन फंड में ही जाएगा।

चेयरमैन साहिब, अब मैं हरिजनों के लड़कों को वजीफे देने के बारे में अर्ज़ करना चाहता हूं। मैं एजूकेशन डिपार्टमैंट के साथ खतो खिताबत कर रहा हूं कि हरिजनों के लड़कों को 6, 6 महीने तक वजीफे नहीं मिलते। इस तरह से उन्हें पढ़ाई में काफी दिक्कतें पेश आ रही हैं। इस के बारे में मेरी तजवीज़ है कि इस काम के लिये रुपये डिस्ट्रिक्ट एजूकेशन अफसर की डिस्पोज़ल पर दे देने चाहिएं और उन से हर तीसरे महीने एक लिस्ट मांगी जाए जिस में वह बताएं कि कितना रुपया खर्च हुआ है और कितना रुपया अभी तक बैलेंस पड़ा है। अगर उन्हें और रुपए की ज़रूरत हो तो और दिया जाए नहीं तो साल के बाद वापिस ले लिया जाए। मैं समझता हूं कि इस स्कीम के लागू हो जाने से गरीब हरिजन किसानों के बच्चों को काफी फायदा होगा।

चेयरमैन साहिब, बाबू अजीत कुमार ने हरिजनों को सरप्लस लैंड देने के बारे में ज़िक्र किया है। मेरे अन्दाज़े के मुताबिक बड़े बड़े ज़मींदारों की जितनी ज़मीन सरप्लस असैस की गई, उस में काफी से ज़्यादा गड़बड़ हुई। उन की ज़मीन न होने के बराबर ही सरप्लस शो की गई और जान बूझ कर सरप्लस शो नहीं की गई। एक बाउली गांव है। जहां पर ज़मीन सरप्लस शो करते समय काफी गड़बड़ की गई है, और वहां पर सिर्फ 5 एकड़ सरप्लस ज़मीन निकाली गई है और मेरी कोशिशों के बाद वहां पर 296 एकड़ ज़मीन दोबारा सरप्लस निकली। यही नहीं इस तरह से कई और जगहों पर भी सरप्लस ज़मीन निकालते हुए गड़-बड़ें हुई और यह केसिज़ साबित भी हो चुके हैं। मेरी सरकार से प्रार्थना है कि जिन २ ज़मीं-दारों के पास 50 या 100 एकड़ ज़मीन सरप्लस शो हुई है वहां पर दोबारा जांच पड़ताल की

[कामरेड राम प्यारा]

जाए। मैं समझता हूं कि इस तरह से सरकार को बहुत सारी और जमीन सरप्लस मिल जाएगी और हरिजनों का कल्याण भी हो जाएगा। (विघ्न) (शोर)

**कुछ आवाज़** : जिन्होंने ठीक सरप्लस ज़मीन शो नहीं होने दी उन के नाम हाउस में लिए जाएं।

**कामरेड राम प्यारा** : इन में सरदार महेन्द्र सिंह बेदी, साबका डिप्टी कमिश्नर, करनाल, सरदार सुरन्द्र सिंह बेदी, डिप्टी कमिश्नर, अमृतसर, तथा टिक्का जगजीत सिंह बेदी, हाई कोर्ट के जज हैं। आप हैरान होंगे कि मेरी कोशिशों के बाद इन के पास से 200 एकड़ से ज़्यादा ज़मीन सरप्लस निकाली गई है। (आपोज़ीशन की तरफ से शेम शेम के नारे लगाए गए।) मैं समझता हूं कि सरकार को चाहिए कि जिन ज़मींदारों के पास काफी से अधिक ज़मीन थी उन की ज़मीन की फिर जांच की जानी चाहिए।

चेयरमैन साहिब, बाबू अजीत कुमार ने 3 सीनियर पुलिस अफसर्ज की बात की है। उसने कहा कि इन अफसरों को खुड्डे लगाया हुआ है। उन को पी. ए. पी. में नियुक्त किया हुआ है। इन में से एक ऐस. पी. करनाल भी लगा हुआ था। इस आदमी ने आई. जी. पुलिस के एक रिश्तेदार जिस ने एक सरपंच का चुनाव लड़ना था, की मदद नहीं की। इस तरह से इस आफिसर ने आई. जी. पुलिस के आदमी की मदद न करके खुशनूदी हासिल नहीं की। इसी रोष के कारण उसे दिल्ली में 4 साल से लगा रखा है और वहां पर उस को नियुक्त किया गया है।

चेयरमैन साहिब, हरिजनों की भलाई के लिए रुपए दिए जाते हैं और स्कीमें भी तैयार की जाती हैं लेकिन स्कीमें गल्त तरीके से इम्पलीमेंट होती हैं। इस की एक मिसाल मैं हाउस में रखना चाहता हूं। करनाल में शान्त नगर कालोनी है। वहां पर हरिजनों को मकान बनाने के लिये रुपये दिए गए लेकिन कई साल हो गए हैं वहां पर आज तक चार पांच मकान भी नहीं बने हैं। कई दफा सवाल किये जाते हैं। पता नहीं महकमा कहां सो रहा है। अब कुछ मामूली सी इम्प्रूवमेंट नज़र आती है, यशवन्त जी का असर शायद नहीं रहा। इस महकमें को ओवरहाल करने की ज़रूरत है। अगर हरिजनों को फायदा पहुंचाना आप को मकसूद है तो इस सारे महकमें को ओवर हाल करें। कुछ डिस्ट्रिक्ट वैलफेयर अफसर बिल्कुल निकम्मे हैं, गए गुजरे हैं। उन को कुछ पता नहीं है ना ही उन में कुछ हिम्मत है। एक डिस्ट्रिक्ट वैलफेयर अफसर ने डी.सी. को लिखा कि जिन लोगों को मकान बनाने के लिये ग्रांटस दी थीं और उन्हों ने मिसयूज़ की हैं उन को कई बार बलाया गया है लेकिन वे आते ही नहीं हैं। इस लिये इन्क्वायरी के लिये कोई और बड़ा अफसर लगाया जाए या डी. सी. खुद करें। जब उन में इतनी भी हिम्मत नहीं है कि उन के कहने से ग्रान्ट लेने वाले लोग वहां पर आ सकें तो उन्हों ने और क्या करना है। इस लिये मैं बार बार कहता हूं कि इस सारे मकहमें को ओवर हाल करने की ज़रूरत है।

कमिश्नर वैलफेयर की रिपोर्ट डिस्कस हो रही है। मेरे इलाके में एक गांव खेड़ी नरू है। वहां पर हरिजनों को ज़मीन देने के लिये रीहेबीलीटेशन डीपार्टमैंट से पूछ कर फाईनैंस डीपार्टमैंट की तरफ से रुपया मंजूर हुआ था। तीन साल से ज़्यादा अर्सा हो गया है लेकिन आज तक वह रुपया इस्तेमाल नहीं किया गया। अब कहते हैं कि वहां पर ज़मीन ही नहीं है। वह रुपया करनाल वैलफेयर अथारिटी की डिसपोज़ल पर रखा दिया गया था। इस सम्बन्ध में तीन चार चिट्ठियां कमिश्नर शिड्यूल कास्टस के दफतर को लखी गई। उन का गवाब हरि-

हरि जनों को भी आया और दूसरे लोगों को भी आया। उन चिट्ठियों में यकीन दिलाया गया था कि वह रुपया हरिजनों को दिया जा रहा है। लेकिन आज तक उस पर अमल कुछ नहीं हुआ। इस रिपोर्ट में भी कुछ एशोरैंसिज़ दी गई हैं। लेकिन मैं पूछता हूं कि इस रिपोर्ट वाली एशोरैंसिज़ पर कैसे एतबार किया जाए जब कि जो चिट्ठियां मेरे पास हैं, और कुछ लोगों के पास भी हैं उन में दी गई एशोरैंसिज़ की इम्पलीमैंटेशन आज तक नहीं हुई। आज तक किसी ने नहीं पूछा कि क्यों गलत इत्तलाह ज़मीन के बारे में दी गई थी और किस ने दी थी या जिस ने दी थी उस को क्या सज़ा दी गई। हमें आज तक इस बात का पता नहीं लगा। हमें इस तबके के अन्दर यह इम्प्रैशन क्रियेट करना है कि यह तबका हम से अलग नहीं है और ऐसा इम्प्रैशन तभी क्रियेट हो सकता है जब कि टाप से बाटम तक इस महकमे में चेंज लाई जाए। जो लोग स्कीमज़ की इम्पलीमेंटेशन नहीं करते उन को सज़ाएं मिलनी चाहिएं। कानून कागज़ी तौर पर बने हुए हैं, बड़े अच्छे हैं, रिपोर्टें कागज़ी तौर पर पेश होती हैं, बड़ी अच्छी हैं लेकिन सवाल तो इम्पलीमेंटेशन का है। मैं समझता हूं कि स्कीमों की इम्पलीमेंटेशन ठीक ढंग से नहीं होती इसी लिये हरिजनों के अन्दर अनरेस्ट है और जो लोग उन को स्पोर्ट करने वाले हैं, उन की तकलीफात को समझते हैं और अफसरों को लिखते रहते हैं इसी लिये उन में भी अनरेस्ट है। इसी कारण से इनफोरियर और सुपीरियर का कम्पलेक्स चलता है। इन सब चीज़ों को तभी दूर किया जा सकता है जब कि जो अफसर इन बातों पर अमल नहीं करते उन को सज़ा दी जाए। इन शब्दों के साथ आप का शुक्रिया अदा करता हूं।

**ਸਰਦਾਰ ਗੁਰਬੰਤਾ ਸਿੰਘ** (ਕਰਤਾਰ ਪੁਰ ਐਸ. ਸੀ.): ਚੇਅਰਮੈਨ ਸਾਹਿਬ, ਮੈਂ ਤੁਹਾਡਾ ਜ਼ਿਆਦਾ ਵਕਤ ਨਹੀਂ ਲਵਾਂਗਾ, ਮੈਂ ਕੇਵਲ ਦੋ, ਤਿੰਨ ਗੱਲਾਂ ਹਰੀਜਨ ਵੈਲਫੇਅਰ ਡੀਪਾਰਟਮੈਂਟ ਦੇ ਬਾਰੇ ਕਰਨੀਆਂ ਚਾਹੁੰਦਾ ਹਾਂ। ਜੇਕਰ ਇਸ ਰੀਪੋਰਟ ਨੂੰ ਚੰਗੀ ਤਰ੍ਹਾਂ ਪੜ੍ਹੀਏ ਤਾਂ ਮਹਿਸੂਸ ਹੁੰਦਾ ਹੈ ਕਿ ਕਮਿਸ਼ਨਰ ਨੇ ਬੜੀ ਮਿਹਨਤ ਨਾਲ ਰੀਪੋਰਟ ਲਿਖੀ ਹੈ। ਜੇਕਰ ਮੁਕਾਬਲਾ ਕਰੀਏ ਪੰਜਾਬ ਦਾ ਦੂਸਰਿਆਂ ਸੂਬਿਆਂ ਨਾਲ ਤਾਂ ਅਸੀਂ ਵੇਖਦੇ ਹਾਂ ਕਿ ਪੰਜਾਬ ਬਾਕੀ ਸੂਬਿਆਂ ਤੋਂ ਹਰ ਮਸਲੇ ਵਿਚ ਅਗੇ ਹੈ। ਪਰ ਜਿਥੋਂ ਤਕ ਰੀਪੋਰਟ ਦਾ ਤਅਲੱਕ ਹੈ, ਮੈਂ ਅਗੇ ਵੀ ਕਈ ਵਾਰ ਕਹਿ ਚੁਕਿਆ ਹਾਂ ਅਤੇ ਹੁਣ ਵੀ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬ ਸਰਕਾਰ ਦੇ ਸਾਰੇ ਮਸਲੇ ਇਸ ਰੀਪੋਰਟ ਵਿਚ ਨਹੀਂ ਛਪਦੇ, ਪਤਾ ਨਹੀਂ ਹੈ ਕਿ ਕਮਿਸ਼ਨਰ ਦੇ ਦਫਤਰ ਵਿਚ ਹੇਰਾ ਫੇਰੀ ਹੁੰਦੀ ਹੈ ਜਾਂ ਹੋਰ ਕਿਧਰੇ। ਕਈ ਮਸਲੇ ਮੇਰੇ ਵਕਤ ਵੀ ਹਲ ਕੀਤੇ ਗਏ ਸਨ ਪਰ ਉਨ੍ਹਾਂ ਦਾ ਵੀ ਜ਼ਿਕਰ ਇਸ ਰੀਪੋਰਟ ਵਿਚ ਨਹੀਂ ਕੀਤਾ ਗਿਆ।

ਜਿਥੋਂ ਤਕ ਹਰੀਜਨਾਂ ਦੇ ਮਸਲੇ ਦਾ ਤਅੱਲਕ ਹੈ ਉਨ੍ਹਾਂ ਦੇ ਬਹੁਤ ਸਾਰੇ ਮਸਲੇ ਹਨ ਜਿਵੇਂ ਜ਼ਮੀਨ ਦੇਣ ਦਾ, ਮਕਾਨ ਦੇਣ ਦਾ, ਉਨ੍ਹਾਂ ਲਈ ਖੂਹ ਪਟਾਉਣ ਦਾ, ਪਰ ਇਨ੍ਹਾਂ ਸਾਰਿਆਂ ਮਸਲਿਆਂ ਵਿਚੋਂ ਉਨ੍ਹਾਂ ਲਈ ਰੋਟੀ ਦਾ ਮਸਲਾ ਜ਼ਿਆਦਾ ਇੰਪਾਰਟੈਂਟ ਹੈ। ਉਨ੍ਹਾਂ ਨੂੰ ਰੋਟੀ ਮਿਲਣੀ ਚਾਹੀਦੀ ਹੈ। ਜੇਕਰ ਉਨ੍ਹਾਂ ਦੀ ਰੋਟੀ ਦਾ ਮਸਲਾ ਹਲ ਹੋ ਜਾਵੇ ਤਾਂ ਮਕਾਨ ਵੀ ਉਹ ਆਪ ਹੀ ਬਣਵਾ ਲੈਣਗੇ ਅਤੇ ਖੂਹ ਵੀ ਖੁਦ ਹੀ ਲਗਵਾ ਲੈਣਗੇ। ਅਜ ਕਲ ਦੇ ਜ਼ਮਾਨੇ ਵਿਚ ਹਵਾਈ ਜਹਾਜ਼ਾਂ ਵਿਚ ਉਡਣ ਵਾਲੇ ਅਤੇ ਕਾਰਾਂ ਵਿਚ ਸਫਰ ਕਰਨ ਵਾਲੇ ਲੋਕ ਵੀ ਕਹਿੰਦੇ ਹਨ ਕਿ ਸਾਡਾ ਗੁਜ਼ਾਰਾ ਨਹੀਂ ਹੁੰਦਾ ਤਾਂ ਤੁਸੀਂ ਅੰਦਾਜ਼ਾ ਲਗਾਉ ਕਿ ਵਿਚਾਰੇ ਹਰੀਜਨ ਦਾ ਕੀ ਹਾਲ ਹੋਵੇਗਾ, ਇਸ ਦੇ ਕੋਲ ਤਾਂ ਕੁਝ ਹੈ ਹੀ ਨਹੀਂ। (ਵਿਘਨ)

ਚੇਅਰਮੈਨ ਸਾਹਿਬ, ਮੇਰੇ ਹੋਰ ਵੀ ਕਈ ਦੋਸਤਾਂ ਨੇ ਕਿਹਾ ਹੈ ਕਿ ਹਰੀਜਨ ਵੈਲਫੇਅਰ ਡੀਪਾਰਟਮੈਂਟ ਨੂੰ ਰੀਆਰਗੇਨਾਈਜ਼ ਕਰਨ ਦੀ ਲੋੜ ਹੈ। ਸਰਕਾਰ ਵੀ ਕਹਿੰਦੀ ਸੀ ਕਿ ਇਸ ਨੂੰ ਰੀਆਰਗੇਨਾਈਜ਼ ਕੀਤਾ ਜਾਵੇਗਾ। ਇਸ ਮਹਿਕਮੇ ਦੇ ਆਦਮੀਆਂ ਨੂੰ ਤਾਕਤ ਜ਼ਿਆਦਾ ਮਿਲਣੀ ਚਾਹੀਦੀ ਹੈ ਇਨ੍ਹਾਂ ਦਾ ਸਟੇਟਸ

ਨਹੀਂ । ਵੈਸੇ ਤਾਂ ਪੰਜਾਬ ਵਧ ਚੜ੍ਹਕੇ ਸੈਕਰੀਫਾਈਸ ਕਰਨ ਲਈ ਤਿਆਰ ਹੈ ਅੌਰ ਰਹੇਗਾ ਲੇਕਿਨ ਜਿਸ ਤਰੀਕੇ ਨਾਲ ਫਜ਼ੂਲ ਖਰਚੀ ਕਰਨੀ ਸ਼ੁਰੂ ਕੀਤੀ ਹੈ, ਬੜੇ ਬੜੇ ਮਿਨਿਸਟਰ ਬਨਾਉਣਾ, ਗੌਲਾਂ ਦੇ ਗੌਲ ਅਫਸਰ ਪਾਲਣਾ ਸ਼ੁਰੂ ਕੀਤਾ ਹੋਇਆ ਹੈ, ਸੈਕਰੇਟੇਰੀਏਟ ਦਾ ਸਫੇਦ ਹਾਥੀ ਬਣਾਕੇ ਡਬਲ ਫਾਈਲ ਸਿਸਟਮ ਚਲਾਇਆ ਹੈ, ਜੰਗ ਦਾ ਨਾਂ ਲੈ ਕੇ Additional Deputy Commissioner ਤੇ ਹੋਰ ਅਮਲਾ ਵਧਾਇਆ ਹੈ ਇਸ ਦੇ ਪੇਸ਼ੇ ਨਜ਼ਰ ਜਨਤਾ ਕਦੇ ਵੀ ਤੁਹਾਨੂੰ ਮੁਆਫ਼ ਨਹੀਂ ਕਰ ਸਕਦੀ । ਇਹ ਤਾਂ ਉਹੀ ਗਲ ਹੈ ਕਿ ਜਿਸ ਤਰ੍ਹਾਂ ਕੁੜੀ ਕੋਠੇ ਤੋਂ ਡਿਗ ਪਈ ਤਾਂ ਇਹ ਕਹਿ ਦਿਤਾ ਜਾਵੇ ਕਿ ਡਿਗ ਤਾਂ ਪਈ ਹੀ ਹੈ ਚਲੋ ਇਸ ਦੇ ਕੰਨ ਵੀ ਵਿਨ੍ਹ ਦਿਓ । ਇਸ ਲਈ, ਮੈਂ ਇਸ ਬਿਲ ਦੀ ਪੁਰ ਜ਼ੋਰ ਮੁਖਾਲਫਤ ਕਰਦਾ ਹੋਇਆ ਇਹੋ ਕਹਾਂਗਾ ਕਿ ਪਹਿਲਾਂ ਅਪਣੇ ਘਰ ਨੂੰ ਠੀਕ ਕਰੋ, ਖਰਚੇ ਨੂੰ ਘਟ ਕਰੋ, ਫਜ਼ੂਲ ਖਰਚੀ ਨੂੰ ਛਡੋ, ਕਫਾਇਤਸ਼ਾਰੀ ਨਾਲ ਕੰਮ ਲਉ ।

**Mr. Chairman :** Sardar Karam Singh 'Kirti'.

**Mr. Chairman :** Before I allow the hon. Member to speak, I expunge the words which were used a short while ago in exchange.

**श्री मंगल सेन :** चेयरमैन साहिब, वे कौन से शब्द हैं ।

**Mr. Chairman :** The hon. Member Shri Mangal Sein understands those words better than anybody else.

(*Laughter*)

**ਸਰਦਾਰ ਕਰਮ ਸਿੰਘ ਕਿਰਤੀ** (ਜਾਲੰਧਰ ਛਾਉਣੀ) : ਚੇਅਰਮੈਨ ਸਾਹਿਬ, ਜਿਹੜਾ ਮੋਟਰ ਵੇਹੀਕਲਜ਼ ਟੈਕਸੇਸ਼ਨ (ਅਮੈਂਡਮੈਂਟ) ਬਿਲ ਹਾਊਸ ਵਿਚ ਪੇਸ਼ ਹੋਇਆ ਹੈ ਉਸ ਦੇ ਮੁਤੱਲਿਕ, ਤੁਹਾਡੀ ਮਾਰਫ਼ਤ ਕੁਝ ਗੱਲਾਂ ਰੀਕਾਰਡ ਤੇ ਲਿਆਉਣਾ ਚਾਹੁੰਦਾ ਹਾਂ । ਮੈਂ ਇਸ ਬਿਲ ਨੂੰ ਗੌਰਮੈਂਟ ਦੀ ਕੰਡੈਮਨੇਸ਼ਨ ਕਰਨ ਵਾਸਤੇ ਯੂਜ਼ ਨਹੀਂ ਕਰਨਾ ਚਾਹੁੰਦਾ ਜਿਸ ਤਰ੍ਹਾਂ ਕਿ ਆਪੋਜ਼ੀਸ਼ਨ ਵਲੋਂ ਕੀਤਾ ਗਿਆ ਹੈ ਬਲਕਿ ਬੜੇ ਹੰਬਲੀ ਕੁਝ ਫੈਕਟਸ ਔਰ ਸੁਜੈਸ਼ੰਜ਼ ਰਖਣਾ ਚਾਹੁੰਦਾ ਹਾਂ ਔਰ ਬੇਨਤੀ ਕਰਾਂਗਾ ਕਿ ਇਨ੍ਹਾਂ ਦਾ ਖਿਆਲ ਰਖਦੇ ਹੋਇਆਂ ਅਜੇ ਇਸ ਬਿਲ ਨੂੰ ਮੁਲਤਵੀ ਕਰ ਦਿਤਾ ਜਾਵੇਗਾ ਜਾਂ ਵਾਪਸ ਲੈ ਲਿਆ ਜਾਵੇਗਾ ਤਾਕਿ ਇਹ ਬਿਲ, ਜਿਹੜਾ ਕਿ ਇਸ ਵੇਲੇ ਸ਼ੋਭਦਾ ਨਹੀਂ, ਕਿਧਰੇ ਲੋਕਾਂ ਵਿਚ ਬੇਚੈਨੀ ਦਾ ਕਾਰਨ ਨ ਬਣ ਜਾਵੇ ।

ਇਸ ਵੇਲੇ ਸਰਦਾਰ ਗੁਰਦਿਆਲ ਸਿੰਘ ਢਿਲੋਂ ਸਾਡੇ ਟਰਾਂਸਪੋਰਟ ਮਿਨਿਸਟਰ ਹਨ । ਇਨ੍ਹਾਂ ਨੂੰ ਪਤਾ ਹੈ ਕਿ ਅਜੇ ਦੋ ਹੀ ਦਿਨ ਹੋਏ ਹਨ ਕਿ ਸੈਂਟਰ ਦੇ ਟਰਾਂਸਪੋਰਟ ਮਿਨਿਸਟਰ ਇਥੇ ਇਸ ਗਲ ਦਾ ਖਰਾਜੇ ਤਹਿਸੀਨ ਪੇਸ਼ ਕਰਕੇ ਗਏ ਹਨ ਕਿ ਪੰਜਾਬ ਵਿਚ ਇਨ੍ਹਾਂ ਦੇ ਮਹਿਕਮੇ ਨੇ ਬਹੁਤ ਕੰਮ ਕੀਤਾ ਹੈ ਔਰ ਇਨ੍ਹਾਂ ਨੇ ਬੜੀ ਜਾਨਫਸ਼ਾਨੀ ਨਾਲ ਇਸ ਮਹਿਕਮੇ ਨੂੰ ਸੰਭਾਲਿਆ ਹੈ ਔਰ ਚੰਗਾ ਨਾਮ ਪੈਦਾ ਕੀਤਾ ਹੈ । ਇਹ ਉਥੇ ਇਕ ਲੈਕਚਰ ਵਿਚ ਜਿਵੇਂ ਇਕ ਜਰਨੈਲ ਅਪਣੇ ਸਿਪਾਹੀਆਂ ਨੂੰ ਥਾਪੀ ਦਿੰਦਾ ਹੈ ਪੰਜਾਬ ਦੇ ਟਰਾਂਸਪੋਰਟਰਾਂ ਨੂੰ ਥਾਪੀ ਦਿੰਦੇ ਥਕਦੇ ਨਹੀਂ ਸੀ ਕਿ ਤੁਸਾਂ ਪੰਜਾਬ ਦੇ ਵਿਚ ਬੜਾ ਚੰਗਾ ਕੰਮ ਕਰਕੇ ਅਪਣਾ ਨਾਂ ਵੀ ਰਖਿਆ ਹੈ ਔਰ ਮੇਰਾ ਨਾਂ ਵੀ ਰਖਿਆ ਹੈ । ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ, ਕਿ ਪੰਜਾਬ ਦੇ ਟਰਾਂਸਪੋਰਟਰਜ਼ ਦੀਆਂ ਸਰਵਿਸਿਜ਼ ਨੂੰ ਨਾ ਸਿਰਫ ਸੈਂਟਰ ਔਰ ਪੰਜਾਬ ਮਿਨਿਸਟਰਜ਼ ਨੇ ਐਪਰੀਸ਼ੀਏਟ ਕੀਤਾ ਬਲਕਿ

[ਸਰਦਾਰ ਕਰਮ ਸਿੰਘ ਕਿਰਤੀ]

ਮਿਲਟਰੀ ਦੇ ਜਿਹੜੇ ਸਭ ਤੋਂ ਵਡੇ ਅਫਸਰ ਹਨ—ਜਨਰਲ ਜੇ. ਐਨ. ਚੌਧਰੀ, ਉਹ ਅਪਣੀ ਇਕ ਚਿੱਠੀ ਵਿਚ ਲਿਖਦੇ ਹਨ :—

> "I send my warm good wishes to the members of the Punjab Public Carriers Association. As I have publicly said before, you rendered unstinting help to the Army during the recent operations. Many of you braved shells and bullets shoulder to shoulder with the Army's administrative services while some of you lost your lives for the cause. The Army and, I am sure, the people of the country are grateful to you for this help which you spontaneously and unstintingly rendered. I remain sure the Transport Operators of the Punjab will render similar assitance in the service of the country whenever such a need arises."

ਇਹ ਹਨ ਲਫ਼ਜ਼ ਭਾਰਤੀ ਫੌਜ ਦੇ ਜਨਰਲ ਜੇ. ਐਨ. ਚੌਧਰੀ ਦੇ । ਇਥੇ ਹੀ ਬਸ ਨਹੀਂ । ਜਿਹੜੇ ਪੰਜਾਬ ਦੇ ਫਰੰਟ ਦੇ ਇਨਚਾਰਜ—ਲੈਫਟੀਨੈਂਟ ਜਨਰਲ ਹਰਬਖਸ਼ ਸਿੰਘ ਹਨ ਉਨ੍ਹਾਂ ਨੇ ਵੀ ਪੰਜਾਬ ਦੇ ਆਪਰੇਟਰਜ਼ ਦੇ ਮੁਤੱਲਿਕ ਅਪਣੇ ਇਕ ਮੈਸੇਜ ਵਿਚ ਲਿਖਿਆ ਹੈ :—

> "Yet another example of (gallantry and self sacrifice) is to be found among Civilian Drivers of the local 'thelas' who in spite of heavy shelling and staffing by enemy air continued to deliver supplies to our troops right up to the front line. In so doing many of them lost their lives as well as their vehicles but without any effect on their morale and high spirits. The Army owes a lot to these gallant and self-less drivers of civilian vehicles."

ਇਹ ਹਨ ਉਨ੍ਹਾਂ ਦੇ ਰੀਮਾਰਕਸ ਜਿਨ੍ਹਾਂ ਦੀ ਲੀਡਰਸ਼ਿਪ ਵਿਚ ਪੰਜਾਬ ਬਾਰਡਰ ਉਤੇ ਫੌਜਾਂ ਨੇ ਦੁਸ਼ਮਨ ਨੂੰ ਪਛਾੜਿਆ ਹੈ ਔਰ ਜਿਹੜੇ ਪੰਜਾਬ ਦੇ ਪ੍ਰਾਈਵੇਟ ਅਪਰੇਟਰਾਂ ਦੇ ਕੰਮ ਕਾਰ ਨੂੰ ਵੇਖਦੇ ਰਹੇ ਹਨ । ਇਸ ਲਈ ਜਿਥੇ ਇਕ ਪਾਸੇ ਤਾਂ ਅਪਰੇਟਰਜ਼ ਦੀਆਂ ਡੀਫੈਂਸ ਸਰਵਿਸਿਜ਼ ਨੂੰ ਇਤਨਾ ਸਲਾਹਿਆ ਜਾਵੇ ਉਥੇ ਇਸ ਜੰਗ ਦੀ ਸੀਜ਼ ਫਾਇਰ ਤੋਂ ਬਾਅਦ ਜਿਹੜਾ ਟੈਕਸੇਸ਼ਨ ਦਾ ਬਿਲ ਆਵੇ ਉਸ ਦਾ ਕੁਲਹਾੜਾ ਵੀ ਆਪਰੇਟਰਾਂ ਤੇ ਹੀ ਪਵੇ ਤਾਂ ਬੜੀ ਹੈਰਾਨੀ ਵਾਲੀ ਗਲ ਹੈ ।

ਚੇਅਰਮੈਨ ਸਾਹਿਬ, ਇਥੇ ਹਾਊਸ ਵਿਚ ਕੁਝ ਥੋੜੇ ਹੀ ਮਿਨਟ ਹੋਏ ਹਨ, ਇਕ ਰੀਪੋਰਟ ਪੇਸ਼ ਕੀਤੀ ਹੈ ਆਟੇ ਦੇ ਮੁਤੱਲਿਕ ਕਿ ਕਿਸੇ ਮਿਲ ਨੇ ਭੈੜਾ ਆਟਾ ਵੇਚ ਕੇ ਐਕਸਪਲਾਇਟ ਕੀਤਾ ਹੈ । ਜੇਕਰ ਅਜਿਹੇ ਅਦਾਰੇ ਵਾਸਤੇ ਇਹੋ ਜਿਹਾ ਬਿਲ ਲਿਆਇਆ ਗਿਆ ਹੁੰਦਾ ਤਾਂ ਅਸੀਂ ਸਮਝਦੇ ਕਿ ਅਜਿਹੇ ਐਮਰਜੈਂਸੀ ਦੇ ਨਾਜ਼ੁਕ ਸਮੇਂ ਵਿਚ ਜਿਸ ਨੇ ਮੁਲਕ ਦੀ ਡਿਸਸਰਵਿਸ ਕੀਤੀ ਹੈ ਉਸ ਨੂੰ ਸਜ਼ਾ ਦਿਤੀ ਹੈ ਤਦ ਤਾਂ ਅਸੀਂ ਇਸ ਦੀ ਸਰਾਹਨਾ ਕਰਦੇ ਕਿ ਸਰਕਾਰ ਉਨ੍ਹਾਂ ਉਤੇ ਟੈਕਸ ਲਗਾਉਣ ਵਿਚ ਜਸਟੀਫਾਈਡ ਹੈ, ਉਸ ਉਤੇ ਲਾਜ਼ਮੀ ਤੌਰ ਤੇ ਟੈਕਸ ਲਗਾਉਣਾ ਚਾਹੀਦਾ ਹੈ ਲੇਕਿਨ ਜਿਨ੍ਹਾਂ ਨੇ ਇਤਨੀ ਸਰਵਿਸ ਕੀਤੀ ਹੋਵੇ ਉਨ੍ਹਾਂ ਉਪਰ ਟੈਕਸ ਲਗਾਉਣਾ, ਮੈਂ ਸਮਝਦਾ ਹਾਂ, ਕਿਸੇ ਤਰ੍ਹਾਂ ਵੀ ਮੁਨਾਸਬ ਨਹੀਂ ।

ਇਸ ਦੇ ਅਲਾਵਾ ਜਿਹੜੇ ਪਰਾਈਵੇਟ ਟਰਾਂਸਪੋਰਟ ਓਪਰੇਟਰਜ਼ ਨੇ ਉਨ੍ਹਾਂ ਦੇ ਮੁਤੱਲਿਕ ਮੈਂ ਅਰਜ਼ ਕਰਦਾ ਹਾਂ ਕਿ ਇਸ ਵੇਲੇ ਪੰਜਾਬ ਵਿਚ ਸਰਕਾਰੀ ਟਰਾਂਸਪੋਰਟ ਔਰ ਪਰਾਈਵੇਟ ਆਪਰੇਟਰਜ਼ ਫਿਫਟੀ ਫਿਫਟੀ ਪਰਸੈਂਟ ਦੇ ਬੇਸਿਜ਼ ਤੇ ਆਪਣੀਆਂ ਬਸਾਂ ਚਲਾ ਰਹੇ ਹਨ ਯਾਨੀ 50 ਫੀ ਸਦੀ ਪਰਾਈਵੇਟ ਓਪਰੇਟਰਜ਼ ਚਲਾ ਰਹੇ ਹਨ ਔਰ 50 ਫੀ ਸਦੀ ਸਰਕਾਰੀ ਬਸਾਂ ਚਲ ਰਹੀਆਂ ਨੇ। ਲੇਕਿਨ ਪਰਾਈਵੇਟ ਆਪਰੇਟਰਜ਼ ਨੂੰ ਛਟੇ ਛੋਟੇ ਰੂਟ ਮਿਲੇ ਹੋਏ ਨੇ ਔਰ ਜਿਤਨੇ ਵੀ ਲੰਬੇ ਰੂਟ ਹਨ ਜਿਸ ਤਰ੍ਹਾਂ ਚੰਡੀਗੜ੍ਹ-ਦਿਲੀ, ਚੰਡੀਗੜ੍ਹ-ਪਠਾਨਕੋਟ ਜਾਂ ਹੋਰ ਇਸ ਤਰ੍ਹਾਂ ਦੇ ਲੰਬੇ ਰੂਟ ਹਨ ਉਨ੍ਹਾਂ ਸਾਰਿਆਂ ਰੂਟਾਂ ਤੇ ਸਰਕਾਰੀ ਬਸਾਂ ਚਲ ਰਹੀਆਂ ਹਨ ਔਰ ਪਰਾਈਵੇਟ ਆਪਰੇਟਰਜ਼ ਆਪਣੀਆਂ ਬਸਾਂ ਛੋਟੇ ਰੂਟਾਂ ਤੇ ਚਲਾ ਕੇ ਆਪਣਾ ਗੁਜ਼ਰ ਕਰ ਰਹੇ ਹਨ । ਇਸ ਗੱਲ ਦੇ ਬਾਵਜੂਦ ਮੈਂ ਕਹਿੰਦਾ ਹਾਂ ਕਿ ਗੌਰਮਿੰਟ ਆਪਣੀ ਟਰਾਂਸਪੋਰਟ ਦੀ ਕਮਾਈ ਦੀਆਂ ਫਿਗਰਜ਼ ਕਢਾ ਕੇ ਵੇਖ ਲਵੇ, ਜੇਕਰ ਉਨ੍ਹਾਂ ਨੂੰ ਕਾਫੀ ਯੀਲਡ ਹੁੰਦੀ ਹੈ ਔਰ ਉਹ ਇਤਨੇ ਟੈਕਸ ਦੇਣ ਦੇ ਕਾਬਲ ਹਨ ਤਦ ਤਾਂ ਬੇਸ਼ਕ ਸਰਕਾਰ

ਇਹ ਟੈਕਸ ਵਧਾ ਲਵੇ ਪਰ ਜੇਕਰ ਉਹ ਪਹਿਲੇ ਹੀ ਮੁਸ਼ਕਲ ਨਾਲ ਅਪਣੀ ਦਾਲ ਰੋਟੀ ਹੀ ਕਮਾ ਰਹੇ ਹਨ ਤਦ ਤਾਂ ਉਨ੍ਹਾਂ ਤੇ ਹੋਰ ਟੈਕਸ ਲਗਾ ਕੇ ਉਨ੍ਹਾਂ ਨਾਲ ਜ਼ਿਆਦਤੀ ਕਰਨੀ ਹੋਵੇਗੀ।

ਫਿਰ ਹੁਣੇ ਹੀ ਤਾਂ ਲੜਾਈ ਤੋਂ ਮਗਰੋਂ ਸੀਜ਼ ਫਾਇਰ ਹੋਈ ਹੈ ਪਰ ਜਿਹੜੇ ਰੂਟਸ ਜੰਮੂ ਕਸ਼ਮੀਰ ਦੇ ਜਾਂ ਅੰਮ੍ਰਿਤਸਰ—ਜਮੂੰ ਵਗੈਰਾ ਦੇ ਹਨ ਉਨ੍ਹਾਂ ਤੇ ਇਸ ਵੇਲੇ ਟ੍ਰਕ ਨਹੀਂ ਚਲ ਰਹੇ। ਟਰੱਕਾਂ ਵਾਲਿਆਂ ਨੂੰ ਕੰਮ ਨਹੀਂ ਮਿਲ ਰਿਹਾ। ਇਸ ਤਰ੍ਹਾਂ ਪਰਾਈਵੇਟ ਅਪਰੇਟਰਜ਼ ਬਿਲਕੁਲ ਵਿਹਲੇ ਫਿਰ ਰਹੇ ਹਨ ਕਿਉਂਕਿ ਉਨ੍ਹਾਂ ਨੂੰ ਪੈਟਰੋਲ ਜੋਗੇ ਪੈਸੇ ਵੀ ਨਹੀਂ ਮਿਲ ਰਹੇ। ਵਾਰ ਐਮਰਜੈਂਸੀ ਕਰ ਕੇ ਉਨ੍ਹਾਂ ਨੂੰ ਭਾੜਾ ਹੀ ਨਹੀਂ ਮਿਲਦਾ ਔਰ ਉਨ੍ਹਾਂ ਨੂੰ ਡੀਜ਼ਲ ਵੀ ਨਹੀਂ ਮਿਲ ਰਿਹਾ। ਦੂਜੇ ਪਾਸੇ ਉਨ੍ਹਾਂ ਤੇ ਇਹ ਟੈਕਸ ਵਧਾਇਆ ਜਾ ਰਿਹਾ ਹੈ। ਉਨ੍ਹਾਂ ਨੂੰ ਅਗੇ ਹੀ ਐਮਰਜੈਂਸੀ ਕਰ ਕੇ ਔਰ ਲੜਾਈ ਦੇ ਹਾਲਾਤ ਕਰਕੇ ਢੋਹਣ ਵਾਸਤੇ ਮਾਲ ਨਹੀਂ ਮਿਲ ਰਿਹਾ। ਤੁਸੀਂ ਇਸ ਗਲ ਨੂੰ ਆਪ ਹੀ ਜਾਣਦੇ ਹੋ ਕਿ ਅਜਕਲ ਕਿਤਨਾ ਮਾਲ ਅੰਮ੍ਰਿਤਸਰ ਔਰ ਜਮੂੰ ਜਾਂ ਸਿਰੀਨਗਰ ਤੋਂ, ਨਿਕਲਦਾ ਹੋਵੇਗਾ। ਉਹ ਲੋਕ ਤਾਂ ਇਨ੍ਹਾਂ ਹਾਲਾਤ ਕਰ ਕੇ ਬਿਲਕੁਲ ਹੀ ਖਤਮ ਹੋ ਗਏ ਨੇ। ਉਨ੍ਹਾਂ ਤੇ ਇਨ੍ਹਾਂ ਹਾਲਾਤ ਵਿਚ ਟੈਕਸ ਵਧਾ ਦੇਣਾ ਨਾਮੁਨਾਸਬ ਹੈ। ਉਹ ਹੋਰ ਟੈਕਸ ਦੇਣ ਦੇ ਕਾਬਲ ਹੀ ਨਹੀਂ ਹਨ। ਇਸ ਲਈ ਮੈਂ ਅਰਜ਼ ਕਰਾਂਗਾ ਕਿ ਇਹ ਬਿਲ ਉਨ੍ਹਾਂ ਦੀ ਜਿਸ ਹਾਲਤ ਵਿਚ ਆਇਆ ਹੈ ਉਹ ਹੋਰ ਵੀ ਤਰਸਯੋਗ ਹੈ। ਇਸ ਲਈ ਮਿਨਿਸਟਰ ਸਾਹਿਬ ਨੂੰ ਮੈਂ ਕਹਿੰਦਾ ਹਾਂ ਕਿ ਉਹ ਇਸ ਬਿਲ ਨੂੰ ਵਾਪਸ ਲੈ ਲੈਣ। ਕਲ੍ਹ ਤਕ ਤਾਂ ਚੀਫ ਮਿਨਿਸਟਰ ਸਾਹਿਬ ਇਹ ਕਹਿ ਰਹੇ ਸਨ ਕਿ ਕੋਈ ਨਵੇਂ ਟੈਕਸਾਂ ਵਾਲਾ ਬਿਲ ਨਹੀਂ ਆ ਰਿਹਾ ਲੇਕਿਨ ਅਜ ਸਵੇਰੇ ਜਿਸ ਵੇਲੇ ਅਸੀਂ ਇਥੇ ਆਏ ਤਾਂ ਇਹ ਬਿਲ ਮੇਜ਼ ਤੇ ਪਿਆ ਸੀ। ਇਸ ਬਾਰੇ ਪਾਰਟੀ ਮੀਟਿਗ ਵਿਚ ਵੀ ਕੋਈ ਵਿਚਾਰ ਨਹੀਂ ਕੀਤਾ ਗਿਆ ਕਿ ਇਨ੍ਹਾਂ ਤੇ ਹੋਰ ਟੈਕਸ ਲਾਉਣਾ ਹੈ ਕਿ ਨਹੀਂ ਲਾਉਣਾ। ਫਿਰ ਜਿਨ੍ਹਾਂ ਤੇ ਇਹ ਟੈਕਸ ਲਗਾਇਆ ਜਾ ਰਿਹਾ ਹੈ ਉਨ੍ਹਾਂ ਨੂੰ ਇਸ ਦਾ ਪਤਾ ਹੀ ਨਹੀਂ। ਸਰਕਾਰ ਨੂੰ ਚਾਹੀਦਾ ਹੈ ਕਿ ਇਸ ਟੈਕਸ ਨੂੰ ਲਗਾ ਣ ਤੋਂ ਪਹਿਲੇ ਉਨ੍ਹਾਂ ਨਾਲ ਇਸ ਬਾਰੇ ਵਿਚਾਰ ਕਰ ਲੈਂਦੀ ਔਰ ਉਨ੍ਹਾਂ ਦੀ ਗੱਲ ਵੀ ਸੁਣ ਲੈਂਦੀ। ਭਾਵੇਂ ਕੋਈ ਵੀ ਮਿਨਿਸਟਰੀ ਹੋਵੇ, ਜਿਹੜੇ ਟਰਾਂਸਪੋਰਟ ਅਪਰੇਟਰਜ਼ ਨੇ ਉਹ ਉਸ ਦੇ ਲਾਇਲ ਰਹਿੰਦੇ ਨੇ। ਉਹ ਹਮੇਸ਼ਾ ਹੀ ਗੌਰਮਿੰਟ ਦੇ ਲਾਇਲ ਰਹੇ ਨੇ। They have been loyal to the Ministry. ਇਹ ਜਿਹੜਾ ਉਨ੍ਹਾਂ ਦੀ ਗਲ ਸੁਣੇ ਬਗੈਰ ਹੀ ਟੈਕਸ ਲਗਾਇਆ ਜਾ ਰਿਹਾ ਹੈ, ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਨਾਲ ਜ਼ਿਆਦਤੀ ਹੈ।

ਫਿਰ ਮੈਨੂੰ ਜੋਸ਼ ਸਾਹਿਬ ਦੀ ਸਪੀਚ ਸੁਣ ਕੇ ਬੜੀ ਹੈਰਾਨੀ ਹੋਈ ਹੈ ਜਿਸ ਵਿਚ ਇਨ੍ਹਾਂ ਨੇ ਉਨ੍ਹਾਂ ਨਾਲ ਹਮਦਰਦੀ ਜ਼ਾਹਿਰ ਕਰਦੇ ਹੋਇਆਂ ਕਿਹਾ ਹੈ ਕਿ ਪਰਾਈਵੇਟ ਓਪਰੇਟਰਜ਼ ਬਿਲਕੁਲ ਰਹਿਣ ਹੀ ਨਾਂ ਤਾਕਿ ਉਨ੍ਹਾਂ ਤੇ ਟੈਕਸ ਲਗਾਣ ਦੀ ਲੋੜ ਹੀ ਨਾ ਪਵੇ। ਮੈਂ ਉਨ੍ਹਾਂ ਦੀ ਇਸ ਹਮਦਰਦੀ ਦਾ ਮਸ਼ਕੂਰ ਹਾਂ। ਸਾਨੂੰ ਉਨ੍ਹਾਂ ਦੀ ਐਸੀ ਹਮਦਰਦੀ ਦੀ ਲੋੜ ਹੀ ਨਹੀਂ।

ਇਨ੍ਹਾਂ ਸ਼ਬਦਾਂ ਨਾਲ ਮੈਂ ਟਰਾਂਸਪੋਰਟ ਮਿਨਿਸਟਰ ਅਗੇ ਬੇਨਤੀ ਕਰਦਾ ਹਾਂ ਕਿ ਉਹ ਇਸ ਬਿਲ ਨੂੰ ਪਰੈਸ ਨਾ ਕਰਨ ਔਰ ਇਸ ਤੇ ਹੋਰ ਵਿਚਾਰ ਕਰ ਲੈਣ। ਇਸ ਵੇਲੇ ਪੰਜਾਬ ਵਿਚ 10 ਹਜ਼ਾਰ ਟਰੱਕ ਓਨਰਜ਼ ਹਨ ਔਰ ਹਰ ਟਰਕ ਨਾਲ ਇਕ ਇਕ ਕਲੀਨਰ ਹੁੰਦਾ ਹੈ। ਇਸ ਤਰ੍ਹਾਂ 20 ਹਜ਼ਾਰ ਆਦਮੀ ਉਨ੍ਹਾਂ ਤੇ ਐਮਪਲਾਇਡ ਹਨ। ਇਸੇ ਤਰ੍ਹਾਂ ਜਿਹੜੇ ਪਰਾਈਵੇਟ ਬਸ ਉਪਰੇਟਰਜ਼ ਹਨ ਉਹ 7 ਹਜ਼ਾਰ ਹਨ। ਉਹ ਕੋਈ ਲਖਾਂ ਪਤੀ ਨਹੀਂ ਹਨ। ਹਰ ਕੰਪਨੀ ਦੇ ਛੋਟੇ ਛੋਟੇ ਸ਼ੇਅਰਹੋਲਡਰਜ਼ ਹੁੰਦੇ ਹਨ ਜਿਨ੍ਹਾਂ ਨੇ ਛੇ ਛੇ ਜਾਂ ਸਤ ਸਤ ਹਜ਼ਾਰ ਦੇ ਸ਼ੇਅਰ ਆਪਣੇ ਪਾਏ ਹੁਦੇ ਹਨ। ਉਨ੍ਹਾਂ ਵਿਚ ਸਿਵਾਏ ਇਕ ਅਧ ਨੂੰ ਛਡ ਕੇ ਕੋਈ ਲੱਖਾਂ ਪਤੀ ਨਹੀਂ ਹਨ ਔਰ ਉਹ

[ਸਰਦਾਰ ਕਰਮ ਸਿੰਘ ਕਿਰਤੀ]

ਜੁਆਇਂਟਲੀ ਰਲ ਕੇ ਥੋੜੇ ਥੋੜੇ ਪੈਸੇ ਪਾ ਕੇ ਆਪਣਾ ਕੰਮ ਚਲਾ ਰਹੇ ਹਨ । ਉਹ ਤਾਂ ਇਤਨਾ ਟੈਕਸ ਦੇਣ ਦੇ ਕਾਬਲ ਵੀ ਨਹੀਂ ਹਨ । ਟੈਕਸ ਦੇਣ ਦੇ ਕਾਬਲ ਤਾਂ ਦੂਜੇ ਲਖਾਂ ਪਤੀ ਹਨ ਜਿਨ੍ਹਾਂ ਦੀਆਂ ਮਿੱਲਾਂ ਚਲ ਰਹੀਆਂ ਹਨ । ਉਨ੍ਹਾਂ ਤੇ ਤੁਸੀਂ ਟੈਕਸ ਲਗਾ ਸਕਦੇ ਹੋ ।

ਇਸ ਦੇ ਨਾਲ ਹੀ ਇਕ ਗੱਲ ਮੈਂ ਹੋਰ ਕਹਿਦਾ ਹਾਂ ਕਿ ਇਕ ਪਾਸੇ ਤਾਂ ਇਨ੍ਹਾਂ ਟਰਾਂਸਪੋਰਟ ਓਪਰੇਟਰਾਂ ਦੇ ਕੰਮ ਦੀ ਐਪਰੀਸੀਏਸ਼ਨ ਕੀਤੀ ਗਈ ਹੈ ਔਰ ਦੂਜੇ ਪਾਸੇ ਉਨ੍ਹਾਂ ਤੇ ਇਤਨਾ ਟੈਕਸ ਲਗਾ ਕੇ ਕੀ ਤੁਸੀਂ ਚਾਹੁੰਦੇ ਹੋ ਕਿ ਉਹ ਆਪਣੇ ਟਰੱਕ ਜਾਂ ਬਸਾਂ ਖੜੀਆਂ ਕਰ ਕੇ ਹੜਤਾਲਾਂ ਕਰਨ, ਐਜੀਟੇਸ਼ਨ ਕਰਨ ਜਾਂ ਗੌਰਮਿੰਟ ਨਾਲ ਲੜਾਈ ਲੜਨ ਕਿਉਂਕਿ ਇਹ ਵੇਖਿਆ ਗਿਆ ਹੈ ਕਿ ਇਸ ਗੌਰਮਿੰਟ ਤੋਂ ਕੋਈ ਚੀਜ਼ ਮਨਾਣੀ ਹੋਵੇ ਤਾਂ ਲੜਾਈ ਲੜਨ ਨਾਲ ਇਹ ਝਟ ਮੰਨ ਜਾਂਦੀ ਹੈ । ਲੇਕਿਨ ਮੈਂ ਇਹ ਸਾਫ ਤੌਰ ਤੇ ਕਹਿ ਦੇਣਾ ਚਾਹੁੰਦਾ ਹਾਂ ਕਿ ਅਸੀਂ ਇਸ ਤਰ੍ਹਾਂ ਦਾ ਐਟੀਚਿਊਡ ਬਿਲਕੁਲ ਐਡਾਪਟ ਨਹੀਂ ਕਰਨਾ ਔਰ ਨਾ ਹੀ ਕੀਤਾ ਹੈ, ਪਰ ਸਾਨੂੰ ਇਸ ਗਲ ਲਈ ਮਜਬੂਰ ਨਾ ਕੀਤਾ ਜਾਵੇ ਕਿ ਅਸੀਂ ਆਪਣੀਆਂ ਬਸਾਂ ਔਰ ਟਰੱਕ ਬੰਦ ਕਰ ਦੇਈਏ ਔਰ ਵਿਧਾਨ ਸਭਾ ਦੇ ਸਾਹਮਣੇ ਆ ਕੇ ਬੈਠ ਜਾਈਏ ਔਰ ਸਰਕਾਰ ਨੂੰ ਕਹੀਏ ਕਿ ਸਾਡੇ ਬਸਾਂ ਤੇ ਟਰਕਾਂ ਦੇ ਡਰਾਈਵਰਾਂ ਦੀ ਰੋਟੀ ਦਾ ਇੰਤਜ਼ਾਮ ਕਰ ਦਿਉ ਔਰ ਸਾਥੋਂ ਜੋ ਮਰਜ਼ੀ ਆਏ ਕੰਮ ਕਰਾ ਲਉ । ਅਸੀਂ ਟਰਕ ਔਰ ਬਸਾਂ ਛੱਡ ਕੇ ਹੋਰ ਕੰਮ ਕਰ ਕੇ ਆਪਣੀ ਰੋਟੀ ਕਮਾ ਖਾਵਾਂਗੇ ।

With these words, I appeal to the good sense of the Minister that the Bill should be dropped.

**ਸਰਦਾਰ ਨਰਾਇਣ ਸਿੰਘ ਸ਼ਾਹਬਾਜ਼ਪੁਰੀ** : ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਕਲ੍ਹ ਮੇਰੇ ਪੁਆਇੰਟ ਆਫ ਆਰਡਰ ਦੇ ਜਵਾਬ ਵਿਚ ਸਪੀਕਰ ਸਾਹਬ ਨੇ ਕਿਹਾ ਸੀ ਕਿ ਜਿਸ ਵੇਲੇ ਮੇਰੀ ਕਾਲ ਅਟੈਨਸ਼ਨ ਮੋਸ਼ਨ ਦੇ ਮੁਤਲਿਕ ਰੀਪੋਰਟ ਆ ਗਈ ਉਸ ਨੂੰ ਹਾਊਸ ਵਿਚ ਕਨਸਿਡਰ ਕੀਤਾ ਜਾਵੇਗਾ । ਹੁਣ ਉਹ ਰੀਪੋਰਟ ਆ ਗਈ ਹੈ ਇਸ ਲਈ ਉਸ ਤੇ ਡਿਸਕਸ਼ਨ ਦੀ ਇਜਾਜ਼ਤ ਦਿੱਤੀ ਜਾਵੇ ।

**ਸ੍ਰੀ ਚੇਅਰਮੈਨ** : ਸਪੀਕਰ ਸਾਹਿਬ ਕਹਿ ਗਏ ਹਨ ਕਿ ਇਸ ਤੋਂ ਬਾਅਦ ਉਸ ਤੇ ਡਿਸਕਸ਼ਨ ਐਲਾਉ ਕਰਨਗੇ । (The hon. Speaker has told that he would allow discussion on that after the consideration on this bill is over).

**ਸਰਦਾਰ ਗੁਰਚਰਨ ਸਿੰਘ** (ਮੋਗਾ) : ਚੇਅਰਮੈਨ ਸਾਹਿਬ, ਇਹ ਜੋ ਪੰਜਾਬ ਮੋਟਰਵਿਹੀਕਲਜ਼ ਟੈਕਸੇਸ਼ਨ ਅਮੈਂਡਮੈਂਟ ਬਿਲ ਸਰਦਾਰ ਗੁਰਦਿਆਲ ਸਿੰਘ ਢਿਲੋਂ ਨੇ ਪੇਸ਼ ਕੀਤਾ ਹੈ, ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ । ਇਹ ਠੀਕ ਹੈ ਕਿ ਢਿਲੋਂ ਸਾਹਿਬ ਨੇ ਥੋੜੇ ਜਿਹੇ ਲਫਜ਼ਾਂ ਵਿਚ ਆਰਾਮ ਨਾਲ ਕਹਿ ਦਿੱਤਾ ਹੈ ਕਿ ਅਜ ਐਮਰਜੈਂਸੀ ਹੈ ਇਸ ਲਈ ਇਸ ਬਿਲ ਨੂੰ ਪਾਸ ਕਰ ਦਿਓ । ਲੇਕਿਨ ਇਨ੍ਹਾਂ ਨੇ ਸੋਚਿਆ ਨਹੀਂ ਕਿ ਜਦੋਂ ਤੋਂ ਇਹ ਹਕੂਮਤ ਹੈ ਜਾਂ ਇਸ ਤੋਂ ਪਹਿਲੀ ਹਕੂਮਤ ਜਿਤਨਾ ਚਿਰ ਇਨ ਪਾਵਰ ਰਹੀ ਹੈ ਉਤਨੇ ਚਿਰ ਵਿਚ ਹਮੇਸ਼ਾ ਇਹ ਟੈਕਸ ਵਧਦਾ ਹੀ ਚਲਾ ਆਇਆ ਹੈ ਔਰ ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਇਹ ਮਹਿਸੂਸ ਕਰਨਾ ਚਾਹੀਦਾ ਹੈ ਕਿ ਇਹ

Last straw will break the camel's back.

ਆਖਰ ਕਿਸੇ ਦੀ ਬੋਝ ਚੁਕਣ ਦੀ ਕੋਈ ਹਦ ਹੁੰਦੀ ਹੈ ਔਰ ਉਸ ਹਦ ਤੋਂ ਅਗੇ ਜੇ ਉਸ ਤੇ ਹੋਰ ਬੋਝ ਲਦਿਆ ਜਾਵੇਗਾ ਤਾਂ ਉਹ ਚੁਕ ਨਹੀਂ ਸਕੇਗਾ ।

ਚੇਅਰਮੈਨ ਸਾਹਿਬ, ਸਭ ਤੋਂ ਪਹਿਲਾਂ ਮੈਂ ਹਾਊਸ ਦੇ ਸਾਹਮਣੇ ਇਹ ਗੱਲ ਰਖਾਂਗਾ ਕਿ ਸਰਦਾਰ ਪਰਤਾਪ ਸਿੰਘ ਦੀ ਇਹ ਟੈਕਸ ਲਗਾਉਣ ਵਾਲੀ ਨੀਤੀ ਨੇ ਪੰਜਾਬ ਦੀ ਟਰਾਂਸਪੋਰਟ ਨੂੰ ਤਬਾਹ ਕਰ ਦਿਤਾ ਹੈ। ਇਨ੍ਹਾਂ ਨੇ ਸਿਰਫ ਟੈਕਸ ਲਗਾਣ ਦੇ ਪੱਖ ਤੋਂ ਹੀ ਤਬਾਹ ਨਹੀਂ ਕੀਤਾ ਬਲਿਕ

ਸਾਰਿਆਂ ਪਖਾਂ ਤੋਂ ਤਬਾਹ ਕੀਤਾ ਹੈ। ਜਦੋਂ ਸਰਦਾਰ ਪਰਤਾਪ ਸਿੰਘ ਇਨ ਪਾਵਰ ਆਇਆ ਸੀ ਤਾਂ ਉਸ ਨੇ ਆਪਣਾ ਗਰੁਪ ਮਜ਼ਬੂਤ ਕਰਨ ਲਈ ਪੰਜਾਬ ਦੇ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਕਦੇ ਇਹ ਕੰਮ ਨਹੀਂ ਕੀਤਾ ਸੀ, ਟਰੱਕਾਂ ਦੇ ਰੂਟ ਪਰਮਿਟ ਦਿਤੇ ਔਰ ਇਹ ਇਸ ਹਦ ਤਕ ਕੀਤਾ ਕਿ ਪੰਜਾਬ ਦੇ ਪਿੰਡ ਪਿੰਡ ਦੇ ਕਈ ਆਦਮੀਆਂ ਨੂੰ ਜਿਨ੍ਹਾਂ ਪਾਸ ਟਰੱਕ ਤਾਂ ਕੀ ਇਕ ਟਾਇਰ ਵੀ ਖਰੀਦ ਸਕਣ ਦੀ ਹਿੰਮਤ ਨਹੀਂ ਸੀ ਔਰ ਜਿਨ੍ਹਾਂ ਨੇ ਇਹ ਕੰਮ ਕਦੇ ਜ਼ਿੰਦਗੀ ਵਿਚ ਨਹੀਂ ਸੀ ਕੀਤਾ ਔਰ ਨਾ ਹੀ ਕਰਨ ਦੀ ਯੋਗਤਾ ਰਖਦੇ ਸਨ, ਉਨ੍ਹਾਂ ਨੂੰ ਰੂਟ ਪਰਮਿਟ ਦੇ ਦਿਤੇ ਔਰ ਜੋ ਅਸਲੀ ਟਰਾਂਸਪੋਰਟ ਵਰਕਰ ਸਨ ਉਨ੍ਹਾਂ ਨੂੰ ਨਾ ਦਿਤੇ ਔਰ ਇਸ ਦਾ ਨਤੀਜਾ ਇਹ ਹੋਇਆ ਕਿ ਉਨ੍ਹਾਂ ਨੂੰ ਉਨ੍ਹਾਂ ਲੋਕਾਂ ਕੋਲੋਂ ਕਿਰਾਏ ਤੇ ਪਰਮਿਟ ਲੈਣੇ ਪਏ ਔਰ ਆਪਣੇ ਟਰੱਕ ਕਿਰਾਏ ਤੇ ਪਰਮਿਟ ਲੈ ਕੇ ਚਲਾਏ ਔਰ ਅਜ ਤਕ ਕਿਰਾਏ ਤੇ ਚਲਾਉਂਦੇ ਹਨ।

ਉਸ ਦੇ ਬਾਅਦ ਫਿਰ ਸਾਡੇ ਇਕ ਜਨਰਲ ਸਾਹਿਬ ਹਨ। ਉਨ੍ਹਾਂ ਨੇ ਆਪਣੇ ਫੌਜੀਆਂ ਨੂੰ ਲਾਰਾ ਦਿਤਾ ਕਿ ਆਪਣੇ ਆਪਣੇ ਹੱਥ ਖੜੇ ਕਰੋ ਲਾਲ ਪਗਾਂ ਵਾਲਿਉ ਮੈਂ ਤੁਹਾਨੂੰ ਟਰੱਕਾਂ ਦੇ ਪਰਮਿਟ ਦਿੰਦਾ ਹਾਂ। ਇਨ੍ਹਾਂ ਗਲਾਂ ਨੇ ਉਨ੍ਹਾਂ ਲੋਕਾਂ ਦੀ ਇਕੌਨਮੀ ਨੂੰ ਬੁਰੀ ਤਰ੍ਹਾਂ ਫੇਲ ਕੀਤਾ ਹੈ। ਠੀਕ ਹੈ ਟੈਕਸ ਲਾਉ, ਐਮਰਜੈਂਸੀ ਹੈ। ਅਸੀਂ ਜ਼ਿਆਦਾ ਤੋਂ ਜ਼ਿਆਦਾ ਟੈਕਸ ਦੇਣ ਨੂੰ ਵੀ ਤਿਆਰ ਹਾਂ, ਰੋਟੀ ਵਿਚੋਂ ਰੋਟੀ ਦੇਣ ਨੂੰ ਤਿਆਰ ਹਾਂ ਪਰ ਤਾਂ ਜੇ ਉਨ੍ਹਾਂ ਦੀ ਨੀਅਤ ਸਾਫ ਹੋਵੇ। ਇਹ ਕਹਿੰਦੇ ਹਨ ਕਿ ਐਨੇਬਲ ਕਰ ਦਿਉ। ਪਰ ਇਹ ਅਸੈਂਬਲੀ ਬੈਠੀ ਹੋਈ ਹੈ, ਸਾਰੀ ਚੀਜ਼ ਇਸ ਦੇ ਸਾਹਮਣੇ ਰਖੋ ਤੇ ਮੰਨਜ਼ੂਰੀ ਲਉ। ਕਨਸੈਂਟ ਲੈ ਲੈਣਗੇ ਤੇ ਫਿਰ ਮੋਟਰ ਯੂਨੀਅਨ ਵਾਲੇ ਆਉਣਗੇ ਤੇ ਕਹਿਣ ਗੇ ਕਿ ਢਿਲੋਂ ਸਾਹਿਬ, ਕਾਮਰੇਡ ਸਾਹਿਬ, ਟੈਕਸ ਨਾ ਲਾਉ ਸਾਥੋਂ ਚੰਦਾ ਲੈ ਲਉ। ਤਾਂ ਇਹ ਮੰਨ ਜਾਣਗੇ। ਮੈਂ ਕਹਿੰਦਾ ਹਾਂ ਇਥੇ ਬਿਲ ਲਿਆਉ ਅਤੇ ਰੀਜ਼ਨ ਦੇ ਕੇ ਪਾਸ ਕਰਾਉ। ਇਥੇ ਹੀ ਬਸ ਨਹੀਂ ਹੈ ; ਇਨ੍ਹਾਂ ਨੇ ਪੰਜਾਬ ਵਿਚ ਟਰਾਂਸਪੋਰਟ ਦੇ ਕੰਮ ਨੂੰ ਬਰਬਾਦ ਕੀਤਾ ਹੈ। ਉਨ੍ਹਾਂ ਨਾਲ ਮਜ਼ਾਕ ਕੀਤਾ ਹੈ। ਇਹ ਪੰਜਾਬ ਵਿਚ ਟਰਾਂਸਪੋਰਟ ਨੂੰ ਨੈਸ਼ਨਲਾਈਜ਼ ਕਰਦੇ ਤਾਂ ਮੈਂ ਇਸ ਦੇ ਹਕ ਵਿਚ ਸੀ। ਇਹ ਉਨ੍ਹਾਂ ਲੋਕਾਂ ਨੂੰ ਕਮਪੈਨਸੇਟ ਕਰਦੇ ਤਾਂ ਜੋ ਰੋਟੀ ਤਾਂ ਖਾ ਸਕਦੇ ਪਰ ਇਹ ਨਾ ਤਾਂ ਉਨ੍ਹਾਂ ਨੂੰ ਜਿਉਣ ਦਿੰਦੇ ਹਨ ਨਾ ਮਰਨ। 50:50 ਦਾ ਬੇਸਿਜ਼ ਬਣਾ ਕੇ ਇਕ ਉਨ੍ਹਾਂ ਨਾਲ ਮਜ਼ਾਕ ਕੀਤਾ ਹੈ। ਆਪਣੇ ਆਦਮੀਆਂ ਨੂੰ ਪੈਸਾ ਖਟਾਇਆ ਹੈ। ਇਨ੍ਹਾਂ ਨੇ ਟਰਾਂਸਪੋਰਟ ਨੂੰ ਕਿਹਾ ਕਿ ਆਪਣੇ ਮਾਈਲੇਜ ਸੁਰੈਂਡਰ ਕਰੋ। ਸਭ ਨੇ ਮਾਈਲੇਜ, ਸੁਰੈਂਡਰ ਕਰ ਦਿਤੀ ਮਗਰ ਫਿਰ ਇਨ੍ਹਾਂ ਉਨ੍ਹਾਂ ਵਿਚ ਅਲਾਟਮੈਂਟ ਕੀਤੀ। ਅੰਨ੍ਹਾਂ ਵੰਡੇ ਸ਼ੀਰਨੀ ਮੁੜ ਮੁੜ ਆਪਣਿਆਂ ਨੂੰ ਦੇ। ਕਾਂਗਰਸ ਹਕੂਮਤ ਨੇ ਵੀ ਇਸੇ ਤਰ੍ਹਾਂ ਕੀਤਾ। ਆਪਣੇ 4-5 ਆਦਮੀਆਂ ਨੂੰ ਅਤੇ ਚੌਧਰੀ ਸਾਹਿਬ ਜੋ ਐਮ. ਐਲ. ਸੀ. ਹਨ, ਪਤਾ ਨਹੀਂ ਮੋਟਰ ਯੂਨੀਅਨਾਂ ਦੇ ਚੇਅਰਮੈਨ ਹਨ ਜਾਂ ਕੀ ਹਨ ਉਨ੍ਹਾਂ ਨੂੰ ਵਧੀਆ ਰੂਟ ਅਲਾਟ ਕਰ ਦਿਤੇ। ਇਨ੍ਹਾਂ ਲੋਕਾਂ ਨੇ ਉਹ ਰੂਟ ਸਰੈਂਡਰ ਕੀਤੇ ਜਿਥੇ ਆਮਦਨੀ ਨਹੀਂ ਸੀ, ਜਿਵੇਂ ਮੋਗੇ ਤੋਂ ਹਰੀਕਾ ਪਤਨ ਜਾਂ ਕਚੇ ਰੂਟ ਸਰੈਂਡਰ ਕਰ ਦਿਤੇ। ਇਸ ਤਰ੍ਹਾਂ 500 ਮੀਲ ਸਰੈਂਡਰ ਕੀਤਾ ਜਿਥੋਂ ਸਰਕਾਰ ਨੂੰ ਕੋਈ ਲਾਭ ਨਹੀਂ ਹੈ ਗੱਡੀਆਂ ਹੀ ਤੁੜਾਉਂਦੀ ਹੈ, ਮਗਰ ਉਨ੍ਹਾਂ ਨੂੰ ਰੂਟ ਦੇ ਦਿਤਾ ਅੰਮ੍ਰਿਤਸਰ-ਹਿਸਾਰ।

(*Mr. Speaker in the Chair*)

ਉਨ੍ਹਾਂ ਨੇ 5 ਗਡੀਆਂ ਜੋ 500 ਮੀਲ ਕਵਰ ਕਰਦੀਆਂ ਸੀ ਅਤੇ ਜਿਥੇ ਬੁਕਿੰਗ 500 ਹੁੰਦੀ ਸੀ ਉਹ ਸਰੰਡਰ ਕਰ ਦਿੱਤਾ। ਉਸ ਦੇ ਬਜਾਏ ਉਹ ਰੂਟ ਦਿਤਾ ਜਿਥੇ ਇਕ ਗਡੀ ਦੀ ਹਰ ਰੋਜ਼ ਦੀ ਬੁਕਿੰਗ ਇਕ ਹਜ਼ਾਰ ਹੈ। ਅਸੀਂ ਕਹਿੰਦੇ ਹਾਂ ਕਿ ਅਗਰ ਸਰਕਾਰ ਦੀ ਨੀਅਤ ਸਾਫ ਹੁੰਦੀ ਤਾਂ ਇਸ ਟੈਕਸ ਲਾਉਣ ਦੀ ਲੋੜ ਨਹੀਂ। ਇਨ੍ਹਾਂ ਜੋ ਚੰਗੀ ਮਾਈਲੇਜ ਸੀ ਉਹ ਸਭ ਨੂੰ ਨਹੀਂ ਦਿਤੀ, ਇਹ ਵੀ ਰਾਜ਼ ਹੈ। ਇਹ ਸਿਰਫ ਉਨ੍ਹਾਂ ਨੂੰ ਦਿਤੀ ਜਿਨ੍ਹਾਂ ਦੀ ਇਨ੍ਹਾਂ ਤਕ ਰਸਾਈ ਸੀ, ਦੂਸਰੇ ਤਾਂ ਭੁਖੇ ਹੀ ਮਰ ਰਹੇ ਹਨ।

[ਸਰਦਾਰ ਗੁਰਚਰਨ ਸਿੰਘ]

ਉਹ ਵਿਚਾਰੇ ਤਾਂ ਟੈਕਸ ਨਹੀਂ ਦੇ ਸਕਦੇ, ਮਕਰੂਜ਼ ਹਨ ਫਾਈਨੈਂਸਰਜ਼ ਦੇ , ਉਨ੍ਹਾਂ ਦੇ ਖਿਲਾਫ ਡਿਗਰੀਆਂ ਹੰਦੀਆਂ ਹਨ, ਉਹ ਮੁਲਾਜ਼ਮਾਂ ਦੀਆਂ ਤਨਖਾਹਾਂ ਵੀ ਨਹੀਂ ਦੇ ਸਕਦੇ। ਦੂਜੇ ਪਾਸੇ ਜਿਹੜੇ ਇਨ੍ਹਾਂ ਦੇ ਚਹੇਤੇ ਹਨ ਉਨ੍ਹਾਂ ਨੂੰ ਵਧੀਆ ਰੂਟ ਦਿਤੇ ਹੋਏ ਹਨ, ਉਨ੍ਹਾਂ ਪਾਸ 5,5 ਕਾਰਾਂ ਹਨ, ਉਨ੍ਹਾਂ ਆਪਣੇ ਇਕਲੂ ਇਕਲੂ ਅਫਸਰ ਦੇ ਥਲੇ ਕਾਰ ਦਿਤੀ ਹੋਈ ਹੈ। ਉਹ ਇਲੈਕਸ਼ਨਾਂ ਵਿਚ ਇਨ੍ਹਾਂ ਨੂੰ ਲਖ ਲਖ ਰੁਪਿਆ ਚੰਦਾ ਦਿੰਦੇ ਹਨ। ਫਿਨਾਂਸ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਇਵੇਯਨ ਬੰਦ ਕਰਨਾ ਹੈ। ਮੈਂ ਕਿਹਾ ਪਰ ਇਸ ਚੋਰੀ ਦੀ ਪਹਿਲੀ ਕਿਸ਼ਤ ਤਾਂ ਤੁਸੀਂ ਆਪ ਲੈਂਦੇ ਹੋ। ਤੁਸੀਂ ਇਲੈਕਸ਼ਨਾਂ ਜਾਂ ਬਾਈ ਇਲੈਕਸ਼ਨਾਂ ਵੇਲੇ ਉਨ੍ਹਾਂ ਤੋਂ ਚੰਦੇ ਲੈਂਦੇ ਹੋ। ਮੈਨੂੰ ਪਤਾ ਹੈ ਕਿ ਫਲਾਨੀ ਕੰਪਨੀ ਨੇ ਐਨਾ ਚੰਦਾ ਦਿੱਤਾ ਤੇ ਫਲਾਨੀ ਨੇ ਐਨਾ। ਹੁਣ ਤੁਸੀਂ ਉਨ੍ਹਾਂ ਦਾ ਹਿਸਾਬ ਚੈਕ ਕਰ ਲਉ। ਅਗਰ ਉਸ ਨੇ ਉਹ ਚੰਦਾ ਚੋਰੀ ਦੇ ਹਿਸਾਬ ਚੋਂ ਦਿਤਾ ਹੋਵੇ ਤਾਂ ਇਹ ਚੋਰੀ ਦੀ ਪਹਿਲੀ ਕਿਸ਼ਤ ਹੋਈ ਕਿ ਨਹੀਂ। ਅਗਰ ਚੰਦਾ ਰਿਕਾਰਡ ਵਿਚ ਨਹੀਂ ਹੈ ਅਤੇ ਸਰਕਾਰ ਨੂੰ ਟੈਕਸ ਨਹੀਂ ਦਿਤਾ ਇਨਕਮ ਟੈਕਸ, ਸੇਲਜ਼ ਟੈਕਸ ਜਾਂ ਪੈਸੇਂਜਰ ਟੈਕਸ ਨਹੀਂ ਦਿਤਾ ਤਾਂ ਕੀ ਉਸ ਦੀ ਚੋਰੀ ਵਿਚ ਤੁਸੀਂ ਹਿੱਸੇਦਾਰ ਹੋਏ ਕਿ ਨਹੀਂ ? ਇਸੇ ਕਰਕੇ ਇਥੇ ਤਰ੍ਹਾਂ ਤਰ੍ਹਾਂ ਦੇ ਅਮੈਂਡਿੰਗ ਬਿਲ ਸਰਕਾਰ ਨੂੰ ਲਿਆਉਣੇ ਪੈਂਦੇ ਹਨ। ਉਨ੍ਹਾਂ ਦੀ ਨੀਅਤ ਸਾਫ ਨਹੀਂ .........

**Mr. Speaker :** Please do not go beyond the scope. The hon. Member cannot discuss the whole transport policy of the Government through this Bill.

**Sardar Gurcharan Singh :** I will confine to the Bill under consideration.

ਮੈਂ ਅਰਜ਼ ਕਰ ਰਿਹਾ ਸੀ ਕਿ ਅਗਰ ਸਰਕਾਰ ਦੀ ਨੀਅਤ ਸਾਫ ਹੁੰਦੀ ਤਾਂ ਇਸ ਤਰ੍ਹਾਂ ਦੇ ਨਵੇਂ ਨਵੇਂ ਟੈਕਸ ਲਾਉਣ ਦੀ ਲੋੜ ਨਾ ਪੈਂਦੀ। ਪਰ ਇਹ ਤਾਂ ਚੰਦ ਮੁਠੀ ਭਰ ਲੋਕਾਂ ਨੂੰ at the cost of poor transporters ਕਰੋੜ ਪਤੀ ਬਣਾ ਰਹੀ ਹੈ। ਇਸ ਨਾਲ ਅਮੀਰਾਂ ਨੂੰ ਤਾਂ ਕੋਈ ਫਰਕ ਨਹੀਂ ਪੈਣਾ, ਗਰੀਬਾਂ ਨੂੰ ਔਖ ਹੋਣੀ ਹੈ। ਮੈਂ ਢਿੱਲੋਂ ਸਾਹਿਬ ਨੂੰ ਕਹਿੰਦਾ ਹਾਂ ਕਿ ਤੁਸੀਂ ਕਦੀ ਟ੍ਰਕ ਓਨਰਜ਼ ਦੀ ਮੀਟਿੰਗ ਤਾਂ ਬੁਲਾਉ ਉਨ੍ਹਾਂ ਨੂੰ ਖੜ੍ਹੇ ਕਰਕੇ ਉਨ੍ਹਾਂ ਦੀ ਰਜਿਸਟਰੇਸ਼ਨ ਵੇਖੋ। ਤੁਹਾਨੂੰ ਲਭੇਗਾ ਕਿ ਉਨ੍ਹਾਂ ਦੇ ਆਪਣੇ ਪਰਮਿਟ ਨਹੀਂ ਹਨ ਉਹ ਤੇ ਵਿਚਾਰੇ ਦਿਲੀ ਵਾਲਿਆਂ ਜਾਂ ਇਥੇ ਚੰਡੀਗੜ੍ਹ ਵਾਲਿਆਂ ਦੇ ਮੁਲਾਜ਼ਮ ਹੀ ਹਨ ਅਤੇ ਰੋਟੀ ਕਢ ਰਹੇ ਹਨ, ਆਪਣੀ ਜਾਇਦਾਦ ਹੀ ਭੋਰ ਭੋਰ ਕੇ ਖਾ ਰਹੇ ਹਨ। 5—7 ਸਾਲ ਉਸ ਦੀ ਗੁਲਾਮੀ ਕਰਦੇ ਹਨ ਫਿਰ ਟ੍ਰਕ ਦਾ ਮਾਲਕ ਹੀ ਫਾਈਨੈਂਸ਼ੀ ਦਾ ਡਰਾਈਵਰ ਜਾਂ ਕਨਡਕਟਰ ਬਣ ਜਾਂਦਾ ਹੈ। ਅਗਰ ਟ੍ਰੱਕ ਵਾਲਿਆਂ ਨੂੰ ਕਮਾਈ ਹੋਵੇ ਤਾਂ ਪੰਜਾਬ ਦੇ ਲੋਕ ਇਥੋਂ ਚਲਣ ਮਗਰੋਂ ਯੂ. ਪੀ. ਬਿਹਾਰ, ਬੰਗਾਲ, ਉੜੀਸਾ, ਜਾਂ ਮਦਰਾਸ , ਬੰਬਈ ਵਗੈਰਾ ਕਿਉਂ ਜਾਣ ਤੇ ਉਨ੍ਹਾਂ ਦਾ ਟੈਕਸ ਭਰਨ। ਉਨ੍ਹਾਂ ਨੂੰ ਕਮਾਈ ਨਹੀਂ ਹੈ। ਤੁਸੀਂ ਉਨ੍ਹਾਂ ਦੀ ਇਕੋਨੋਮੀ ਨੂੰ ਸ਼ੈਟਰ ਕੀਤਾ ਹੈ। ਇਕ ਟ੍ਰੱਕ 70,000 ਰੁਪਏ ਦਾ ਆਉਂਦਾ ਹੈ। ਇਹ ਨੈਸ਼ਨਲ ਵੈਲਥ ਹੈ, ਇਸ ਦਾ ਪੂਰਾ ਇਸਤੇਮਾਲ ਹੋਣਾ ਚਾਹੀਦਾ ਹੈ। ਅਜ ਉਹ ਮਾਲਕ ਲਈ ਕਮਾਈ ਨਹੀਂ ਕਰਦਾ। ਤੁਸੀਂ ਅੰਨ੍ਹੇ ਵਾਹ ਪਰਮਿਟ ਦੇ ਕੇ , ਪੁਲੀਟੀਕਲ ਕਰਪਸ਼ਨ ਕਰਕੇ ਉਸ ਨੂੰ ਟੈਕਸ ਦੇ ਸਕਣ ਦੇ ਕਾਬਲ ਨਹੀਂ ਛਡਿਆ। (ਘੰਟੀ) ਇਸ ਲਈ ਇਹ ਟੈਕਸ ਉਨ੍ਹਾਂ ਨੂੰ ਬਰਬਾਦ ਕਰ ਦੇਵੇਗਾ। ਅਦਾਲਤਾਂ ਵਿਚ ਇਵੇਯਨ ਦੇ ਕੇਸ ਆਉਂਦੇ ਹਨ ਕਿਉਂਕਿ ਉਹ ਦੇ ਹੀ ਨਹੀਂ ਸਕਦੇ। ਮੈਂ ਸਮਝਦਾ ਹਾਂ ਕਿ ਇਸ ਸਰਕਾਰ ਨੇ ਕਦੇ ਵੀ ਮੋਟਰ ਟ੍ਰਾਂਸਪੋਰਟ ਬਾਰੇ ਗੌਰ ਨਾਲ ਨਹੀਂ ਸੋਚਿਆ। ਇਹ ਸਮਝਦੇ ਹਨ ਕਿ ਚੰਦਾ ਮਿਲ ਜਾਂਦਾ ਹੈ ਇਸ ਲਈ ਪਤਾ ਨਹੀਂ ਇਹ ਕਿੰਨੇ ਕਰੋੜਪਤੀ ਹਨ। ਮਗਰ ਇਸ ਤਰ੍ਹਾਂ ਦੇ ਝਗੜੇ ਚੰਦ ਇਕ ਹੀ ਹਨ ਅਤੇ ਉਹ ਦੂਜਿਆਂ ਦੀ ਕਾਸਟ ਤੇ ਐਂਜਾਏ ਕਰ ਰਹੇ ਹਨ। ਇਕ ਇਕ

ਗਡੀ ਵਿਚ 10, 10 ਹਿਸੇਦਾਰ ਹਨ। ਉਨ੍ਹਾਂ ਨੂੰ ਰੋਟੀ ਨਹੀਂ ਮਿਲਦੀ। ਮੈਂ ਸਮਝਦਾ ਹਾਂ ਸਰਕਾਰ ਜੋ ਤਾਕਤ ਲੈ ਰਹੀ ਹੈ ਉਹ ਨਾ ਲਵੇ। ਆਪਣੀ ਯੂਨੀਅਨ ਤੋੜੇ। ਇਸ ਸਾਰੇ ਸਿਸਟਮ ਨੂੰ ਓਵਰਹਾਲ ਕਰੇ। ਚੰਦ ਆਦਮੀ ਸਰਕਾਰ ਨੂੰ ਲੁਟ ਰਹੇ ਹਨ ਅਤੇ ਛੋਟੇ ਟ੍ਰਾਂਸਪੋਰਟ ਆਪਰੇਟਰਜ਼ ਨੂੰ ਮਰਵਾ ਰਹੇ ਹਨ। ਇਸ ਲਈ ਇਹ ਬਿਲ ਵਾਪਸ ਹੋਣਾ ਚਾਹੀਦਾ ਹੈ। ਆਪ ਦਾ ਧੰਨਵਾਦ।

**श्री अध्यक्ष** : अगर हाउस ऐग्री करे तो स्पीचिज़ का टाइम 10 मिनट लिमिट कर दिया जाए। (If the House agrees the time of speeches may be limited to ten minutes each.) (*Interruptions*)

**श्री मंगल सेन** : 15 मिनट कर दें।

**Mr. Speaker**: I think 10 minutes will suffice.

ਸਰਦਾਰ ਗਿਆਨ ਸਿੰਘ ਰਾੜੇਵਾਲਾ (ਸਰਹੰਦ): ਸਪੀਕਰ ਸਾਹਿਬ, ਇਸ ਗੱਲ ਤੇ ਗੌਰ ਕਰਨਾ ਚਾਹੀਦਾ ਹੈ ਕਿਉਂਕਿ ਕਈ ਮੈਂਬਰਾਂ ਦੇ ਦਿਲ ਵਿਚ ਹਾਰਟ ਬਰਨਿੰਗ ਹੁੰਦੀ ਹੈ ਇਸ ਲਈ ਪਹਿਲਾਂ ਹੀ ਟਾਇਮ ਦਾ ਫੈਸਲਾ ਕਰ ਲੈਣਾ ਚਾਹੀਦਾ ਹੈ। ਆਮ ਦੇਖਿਆ ਗਿਆ ਹੈ ਕਿ ਆਖਿਰ ਵਿਚ ਜਾ ਕੇ ਟਾਇਮ ਦੀ ਤੰਗੀ ਹੁੰਦੀ ਹੈ।

ਇਹ ਜਿਹੜਾ ਪੰਜਾਬ ਮੋਟਰ ਵਹੀਕਲਜ਼ ਟੈਕਸੇਸ਼ਨ ਅਮੈਂਡਮੈਂਟ ਬਿਲ ਹੈ ਇਸ ਦੇ ਆਬ-ਜੈਕਟਸ ਅਤੇ ਰੀਜ਼ਨ ਵਿਚ ਇਹ ਲਿਖਿਆ ਹੋਇਆ ਹੈ ਜੋ ਮੈਂ ਮਨਿਸਟਰ ਸਾਹਿਬ ਦੇ ਗੋਸ਼ਗੁਜ਼ਾਰ ਕਰਨਾ ਚਾਹੁੰਦਾ ਹਾਂ ਕਿ—

"As a result of Emergency and to bring it in line with the tax rates prevailing in the neighbouring State, it is intended to enhance the tax on motor vehicles plying for hire in the State"

ਜਿਥੋਂ ਤਕ ਐਮਰਜੈਂਸੀ ਦਾ ਤਅੱਲੁਕ ਹੈ ਇਹ ਐਮਰਜੈਂਸੀ ਅਜੇ ਤਕ ਖਤਮ ਨਹੀਂ ਹੋਈ ਅਤੇ ਇਸ ਵਕਤ ਵੀ ਐਮਰਜੈਂਸੀ ਜਾਰੀ ਹੈ ਅਤੇ ਅਸੀਂ ਐਮਰਜੰਸੀ ਵਿਚੋਂ ਹੀ ਲੰਘ ਰਹੇ ਹਾਂ। ਮੇਰੇ ਤੋਂ ਪਹਿਲਾਂ ਬੋਲਣ ਵਾਲਿਆਂ ਮੈਂਬਰ ਸਾਹਿਬਾਨ ਨੇ ਇਸ ਗਲ ਤੇ ਜ਼ੋਰ ਦਿਤਾ ਸੀ ਕਿ ਇਸ ਐਮਰਜੰਸੀ ਦੇ ਅੰਦਰ ਅਤੇ ਨਾਜ਼ਕ ਵਕਤ ਵਿਚ ਜਦ ਕਿ ਦੇਸ਼ ਦੀ ਆਜ਼ਾਦੀ ਖਤਰੇ ਵਿਚ ਸੀ ਅਤੇ ਬਾਰਡਰ ਦੀ ਹਿਫਾਜ਼ਤ ਦਾ ਸਵਾਲ ਸਾਡੇ ਸਿਰਾਂ ਤੇ ਸੀ ਤਾਂ ਇਨ੍ਹਾਂ ਟਰੱਕਾਂ ਵਾਲਿਆਂ ਨੇ ਕਿੰਨੀ ਸੇਵਾ ਕੀਤੀ ਹੈ। ਇਥੇ ਹੀ ਬਸ ਨਹੀਂ, ਵਡੇ ਵਡੇ ਫੌਜੀ ਜਰਨੈਲਾਂ ਦੇ ਖਤ ਇਥੇ ਸਰਦਾਰ ਕਰਮ ਸਿੰਘ ਜੀ ਨੇ ਪੜ੍ਹ ਕੇ ਸੁਣਾਏ ਹਨ। ਮੈਨੂੰ ਇਸ ਗਲ ਦਾ ਜ਼ਾਤੀ ਇਲਮ ਹੈ ਅਤੇ ਮੈਂ ਉਸ ਬਿਨਾ ਤੇ ਇਹ ਗਲ ਕਹਿ ਸਕਦਾ ਹਾਂ ਕਿ ਇਨ੍ਹਾਂ ਟਰਕ ਵਾਲਿਆਂ ਨੇ ਅਤੇ ਉਪਰੇਟਰਾਂ ਨੇ ਕਿੰਨੀ ਮਹਾਨ ਮਿਲਵਰਤਨ ਦਿੱਤੀ ਅਤੇ ਕਿੰਨੀ ਜਾਨ ਫਸ਼ਾਨੀ ਨਾਲ ਇਨ੍ਹਾਂ ਨੇ ਕੰਮ ਕੀਤਾ ਅਤੇ ਹਫਤੇ ਦਾ ਕੰਮ ਦੋ ਦਿਨਾਂ ਵਿਚ ਪੂਰਾ ਕਰ ਦਿਤਾ। ਤੁਹਾਨੂੰ ਪਤਾ ਹੀ ਹੈ ਕਿ ਨਪੋਲੀਅਨ ਜੰਗ ਵਿਚ ਇਸ ਕਰਕੇ ਹਾਰ ਗਿਆ ਸੀ ਕਿ ਉਹ ਜ਼ਰਾ ਲੇਟ ਹੋ ਗਿਆ ਸੀ ਕਿਉਂਕਿ ਦੇਰ ਜੰਗ ਲਈ ਬਹੁਤ ਨੁਕਸਾਨ ਦੇਹ ਹੁੰਦੀ ਹੈ। ਪਰ ਇਨ੍ਹਾਂ ਉਪਰੇਟਰਾਂ ਨੇ ਫੌਜ ਨਾਲ ਅਤੇ ਗੌਰਮੈਂਟ ਨਾਲ ਮਿਲ ਕੇ ਇਕ ਸ਼ਾਨਦਾਰ ਕੰਮ ਕੀਤਾ ਅਤੇ ਹਫਤੇ ਦਾ ਕੰਮ ਦੋ ਦਿਨਾਂ ਵਿਚ ਕਰ ਦਿਤਾ। ਇਨ੍ਹਾਂ ਦੀ ਫੌਜ ਤਕ ਦੇ ਲੋਕੀਂ ਤਾਰੀਫ ਕਰਦੇ ਨਹੀਂ ਥਕਦੇ ਕਿ ਕਿਸ ਤਰ੍ਹਾਂ ਬਾਰਡਰ ਤੇ ਇਨ੍ਹਾਂ ਨੇ ਅਜਿਹੇ ਨਾਜ਼ਕ ਹਾਲਾਤ ਵਿਚ ਕੰਮ ਕੀਤਾ। ਇਸ ਲਈ ਐਮਰਜੰਸੀ ਅਜੇ ਖਤਮ ਨਹੀਂ ਹੋਈ ਅਤੇ ਨਾਜ਼ਕ ਹਾਲਾਤ ਅਜ ਵੀ ਬਣੇ ਹੋਏ ਹਨ। ਇਸ ਲਈ ਇਸ ਵਕਤ ਇਨ੍ਹਾਂ ਉਪਰੇਟਰਾਂ ਤੇ ਨਵਾਂ ਟੈਕਸ ਲਗਾ ਕੇ ਇਨ੍ਹਾਂ ਨੂੰ ਬੇਦਿਲਾ ਨਾ ਕੀਤਾ ਜਾਵੇ। ਕੀ ਇਹੀ ਇਸ ਗੱਲ ਦਾ ਇਵਜ਼ਾਨਾ ਦਿਤਾ ਜਾ ਰਿਹਾ ਹੈ ਜੋ ਕਿ ਇਨ੍ਹਾਂ ਨੇ ਸੇਵਾ ਕੀਤੀ

[ਸਰਦਾਰ ਗਿਆਨ ਸਿੰਘ ਰਾੜੇਵਾਲਾ]

ਹੈ? ਇਹ ਇਕ ਅਫਸੋਸਨਾਕ ਗਲ ਹੈ ਕਿ ਇਸ ਸਮੇਂ ਇਨ੍ਹਾਂ ਤੇ ਇਨਾਂ ਟੈਕਸ ਵਧਾਇਆ ਜਾਵੇ। ਇਸ ਲਈ ਜਿਸ ਤਰ੍ਹਾਂ ਸਰਦਾਰ ਕਰਮ ਸਿੰਘ ਅਤੇ ਹੋਰਨਾਂ ਨੇ ਕਿਹਾ ਹੈ ਇਸ ਬਿਲ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ। ਮੈਂ ਵੀ ਇਹੀ ਕਹਾਂਗਾ ਕਿ ਇਹ ਬਿਲ ਬੇਵਕਤ ਹੈ ਅਤੇ ਨਾਮੁਨਾਸਿਬ ਤੌਰ ਤੇ ਸਖਤ ਹੈ ਇਸ ਲਈ ਇਸ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ। ਫਿਰ ਇਸ ਵਿਚ ਜੋ ਟੈਕਸ ਵਧਾਇਆ ਗਿਆ ਹੈ ਉਸ ਵਿਚ ਵੀ ਇਹ ਵਡੀ ਛਾਲ ਮਾਰੀ ਗਈ ਹੈ ਇਕ ਦੰਮ ਹੀ 50 ਪ੍ਰਤੀਸ਼ਤ ਵਧਾ ਦਿਤਾ ਗਿਆ ਹੈ । ਇਸ ਗਲ ਦੀ ਪਰਵਾਹ ਨਹੀਂ ਕੀਤੀ ਗਈ ਕਿ ਇਸ ਦਾ ਭਾਰ ਕਿਸ ਤਬਕੇ ਤੇ ਪੈਣਾ ਹੈ। ਜਦ ਵੀ ਕੋਈ ਟੈਕਸ ਲਗਾਇਆ ਜਾਂਦਾ ਹੈ ਤਾਂ ਲਾ ਦਾ ਇਕ ਅਸੂਲ ਹੈ ਕਿ ਇਸ ਗਲ ਨੂੰ ਵੇਖ ਲਿਆ ਜਾਵੇ ਕਿ ਕੈਪੇਸਟੀ ਟੂ ਪੇ ਹੈ ਜਾਂ ਨਹੀਂ। ਪਰ ਇਸ ਲਾ ਦੇ ਅਸੂਲ ਨੂੰ ਵੀ ਨਜ਼ਰ ਅੰਦਾਜ਼ ਕਰ ਦਿਤਾ ਗਿਆ ਅਤੇ ਇਸ ਗਲ ਦੀ ਪਰਵਾਹ ਨਹੀਂ ਕੀਤੀ ਗਈ ਕਿ ਉਹ ਦੇ ਵੀ ਸਕਦੇ ਹਨ ਜਿਨ੍ਹਾਂ ਤੇ ਇਸ ਟੈਕਸ ਨੂੰ ਲਗਾਏ ਜਾਣ ਦੀ ਤਜਵੀਜ਼ ਹੈ ਜਾਂ ਨਹੀਂ। ਜਿਥੋਂ ਤਕ ਉਪਰੇਟਰਾਂ ਦਾ ਸਬੰਧ ਹੈ ਹਰ ਪੰਜਾਬੀ ਇਸ ਗਲ ਨੂੰ ਜਾਣਦਾ ਹੈ ਕਿ ਉਹ ਕਿਸ ਤਰ੍ਹਾਂ ਰੋਜ਼ਗਾਰ ਕਰਦੇ ਹਨ। ਟਰਕ ਵੇਚ ਦਿੰਦੇ ਹਨ ਅਤੇ ਉਹ ਇਸ ਨੂੰ ਕੋਈ ਮੁਨਾਫਾ ਜਾਂ ਰੁਪਿਆ ਜਮ੍ਹਾਂ ਕਰਨ ਲਈ ਨਹੀਂ ਕਰਦੇ ਸਗੋਂ ਇਸ ਨੂੰ ਆਪਣੇ ਰੋਜ਼ੀ ਦਾ ਸਾਧਨ ਬਣਾਂਦੇ ਹਨ। ਇਸ ਤਰ੍ਹਾਂ ਦਾ ਟੈਕਸ ਉਨ੍ਹਾਂ ਤੇ ਲਗਾ ਕੇ ਇਕ ਭਾਰੀ ਸਟ ਉਨ੍ਹਾਂ ਦੇ ਰੋਜ਼ਗਾਰ ਤੇ ਮਾਰਨ ਵਾਲੀ ਗਲ ਹੈ। ਅਜ ਕਲ ਐਮਰਜੰਸੀ ਹੈ ਅਤੇ ਇਨ੍ਹਾਂ ਨੂੰ ਇਸ ਤਰ੍ਹਾਂ ਨਾਲ ਟੈਕਸ ਲਾ ਕੇ ਖਿਲਾਫ ਨਾ ਕਰ ਲਉ ਅਤੇ ਨਾ ਹੀ ਇਨ੍ਹਾਂ ਦੇ ਮਨ ਵਿਚ ਕੋਈ ਇਸ ਤਰ੍ਹਾਂ ਦਾ ਖਿਆਲ ਆਉਣ ਦਿਉ ਕਿਉਂਕਿ ਪਤਾ ਨਹੀਂ ਕਿਸ ਵੇਲੇ ਫਿਰ ਇਨ੍ਹਾਂ ਦੀ ਲੋੜ ਪੈ ਜਾਵੇ। ਇਸ ਲਈ ਮੈਂ ਦੁਬਾਰਾ ਅਰਜ਼ ਕਰਦਾ ਹਾਂ ਕਿ ਇਸ ਗਲ ਤੇ ਗੌਰ ਕਰ ਲੈਣਾ ਚਾਹੀਦਾ ਹੈ ਅਤੇ ਇਸ ਬਿਲ ਨੂੰ ਵਾਪਿਸ ਲੈ ਲੈਣਾ ਚਾਹੀਦਾ ਹੈ।

ਦੂਜੇ ਇਸ ਬਿਲ ਨੂੰ ਪੇਸ਼ ਕਰਨ ਵੇਲੇ ਇਹ ਦਲੀਲ ਦਿਤੀ ਗਈ ਹੈ ਕਿ ਬਾਕੀ ਦੀਆਂ ਸਟੇਟਾਂ ਵਿਚ ਇਹ ਟੈਕਸ ਜ਼ਿਆਦਾ ਹੈ ਇਸ ਲਈ ਇਥੇ ਵੀ ਯਕਸਾਂ ਕਰਨ ਦਾ ਯਤਨ ਕੀਤਾ ਗਿਆ ਹੈ ਪਰ ਮੈਂ ਇਸ ਨੂੰ ਕੋਈ ਦਲੀਲ ਨਹੀਂ ਸਮਝਦਾ । ਕਈ ਇਸ ਸਟੇਟ ਵਿਚ ਅਜਿਹੇ ਟੈਕਸ ਹਨ ਜਿਨ੍ਹਾਂ ਬਾਰੇ ਮੈਨੂੰ ਪਤਾ ਹੈ ਕਿ ਉਹ ਬਾਕੀ ਦੀਆਂ ਸਟੇਟਾਂ ਵਿਚ ਨਹੀਂ ਹਨ। ਸਟੇਟ ਦੇ ਹਾਲਾਤ ਦੇ ਮੁਤਾਬਿਕ ਟੈਕਸ ਲਗਾਣੇ ਚਾਹੀਦੇ ਹਨ। ਇਸ ਤੋਂ ਇਲਾਵਾ ਮਲਹਕਾ ਰਿਆਸਤਾਂ ਵਿਚ ਟੈਕਸਾਂ ਦੀ ਕੀ ਹਾਲਤ ਹੈ? ਮੈਂ ਇਨ੍ਹਾਂ ਬਾਰੇ ਵੀ ਮਾਲੂਮਾਤ ਇਕਠਾ ਕਰਨ ਅਤੇ ਆਪਣੇ ਗਿਆਨ ਵਿਚ ਇਜ਼ਾਫਾ ਕਰਨ ਦੀ ਕੋਸ਼ਿਸ਼ ਕੀਤੀ ਹੈ। ਜਿਨੀਆਂ ਵੀ ਮਲਹਕਾਂ ਰਿਆਸਤਾਂ ਹਨ ਉਨ੍ਹਾਂ ਵਿਚ ਕਿਤੇ ਵੀ ਇਤਨਾ ਟੈਕਸ ਨਹੀਂ। ਪਤਾ ਨਹੀਂ ਇਨ੍ਹਾਂ ਨੇ ਦੇਸ਼ ਦੇ ਦੂਜੇ ਕਿਨਾਰੇ ਮਦਰਾਸ ਤੋਂ ਕਿਉਂ ਇਹ ਗਲ ਲਈ ਹੈ। ਸ਼ਾਇਦ ਉਥੇ ਦੇ ਹਾਲਾਤ ਇਸ ਕਿਸਮ ਦੇ ਟੈਕਸਾਂ ਦੀ ਇਜਾਜ਼ਤ ਦਿੰਦੇ ਹੋਣ, ਸਾਡੇ ਸੂਬੇ ਦੇ ਹਾਲਾਤ ਇਸ ਸਮੇਂ ਇਸ ਤਰ੍ਹਾਂ ਦੇ ਹਨ ਕਿ ਇਸ ਕਿਸਮ ਦੇ ਟੈਕਸ ਲਗਾਣ ਦੀ ਇਜਾਜਤ ਨਹੀਂ ਦਿੰਦੇ। ਯੂ. ਪੀ. ਅਤੇ ਰਾਜਿਸਥਾਨ ਵਿਚ, ਜਿਥੋਂ ਤਕ ਮੈਂ ਸਮਝਦਾ ਹਾਂ , ਇਹ ਟੈਕਸ ਘਟ ਹਨ। ਕਸ਼ਮੀਰ ਵਿਚ ਵੀ ਘਟ ਹਨ। ਹਿਮਾਚਲ ਬਾਰੇ ਮੈਂ ਜ਼ਿਕਰ ਨਹੀਂ ਕੀਤਾ ਕਿਉਂਕਿ ਮੈਂ ਇਸ ਦਾ ਪੂਰਨ ਇਹਤਰਾਮ ਕਰਦਾ ਹੋਇਆ ਸਮਝਦਾ ਹਾਂ ਕਿ ਇਸ ਨੇ ਅਜੇ ਸਟੇਟ ਬਣਨਾ ਹੈ, ਇਸ ਨੂੰ ਤਾਂ ਸਾਰੀ ਮਦਦ ਸੈਂਟਰ ਦੀ ਸਰਕਾਰ ਤੋਂ ਆਉਂਦੀ ਹੈ ਇਸ ਲਈ ਇਸ ਦੀ ਮਿਸਾਲ ਦੇਣੀ ਗਲਤੀ ਹੋਵੇਗੀ ਅਤੇ ਇਸ ਨੂੰ ਫਾਲੋ ਨਹੀਂ ਕਰਨਾ ਚਾਹੀਦਾ, ਇਸ ਲਈ ਮੈਂ ਦੁਬਾਰਾ ਮਿਨਿਸਟਰ ਸਾਹਿਬ ਪਾਸ ਅਰਜ਼ ਕਰਾਂਗਾ ਕਿ ਇਹ ਬਿਲ ਨਾਮੁਨਾਸਿਬ ਹੈ ਅਤੇ ਬੇਕਵਕਤ ਹੈ। ਇਸ ਲਈ ਸਰਕਾਰ ਪਾਸ ਪੁਰ ਜ਼ੋਰ ਲਫਜ਼ਾਂ ਵਿਚ ਕਹਿਣਾ ਚਾਹੁੰਦਾ ਹਾਂ ਕਿ ਇਸ ਬਿਲ ਨੂੰ ਵਾਪਸ ਲ ਲਿਆ ਜਾਵੇ ਕਿਉਂਕਿ ਐਮਰਜੰਸੀ ਦੇ ਹਾਲਾਤ ਹਨ ਅਤੇ ਉਪਰੇਟਰਾਂ ਨੂੰ

ਏਦਿਲ ਨਹੀਂ ਬਣਾ ਦੇਣਾ ਚਾਹੀਦਾ । ਜੋ ਫਿਜ਼ਾ ਪੰਜਾਬ ਵਿਚ ਫੌਜੀਆਂ ਨਾਲ ਮਿਲ ਕੇ ਅਤੇ ਪੰਜਾ-ਬੀਆਂ ਨੇ ਮਿਲ ਕੇ ਇਸ ਲੜਾਈ ਦੇ ਦਿਨਾਂ ਵਿਚ ਬਣਾਈ ਹੈ ਉਸ ਨੂੰ ਵਿਗੜਨ ਨਹੀਂ ਦੇਣਾ ਚਾਹੀਦਾ ਅਤੇ ਨਾ ਹੀ ਕੋਈ ਇਸ ਕਿਸਮ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

ਸਰਦਾਰ ਦਿਲਬਾਗ ਸਿੰਘ (ਬੰਗਾ): ਸਪੀਕਰ ਸਾਹਿਬ, ਇਸ ਐਮਰਜੰਸੀ ਤੋਂ ਬਾਅਦ ਅਤੇ ਪਾਕਿਸਤਾਨ ਦੀ ਲੜਾਈ ਤੋਂ ਬਾਅਦ ਜਦੋਂ ਪਹਿਲੇ ਦਿਨ ਹਾਊਸ ਸਟਾਰਟ ਹੋਇਆ ਤਾਂ ਸਾਡੇ ਟੇਬਲ ਤੇ ਜੋ ਪਹਿਲੀ ਚੀਜ਼ ਪਹੁੰਚੀ ਉਹ ਇਹ ਬਿਲ ਸੀ ਜਿਸ ਵਿਚ ਇਸ ਗਲ ਦੀ ਤਜਵੀਜ਼ ਕੀਤੀ ਗਈ ਸੀ ਕਿ ਟੈਕਸ ਨੂੰ 2750 ਰੁਪਏ ਤੋਂ ਵਧਾ ਕੇ 6,000 ਕਰ ਦਿਤਾ ਜਾਵੇ। ਇਸ ਦੇ ਬਾਰੇ ਵਿਚ ਅਸੀਂ ਮਿਲੇ ਵੀ ਅਤੇ ਕੋਸ਼ਿਸ਼ ਵੀ ਕੀਤੀ ਕਿ ਇਸ ਵੇਲੇ ਹਾਲਾਤ ਠੀਕ ਨਹੀਂ ਅਤੇ ਇਸ ਤਰ੍ਹਾਂ ਦਾ ਟੈਕਸ ਵਧਾਣ ਦੀ ਕੋਈ ਤਜਵੀਜ਼ ਨਹੀਂ ਹੋਣੀ ਚਾਹੀਦੀ ਅਤੇ ਸਟੇਜ ਅਜਿਹੀ ਹੈ ਜਿਸ ਸਟੇਜ ਤੇ ਕਿ ਇੰਡਸਟਰੀ ਤੇ ਕਿਸੇ ਕਿਸਮ ਦਾ ਟੈਕਸਾਂ ਦਾ ਹੋਰ ਭਾਰ ਨਾ ਪਾਇਆ ਜਾਵੇ ਸਗੋਂ ਉਨ੍ਹਾਂ ਨੂੰ ਟੈਕਸਾਂ ਵਿਚ ਰੀਲੀਫ ਦਿਤਾ ਜਾਵੇ, ਤਾਂ ਜੋ ਕੰਮ ਅਗੇ ਚਲ ਸਕੇ। ਇਸ ਬਿਲ ਬਾਰੇ ਕਾਫੀ ਚਰਚਾ ਕੀਤਾ ਗਿਆ ਅਤੇ ਇਸ ਤੋਂ ਬਾਅਦ ਇਸ ਨੂੰ ਵਿਦਡਰਾ ਕਰ ਲਿਆ ਗਿਆ। ਅਜ ਫਿਰ ਇਸ ਬਿਲ ਨੂੰ ਦੁਬਾਰਾ ਪੇਸ਼ ਕਰ ਦਿਤਾ ਗਿਆ ਹੈ ਅਤੇ ਇਸ ਵਿਚ ਇਸ ਗਲ ਦੀ ਤਜਵੀਜ਼ ਰਖ ਦਿਤੀ ਗਈ ਹੈ ਕਿ 2750 ਦੀ ਥਾਂ ਤੇ 4200 ਰੁਪਏ ਟੈਕਸ ਕਰ ਦਿਤਾ ਜਾਵੇ। ਸਪੀਕਰ ਸਾਹਿਬ, ਇਕ ਪਾਸੇ ਤਾਂ ਮਿਲਟਰੀ ਵਾਲੇ ਵਡੇ ਤੋਂ ਵਡੇ ਜਰਨੈਲ, ਦੇਸ਼ ਦੇ ਪ੍ਰਧਾਨ ਮੰਤਰੀ, ਪਿੰਡਾਂ ਦੇ ਲੋਕ ਪਾਰਟੀਆਂ ਦੇ ਲੀਡਰ ਕਾਂਗਰਸ ਦੇ ਨੇਤਾ ਸਾਰੇ ਹੀ ਇਨ੍ਹਾਂ ਉਪਰੇਟਰਾਂ ਦੇ ਕੰਮ ਦੀ ਸ਼ਲਾਘਾ ਕਰ ਰਹੇ ਹਨ ਟਰਾਂਸਪੋਰਟ ਵਾਲਿਆਂ ਨੇ ਜੋ ਕੰਮ ਕੀਤਾ ਹੈ ਅਤੇ ਜਿਹੜੀ ਸ਼ਾਨਦਾਰ ਮੁਲਕ ਦੀ ਸੇਵਾ ਕੀਤੀ ਹੈ ਉਸ ਦੇ ਬਾਰੇ ਵਿਚ ਤਾਂ ਸਰਕਾਰ ਇਸ ਗਲ ਲਈ ਉਤਾਵਲੀ ਸੀ ਕਿ ਇਨ੍ਹਾਂ ਨੂੰ ਸਿਲਾ ਦਿਤਾ ਜਾਵੇ ਤਾਂ ਕੀ ਇਹ ਟੈਕਸ ਲਗਾ ਕੇ ਇਨ੍ਹਾਂ ਨੂੰ ਉਸ ਕੁਰਬਾਨੀ ਅਤੇ ਸੇਵਾ ਦਾ ਸਿਲਾ ਦਿਤਾ ਜਾ ਰਿਹਾ ਹੈ ? ਪਤਾ ਨਹੀਂ ਹਰ ਗਲ ਵਿਚ ਪਹਿਲਾਂ ਟਰਾਂਸਪੋਟਰਾਂ ਨੂੰ ਸਾਹਮਣੇ ਕਿਉਂ ਰਖਿਆ ਜਾਂਦਾ ਹੈ। ਜੇਕਰ ਜਲਸਿਆਂ ਲਈ ਆਦਮੀ ਇਕਠੇ ਕਰਨੇ ਹੋਣ ਤਾਂ ਲਿਆਉ ਟਰਕ ਵਾਲਿਆਂ ਨੂੰ, ਜੇਕਰ ਮਿਲਟਰੀ ਵਾਲਿਆਂ ਨੂੰ ਮਦਦ ਦੀ ਲੋੜ ਪਏ ਤਾਂ ਲਿਆਉ ਟਰਕ ਵਾਲਿਆਂ ਨੂੰ ਤੇ ਜੇਕਰ ਕੋਈ ਟੈਕਸ ਵਧਾਣਾ ਹੋਵੇ ਤਾਂ ਲਿਆਉ ਇਨ੍ਹਾਂ ਆਪਰੇਟਰਾਂ ਨੂੰ। ਪਤਾ ਨਹੀਂ ਇਨ੍ਹਾਂ ਨੂੰ ਹੋਰੀ ਕਈ ਆਦਮੀ ਟੈਕਸਾਂ ਲਈ ਨਹੀਂ ਮਿਲਦਾ ਜਾਂ ਇਨ੍ਹਾਂ ਨੂੰ ਸਾਡੇ ਪੈਟਰੋਲ ਦੀ ਮੁਸ਼ਕ ਚੰਗੀ ਲਗਦੀ ਹੈ ਅਤੇ ਇਹ ਰਾਤ ਦਿਨ ਹੀ ਸਾਡੇ ਖਾਬ ਲੈਂਦੇ ਰਹਿੰਦੇ ਹਨ ਅਤੇ ਪਤਾ ਨਹੀਂ ਇਨ੍ਹਾਂ ਦਾ ਟਰਾਂਸ-ਪੋਰਟ ਵਾਲਿਆਂ ਨਾਲ ਇੰਨਾਂ ਪਿਆਰ ਕਿਉਂ ਹੈ ?

ਸਪੀਕਰ ਸਾਹਿਬ, ਤੁਸੀਂ ਤਾਂ ਜਾਣਦੇ ਹੋ ਕਿ ਸੰਨ 1947 ਤੋਂ ਲੈ ਕੇ ਹੁਣ ਤਕ ਕੋਈ ਵੀ ਬਜਟ ਸੈਸ਼ਨ ਅਜਿਹਾ ਨਹੀਂ, ਜਿਸ ਵਿਚ ਟਰਾਂਸਪੋਰਟ ਤੇ ਟੈਕਸ ਨਾ ਲਗਾਇਆ ਗਿਆ ਹੋਵੇ; ਕਦੇ ਕਿਸੇ ਸ਼ਕਲ ਵਿਚ ਕਦੇ ਕਿਸੇ ਸ਼ਕਲ ਵਿਚ। ਤੇ ਦੂਜੇ ਪਾਸੇ ਟਰਾਂਸਪੋਰਟ ਦੀ ਇਹ ਹਾਲਤ ਹੈ ਕਿ ਇਸ ਮੌਜੂਦਾ ਐਮਰਜੰਸੀ ਦੇ ਮੁੱਕਣ ਤੇ ਇਨ੍ਹਾਂ ਪਿਛਲੇ ਕੁਝ ਦਿਨਾਂ ਵਿਚ ਹੀ ਟਾਇਰ ਦੀ ਕੀਮਤ 90 ਰੁਪਏ ਵਧ ਗਈ ਹੈ, ਅਤੇ ਇਸ ਹਾਲਤ ਵਿਚ ਉਹ ਕਿਸ ਤਰ੍ਹਾਂ ਉਸ ਹਦ ਤਕ ਟੈਕਸ ਦੇ ਸਕਦਾ ਹੈ ਜਿਸ ਹਦ ਤਕ ਮਨਿਸਟਰ ਸਾਹਿਬ ਚਾਹੁਣ। ਕਿਸੇ ਦੀ ਟੈਕਸ ਅਦਾ ਕਰਨ ਦੀ ਇਕ ਹਦ ਹੁੰਦੀ ਹੈ। ਮਿਨਿਸਟਰ ਸਾਹਿਬ ਤਾਂ ਚਲੇ ਗਏ ਹਨ ਪਰ ਮੈਂ ਆਪ ਦੀ ਰਾਹੀਂ ਹਾਊਸ ਨੂੰ ਸੁਣਾਂਦਾ ਹਾਂ ਕਿ ਪੋਜ਼ੀਸ਼ਨ ਇਹ ਆ ਗਈ ਹੈ ਕਿ ਟਰਾਂਸਪੋਰਟਰ ਟੈਕਸ ਨਹੀਂ ਦੇ ਸਕਦਾ ਕਿਉਂਕਿ ਇਕ ਹਦ ਤੋਂ ਇਹ ਗਲ ਵਧ ਗਈ ਹੈ ਅਤੇ ਅਜ ਦੀ ਹਾਲਤ ਇਹ ਹੈ ਕਿ ਮੈਂ ਇਹ ਆਫਰ ਕਰਦਾ ਹਾਂ ਕਿ ਜੇਕਰ ਸਰਕਾਰ ਇਹ ਸਮਝਦੀ ਹੈ ਕਿ ਟਰਾਂਸਪੋਰਟ ਨੂੰ ਲਖਾਂ ਰੁਪਏ ਦੀ ਆਮਦਨ ਹੈ ਤਾਂ ਉਹ

[ਸਰਦਾਰ ਦਿਲਬਾਗ ਸਿੰਘ]

ਸਾਡੀਆਂ ਸਾਰੀਆਂ ਮੋਟਰਾਂ ਮਾਰਕਿਟ ਦੀ ਕੀਮਤ ਤੇ ਲੈ ਲਏ ਅਤੇ ਜਿਸ ਤਰ੍ਹਾਂ ਪਾਕਿਸਤਾਨ ਤੋਂ ਉਜੜ ਕੇ ਆਏ ਹੋਇਆਂ ਨੂੰ 16 ਸੇਰ ਆਟਾ ਜਾਂ 18 ਰੁਪਏ ਦਿਤੇ ਜਾਂਦੇ ਹਨ ਅਸੀਂ ਇਸੇ ਤਰ੍ਹਾਂ ਲੈਣ ਨੂੰ ਤਿਆਰ ਹਾਂ। ਨਾਲ ਹੀ ਸਰਕਾਰ ਦੀਆਂ ਆਪਣੀਆਂ ਰੋਡਵੇਜ਼ ਚਲਦੀਆਂ ਹਨ ਇਸ ਦਾ ਹਿਸਾਬ ਦੇਖ ਲੈਣ ਕਿ ਕਿਤਨਾ ਖਰਚ ਕੀਤਾ ਜਾਂਦਾ ਹੈ ਅਤੇ ਇਸ ਹਿਸਾਬ ਨਾਲ ਸਾਡੇ ਲਈ ਅਤੇ ਸਾਡੇ ਬਚਿਆਂ ਲਈ ਰੋਟੀ ਦਾ ਪ੍ਰਬੰਧ ਕਰ ਦੇਣ ਤੇ ਸਾਡੇ ਪਾਸੋਂ ਟਰਕ ਲੈ ਲੈਣ। ਸਾਨੂੰ ਕੋਈ ਇਤਰਾਜ਼ ਨਹੀਂ ਹੋਵੇਗਾ ਜੇ ਉਹ ਹਿਸਾਬ ਕਿਤਾਬ ਨਾਲ ਲੈ ਲੈਣ, ਅਗੇ ਉਨ੍ਹਾਂ ਦੀ ਮਰਜ਼ੀ ਹੈ।

ਇਕ ਗੱਲ ਉਨ੍ਹਾਂ ਨੇ ਕਹੀ ਹੈ ਕਿ ਨਾਲ ਦੀਆਂ ਸਟੇਟਾਂ ਦਾ ਟੈਕਸ ਬਹੁਤ ਜ਼ਿਆਦਾ ਹੈ ਅਤੇ ਇਹ ਗੱਲ ਉਨ੍ਹਾਂ ਨੇ ਬਿਲ ਦੇ ਵਿਚ ਵੀ ਦਿਤੀ ਹੈ। ਮੇਰੇ ਪਾਸ ਇਹ ਦੂਸਰੀਆਂ ਸਟੇਟਾਂ ਦੇ ਟੈਕਸਾਂ ਦਾ ਵੇਰਵਾ ਹੈ ਜੋ ਮੈਂ ਹਾਊਸ ਦੀ ਵਾਕਫੀਅਤ ਲਈ ਏਥੇ ਪੜ੍ਹ ਦੇਣਾ ਚਾਹੁੰਦਾ ਹਾਂ। ਪੰਜਾਬ ਵਿਚ ਇਸ ਵੇਲੇ ਟੈਕਸ 2750 ਲਿਆ ਜਾ ਰਿਹਾ ਹੈ ਜਦੋਂ ਕਿ ਦਿਲੀ ਦਾ ਮੈਕਸੀਮਮ ਟੈਕਸ 2200, ਰਾਜਿਸਥਾਨ ਵਿਚ 1200 ਅਤੇ ਉਤਰ ਪ੍ਰਦੇਸ਼ ਦੇ ਵਿਚ 1452 ਲਿਆ ਜਾ ਰਿਹਾ ਹੈ। ਅਤੇ ਹੁਣ ਇਸ ਬਿਲ ਰਾਹੀਂ 2750 ਨੂੰ ਵੀ ਵਧਾ ਕੇ 4200 ਕੀਤਾ ਜਾ ਰਿਹਾ ਹੈ। ਇਕ ਸਾਈਡ ਤੇ ਤਾਂ ਟੈਕਸਾਂ ਦੀ ਇਹ ਹਾਲਤ ਹੈ ਅਤੇ ਦੂਸਰੀ ਤਰਫ ਜਿਹੜਾ ਕਿਰਾਇਆ ਚਾਰਜ ਕੀਤਾ ਜਾਂਦਾ ਹੈ, ਉਸ ਦੀ ਡੀਟੇਲ ਇਸ ਤਰ੍ਹਾਂ ਹੈ। ਮਦਰਾਸ ਵਿਚ ਕਰਾਇਆ ਘਟ ਤੋਂ ਘਟ $7\frac{1}{2}$ ਪਾਈ, ਦਿਲੀ ਦਾ ਕਿਰਾਇਆ 9 ਪਾਈ, ਬੰਬਈ ਦਾ 9 ਪਾਈ, ਆਸਾਮ ਦਾ 12 ਪਾਈ, ਬਿਹਾਰ ਦਾ $7\frac{1}{2}$ ਪਾਈ, ਉਤਰ ਪਰਦੇਸ਼ ਦਾ ਵੀ $7\frac{1}{2}$ ਪਾਈ, ਰਾਜਿਸਥਾਨ ਦਾ 8 ਪਾਈ ਅਤੇ ਪੰਜਾਬ ਦੇ ਵਿਚ ਇਹ ਮਹਿਜ਼ 6 ਪਾਈ ਹੈ। ਜੇ ਉਨ੍ਹਾਂ ਦਾ ਵਿਚਾਰ ਹੈ ਕਿ ਟੈਕਸ ਲਾਉਣਾ ਹੀ ਹੈ ਤਾਂ ਮੈਂ ਉਨ੍ਹਾਂ ਦਾ ਧਿਆਨ ਇਹ ਘਟ ਤੋਂ ਘਟ ਚਾਰਜ ਕੀਤੇ ਜਾ ਰਹੇ ਕਿਰਾਏ ਵਲ ਵੀ ਦਿਵਾਉਣਾ ਚਾਹੁੰਦਾ ਹਾਂ ਕਿ ਇਹ ਵਧਾ ਕੇ 9 ਪਾਈ ਵੀ ਲਿਆ ਜਾ ਸਕਦਾ ਹੈ। ਜਿਥੋਂ ਤਕ ਕਿਸੇ ਵੀ ਸਟੇਟ ਦਾ ਤਅੱਲੁਕ ਹੈ ਪੰਜਾਬ ਵਿਚ ਟਰਕਾਂ ਦੇ ਪਰਮਿਟਾਂ ਦਾ ਨੰਬਰ ਵਧ ਹੈ। ਪਰ ਇਨ੍ਹਾਂ ਟਰਕਾਂ ਵਾਲਿਆਂ ਦੀ ਇਹ ਹਾਲਤ ਹੈ ਕਿ ਦਿਨ ਬਦਿਨ ਇਨ੍ਹਾਂ ਨੂੰ ਨਿਤ ਨਵੇਂ ਟੈਕਸਾਂ ਰਾਹੀਂ ਦਬਾਇਆ ਹੀ ਜਾ ਰਿਹਾ ਹੈ। ਜਿਸ ਤਰ੍ਹਾਂ ਮੇਰੇ ਦੋਸਤਾਂ ਨੇ ਦੱਸਿਆ ਹੈ ਕਿ ਕਿਸੇ ਜ਼ਮਾਨੇ ਵਿਚ ਕਾਲਕਾ-ਸ਼ਿਮਲਾ ਮਹਿਜ਼ ਦੋ ਰੂਟ ਹੁੰਦੇ ਸਨ, ਇਹ ਨਹੀਂ ਦੱਸਿਆ ਕਿ ਅਜ ਕਲ ਉਨ੍ਹਾਂ ਸੜਕਾਂ ਤੇ ਇਤਨੇ ਟਰਕ ਚਲਦੇ ਹਨ, ਗਵਰਮੈਂਟ ਉਨ੍ਹਾਂ ਦੀ ਕੀ ਹੈਲਪ ਕਰਦੀ ਹੈ। ਜੇ ਗਵਰਮੈਂਟ ਚਾਹੁੰਦੀ ਹੈ ਕਿ ਬਸਾਂ ਦੇ ਪਰਮਿਟ ਕਿਸੇ ਨੂੰ ਨਹੀਂ ਦੇਣੇ, ਆਪ ਰਖਣੇ ਹਨ, ਬੇਸ਼ਕ ਲੈ ਲਵੇ, ਸਾਨੂੰ ਇਸਦੇ ਵਿਚ ਕੋਈ ਇਤਰਾਜ਼ ਨਹੀਂ, ਮੈਂ ਤਾਂ ਉਨ੍ਹਾਂ ਨੂੰ ਯੂਨੀਅਨ ਦੀ ਤਰਫੋਂ ਇਤਨਾ ਹੀ ਅਰਜ਼ ਕਰਾਂਗਾ ਕਿ ਅਸੀਂ ਹੋਰ ਟੈਕਸਾਂ ਦਾ ਬੋਝਾ ਨਹੀਂ ਉਠਾ ਸਕਦੇ। ਤੁਹਾਨੂੰ ਟਰਾਂਸਪੋਟਰਜ਼ ਦੀ ਇਸ ਮੌਕੇ ਤੇ ਸਹੀ ਤੌਰ ਤੇ ਹੈਲਪ ਕਰਨੀ ਚਾਹੀਦੀ ਹੈ। ਜਿਥੋਂ ਤਕ ਇਸ ਸਰਕਾਰ ਦੀ ਹੈਲਪ ਕਰਨ ਦਾ ਸਵਾਲ ਹੈ ਸਰਕਾਰ ਨੂੰ ਚਾਹੀਦਾ ਹੈ ਉਹ ਇਸ ਸਿਲਸਲੇ ਦੇ ਵਿਚ ਕੁਝ ਇਮਦਾਦ ਦੇਵੇ ਤਾਂ ਜੋ ਟਰਾਂਸਪੋਰਟਰਜ਼ ਆਪਣੀ ਰੋਜ਼ੀ ਕਮਾ ਸਕਣ। 1914 ਦੀ ਲੜਾਈ ਵਿਚ ਜਿਤਨੀਆਂ ਵੀ ਮੋਟਰਾਂ ਐਕੁਆਇਰ ਹੋ ਕੇ ਆਈਆਂ ਉਹ ਸਾਰੀਆਂ ਮਾਲਕਾਂ ਦੀਆਂ ਡਿਸਪੋਜ਼ਲ ਦੇ ਮਹਿਕਮੇ ਨੇ ਲਈਆਂ, ਵਰਕਸ਼ਾਪਾਂ ਵਿਚ ਕੰਮ ਕੀਤੇ ਅਤੇ ਹੋਰ ਆਵਾਜਾਈ ਵਿਚ ਇਮਦਾਦ ਦਿੱਤੀ, 1920 ਤੋਂ ਲੈ ਕੇ 1942 ਤੱਕ ਜਿਸ ਵੇਲੇ ਵੀ ਗਵਰਮੈਂਟ ਨੂੰ ਜ਼ਰੂਰਤ ਪਈ ਅਸੀਂ ਇਮਦਾਦ ਲਈ ਅੱਗੇ ਆਏ। ਜਿਸ ਵੇਲੇ ਕਸ਼ਮੀਰ ਤੇ ਹਮਲਾ ਹੋਇਆ ਉਸ ਵੇਲੇ

ਅਸੀਂ ਆਪਣੇ ਟਰਕ ਬਗੈਰ ਕਿਸੇ ਕਿਰਾਏਤੋਂ ਸਰਕਾਰ ਦੀ ਡਿਸਪੋਜ਼ਲ ਤੇ ਲਈ ਫਿਰਦੇ ਰਹੇ ਤੇਅ 3-4 ਮਹੀਨੇ ਇਸੇ ਤਰ੍ਹਾਂ ਚਲਾਉਂਦੇ ਰਹੇ। ਇਸ ਮੌਕੇ ਤੇ ਵੀ ਅਸੀਂ ਕਸ਼ਮੀਰ ਦੀ ਲੜਾਈ ਦੇ ਵਿਚ ਕਿਸੇ ਤੋਂ ਵੀ ਪਿਛੇ ਨਹੀਂ ਰਹੇ ਹਾਂ। ਪੰਜਾਬ ਦੇ ਟਰਾਂਸਪੋਰਟਰਜ਼ ਦਾ ਕੋਈ 60 ਕਰੋੜ ਦੇ ਕਰੀਬ ਸਰਮਾਇਆ ਹੈ। ਇਸ ਸਰਮਾਏ ਦੇ ਨਾਲ ਇਸ ਮੁਲਕ ਦੀ ਹਰ ਖੇਤਰ ਵਿਚ ਇਮਦਾਦ ਹੋ ਰਹੀ ਹੈ। ਚਾਹੇ ਇਨ੍ਹਾਂ ਨੂੰ ਡਿਫੈਂਸ ਸਰਵਿਸਿਜ਼ ਵਾਸਤੇ ਯੂਜ਼ ਕਰੋ, ਚਾਹੇ ਇਨ੍ਹਾਂ ਨੂੰ ਇੰਡਸਟਰੀ ਦੀ ਡੀਵੈਲਪਮੈਂਟ ਲਈ ਕੰਮ ਲਿਆਓ, ਚਾਹੇ ਐਗਰੀਕਲਚਰ ਦਾ ਸਵਾਲ ਹੈ ਟਰਾਂਸਪੋਰਟਰ ਹਰ ਹਾਲਤ ਵਿਚ ਇਮਦਾਦ ਕਰਦਾ ਹੈ। ਪਰ ਫੇਰ ਵੀ ਇਸ ਨੂੰ ਟੈਕਸਾਂ ਦੇ ਅੰਦਰ ਹੀ ਦਬਾਇਆ ਜਾ ਰਿਹਾ ਹੈ। ਇਸ ਤੋਂ ਪਹਿਲਾਂ ਕਿ ਤੁਸੀਂ ਇਸ ਨੂੰ ਫਾਈਨਲ ਸ਼ੇਪ ਦੇਓ ਮੈਂ ਫੇਰ ਅਰਜ਼ ਕਰਾਂਗਾ ਕਿ ਤੁਸੀਂ ਇਹ ਟੈਕਸ ਲਾਉਣ ਤੋਂ ਪਹਿਲਾਂ ਜ਼ਰਾ ਇਸ ਨੂੰ ਦੂਸਰੇ ਸੂਬਿਆਂ ਦੇ ਨਾਲ ਕੰਪੇਅਰ ਤਾਂ ਕਰੋ। ਅਸੀਂ ਨਹੀਂ ਚਾਹੁੰਦੇ ਕਿ ਟਰਾਂਸਪੋਰਟਰਜ਼ ਅਤੇ ਸਰਕਾਰ ਦੇ ਵਿਚ ਕੋਈ ਬਦਮਜ਼ਗੀ ਪੈਦਾ ਹੋਵੇ। ਜੇ ਮਜਬੂਰ ਕੀਤਾ ਜਾਵੇਗਾ ਤਾਂ ਮੈਂ ਇਤਨਾ ਹੀ ਕਹਾਂਗਾ ਕਿ ਇਸ ਦੇ ਨਤੀਜੇ ਅੱਛੇ ਨਹੀਂ ਹੋਣਗੇ।

**श्री मंगल सेन** ( रोहतक ) : इस हाउस में इस बिल पर काफी मैम्बरों ने अपने विचार रखे हैं। इस बिल के स्टेटमैंट आफ आबजैक्टस ऐंड रीज़न्ज में दो बातें कही गई हैं कि यह टैक्स इस लिये बढ़ाया गया है कि क्योंकि पड़ौसी देश की तरफ से हम पर संकट है इस लिये हम यह अधिकार चाहते हैं कि यह टैक्स 2,750 से अब 4,200 कर दिया जाए। इस बिल के तहत ऐसा अधिकार मांगा गया है। स्पीकर साहिब, जब भी इस हाउस से, इस असैम्बली से अधिकार मांगे हम ने विरोध किया मगर यह सब मैजारिटी के नाते से कैरी करके ले जाते रहे। अपने अधिकारों को सरकारी बैंचों ने हमेशा मिस यूज़ किया है। अखिर इन रोज़ के टैक्सों से तंग आकर यूनियन को और ज़्यादा टैक्स न देने का फैसला करना ही पड़ा। आनरेबल मैम्बर सरदार दिलबाग सिंह ने खरी-खरी बात करते हुए कहा कि आप बताएं यह भार आप हम पर क्यों लादते हैं, हम तो दुख, सुख में आपके साथ रहते हैं, अंधेरे में भी आपके साथ हैं और रोशनी में भी आपके साथ हैं। इस बिल को लाने वाले सरदार गुरदयाल सिंह ढिल्लों खुद सरदार प्रताप सिंह कैरों के ज़माने में ऐसी बातों को कन्डैम करते रहे हैं। अब जब ऐडमिनिस्ट्रेशन में आये तो खुद ही ऐसा पलंदा ले आये।

**श्री अध्यक्ष** : आप जो इस बिल के मुताल्लिक हक में या खिलाफ बात करना चाहते हैं वह कहें। (The hon. Member should confine his remarks either in favour or against the Bill only.)

**श्री मंगल सेन** : मैं इस के मुताल्लिक ही अर्ज करना चाहता हूं कि मोर्चों पर जहां हमारे जवान, इन दिनों लड़ाई में डटे हुए थे यह लोग बड़े उत्साह से उनको और उनके लिये असला को ले जाते रहे और अगर इतनी कुरबानी के बाद भी आप इनको और टैक्स देने के लिये मजबूर कर रहे हैं, आखिर यह किस पर बढ़ेंगे ? अवाम पर, मजदूरों पर ही बढ़ेंगे। यह बेचारे ट्रांस्पोटर्स तो कलैक्ट करने वाली एजैंसी बनेंगे।

आप जानते ही हैं अब 1967 का इलैक्शन का मौसम आ रहा है, यह बेचारे हर इलैक्शन में इस सरकार की मदद करते हैं। इस बात को सरदार कर्म सिंह किरती ने बड़े खुले शब्दों में

स्पष्ट कर दिया है और सरदार दरबारा सिंह ने भी कह दिया है कि चुनाव आ रहा है। टैक्स, इसलिये इस वक्त लगाना, मैं समझता हूं कि सरकार की पावर्स का मिसयूज़ करना है। और ढिल्लों साहिब तो इतने नेक आदमी हैं, उनके हाथों इस तरह का पाप करवाया जा रहा है मैं समझता हूं कि वे पाप के भागी न बनें। और अगर यही बात है कि टैक्स लगाना ज़रूरी है, तो यह बात स्पष्ट कर दें कि वज़ीर बनने के बाद आदमी बदल जाता है और उसे इसी तरह का बनना पड़ता है तो मैं मान जाऊंगा। मैं तो यही बार-बार दुहराना चाहता हूं कि यह टैक्स लगा कर पंजाब की जनता को यह सरकार निरुत्साह कर देगी।

यह ठीक है कि देश को मज़बूत बनाने के लिये और संकट का मुकाबिला करने के लिये रुपया चाहिए लेकिन उसके लिए इस सरकार को दूसरे सोर्सिज़ टैप करने चाहिएं। जैसे कई इम्प्रूवमेंट ट्रस्ट बने हुए हैं, कई कमेटियां बनी हुई हैं, कई सब-कमेटियां बनी हुई हैं। जिन पर अनापशनाप रुपया खर्च किया जा रहा है और उनका कोई यूज़ नहीं है, उन सब को खत्म कर देना चाहिए और टाप हैवी ऐडमिनिस्ट्रेशन को हल्का करना चाहिए। अफसोस है, स्पीकर साहिब, कि सरकार का इधर ध्यान नहीं गया। कहां गया सरकार का ध्यान? सिर्फ गरीब जनता की जेब पर। आपको पता है, स्पीकर साहिब, जंग के दौरान दुकानदारी खत्म हो गई। उन पर काम करने वाले नौकरों को निकाल दिया गया। वे घरबार हो गए और बे घरबार नहीं तो बेरोज़गार तो हो ही गए। कारखाने बन्द रहने से लोग कारखानों से निकाले गए। दूसरी ओर ज़मीदार जंग के दौरान अपनी खेती पर काम नहीं कर सके। उनकी माली हालत बिल्कुल खराब हो चुकी है। ऐसी हालत में उन्हें इधर उधर जाना पड़ेगा और इस टैक्स का असर उन पर ही पड़ेगा क्योंकि ट्रांस्पोर्टस अपना किराया बढ़ा लेंगे, अपना भाड़ा बढ़ा लेंगे। तो, इस तरह से जिस जनता ने सरकार का इतना साथ दिया और देश के लिये इतनी देशभक्ति दिखाई उस पर बोझ डालना मैं समझता हूं कि बेहद गद्दारी है और फिर टैक्सों के अन्दर जो हाई हैंडिडनेस हो रही है वह किसी से छिपी नहीं है।

**श्री अध्यक्ष** : आप बिल के स्कोप से बाहिर चले गए। (The hon. Member has gone beyond the scope of the Bill.)

**श्री मंगल सेन** : स्पीकर साहिब, जब आप हाउस में नहीं थे तो यहां पर काफी फ्री स्टाइल से स्पीचें हो रही थीं। मैं तो स्कोप के ही अन्दर बोल रहा हूं, मुझे बीच-बीच में न रोका जाए तो आप की बड़ी मेहरबानी होगी।

आज, स्पीकर साहिब, प्रदेश में संकटकालीन स्थिति के कारण व्यापार तबाह हो गये, इंडस्ट्रीज़ तबाह हो गईं, खेती तबाह हो गई, नौकरियां छूट गईं तो उनके साथ कुछ रहम करना **चाहिए था, रिलीफ देना चाहिए था। और फिर जिनके बल पर हमारे नेता नाज़ करते हैं कि हम दुश्मन का सर तोड़ देंगे,** उसके दांत खट्टे कर **देंगे,** और पाकिस्तानी सांप का ज़हर निकाल कर **रख देंगे, तो क्या** उस जनता के साथ यही सलूक वाजिब है कि टैक्स लगाया जाए? मैं बतलाना **चाहता हूं कि ऐमरजैंसी खत्म नहीं हुई है।** लड़ाई का अंदेशा बना हुआ है। कभी भी जंग **फिर छिड़ सकती है।** इसलिये उसके लिए जनता का साथ ज़रूरी है। मगर क्या सरकार

यह सोचती है कि इस तरह से जनता का साथ रहेगा ? लेकिन सरकार को क्या, वह तो यह चाहती है कि जनता का जज़बा इस वक्त हमारे साथ है उसे यूटीलाइज़ कर लो और इस वक्त टैक्स लगा दो वह बेचारी कुछ नहीं कहेगी। लेकिन इन्हें मालूम होना चाहिए कि उस जनता के नुमाइंदे हाउस के एक भी मैम्बर ने आपके इस बिल को स्पोर्ट नहीं किया है। ढिल्लों साहिब, स्पीकर साहिब, इनको सभी जानते हैं, कि यह जम्हुरियत पसन्द हैं और जिस वक्त इन्होंने कांग्रेस से अलग हो कर पार्टी बनाई तो उसका नाम दिया था प्रजातन्त्र पार्टी, इसलिये ऐसे विचार रखने वाले से कहूंगा कि जब किसी मैम्बर की राए नहीं, तो फिर क्यों यह टैक्स लगा कर जमहुरियत का गला घोंटते हो ? मैं उनके गुड सैंस को अपील करूंगा कि वह मान जाएं और इस टैक्स को न लगाएं। उन्होंने ट्रक वालों की बहुत तारीफ की थी क्योंकि उन्होंने उनके जोश को और उनके हौसले को जंग के दौरान अनुभव किया था। लेकिन मैं कहना चाहता हूं कि ज़बानी जमा खर्च करने से तो बात नहीं बनती जिन्होंने अपनी जान हथेली पर रख कर देश की सेवा की हो और यह परवाह न हो कि उन्होंने कैसे अपना सब कुछ बेच कर ट्रक्स बनाए या बसें बनाईं और जंग के मैदान में क्या हशर होगा, उनके ऊपर ज्यादती करना, मैं समझता हूं कि बड़ा भारी अन्याय है। क्या आज ढिल्लों साहिब इन बहादुरों को यह इनाम दे रहे हैं ?

मैं एक बात और कहना चाहता हूं कि जहां पर इन्होंने टैक्स लगाने का अधिकार अपने हाथ में लिया है वहां कुरप्शन का एक दरवाज़ा और खोल दिया है। यह तो दर्जनों बार साबित हो गया है कि जब जब टैक्स चार्ज करने वाले अफसरों को ऐम्पावर किया है तभी इन्होंने कुरप्शन को ऊंचा किया है और जनता को कुरप्ट किया है। कैरों साहिब भी यही किया करते थे। वह तो बहुत मज़बूत थे लेकिन उन्हें भी जनता के सामने हार खानी पड़ी तो ढिल्लों साहिब तो बहुत कमजोर हैं। इसलिये मैं कहता हूं कि टैक्स न लगाइए (घंटी)। अगर आप ने टैक्स लगाया तो इससे अवाम के ऊपर कुठाराघात होगा क्योंकि ट्रकओनर्स और बसों को चलानेवाले जनता को तंग करेंगे। इसलिये ढिल्लों साहिब मेरी प्रार्थना पर गौर करें और इस टैक्स को तर्क कर दें।

**ਸਰਦਾਰ ਨਰਾਇਣ ਸਿੰਘ ਸ਼ਾਹਬਾਜ਼ਪੁਰੀ** (ਖਾਲੜਾ): ਸਪੀਕਰ ਸਾਹਿਬ, ਮੈਂ ਹੈਰਾਨ ਹਾਂ ਕਿ ਇਸ ਕਿਸਮ ਦਾ ਬਿਲ ਇਹ ਹਾਊਸ ਵਿਚ ਲੈ ਆਏ ਹਨ ਜਿਸ ਦੇ ਰਾਹੀਂ ਟਰਾਂਸਪੋਰਟਰਜ਼ ਤੇ ਟੈਕਸ ਲਗਾਉਣਾ ਚਾਹੁੰਦੇ ਹਨ। ਇਹ ਟਰਾਂਸਪੋਰਟ ਵਾਲੇ ਤਾਂ ਸਰਕਾਰ ਦੀ ਸਦਾ ਮਦਦ ਕਰਨ ਲਈ ਤਿਆਰ ਰਹਿੰਦੇ ਹਨ। ਕਹਾਵਤ ਹੈ ਕਿ "ਪੀਰ ਪਰ੍ਹਾਉਣੇ ਮੰਨਦਿਆਂ ਨੂੰ ਹੀ ਮਾਰਦੇ" ਇਹ ਕਲਾਸ ਇਤਨੀ ਗੁਰਮੁਖ ਹੈ, ਕਿ ਜਦੋਂ ਵੀ ਇਹ ਸਰਕਾਰ ਟੈਕਸ ਲਗਾਉਂਦੀ ਹੈ, ਇਹ ਮੰਨ ਲੈਂਦੀ ਹੈ। ਇਸ ਦਾ ਮਤਲਬ ਇਹ ਨਹੀਂ ਕਿ ਇਹ ਕਮਜ਼ੋਰ ਹੈ ਇਸ ਕਰਕੇ ਮੰਨ ਲੈਂਦੀ ਹੈ ਬਲਿਕ ਟ੍ਰਕ ਵਾਲਿਆਂ ਦੇ ਵਿਚ ਹੁਬੁਲਵਤਨੀ ਦਾ ਜ਼ਜਬਾ ਹੈ ਜਿਹੜਾ ਕਿ ਇਨ੍ਹਾਂ ਨੂੰ ਟੈਕਸ ਐਕਸੈਪਟ ਕਰਨ ਲਈ ਮਜਬੂਰ ਕਰ ਦਿੰਦਾ ਹੈ।

ਪਰ ਇਸ ਦਾ ਮਤਲਬ ਇਹ ਨਹੀਂ ਕਿ ਜਿਨ੍ਹਾਂ ਦੇ ਵਿਚ ਦੇਸ਼ ਭਗਤੀ ਦਾ ਜਜ਼ਬਾ ਹੋਏ, ਜਿਨ੍ਹਾਂ ਨੇ ਜੰਗ ਦੇ ਦੌਰਾਨ ਇਤਨੀ ਬੜੀ ਭਾਰੀ ਖਿਦਮਤ ਕੀਤੀ ਹੋਏ, ਉਨ੍ਹਾਂ ਨੂੰ ਹੀ ਇਹ ਸਜ਼ਾ ਦਿਤੀ ਜਾਏ। ਮੈਨੂੰ ਪਤਾ ਹੈ ਕਿ 6 ਸਿਤੰਬਰ ਦੀ ਰਾਤ ਨੂੰ ਹਰ ਸ਼ਹਿਰ ਵਿਚ ਟ੍ਰਕਾਂ ਦੇ ਚੇਅਰਮੈਨਾਂ ਨੇ ਨਸ-ਭਜ ਕੇ ਸਾਰੇ ਟ੍ਰਕਾਂ ਨੂੰ ਇਕਠਾ ਕੀਤਾ ਔਰ ਆਪਣੀਆਂ ਕੰਪਨੀਆਂ ਦੀ ਜ਼ਿਮੇਦਾਰੀ ਤੇ ਜਿਸ ਦਾ ਮਾਲ ਜਥੇ ਸੀ, ਉਥੇ ਹੀ ਛੱਡ ਦਿਤਾ ਔਰ ਖਾਲੀ ਟ੍ਰਕ ਕਰਾ ਕੇ ਮੋਰਚਿਆਂ ਤੇ ਪੁਜਾ ਦਿਤੇ। ਔਰ ਫਿਰ

[ਸਰਦਾਰ ਨਰਾਇਣ ਸਿੰਘ ਸ਼ਾਹਬਾਜ਼ਪੁਰੀ]

ਉਨ੍ਹਾਂ ਦਾ ਹੌਸਲਾ ਤਾਂ ਵੇਖੋ। ਇਕ ਮਿਲਟਰੀ ਵਾਲਾ ਤਾਂ ਤੰਬੂ ਵਿਚ ਸੌਂ ਸਕਦਾ ਸੀ, ਮਗਰ ਟ੍ਰੱਕ ਵਾਲੇ ਸੜਕਾਂ ਤੇ ਹੀ ਖੁਲ੍ਹੇ ਵਿਚ ਸੌਂ ਜਾਂਦੇ ਸਨ। ਜੰਗ ਦੇ ਮੋਰਚਿਆਂ ਤੇ ਦੁਸ਼ਮਨ ਦੇ ਗੋਲਿਆਂ ਜਾਂ ਬੰਬਾਂ ਦੀ ਪਰਵਾਹ ਕੀਤੇ ਬਗੈਰ ਇਨ੍ਹਾਂ ਨੇ ਸਪਲਾਈ ਲਾਈਨ ਨੂੰ ਬਰਾਬਰ ਕਾਇਮ ਕੀਤਾ, ਇਹ ਗੱਲ ਦੁਹਰਾਉਣ ਦੀ ਲੋੜ ਨਹੀਂ, ਉਹ ਤਾਂ ਕੀਰਤ ਜੀ ਨੇ ਡਿਟੇਲ ਵਿਚ ਕਹਿ ਦਿਤਾ ਹੈ। ਹਾਲੇ ਜੰਗ ਟਲੀ ਨਹੀਂ; ਔਰ ਇਨ੍ਹਾਂ ਦੀ ਸਾਨੂੰ ਫਿਰ ਲੋੜ ਪਏਗੀ, ਇਸ ਕਰਕੇ ਇਨ੍ਹਾਂ ਦੀ ਦਿਲ-ਸ਼ਿਕਨੀ ਕਰਨਾ ਮੈਂ ਸਮਝਦਾ ਹਾਂ ਕਿ ਮੁਨਾਸਿਬ ਨਹੀਂ। ਮੈਂ ਵਜ਼ੀਰ ਟਰਾਂਸਪੋਰਟ ਨੂੰ ਅਰਜ਼ ਕਰਾਂਗਾ ਕਿ ਇਸ ਬਿਲ ਨੂੰ ਤੁਸੀਂ ਵਾਪਸ ਲੈ ਲਉ। ਇਸ ਸਟੇਜ ਤੋਂ ਉਨ੍ਹਾਂ ਦੀਆਂ ਖਿਦਮਾਤ ਨੂੰ ਐਪਰੀਸ਼ੀਏਟ ਕੀਤਾ ਜਾ ਰਿਹਾ ਸੀ। ਢਿਲੋਂ ਸਾਹਿਬ ਅਤੇ ਸੈਂਟਰ ਦੇ ਮਨਿਸਟਰ ਸਾਹਿਬ ਉਨ੍ਹਾਂ ਨੂੰ ਏਥੇ ਆ ਕੇ ਵਧਾਈ ਦਿੰਦੇ ਹਨ ਅਤੇ ਤਗਮਾ ਦਿੰਦੇ ਹਨ। ਲੇਕਿਨ ਇਹ ਸਰਕਾਰ ਉਨ੍ਹਾਂ ਨੂੰ ਇਹ ਤਗਮਾ ਦਿਦੀ ਹੈ। ਇਸ ਤਰ੍ਹਾਂ ਦਾ ਇਹ ਤਗਮਾ ਉਨ੍ਹਾਂ ਨੂੰ ਹੁਣ ਨਹੀਂ ਦੇਣਾ ਚਾਹੀਦਾ। ਜੇ ਦੇਣਾ ਹੀ ਹੈ, ਜੇ ਨਹੀਂ ਰਹਿ ਸਕਦੇ, ਥੋੜੀ ਜਿਹੀ ਜੰਗ ਤਾਂ ਖਤਮ ਹੋ ਜਾਣ ਦਿਓ। ਕੁਝ ਡਿਪਲੋਮੇਸੀ ਤੋਂ ਹੀ ਕੰਮ ਲਓ। ਜੇ ਤੁਹਾਡੇ ਦਿਲ ਵਿਚ ਉਨ੍ਹਾਂ ਲਈ ਦਰਦ ਹੈ ਫਿਰ ਤਾਂ ਠੀਕ ਹੈ ਇਹ ਨਾ ਲਾਓ। ਜੇ ਦਰਦ ਨਹੀਂ, ਤੁਸੀਂ ਡਿਪਲੋਮੈਟ ਹੋ ਡਿਪਲੋਮੇਸੀ ਤੋਂ ਕੰਮ ਲਓ। ਮੈਂ ਤੁਹਾਡੇ ਪਾਸ ਬਿਨੈ ਕਰਦਾ ਹਾਂ ਕਿ ਤੁਸੀਂ ਇਸ ਬਿਲ ਨੂੰ ਜ਼ਰੂਰ ਵਾਪਸ ਲੈ ਲਓ। ਮੈਂ ਵਕਤ ਦੇਣ ਲਈ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ।

1.00 p.m.

**ਸਰਦਾਰ ਗੁਰਨਾਮ ਸਿੰਘ** (ਰਾਏਕੋਟ): ਸਪੀਕਰ ਸਾਹਿਬ, ਬਹੁਤ ਗਲਾਂ ਕਹੀਆਂ ਗਈਆਂ ਹਨ। ਮੈਂ ਆਪ ਦਾ ਜ਼ਿਆਦਾ ਵਕਤ ਨਹੀਂ ਲਵਾਂਗਾ ਅਤੇ ਨਾ ਹੀ ਰੈਪੀਟੀਸ਼ਨ ਕਰਾਂਗਾ। ਮੈਂ ਸਿਰਫ ਢਿਲੋਂ ਸਾਹਿਬ ਨੂੰ ਦਰਖਾਸਤ ਕਰਨ ਵਾਸਤੇ ਉਠਿਆ ਹਾਂ ਕਿ ਇਸ ਹਾਊਸ ਵਿਚ ਅਤੇ ਇਸ ਜਮਹੂਰੀਅਤ ਵਿਚ ਇਕ ਵੀ ਮੈਂਬਰ ਐਸਾ ਨਹੀਂ ਜਿਹੜਾ ਇਸ ਬਿਲ ਦੀ ਤਾਈਦ ਕਰਦਾ ਹੈ। ਜਮਹੂਰੀਅਤ ਦੀ ਗੌਰਮੈਂਟ ਵਿਚ, ਡੈਮੋਕਰੇਸੀ ਵਿਚ ਜੋ ਲੋਕਾਂ ਦੀ ਰਾਏ ਹੋਵੇ ਉਸ ਲੋਕ ਰਾਏ ਨੂੰ ਮੰਨ ਲੈਣਾ ਨਾ ਪਰੈਸਟੀਜ ਘਟ ਕਰਦੀ ਹੈ ਅਤੇ ਨਾ ਬੇਇਜ਼ਤੀ ਕਰਦੀ ਹੈ। ਢਿਲੋਂ ਸਾਹਿਬ ਵੈਸੇ ਬੜੇ ਨਰਮ ਦਿਲ ਵੀ ਹਨ ਅਤੇ ਸਖਤ ਵੀ ਬੜੇ ਹਨ। ਇਸ ਕਰਕੇ ਮੈਂ ਉਨ੍ਹਾਂ ਨੂੰ ਬੜੀ ਨਿਮਰਤਾ ਨਾਲ ਗੁਜ਼ਾਰਿਸ਼ ਕਰਾਂਗਾ ਕਿ ਹਾਊਸ ਦੇ ਸਾਰੇ ਖਿਆਲ ਸੁਨਣ ਤੋਂ ਬਾਅਦ ਇਨ੍ਹਾਂ ਦਾ ਫਰਜ਼ ਬਣ ਜਾਂਦਾ ਹੈ ਬਤੌਰ ਇਕ ਮਾਕੂਲ ਮਨਿਸਟਰ ਦੇ ਕਿ ਇਸ ਨੂੰ ਵਾਪਸ ਲੈ ਲੈਣ। ਇਸ ਤੋਂ ਇਲਾਵਾ ਟੈਕਸੇਸ਼ਨ ਦਾ ਜੋ ਅਸੂਲ ਹੈ ਉਹ ਅਸੂਲ ਵੀ ਇਸ ਦੇ ਵਿਚ ਨਹੀਂ ਰਖਿਆ ਗਿਆ। ਸਰਦਾਰ ਦਿਲਬਾਗ ਸਿੰਘ ਨੇ ਜੋ ਕਿਹਾ ਹੈ ਉਸ ਤੋਂ ਜ਼ਾਹਰ ਹੈ ਕਿ ਇਹ ਟੈਕਸ ਅਗੇ ਹੀ ਜ਼ਿਆਦਾ ਹੈ ਇਸ ਸਟੇਟ ਵਿਚ ਅਤੇ ਇਹ ਹੋਰ ਬੋਝ ਪਾਇਆ ਗਿਆ ਹੈ। ਜਿਸ ਵੇਲੇ ਲੋਕਾਂ ਵਿਚ ਟੈਕਸੇਸ਼ਨ ਦਾ ਭਾਰ ਚੁਕਣ ਦੀ ਹਿੰਮਤ ਨਾ ਹੋਵੇ ਉਸ ਵੇਲੇ ਟੈਕਸ ਲਗਾਉਣਾ ਠੀਕ ਨਹੀਂ। ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਵਿਚ ਕਿਹਾ ਹੈ ਕਿ ਇਹ ਟੈਕਸ ਇਸ ਕਰਕੇ ਵਧਾਇਆ ਜਾ ਰਿਹਾ ਹੈ ਕਿਉਂਕਿ ਐਮਰਜੰਸੀ ਹੈ। ਦੂਸਰੇ ਨੇਬਰਿੰਗ ਸਟੇਟਸ ਦਾ ਹਵਾਲਾ ਦਿਤਾ ਗਿਆ ਹੈ। ਮੇਰਾ ਖਿਆਲ ਹੈ ਕਿ ਜਿਨ੍ਹਾਂ ਨੇ ਬਿਲ ਤਿਆਰ ਕੀਤਾ ਹੈ ਯਾ ਢਿਲੋਂ ਸਾਹਿਬ ਨੇ ਬਿਲ ਤਿਆਰ ਹੋਣ ਤੋਂ ਬਾਅਦ ਇਹ ਖਿਆਲ ਨਹੀਂ ਕੀਤਾ ਕਿ ਨੇਬਰਿੰਗ ਸਟੇਟਸ ਵਿਚ ਇਹ ਟੈਕਸ ਘਟ ਹੈ ਜਾਂ ਵਧ ਹੈ ਪੰਜਾਬ ਨਾਲੋਂ ਇਸ ਵੇਲੇ ਅਤੇ ਇਸ ਕਰਕੇ ਇਨ੍ਹਾਂ ਨੂੰ ਕੁਛ ਜੁਗਰਾਫੀਆ ਬਦਲਨਾ ਪਿਆ। ਮਦਰਾਸ ਨੂੰ ਨੇਬਰਿੰਗ ਸਟੇਟ ਦੀ ਮਿਸਾਲ ਵਿਚ ਲੈ ਆਂਦਾ। ਮਦਰਾਸ ਦੇ ਹਾਲਾਤ ਸਾਡੇ ਨਾਲੋਂ ਵਖਰੇ ਹਨ। ਦੂਸਰੀਆਂ ਸਟੇਟਾਂ ਦੇ ਹਾਲਾਤ ਸਾਡੇ ਨਾਲੋਂ ਵਖਰੇ ਹਨ। ਜਿਸ ਤਰ੍ਹਾਂ ਦਸਿਆ ਗਿਆ ਹੈ ਓਥੇ ਕਰਾਇਆ ਜ਼ਿਆਦਾ ਲੈ ਸਕਦੇ ਹਨ ਟਰਕਾਂ ਵਾਲੇ ਅਤੇ ਟੈਕਸ ਘਟ ਅਦਾ ਕਰਦੇ ਹਨ। ਪਰ ਏਥੇ ਕਰਾਇਆ ਘਟ ਅਤੇ

ਟੈਕਸੇਸ਼ਨ ਜ਼ਿਆਦਾ ਹੈ। ਤੋ ਇਹ ਨੇਬਰਿੰਗ ਸਟੇਟ ਵਾਲੀ ਗਲ ਤਾਂ ਠੀਕ ਨਹ ਂ ਨਿਕਲੀ। ਜਦੋਂ ਢਿਲੋਂ ਸਾਹਿਬ ਬੋਲ ਰਹੇ ਸਨ ਤਾਂ ਮੈਂ ਇੰਟਰਪਟ ਕੀਤਾ ਸੀ ਕਿ ਦਸੋ ਯੂ. ਪੀ. ਵਿਚ ਇਹ ਟੈਕਸ ਕਿੰਨਾ ਹੈ। ਉਨ੍ਹਾਂ ਨੇ ਕਿਹਾ ਕਿ ਠੀਕ ਹੈ, ਠੀਕ ਹੈ। ਇਨ੍ਹਾਂ ਨੇ ਮਦਰਾਸ ਦਾ ਹਵਾਲਾ ਦਿੱਤਾ। ਫਿਰ ਇਨ੍ਹਾਂ ਨੇ ਜੁਗਰਾਫੀਆ ਬਦਲਨਾ ਛੱਡ ਦਿਤਾ। ਜਿਸ ਦਿਨ ਅਸੀਂ ਫੌਜੀ ਅਫਸਰਾਂ, ਜਵਾਨਾਂ ਅਤੇ ਹਵਾਬਾਜ਼ਾਂ ਨੂੰ ਸ਼ਰਧਾਂਜਲੀ ਪੇਸ਼ ਕੀਤੀ ਉਸ ਦਿਨ ਸਰਕਾਰੀ ਪੱਖ ਦੇ ਮੈਂਬਰਾਂ ਅਤੇ ਆਪੋਜ਼ੀਸ਼ਨ ਦੇ ਮੈਂਬਰਾਂ ਨੇ ਟਰਕ ਉਪਰੇਟਰਾਂ ਦੀ ਤਾਰੀਫ ਕੀਤੀ। ਅਤੇ ਇਹ ਕਰਨ ਯੋਗ ਹੈ ਕਿਉਂਕਿ ਫੌਜ ਜਾਂ ਪਰੋਫੈਸ਼ਨਲ ਆਰਮੀ ਦਾ ਫਰਜ਼ ਹੈ ਖਤਰੇ ਵਿਚ ਪੈਣਾ, ਪਰ ਸਵਿਲੀਅਨਜ਼ ਦਾ ਵਲੰਟਰੀ ਤੌਰ ਤੇ ਖਤਰੇ ਵਿਚ ਪੈ ਜਾਣਾ ਇਕ ਕਾਬਲੇ ਤਾਰੀਫ ਗਲ ਹੈ। ਅਸੀਂ ਉਨ੍ਹਾਂ ਹਾਲਾਤ ਵਿਚ ਨਹੀਂ ਜਾਣਾਂ ਚਾਹੁੰਦੇ ਕਿ ਉਹ ਕਿਸ ਤਰ੍ਹਾਂ ਬਰਬਾਦ ਹੋਏ, ਟਰਕ ਉਪਰੇਟਰ ਮਾਰੇ ਗਏ। ਅਜ ਤੋਂ ਚਾਰ ਪੰਜ ਦਿਨ ਪਹਿਲਾਂ ਢਿਲੋਂ ਸਾਹਿਬ ਨੇ ਉਨ੍ਹਾਂ ਨੂੰ ਸ਼ਰਧਾਂਜਲੀ ਪੇਸ਼ ਕੀਤੀ ਅਤੇ ਉਨ੍ਹਾਂ ਦੀ ਤਾਰੀਫ ਕੀਤੀ। ਮਗਰ ਉਸ ਤੋਂ ਚਾਰ ਪੰਜ ਦਿਨ ਪਿਛੋਂ ਅਜ ਉਨ੍ਹਾਂ ਤੋਂ ਰੁਪਿਆ ਖਿਚਣਾ, ਜਿਹੜਾ ਉਹ ਦੇ ਨਹੀਂ ਸਕਦੇ, ਮੈਂ ਸਮਝਦਾ ਹਾਂ ਠੀਕ ਨਹੀਂ, ਇਹ ਗਲਤ ਗਲ ਹੈ। ਜਿਸ ਤਰ੍ਹਾਂ ਸਰਦਾਰ ਨਰਾਇਣ ਸਿੰਘ ਸ਼ਾਹਬਾਜ਼ਪੁਰੀ ਨੇ ਕਿਹਾ ਹੈ ਕਿ ਇਸ ਵੇਲੇ ਅਜੇ ਲੜਾਈ ਖਤਮ ਨਹੀਂ ਹੋਈ, ਲੜਾਈ ਦਾ ਡਰ ਹੈ। ਇਸ ਲਈ ਉਨ੍ਹਾਂ ਨੂੰ ਇਨਸੈਂਟਿਵ ਦੇਣਾ ਚਾਹੀਦਾ ਹੈ। ਥੋੜੇ ਜਿਹੇ ਰੁਪਏ ਦੀ ਛੋਟ ਦੇ ਕੇ ਉਨ੍ਹਾਂ ਨੂੰ ਇਹ ਇਨਸੈਂਟਿਵ ਦਿਉ ਤਾਕਿ ਟਰਕ ਓਨਰਜ਼ ਵਲੋਂ ਅਗੇ ਨੂੰ ਇਹ ਸਰਵਿਸ ਨਾ ਰੁਕੇ। ਇਸ ਬਿਲ ਦੇ ਜ਼ਰੀਏ ਪੰਜਾਬ ਸਰਕਾਰ ਇਕ ਡਿਸਸਰਵਿਸ ਕਰ ਰਹੀ ਹੈ। ਮੈਂ ਇਹ ਕਹਾਂਗਾ ਕਿ ਇਹ ਆਪ ਹੀ ਛਡ ਦਿਉ। ਇਸ ਵੇਲੇ ਉਨ੍ਹਾਂ ਨੂੰ ਮੁਆਫ ਕਰੋ। ਇਸ ਦੇ ਵਿਚ ਕੋਈ ਪਰੈਸਟੀਜ ਦਾ ਸਵਾਲ ਨਹੀਂ। ਇਸ ਤੋਂ ਇਲਾਵਾ ਏਥੇ ਦਿਲੀ, ਯੂ. ਪੀ. ਅਤੇ ਰਾਜਿਸਥਾਨ ਦੀ ਮਿਸਾਲ ਦਿਤੀ ਗਈ ਹੈ ਜਿਥੇ ਕਰਾਇਆ ਵਧ ਹੈ ਅਤੇ ਟੈਕਸ ਘਟ ਹੈ। ਸਪੀਕਰ ਸਾਹਿਬ, ਮੈਂ ਇਸ ਵਿਚ ਜ਼ਿਆਦਾ ਨਹੀਂ ਜਾਂਦਾ। ਇਸ ਵੇਲੇ ਗੌਰਮੈਂਟ ਦਾ ਫਰਜ਼ ਹੈ ਕਿ ਇਕਾਨਮੀ ਕਰੇ ਕਿਉਂਕਿ ਰੁਪਏ ਦੀ ਜ਼ਰੂਰਤ ਹੈ। ਇਸ ਵਿਚ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਰੁਪਏ ਦੀ ਜ਼ਰੂਰਤ ਹੈ। ਕਰੋੜਾਂ ਬਲਕਿ ਅਰਬਾਂ ਰੁਪਿਆ ਇਸ ਲੜਾਈ ਵਿਚ ਖਰਚ ਹੋਇਆ। ਰੁਪਏ ਦੀ ਲੋੜ ਹੈ। ਮਗਰ ਇਹ ਰੁਪਿਆ ਕੁਛ ਨਾ ਕੁਛ ਕੁਰਬਾਨੀ ਕਰਕੇ ਸਰਕਾਰ ਆਪਣੇ ਆਪ ਦੇ ਦੇਵੇ ਤਾਂ ਬੜਾ ਫਾਇਦਾ ਹੋ ਸਕਦਾ ਹੈ। ਕੁਰਬਾਨੀ ਕਰਨੀ ਚਾਹੀਦੀ ਹੈ, ਆਖਣ ਨਾਲ ਕੀ ਹੋ ਸਕਦਾ ਹੈ? ਮਿਨਿਸਟਰੀ ਘਟਾਉਣ ਨਾਲ ਰੁਪਏ ਦੀ ਬਚਤ ਹੋ ਸਕਦੀ ਹੈ। ਪਰ ਸਾਡੀ ਸਰਕਾਰ ਇਸ ਲੜਾਈ ਦੇ ਦੌਰਾਨ ਕਮਿਸ਼ਨਰ ਬਣਾਈ ਜਾਂਦੀ ਹੈ। ਸੈਕਟਰੀ ਦਾ ਦਰਜਾ ਇਕ ਡਿਪਟੀ ਕਮਿਸ਼ਨਰ ਦੇ ਬਰਾਬਰ ਹੈ। ਅੰਗਰੇਜ਼ਾਂ ਨੇ ਡਿਪਟੀ ਕਮਿਸ਼ਨਰ ਦਾ ਦਰਜਾ ਰਖਿਆ। ਉਨ੍ਹਾਂ ਨੇ ਦੋ ਲੜਾਈਆਂ ਲੜੀਆਂ, ਪਰ ਸੈਕਟਰੀ ਓਹੀ ਰਹੇ। ਮਗਰ ਜਦੋਂ ਸਾਡੀ ਸਰਕਾਰ ਆਈ ਚਥੇ ਦਿਨ 4 ਕਮਿਸ਼ਨਰ ਸੈਕਰੇਟੇਰੀਏਟ ਵਿਚ ਬਿਠਾ ਦਿਤੇ। ਮੈਂ ਇਸ ਪਾਸੇ ਨਹੀਂ ਜਾਣਾ ਚਾਹੁੰਦਾ। ਮਲਟੀਪਲੀਕੇਸ਼ਨ ਆਫ ਜ਼ਾਬਜ਼ ਹੈ। ਅਨਨਸੈਸਰੀ ਤਰੀਕੇ ਵਰਤੇ ਜਾਂਦੇ ਹਨ। ਰੁਪਏ ਦਾ ਅਨਨਸੈਸਰੀ ਖਰਚ ਕੀਤਾ ਜਾਂਦਾ ਹੈ। ਵਜ਼ੀਰ ਸਾਹਿਬ ਹਰ ਰੋਜ਼ ਅਨਨੇਸੈਸਰੀ ਤੌਰ ਤੇ ਬਾਰਡਰ ਤੇ ਭਜੇ ਫਿਰਦੇ ਰਹਿੰਦੇ ਹਨ। ਇਹ ਰੁਪਿਆ ਬਚ ਸਕਦਾ ਹੈ। ਇਹ ਰੁਪਿਆ ਬਚਾ ਕੇ ਜਿਥੇ ਜ਼ਰੂਰੀ ਖਰਚ ਹੈ ਉਥੇ ਦੇ ਦਿਉ। ਟਰਕ ਉਪਰੇਟਰ ਗਰੀਬ ਹਨ। ਉਨਾਂ ਨੇ ਜ਼ਮੀਨ, ਘਰ ਅਤੇ ਹੋਰ ਜਾਇਦਾਦ ਵੇਚ ਕੇ 40/40 ਹਜ਼ਾਰ ਦੇ ਟਰਕ ਖਰੀਦੇ ਹਨ। ਇਹ ਉਨ੍ਹਾਂ ਤੋਂ ਇਤਨਾ ਟੈਕਸ ਲੈਂਦੇ ਹਨ। ਮੈਂ ਇਸ ਵਿਚ ਜ਼ਿਆਦਾ ਨਹੀਂ ਜਾਣਾ ਚਾਹੁੰਦਾ। ਟਰਾਂਸਪੋਰਟ ਦੇ ਮਹਿਕਮੇ ਵਿਚ ਬਹੁਤ ਜ਼ਿਆਦਾ ਕੁਰੱਪਸ਼ਨ ਹੈ ਜਿਹੜੀ ਰੂਲਿੰਗ ਪਾਰਟੀ ਨੇ ਖੁਦ ਕਾਇਮ ਕੀਤੀ ਹੈ, ਇਹ ਦੂਰ ਕਰਨੀ ਚਾਹੀਦੀ ਹੈ। ਉਹ ਪੈਸੇ ਲੈ ਕੇ ਰੂਟ ਪਰਮਿਟ ਦਿੰਦੇ ਹਨ ਅਤੇ ਅਮੀਰ ਉਪਰੇਟਰਾਂ

[ਸਰਦਾਰ ਗੁਰਨਾਮ ਸਿੰਘ ]

ਨੂੰ ਦਿੰਦੇ ਹਨ ਅਤੇ ਉਨ੍ਹਾਂ ਤੋਂ ਲਖਾਂ ਰੁਪਏ ਲੈਂਦੇ ਹਨ ਆਪਣੀਆਂ ਇਲੈਕਸ਼ਨਾਂ ਵਾਸਤੇ। ਉਨ੍ਹਾਂ ਤੋਂ ਕਾਰਾਂ ਲੈਂਦੇ ਹਨ। ਜਿਹੜੇ ਗਰੀਬ ਉਪਰੇਟਰ ਹਨ, ਜਿਹੜੇ ਇਕ ਇਕ ਟਰਕ ਦੇ ਓਨਰ ਹਨ ਉਨ੍ਹਾਂ ਨੂੰ ਹੈਰਾਨ ਕੀਤਾ ਜਾਂਦਾ ਹੈ। ਇਹ ਨਹੀਂ ਕਰਨਾ ਚਾਹੀਦਾ। ਰੀਜ਼ਨੇਬਲ, ਮਾਕੂਲ ਗਲ ਕਰਨੀ ਚਾਹੀਦੀ ਹੈ ਅਤੇ ਇਹ ਟੈਕਸ ਵਧਾਉਣਾ ਛਡ ਦੇਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਇਸ ਗਲ ਨੂੰ ਲੰਮਾ ਨਹੀਂ ਕਰਦਾ। ਸਭ ਨੂੰ ਪਤਾ ਹੈ ਕਿ ਮੋਟਰ ਕਾਰਾਂ ਵੀ ਹਨ ਅਤੇ ਉਹੀ ਟੈਕਸੀਆਂ ਵੀ ਹਨ। ਮੈਂ ਮਿਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਉਹ ਦਸਣ ਕਿ ਕਿੰਨੇ ਅਮੀਰ ਆਦਮੀਆਂ ਦੀਆਂ ਪਰਾਈਵੇਟ ਕਾਰਾਂ, ਪਰਾਈਵੇਟ ਟੈਕਸੀਆਂ ਚਲ ਰਹੀਆਂ ਹਨ ? ਇਨ੍ਹਾਂ ਨੂੰ ਇਲਮ ਹੈ ਕਿ ਕਈ ਅਮੀਰ ਆਦਮੀ ਆਪਣੀਆਂ ਕਾਰਾਂ ਵੀ ਵਰਤਦੇ ਹਨ ਅਤੇ ਓਹੀ ਟੈਕਸੀਆਂ ਚਲ ਰਹੀਆਂ ਹਨ। ਅਤੇ ਟੈਕਸ ਦੀ ਈਵੇਜ਼ਨ ਹੁੰਦੀ ਹੈ। ਮੈਂ ਨਿਮਰਤਾ ਨਾਲ ਕਹਿੰਦਾ ਹਾਂ ਕਿ ਇਸ ਟੈਕਸ ਨੂੰ ਕਢੋ, ਜਿਹੜੀਆਂ ਅਮੀਰ ਆਦਮੀਆਂ ਦੀਆਂ ਪਰਾਈਵਟ ਕਾਰਾਂ ਟੈਕਸੀਆਂ ਚਲਦੀਆਂ ਹਨ ਉਨ੍ਹਾਂ ਨੂੰ ਟੈਕ-ਸੀਆਂ ਡਿਕਲੇਅਰ ਕਰੋ। ਜਿਸ ਤਰ੍ਹਾਂ ਸਰਦਾਰ ਦਿਲਬਾਗ ਸਿਘ ਨੇ ਕਿਹਾ ਹੈ ਅਤੇ ਕਿਰਤੀ ਜੀ ਨੇ ਕਿਹਾ ਹੈ ਕਿ ਉਨ੍ਹਾਂ ਨੇ ਐਜੀਟੇਸ਼ਨ ਤਾਂ ਕਰਨੀ ਨਹੀਂ, ਟਰਕ ਤੁਹਾਡੇ ਅਗੇ ਖੜ੍ਹਾ ਕਰ ਦੇਣੇ ਹਨ। ਮੈਂ ਇਸ ਗਲ ਨੂੰ ਲੰਮਾਂ ਨਹੀਂ ਕਰਦਾ। ਇਹ ਗੱਲਾਂ ਸਾਰੀਆਂ ਕਹੀਆਂ ਜਾ ਚੁਕੀਆਂ ਹਨ। ਮੈਂ ਆਨਰੇਬਲ ਮਿਨਿਸਟਰ ਟਰਾਂਸਪਰਟ ਨੂੰ ਫੇਰ ਦਰਖਾਸਤ ਕਰਾਂਗਾ ਕਿ ਇਸ ਹਾਊਸ ਵਿਚ ਕਈ ਮੈਂਬਰ ਇਨ੍ਹਾਂ ਦੇ ਬਿਲ ਦੀ ਤਾਈਦ ਨਹੀਂ ਕਰਦਾ। ਜੇ ਇਹ ਬਿਲ ਧਕੇ ਨਾਲ ਪਾਸ ਕਰਾਉਣਾ ਹੈ, ਗੌਰਮੈਂਟ ਪਾਰਟੀ ਦੇ ਜ਼ੋਰ ਨਾਲ ਪਾਸ ਕਾਉਣਾ ਹੈ ਤਾਂ ਇਨ੍ਹਾਂ ਦੀ ਮਰਜ਼ੀ ਹੈ। ਇਸ ਤਰ੍ਹਾਂ ਇਹ ਡੈਮੋਕਰੇਸੀ ਦਾ ਖੂੰਨ ਹੋਏਗਾ, ਕਤਲ ਹੋਏਗਾ, ਮਰਡਰ ਹੋਏਗਾ।

**पंडित भगीरथ लाल** ( पठानकोट) : स्पीकर साहिब, अब इस हाऊस में जिस बिल के सम्बन्ध में चर्चा हो रही है उस पर जितने मैम्बर बोले हैं उनमें से एक ने भी इस बिल की हिमायत नहीं की है और सब के दिल से यह आवाज़ आ रही है कि माजूदा हालात के देखते हुए इस बिल को वापिस ले लेना चाहिए। यह ठीक है कि सरकारों के काम रुपए से चलते हैं और रूपया हासिल करने के लिये टैक्स लगते हैं, लगने भी चाहएं, पहिले भी लगते आए हैं और मुमकिन है कि आगे को भी लगते रहेंगे लेकिन मैं यह अर्ज़ करना चाहता हूं कि इस वक्त पंजाब में ऐसे हालात हैं कि मैं इसी एक टैक्स की बात नहीं करता बल्कि अगर आपने और भी कोई टैक्स लगाने की तजवीज रखी तो पंजाब के लोग उसे बरदाश्त नहीं करेंगे (तालियां)। क्योंकि हमें पता है कि लोग क्या महसूस करते हैं। हम उनके बीच जाते हैं और उनके सारे हालात को अपनी आंखों देखते हैं और समझते हैं। पंजाब ने पहले भी बहुत सफर किया है और अभी भी बहुत सफर कर रहा है। लेकिन अब यह सवाल भी पैदा होता है कि इस वक्त के हालात के मुताबिक रुपया जरूरी चाहिए और टैक्सों का बोझ भी लोगों पर नहीं बढ़ना चाहिए तो फिर रुपया कहां से आए। मैं बताता हूं कि रुपया कहां से आ सकता है। यह जो इतने बड़े बड़े बैंक हैं इनको नैशनलाइज़ कर दो, इस से आपको काफी रूपया आ सकता है...

**श्री अध्यक्ष** : बैंक तो सारे पंजाब के नहीं हैं। (All the Banks do not belong to Punjab.)

**पंडित भगीरथ लाल** : कुछ ऐसे लोग भी स्पीकर साहिब, हैं जिनके पास बहुत गुप्त धन है, उस धन की ज़रा खोज करो और उन गुप्त धन वालों से कहो कि जितने से उनका

गुजारा होता है वही रखो बाकी इस ऐमरजैंसी के हालात को देखते हुए देश की रक्षा के लिये दे दो। इस प्रकार सरकार को रुपया प्राप्त करना चाहिए और गरीब लोगों को तंग नहीं करना चाहिए। मैं यह भी कहना चाहता हूं कि इस में शक नहीं कि हमारा भी खर्च बढ़ा है और मैं चाहता हूं कि यह जो सरकार के कुछ प्रोग्राम हैं, जो सांस्कृतिक प्रोग्राम उसके चलते हैं जिनके बारे में लोग मखौल करते हैं उनके बारे में भी कुछ सोचें और इस खर्च को बचाएं।

**श्री अध्यक्ष :** पंडित जी, इस बिल पर ही बोलें। आपने तो सारी टैक्सेशन पालिसी डिस्कस करनी शुरू कर दी है। (The hon. Member should speak on this Bill only. He has started discussing the whole of the taxation policy of the Government.)

**परिवहन तथा निर्वाचन मंत्री :** आप पंडित जी को जो इतनी अच्छी बातें कर रहे हैं करने दें। मुझे कोई एतराज़ नहीं (हंसी)

**पंडित भगीरथ लाल :** मैं यह अर्ज़ कर रहा था कि सरकार को भी अपने फज़ूल खर्चों की तरफ ध्यान देना चाहिए और इनको कम करके पैसा बचाना चाहिए। जैसा कि सारे मैम्बर साहिबान ने कहा है मैं भी अर्ज़ करता हूं कि इस ऐमरजैंसी के हालात में इन ट्रांस्पोर्ट वालों ने जो सेवा की है वह किसी से छुपी हुई नहीं है। उन्हों ने किसी के मजबूर करने पर सेवा नहीं की। मैं ने पठानकोट में खुद देखा है कि जितने वहां ट्रक वाले थे उन्हों ने किसी के कहने या मजबूर करने पर अपनी सेवाएं मोरचा पर सामान ले जाने के लिये अर्पित नहीं की बल्कि उन्हों ने उस वक्त के हालात में खुद एक दूसरे से बढ़ चढ़ कर कुरबानी देने के लिये आगे आने में दौड़ लगाई और वह कहते थे कि पहले मेरा ट्रक लो, पहले मेरा ट्रक लो। जिन लोगों ने इस ढंग से देश की रक्षा के लिय काम किया हो . . .

**श्री अध्यक्ष :** सरदार जलालुसमान जी, आप दो दफा फलोर क्रास कर चुके हैं। यह ठीक नहीं। (Sardar Jalalusman has crossed the floor twice. It is not proper.)

**पंडित भगीरथ लाल :** स्पीकर साहिब, मैं अर्ज़ कर रहा था कि जिन लोगों ने अभी अभी इतनी भारी कुरबानी दी है और जानें तक देश की रक्षा के लिये दे दी हैं उन पर अगर इतनी जल्दी टैक्स बढ़ा देंगे तो वह तो जो कुछ कहेंगे वह तो कहेंगे ही बाहर दुनिया भी हमें जीने न देगी कि यह बदला है उनकी सेवाओं का जो हम ने उनको दिया है। अभी तक वह लोग जो ट्रक ले जाते शहीद हुए हैं उनकी चिताएं जल रही हैं, उन लोगों को जब पता लगेगा कि उनके बलिदान के बाद सरकार ने इतना बोझ उन पर लाद दिया है तो वह हमारे ऊपर लानत के फूल ही बरसाएंगे, खुशी के फूल नहीं बरसाएंगे (तालियां)। तो मैं ज्यादा न कहता हुआ मंत्री महोदय से यही निवेदन करना चाहता हूं कि वह इस वक्त इस बिल को वापिस ले लें। इस बिल को पहले पार्टी में डिस्कस करें, फिर कैबनिट में डिस्कस कर लें और उसके बाद सोचें कि क्या करना चाहिए। इस वक्त उन लोगों पर ऐसा बोझ डाल कर जनता से अपयश न कराएं। इस बिल को वापिस लें क्योंकि यह वक्त ठीक नहीं है।

ਗਿਆਨੀ ਜ਼ੈਲ ਸਿੰਘ (ਫਰੀਦਕੋਟ): ਸਪੀਕਰ ਸਾਹਿਬ, ਇਹ ਬਿਲ ਜਿਸ ਨੂੰ ਢਿਲੋਂ ਸਾਹਿਬ ਨੇ ਹਾਊਸ ਵਿਚ ਪੇਸ਼ ਕੀਤਾ ਹੈ ਇਸ ਨੂੰ ਮੈਂ ਚੰਗੀ ਤਰ੍ਹਾਂ ਪੜ੍ਹਿਆ ਹੈ। ਪਹਿਲਾਂ ਜੋ ਬਿਲ ਛਪਿਆ ਸੀ ਉਸ ਦੀ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਵਿਚ ਜੋ ਕੁਝ ਲਿਖਿਆ ਸੀ ਉਸ ਨਾਲੋਂ ਇਹ ਜੋ ਦੁਬਾਰਾ ਛਪਿਆ ਹੈ ਤੇ ਸਾਨੂੰ ਮਿਲਿਆ ਹੈ ਉਸ ਵਿਚ ਫਰਕ ਹੈ। ਪਹਿਲਾਂ ਜਿਸ ਵਕਤ ਇਨ੍ਹਾਂ ਨੇ 6 ਹਜ਼ਾਰ ਰੁਪਿਆ ਟੈਕਸ ਲਗਾਣਾ ਪਰਪੋਜ਼ ਕੀਤਾ ਸੀ ਤਾਂ ਇਨ੍ਹਾਂ ਦਾ ਖਿਆਲ ਸੀ ਕਿ ਚੌਥੇ ਪੰਜ ਸਾਲਾ ਪਲਾਨ ਲਈ ਕੁਝ ਟੈਕਸ ਲਗਾਣੇ ਹਨ ਕਿਉਂ ਜੋ ਸਾਨੂੰ ਇਸ ਅਮਰਜੈਂਸੀ ਵਿਚ ਪੈਸੇ ਦੀ ਲੋੜ ਹੈ ਪਰ ਹੁਣ ਜਦ ਇਨ੍ਹਾਂ ਨੇ 6 ਹਜ਼ਾਰ ਤੋਂ ਘਟਾ ਕੇ 4200 ਰੁਪਿਆ ਪਰਪੋਜ਼ ਕੀਤਾ ਹੈ ਤਾਂ ਉਨ੍ਹਾਂ ਨੇ ਕਿਹਾ ਹੈ ਕਿ ਮੌਜੂਦਾ ਸੰਕਟ ਦੇ ਸਮੇਂ ਤੇ ਦੂਜੇ ਰਾਜਾਂ ਵਿਚ ਸਾਡੇ ਮੌਜੂਦਾ ਟੈਕਸ ਦੀ ਰਕਮ ਨਾਲੋਂ ਵਧ ਰਕਮ ਟੈਕਸ ਦੀ ਹੈ ਅਤੇ ਦੂਜੇ ਰਾਜਾਂ ਤੇ ਪੱਧਰ ਤੇ ਆਉਣ ਲਈ ਇਸ ਟੈਕਸ ਨੂੰ ਵਧਾਣ ਦਾ ਵਿਚਾਰ ਹੈ। ਪਿਛਲੀ ਦਫਾ ਉਨ੍ਹਾਂ ਨੇ ਇਕ ਰੀਜ਼ਨ ਇਹ ਵੀ ਦਿਤਾ ਸੀ ਕਿ ਇਹ ਟੈਕਸ ਅਸੀਂ ਇਸ ਲਈ ਵੀ ਵਧਾਣਾ ਚਾਹੁੰਦੇ ਹਾਂ ਕਿ ਦੁਬਾਰਾ ਬਾਰ ਬਾਰ ਸਾਨੂੰ ਇਸ ਐਕਟ ਨੂੰ ਅਮੈਂਡ ਨਾ ਕਰਨਾ ਪਵੇ ਅਤੇ ਇਸ ਲਈ 6 ਹਜ਼ਾਰ ਤਕ ਟੈਕਸ ਲਗਾ ਦੇਣ ਦੀ ਪਾਵਰ ਲੈਣਾ ਚਾਹੁੰਦੇ ਹਾਂ। ਮੈਂ ਸਮਝਦਾ ਹਾਂ ਕਿ ਮੌਜੂਦਾ ਹਾਲਾਤ ਨੂੰ ਮੁਖ ਰਖਦੇ ਹੋਏ ਜੋ ਸਰਕਾਰ ਦੀਆਂ ਮਜ਼-ਬੂਰੀਆਂ ਹਨ ਉਨ੍ਹਾਂ ਦਾ ਏਹਸਾਸ ਕਰਨਾ ਚਾਹੀਦਾ ਹੈ। ਉਨ੍ਹਾਂ ਨੇ ਬੜੀ ਫਰਾਖ ਦਿਲੀ ਨਾਲ ਦੋ ਹਜ਼ਾਰ ਰੁਪਿਆ ਘਟਾ ਦਿਤਾ ਹੈ ਲੇਕਿਨ ਇਸ ਫਰਾਖ ਦਿਲੀ ਨਾਲ ਵੀ ਅਸੀਂ ਉਨ੍ਹਾਂ ਲੋਕਾਂ ਨਾਲ ਇਨਸਾਫ ਨਹੀਂ ਕਰਦੇ ਜਿਨ੍ਹਾਂ ਤੇ ਕਿ ਇਹ ਟੈਕਸ ਲਗਣਾ ਹੈ। ਮੈਂ ਸਰਦਾਰ ਗੁਰਨਾਮ ਸਿੰਘ ਜੀ ਦੀ ਇਸ ਗਲ ਨਾਲ ਇਤਫਾਕ ਨਹੀਂ ਕਰਦਾ ਕਿ ਅਮੀਰ ਲੋਕਾਂ ਤੋਂ ਲੱਖਾਂ ਰੁਪਏ ਚੰਦੇ ਲੈ ਲੈਂਦੇ ਹਨ ਅਤੇ ਦੂਜੇ ਗਰੀਬ ਲੋਕਾਂ ਤੇ ਟੈਕਸਾਂ ਦਾ ਭਾਰ ਪਾ ਦਿੰਦੇ ਹਨ। ਚੰਦੇ ਦੀ ਜੋ ਹਾਲਤ ਹੈ ਉਹ ਐਸੀ ਹੈ ਕਿ ਚੰਦਾ ਸਾਰੇ ਹੀ ਲੈਂਦੇ ਹਨ। ਇਹ ਵੀ ਲੈ ਲੈਂਦੇ ਹਨ ਅਤੇ ਅਸੀਂ ਵੀ ਲੈ ਲੈਂਦੇ ਹਾਂ। ਇਹ ਜੋ ਗਰੀਬ ਟਰਾਂਸਪੋਰਟ ਉਪਰੇਟਰਜ਼ ਹਨ ਸਭ ਨੂੰ ਖੁਸ਼ ਰਖਣ ਦੀ ਕੋਸ਼ਸ਼ ਕਰਦੇ ਹਨ ਅਤੇ ਆਪਣੀ ਹਿੰਮਤ ਮੁਤਾਬਿਕ ਪੁਲੀਟੀਕਲ ਪਾਰਟੀਆਂ ਦੀ ਮਦਦ ਕਰਦੇ ਹਨ। ਮੈਂ ਇਸ ਖਿਆਲ ਨਾਲ ਤਾਂ ਨਹੀਂ ਕਹਿੰਦਾ ਕਿ ਸ਼ਾਇਦ ਕਈ ਸੱਜਣਾਂ ਨੇ ਇਸ ਖਿਆਲ ਨਾਲ ਹੀ ਹਮਾਇਤ ਨਾ ਕੀਤੀ ਹੋਵੇ ਕਿ ਉਹ ਸਾਡੀ ਹੀ ਮਦਦ ਕਰਨ (ਸ਼ੋਰ) ਮੈਂ ਅਰਜ਼ ਕਰਦਾ ਹਾਂ ਕਿ ਐਸੇ ਹਾਲਾਤ ਵਿਚ ਜਦੋਂ ਸਾਡੇ ਸਾਹਮਣੇ ਹੋਰ ਜ਼ਰਾਏ ਮੌਜੂਦ ਹਨ ਅਤੇ ਹੋਰ ਥਾਵਾਂ ਤੋਂ ਪੈਸੇ ਵਸੂਲ ਕੀਤੇ ਜਾ ਸਕਦੇ ਹਨ ਤੇ ਆਪਣੀ ਸਰਕਾਰੀ ਮਸ਼ੀਨਰੀ ਦਾ ਖਰਚ ਘਟਾ ਕੇ ਪੈਸੇ ਬਚਾਏ ਜਾ ਸਕਦੇ ਹਨ ਤਾਂ ਕੋਈ ਵਜਾਹ ਨਹੀਂ ਕਿ ਸਿਰਫ ਇਨ੍ਹਾਂ ਉਪਰ ਹੀ ਟੈਕਸ ਦਾ ਬੋਝ ਵਧੇ ਜਿਹੜੇ ਕਿ ਗਰੀਬ ਹਨ, ਗਰੀਬੀ ਤੋਂ ਉਠੇ ਹਨ ਅਤੇ ਗਰੀਬੀ ਨਾਲ ਘੋਲ ਕਰ ਰਹੇ ਹਨ। ਹੋ ਸਕਦਾ ਹੈ ਕਿ ਦੋ ਚਾਰ ਐਸੀਆਂ ਕੰਪਨੀਆਂ ਹੋਣ ਜੋ ਬੜੀਆਂ ਅਮੀਰ ਹੋ ਗਈਆਂ ਹੋਣ ਲੇਕਿਨ ਜਿਥੋਂ ਤਕ ਆਮ ਟਰਕ ਅਪਰੇਟਰਾਂ ਤੇ ਬਸ ਮਾਲਕਾਂ ਦਾ ਤਅੱਲੁਕ ਹੈ ਉਹ ਗਰੀਬ ਆਦਮੀ ਹਨ, ਉਨ੍ਹਾਂ ਨੇ ਆਪਣੀਆਂ ਜਾਇਦਾਦਾਂ ਬੇਚੀਆ ਸਨ ਅਤੇ ਜ਼ੇਵਰਾਤ ਬੇਚ ਕੇ ਆਪਣੇ ਬਾਲ ਬਚਿਆਂ ਦਾ ਪੇਟ ਪਾਲਣਾ ਸ਼ੁਰੂ ਕੀਤੀ ਸੀ। ਮੈਂ ਸਮਝਦਾ ਹਾਂ ਕਿ ਜੇਕਰ ਉਨ੍ਹਾਂ ਦੇ ਸਫੈਦ ਕਪੜੇ ਵੇਖ ਕੇ ਹੀ ਉਨ੍ਹਾਂ ਵਲ ਨਿਗਾਹ ਜਾਂਦੀ ਹੈ ਤਾਂ ਅਸੀਂ ਉਨ੍ਹਾਂ ਨਾਲ ਇਨਸਾਫ ਨਹੀਂ ਕਰ ਰਹੇ ਹਾਂ।

ਸਪੀਕਰ ਸਾਹਿਬ, ਮੇਰੀ ਪੱਕੀ ਰਾਏ ਹੈ ਕਿ ਇਸ ਬਿਲ ਨੂੰ ਪੋਸਟਪੋਨ ਕਰ ਦਿਤਾ ਜਾਵੇ ਤਾਕਿ ਇਸ ਤੇ ਬਾਅਦ ਵਿਚ ਪੂਰੀ ਤਰ੍ਹਾਂ ਗੌਰ ਹੋ ਸਕੇ। ਮੈਂ ਇਸ ਗਲ ਨਾਲ ਸਹਿਮਤ ਹਾਂ ਕਿ ਹਿੰਦੁ-ਸਤਾਨ ਉਤੇ ਪਾਕਿਸਤਾਨ ਦੀ ਲੜਾਈ ਵਿਚ ਪੰਜਾਬੀਆਂ ਨੇ ਸਭ ਤੋਂ ਜ਼ਿਆਦਾ ਹਿੱਸਾ ਲਿਆ, ਪੰਜਾ-ਬੀਆਂ ਨੇ ਹੀ ਸਾਰੇ ਦੇਸ਼ ਦੀ ਰਖਿਆ ਕੀਤੀ ਹੈ। ਇਸ ਵਿਚ ਪੰਜਾਬ ਦੇ ਸਰਹੱਦੀ ਲੋਕਾਂ ਨੇ ਹੀ ਨਹੀਂ

ਬਲਕਿ ਜਿਥੇ ਜਿੱਥੇ ਦੁਸ਼ਮਨ ਦੇ ਹਵਾਈ ਜਹਾਜ਼ਾਂ ਨੇ ਬੰਬ ਸੁੱਟੇ ਜਾਂ ਫਾਇਰਿੰਗ ਕੀਤੀ, ਉਥੇ ਦੇ ਲੋਕਾਂ ਨੇ ਵੀ ਦੇਸ਼ ਦੀ ਰਖਿਆ ਵਿਚ ਬੜ੍ਹ ਚੜ੍ਹ ਕੇ ਹਿੱਸਾ ਲਿਆ। ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਸਾਡੀ ਸਰਕਾਰ ਕੇਂਦਰ ਸਰਕਾਰ ਨੂੰ ਸਪੈਸ਼ਲ ਇਮਦਾਦ ਦੇਣ ਲਈ ਪ੍ਰੇਰਨਾ ਕਰੇ ਅਤੇ ਸਪੈਸ਼ਲ ਇਮਦਾਦ ਹਾਸਲ ਕੀਤੀ ਜਾਵੇ।

ਸਪੀਕਰ ਸਾਹਿਬ, ਪੀ. ਏ. ਪੀ. ਦਾ ਸਾਰਾ ਖਰਚ ਸਾਡੀ ਸਰਕਾਰ ਨੂੰ ਕਰਨਾ ਪੈਂਦਾ ਹੈ। ਇਸ ਦਾ ਕੰਮ ਦੇਸ਼ ਦੇ ਬਾਰਡਰਜ਼ ਦੀ ਰਖਿਆ ਕਰਨਾ ਹੈ। ਇਸ ਲਈ ਇਸ ਦਾ ਖਰਚ ਭਾਰਤ ਸਰਕਾਰ ਨੂੰ ਬਰਦਾਸ਼ਤ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ ਸਾਡੀ ਸਰਕਾਰ ਹੈਵੀ ਐਡਮਿਨਿਸਟਰੇਸ਼ਨ ਨੂੰ ਘਟ ਕਰਨ ਦੇ ਬਾਰੇ ਕੁਝ ਵੀ ਨਹੀਂ ਕਰ ਰਹੀ। ਸਾਡੀ ਸਟੇਟ ਵਿਚ ਬਹੁਤ ਸਾਰੇ ਐਸੇ ਮਹਿਕਮੇ ਹਨ ਜਿਨ੍ਹਾਂ ਨੂੰ ਵਾਇੰਡ-ਅਪ ਕਰ ਦਿਤਾ ਜਾਵੇ ਤਾਂ ਪੰਜਾਬ ਦੀ ਤਰੱਕੀ ਜਾਂ ਪੰਜਾਬ ਦੇ ਅਮਨ ਵਿਚ ਕੋਈ ਫਰਕ ਨਹੀਂ ਪੈਂਦਾ, ਪੰਜਾਬ ਦੇ ਕਾਰੋਬਾਰ ਵਿਚ ਕੋਈ ਗੜਬੜੀ ਨਹੀਂ ਹੁੰਦੀ ਅਤੇ ਸਰਕਾਰ ਲੱਖਾਂ ਰੁਪਏ ਦੀ ਬਚਤ ਕਰ ਸਕਦੀ ਹੈ। ਮਿਸਾਲ ਦੇ ਤੌਰ ਤੇ ਕਮਿਊਨਿਟੀ ਡਿਵੈਲਪਮੈਂਟ ਡਿਪਾਰਟ-ਮੈਂਟ ਹੈ। ਇਸ ਵਿਚ ਬੀ. ਡੀ. ਓਜ਼. ਰਖੇ ਹਨ। ਇਸ ਦੇ ਨਾਲ ਇਨ੍ਹਾਂ ਦਾ ਕਾਫੀ ਅਮਲਾ ਹੈ। ਇਸੇ ਤਰ੍ਹਾਂ ਪੰਚਾਇਤ ਸਮਿਤੀਆਂ ਹਨ। ਇਸ ਢਾਂਚੇ ਨੂੰ ਇਸ ਵੇਲੇ ਖਤਮ ਕੀਤਾ ਜਾ ਸਕਦਾ ਹੈ। ਵੈਸੇ ਤਾਂ ਪੀਸ ਟਾਈਮ ਵਿਚ ਇਸ ਮਹਿਕਮੇ ਦੀ ਲੋੜ ਹੈ। ਇਸ ਮਹਿਕਮੇ ਦੇ ਰਾਹੀਂ ਅਨਜਾਣ ਲੋਕਾਂ ਨੂੰ ਟੈਕਨੀਕਲ ਐਜੂਕੇਸ਼ਨ ਮਿਲਦੀ ਹੈ। ਲੋਕ ਇਨ੍ਹਾਂ ਦੀ ਰਾਹੀਂ ਕੁਝ ਗਰਾਂਟਾਂ ਲੈ ਕੇ ਆਪਣੇ ਕੰਮ ਨੂੰ ਚੰਗੇ ਢੰਗ ਨਾਲ ਕਰ ਸਕਦੇ ਹਨ। ਪਰ ਮੇਰੇ ਅੰਦਾਜ਼ੇ ਦੇ ਮੁਤਾਬਿਕ ਇਸ ਮਹਿਕਮੇ ਦੇ ਸਾਰੇ ਬਜਟ ਵਿਚੋਂ 40 ਫੀ ਸਦੀ ਬੀ. ਡੀ. ਓਜ਼. ਦੇ ਅਤੇ ਇਸ ਦੇ ਅਮਲੇ ਦੇ ਟੀ. ਏ. ਅਤੇ ਡੀ. ਏ. ਵਿਚ ਕੰਜ਼ੂਮ ਹੋ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਇਸ ਡਿਪਾਰਟਮੈਂਟ ਦਾ ਕੰਮ ਸਕੂਲ ਟੀਚਰਜ਼, ਐਗਰੀ-ਕਲਚਰ ਇੰਸਪੈਕਟਰਾਂ ਦੇ ਰਾਹੀਂ ਅਤੇ ਰੈਵੇਨਿਊ ਅਫਸਰਾਂ ਦੇ ਰਾਹੀਂ ਕਰਵਾਇਆ ਜਾ ਸਕਦਾ ਹੈ, ਇਸ ਤਰ੍ਹਾਂ ਸਰਕਾਰ ਦਾ ਬਹੁਤ ਸਾਰਾ ਰੁਪਿਆ ਬਚ ਸਕਦਾ ਹੈ। (Shri Ram Saran Chand Mittal, a Member of the panel of Chairmen, in the Chair) ਇਸ ਤਰ੍ਹਾਂ ਦੀਆਂ ਹੋਰ ਕਈ ਡਿਪਾਰਟਮੈਂਟਸ ਦੀਆਂ ਮਿਸਾਲਾਂ ਦਿਤੀਆਂ ਜਾ ਸਕਦੀਆਂ ਹਨ ਜਿਥੇ ਬਚਤ ਕਰਨ ਦੀ ਲੋੜ ਹੈ। ਸਰਦਾਰ ਗੁਰਨਾਮ ਸਿੰਘ ਨੇ ਕਿਹਾ ਹੈ ਕਿ ਅਗਰ ਮਨਿਸਟਰੀ ਦੀ ਸਟਰੈਂਗਥ ਘਟਾਈ ਜਾਵੇ ਤਾਂ ਕਾਫੀ ਬਚਤ ਹੋ ਸਕਦੀ ਹੈ। ਵੈਸੇ ਤਾਂ ਕੋਈ ਫਰਕ ਨਹੀਂ ਪੈਂਦਾ ਲੇਕਿਨ ਮੈਂ ਮੰਨਦਾ ਹਾਂ ਕਿ ਕੁਝ ਜ਼ਰੂਰ ਫਰਕ ਪਵੇਗਾ। ਹੰਗਾਮੀ ਹਾਲਾਤ ਵਿਚ ਮਿਨਿਸਟਰੀ ਕਰਟੇਲ ਨਹੀਂ ਹੁੰਦੀ। ਪਰ ਫਿਰ ਵੀ ਸਾਡੇ ਸਾਰੇ ਮਨਿਸਟਰ ਦੇਸ਼ ਭਗਤ ਹਨ। ਇਹ ਇਸ ਵੇਲੇ ਇਹ ਡਰਾਮਾ ਜ਼ਰੂਰ ਖੇਲਣਗੇ। ਸਾਰੇ ਦੇ ਸਾਰੇ ਮਿਨਿਸਟਰ ਚੀਫ ਮਿਨਿਸਟਰ ਨੂੰ ਅਸਤੀਫੇ ਦੇ ਦੇਣਗੇ। ਬਾਅਦ ਵਿਚ ਭਾਵੇਂ ਸਾਰੇ ਮਿਨਿਸਟਰ ਬਣੇ ਰਹਿਣ। ਮਿਨਿਸਟਰ ਦਾ ਸਾਲ ਵਿਚ ਲਗ ਭਗ ਲਖ ਰੁਪਿਆ ਖਰਚ ਆਉਂਦਾ ਹੈ। ਅਗਰ 8, 9 ਮਨਿਸਟਰਜ਼ ਰਹਿਣ ਤਾਂ ਕਾਫੀ ਰੁਪਿਆ ਬਚ ਸਕਦਾ ਹੈ। ਸਰਕਾਰ ਨੂੰ ਕੰਮ ਚਲਾਉਣ ਲਈ ਜਿੰਨੇ ਰੁਪਏ ਦੀ ਲੋੜ ਹੈ ਉਹ ਰੁਪਏ ਟੈਕਸਾਂ ਦੇ ਰਾਹੀਂ ਦੇਣੇ ਚਾਹੀਦੇ ਹਨ, ਸਰਕਾਰ ਦੇ ਖਜ਼ਾਨੇ ਨੂੰ ਦੀਵਾਲੀਆ ਨਹੀਂ ਹੋਣ ਦੇਣਾ ਚਾਹੀਦਾ। ਸਰਕਾਰ ਦੀ ਮਦਦ ਕਰਨੀ ਚਾਹੀਦੀ ਹੈ। ਸਰਕਾਰ ਦਾ ਖਜ਼ਾਨਾ ਖਾਲੀ ਨਹੀਂ ਹੋਣਾ ਚਾਹੀਦਾ ਹੈ। ਲੇਕਿਨ ਟੈਕਸ ਉਨ੍ਹਾਂ ਲੋਕਾਂ ਉਤੇ ਹੀ ਨਹੀਂ ਲਗਣਾ ਚਾਹੀਦਾ ਜਿਹੜੇ ਦਿਨ ਰਾਤ ਕਰਕੇ ਆਪਣਾ ਕੰਮ ਕਰਦੇ ਹਨ ਅਤੇ ਆਪਣਾ ਪੇਟ ਭਰਦੇ ਹਨ। ਸਰਕਾਰ ਨੂੰ ਟੈਕਸ ਉਨ੍ਹਾਂ ਉਤੇ ਲਾਉਣੇ ਚਾਹੀਦੇ ਹਨ ਜਿਹੜੇ ਪਖਿਆਂ ਦੇ ਥਲੇ ਬੈਠ ਕੇ ਹਿਸਾਬ ਕਿਤਾਬ ਕਰਦੇ ਹੀ ਕਮਾਂਦੇ ਹਨ। ਸਰਕਾਰ ਨੂੰ ਅਮੀਰਾਂ ਉਤੇ ਟੈਕਸ ਲਾਉਣਾ ਚਾਹੀਦਾ ਹੈ। ਸਰਕਾਰ

[ਕਾਮਰੇਡ ਜੰਗੀਰ ਸਿੰਘ ਜੋਗਾ]

ਮੂੰਹ ਵਿਚ ਘੁਘਣੀਆਂ ਪੈ ਜਾਂਦੀਆਂ ਹਨ ਅਤੇ ਉਹ ਚੁਪ ਹੋ ਜਾਂਦੇ ਹਨ, ਜਵਾਬ ਦੇਣ ਵਾਸਤੇ ਤਿਆਰ ਨਹੀਂ ਹੁੰਦੇ। ਅਤੇ ਟਾਲ ਮਟੋਲ ਕਰਦੇ ਰਹਿੰਦੇ ਹਨ ਅਜ ਹਾਲਤ ਇਹ ਹੈ ਕਿ ਅਮਰੀਕਨ ਸਾਮਰਾਜ ਅਤੇ ਅੰਗਰੇਜ਼ ਇਹ ਕੋਸ਼ਿਸ਼ ਕਰ ਰਹੇ ਹਨ ਕਿ ਹਿੰਦੁਸਤਾਨ ਨੂੰ ਨਿਰਲੇਪਤਾ ਦੀ ਪਾਲਸੀ, ਛਡਣ ਲਈ ਮਜਬੂਰ ਕਰਕੇ ਆਪਣੀਆਂ ਜ਼ੰਜੀਰਾਂ ਵਿਚ ਜਕੜ ਲਿਆ ਜਾਏ। ਸਾਡੇ ਪਰੈਜ਼ੀਡੈਂਟ, ਡਾਕਟਰ ਰਾਧਾਕਰਿਸ਼ਨ ਜੀ ਨੇ ਸੋਸ਼ਲਿਸਟ ਮੁਲਕਾਂ ਦਾ ਦੌਰਾ ਕੀਤਾ ਹੈ। ਸਿਵਾਏ ਚੀਨ ਦੇ ਸਾਰੇ ਸੋਸ਼ਲਿਸਟ ਮੁਲਕਾਂ ਨੇ ਸਾਡੇ ਸਟੈਂਡ ਨੂੰ ਮਨਿਆ ਹੈ। ਸਿਖ ਉਹ ਹੈ ਜਿਹੜਾ ਅੰਮ੍ਰਿਤ ਛਕ ਲਏ। ਜਿਹੜਾ ਕਈ ਕੁਰੀਤੀ ਕਰ ਲਏ ਤਾਂ ਉਹ ਪਤਤ ਹੋ ਜਾਂਦਾ ਹੈ। ਏਸੇ ਤਰਾਂ ਚੀਨ ਨੂੰ ਅਜ ਕਮਿਊਨਿਸਟ ਬਰਾਦਰੀ ਵਿਚੋਂ ਕੱਢ ਦਿਤਾ ਗਿਆ ਹੈ। ਸਾਰੇ ਸੋਸ਼ਲਿਸਟ ਮੁਲਕਾਂ ਨੇ ਪਾਕਿਸਤਾਨ ਨੂੰ ਹਮਲਾ ਆਵਰ ਕਰਾਰ ਦਿੱਤਾ ਹੈ ਅਤੇ ਕਸ਼ਮੀਰ ਨੂੰ ਭਾਰਤ ਦਾ ਅਟੁਟ ਅੰਗ ਮੰਨਿਆ ਹੈ। ਸਾਨੂੰ ਸੋਸ਼ਲਿਸਟ ਮੁਲਕਾਂ ਨਾਲ ਆਰਥਕ ਪੱਧਰ ਤੇ, ਇਕਤਸਾਦੀ ਪੱਧਰ ਤੇ ਦੋਸਤੀ ਹੋਰ ਵਧਾਉਣੀ ਚਾਹੀਦੀ ਹੈ। ਸਾਰੇ ਹਾਲਾਤ ਸਾਡੇ ਸਾਹਮਣੇ ਹਨ। ਇਨ੍ਹਾਂ ਨੂੰ ਅਖੋਂ ਓਹਲੇ ਨਹੀਂ ਕਰਨਾ ਚਾਹੀਦਾ। ਸਾਡੇ ਫੌਜੀ ਬੜੇ ਬਹਾਦਰ ਹਨ। ਸਾਡੇ ਫੌਜੀਆਂ ਨੇ ਛੋਟੇ ਛੋਟੇ ਹਥਿਆਰਾਂ ਨਾਲ, ਛੋਟੇ ਛੋਟੇ ਟੈਂਕਾਂ ਨਾਲ 2500 ਮਣ ਜਾਂ 80 ਟਨ ਦੇ ਟੈਂਕਾਂ ਦਾ ਮੁਕਾਬਲਾ ਕੀਤਾ। ਅੰਮ੍ਰਿਤਸਰ, ਫੀਰੋਜ਼ਪੁਰ ਅਤੇ ਗੁਰਦਾਸਪੁਰ ਦੇ ਜ਼ਿਲੇ ਦੇ ਲੋਕਾਂ ਦੀ ਪਰਸੰਸਾ ਕੀਤੇ ਬਿਨਾ ਵੀ ਮੈਂ ਨਹੀਂ ਰਹਿ ਸਕਦਾ ਜਿਨ੍ਹਾਂ ਨੇ ਰੋਟੀਆਂ ਪਕਾ ਪਕਾ ਕੇ ਅਤੇ ਚਾਹ ਦੁਧ ਆਦਿ ਫੌਜੀਆਂ ਨੂੰ ਮੋਰਚਿਆਂ ਵਿਚ ਪਹੁੰਚਾਈਆਂ ਅਤੇ ਉਨ੍ਹਾਂ ਦੀ ਸੇਵਾ ਕੀਤੀ। ਸਾਡੇ ਸ਼ਹਿਰੀਆਂ ਨੇ ਜੋ ਏਕਤਾ ਦਿਖਾਈ ਹੈ ਉਸ ਦੀ ਵੀ ਮੈਂ ਪਰਸੰਸਾ ਕਰਦਾ ਹਾਂ। (ਘੰਟੀ) ਅਜ ਅਸੀਂ ਇਸ ਤੋਂ ਕਿਸੇ ਤਰਾਂ ਮੁਨਕਰ ਨਹੀਂ ਹੋ ਸਕਦੇ। ਮੈਂ, ਸਪੀਕਰ ਸਾਹਿਬ, ਅਰਜ਼ ਕਰਦਾ ਹਾਂ ਕਿ ਹੁਣ ਸਮਾਂ ਆ ਗਿਆ ਹੈ ਕਿ ਅਸੀਂ ਆਪਣੇ ਦੋਸਤ ਤੇ ਦੁਸ਼ਮਣ ਦੀ ਪਛਾਣ ਕਰੀਏ, ਭੇਡ ਦੀ ਖੱਲ ਵਿਚ ਭੇੜੀਆਂ ਨੂੰ ਨੰਗਾ ਕਰੀਏ ਅਤੇ ਸਰਕਾਰ ਨੂੰ ਮਜਬੂਰ ਕਰੀਏ ਕਿ ਇਹ ਜੋ ਸਾਮਰਾਜਵਾਦ ਦੀ ਪਾਲੀਸੀ ਵਾਲੇ ਕਰੋੜਾਂ ਰੁਪਿਆਂ ਦਾ ਸਰਮਾਇਆ ਲਗਾ ਕੇ ਇਥੇ ਬੈਠੇ ਹਨ ਅਤੇ ਦੇਸ਼ ਨੂੰ ਵੀ ਲੁਟ ਰਹੇ ਹਨ ਅਤੇ ਇਥੇ ਉਨ੍ਹਾਂ ਨੇ ਜਾਸੂਸੀ ਦੇ ਅੱਡੇ ਬਣਾਏ ਹਏ ਹਨ ਉਨ੍ਹਾਂ ਨੂੰ ਖੈਰਬਾਦ ਕਹੀਏ (ਘੰਟੀ)। ਆਖਰ ਵਿਚ ਮੈਂ ਇਹ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਸ੍ਰੀ ਕਰਿਸ਼ਨਾ ਮੈਨਨ ਨੇ ਜਿਸ ਤਰ੍ਹਾਂ ਸਹੀ ਪਾਲਿਸੀ ਬਣਾ ਕੇ ਹਥਿਆਰਾਂ ਦੀਆਂ ਫੈਕਟਰੀਆਂ ਲਗਾ ਕੇ ਦੇਸ਼ ਨੂੰ ਹਥਿਆਰਾਂ ਵਿਚ ਆਤਮ ਨਿਰਭਰ ਕੀਤਾ ਅਤੇ ਮਾਲਵੀਆ ਜੀ ਨੇ ਜੋ ਇੰਡੀਅਨ ਆਇਲ ਕੰਪਨੀ ਬਣਾ ਕੇ ਤੇ ਰੂਸ ਨਾਲ ਸਮਝੌਤਾ ਕਰਕੇ ਦੇਸ਼ ਵਿਚ ਤੇਲ ਦੀ ਸ਼ਾਰਟੇਜ ਨੂੰ ਪੂਰਾ ਕੀਤਾ ਉਸ ਦੀ ਜਿਤਨੀ ਸ਼ਲਾਘਾ ਕੀਤੀ ਜਾਵੇ ਉਤਨੀ ਥੋੜ੍ਹੀ ਹੈ। ਮੈਂ ਸਮਝਦਾ ਹਾਂ ਕਿ ਉਹ ਪਰਸੰਸਾ ਯੋਗ ਹਨ ਜਿਨ੍ਹਾਂ ਨੇ ਹਿੰਦੁਸਤਾਨ ਵਿਚ ਐਸੀ ਪਾਲਿਸੀ ਸਥਾਪਤ ਕੀਤੀ ਜੋ ਸਾਨੂੰ ਅਗੇ ਲੈ ਜਾਣ ਵਾਲੀ ਹੈ। ਮੈਂ ਇਹ ਗਲ ਫਿਰ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਇਹ ਜੋ ਬੁਕਲ ਦੇ ਸੱਪ ਹਨ ਜੋ ਸਾਡੇ ਦੇਸ਼ ਵਿਚ ਰਹਿੰਦੇ ਹੋਏ ਪਾਕਿਸਤਾਨ ਦੀ ਹਮਾਇਤ ਕਰ ਰਹੇ ਹਨ ਉਨ੍ਹਾਂ ਨੂੰ ਹਕ ਨਹੀਂ ਹੋਣਾ ਚਾਹੀਦਾ ਕਿ ਉਹ ਕਿਸੇ ਤਰ੍ਹਾਂ ਵੀ ਦੇਸ਼ ਵਿਰੁਧ ਪਰਾਪੇਗੰਡਾ ਕਰ ਸਕਣ ਇਨ੍ਹਾਂ ਸ਼ਬਦਾਂ ਨਾਲ ਮੈਂ ਸਾਰੇ ਸੂਰਵੀਰਾਂ ਨੂੰ ਜਿਨਾਂ ਨੇ ਦੇਸ਼ ਦੀ ਰਖਿਆ ਲਈ ਸ਼ਹਾਦਤ ਪਾਈ ਹੈ ਸ਼ਰਧਾਂਜਲੀ ਪੇਸ਼ ਕਰਦਾ ਹਾਂ ਅਤੇ ਇਸ ਮਤੇ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ।

*(Sardar Gurnam Singh, a Member of the Panel of Chairmen in the chair)*

**ਸਰਦਾਰ ਤਾਰਾ ਸਿੰਘ ਲਾਇਲਪੁਰੀ** (ਨਾਗੋਕੇ ਐਸ. ਸੀ.):

ਸ਼ਹੀਦੋਂ ਕੀ ਚਿਤਾਓਂ ਪਰ ਲਗੇਂਗੇ ਹਰ ਬਰਸ ਮੇਲੇ,<br>
ਵਤਨ ਪੈ ਮਰਨੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ।

ਚੇਅਰਮੈਨ ਸਾਹਿਬ, ਪਾਕਿਸਤਾਨ ਨੇ ਜੋ ਸਾਡੀ ਪਵਿੱਤਰ ਧਰਤੀ ਤੇ ਹਮਲਾ ਕੀਤਾ ਹੈ ਉਸਦਾ ਹਰ ਫੌਜੀ ਸਪਾਹੀ ਤੋਂ ਲੈਕੇ ਜਰਨੈਲ ਤਕ ਨੇ ਡਟ ਕੇ ਮੁਕਾਬਲਾ ਕੀਤਾ ਹੈ ਅਤੇ ਆਪਣੀ ਸ਼ਹਾਦਤ ਦੇਕੇ ਦੇਸ਼ ਦੀ ਰਖਿਆ ਕੀਤੀ ਹੈ। ਮੈਂ ਉਨ੍ਹਾਂ ਨੂੰ ਖਰਾਜੇ ਤਹਸੀਨ ਪੇਸ਼ ਕਰਨ ਲਈ ਖੜ੍ਹਾ ਹੋਇਆ ਹਾਂ। ਹਿੰਦੁਸਤਾਨ ਦੀ ਤਾਰੀਖ ਵਿਚ ਇਹ ਆਪਣੀ ਕਿਸਮ ਦੀ ਪਹਿਲੀ ਲੜਾਈ ਸੀ। ਪਹਿਲਾਂ ਵੀ ਸਾਡੇ ਦੇਸ਼ ਵਿਚ ਮਹਾਭਾਰਤ ਲੜਿਆ ਗਿਆ ਸੀ ਲੇਕਿਨ ਉਹ ਜੰਗ ਇਕ ਅਲਾਕੇ ਤਕ ਹੀ ਸੀਮਤ ਸੀ ਅਤੇ ਉਸਦਾ ਇਕ ਮੁਕੱਰਰ ਮੈਦਾਨ ਸੀ ਲੇਕਿਨ ਇਹ ਹਿੰਦੁਸਤਾਨ ਦੀ ਤਾਰੀਖ ਵਿਚ ਪਹਿਲੀ ਲੜਾਈ ਹੈ ਜਿਹੜੀ ਕਿ ਸੈਂਕੜੇ ਮੀਲ ਲੰਬੇ ਮਹਾਜ਼ ਤੇ ਲੜੀ ਗਈ ਹੈ। ਇਸ ਲੜਾਈ ਵਿਚ ਐਨੇ ਲੰਬੇ ਚੌੜੇ ਮਹਾਜ਼ ਦੀ ਕਮਾਨ ਜਨਰਲ ਹਰਬਖਸ਼ ਸਿਘ ਨੇ ਕੀਤੀ ਅਤੇ ਸਾਡੀ ਫੌਜ ਨੇ ਨਾ ਸਿਰਫ ਹਿੰਦੁਸਤਾਨ ਵਿਚ ਬਲਕਿ ਸਾਰੀ ਦੁਨੀਆਂ ਵਿਚ ਇਕ ਹਿਸਟਰੀ ਕਾਇਮ ਕਰ ਦਿਤੀ ਹੈ। ਜਿਹੜੀ ਗਲ ਸਾਡੇ ਲੀਡਰ ਅਜ ਤਕ ਸਾਬਤ ਨਹੀਂ ਕਰ ਸਕੇ ਉਹ ਗਲ ਸਾਡੀ ਬਹਾਦਰ ਮਿਲਟਰੀ ਨੇ ਸਾਬਤ ਕਰ ਦਿਤੀ ਹੈ ਕਿ ਹਿੰਦੁਸਤਾਨ ਇਕ ਕੌਮ ਹੈ ਅਤੇ ਇਥੇ ਨਾ ਕੋਈ ਸਿਖ ਹੈ ਤੇ ਨਾ ਕੋਈ ਮੁਸਲਮਾਨ ਹੈ ਬਲਕਿ ਸਾਰੇ ਹਿੰਦੁਸਤਾਨੀ ਹਨ। ਇਸ ਲੜਾਈ ਵਿਚ ਸਾਰੇ ਇਕ ਮੁਠ ਹੋਕੇ ਬਤੌਰ ਹਿੰਦੋਸਤਾਨੀ ਦੇ ਲੜੇ ਹਨ। ਜਿਥੇ ਅਬਦੁਲਹਮੀਦ ਨੇ ਜਾਮੇ ਸ਼ਹਾਦਤ ਪੀਤਾ ਹੈ ਉਥੇ ਹੋਰ ਹਿੰਦੁ-ਸਤਾਨੀਆਂ ਨੇ ਉਸਦੇ ਨਾਲ ਦੇਸ਼ ਰਾਖੀ ਲਈ ਜਾਮੇ ਸ਼ਹਾਦਤ ਪੀਤਾ ਹੈ ਅਜ ਉਨ੍ਹਾਂ ਸ਼ਹੀਦਾਂ ਨੇ ਹਿੰਦੁਸਤਾਨ ਦਾ ਨਾਮ ਉੱਚਾ ਕੀਤਾ ਹੈ। ਪਿਛਲੀ ਜੋ ਚੀਨ ਦੇ ਨਾਲ ਲੜਾਈ ਹੋਈ ਸੀ ਉਸ ਤੋਂ ਸਾਨੂੰ ਪੂਰੀ ਤਰਾਂ ਹੋਸ਼ ਆ ਜਾਣੀ ਚਾਹੀਦੀ ਸੀ ਲੇਕਿਨ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਬਾਵਜੂਦ ਇਸਦੇ ਕਿ ਬਾਰਡਰ ਦੀ ਖਿਲਾਫਵਰਜ਼ੀ ਹੁੰਦੀ ਰਹੀ ਸਾਡੇ ਦੇਸ਼ ਦੇ ਲੀਡਰਾਂ ਨੇ ਪਾਕਿਸਤਾਨ ਦੀ ਤਰ੍ਹਾਂ ਆਪਣੀ ਮਿਲਟਰੀ ਨੂੰ ਮਾਡਰਨ ਹਥਿਆਰਾਂ ਨਾਲ ਲੈਸ ਕਰਨ ਦਾ ਜਤਨ ਨਹੀਂ ਕੀਤਾ। ਜੇਕਰ ਸਾਡੀ ਹਿੰਦੁਸਤਾਨੀ ਮਿਲਟਰੀ ਵਿਚ ਐਨੀ ਸੂਰਵੀਰਤਾ ਨਾ ਹੁੰਦੀ ਤਾਂ ਦੇਸ਼ ਵਿਚ ਇਸ ਜੰਗ ਦਾ ਨਤੀਜਾ ਕੁਝ ਹੋਰ ਹੁੰਦਾ। ਸਾਡੀ ਫੌਜ ਜਿਸ ਢੰਗ ਤੇ ਬਹਾਦਰੀ ਨਾਲ ਲੜੀ ਹੈ ਉਸਦਾ ਸਿੱਕਾ ਸਾਰੀ ਦੁਨੀਆਂ ਵਿਚ ਬੈਠ ਗਿਆ ਹੈ। ਇਸ ਜੰਗ ਵਿਚ ਟੈਂਕ ਟੈਂਕ ਨਾਲ ਟੱਕਰਿਆ ਹੈ ਤੇ ਮੋਟਰ ਮੋਟਰ ਨਾਲ ਅਤੇ ਹਥ ਹਥ ਨਾਲ ਲੜਿਆ ਹੈ। ਦੁਨੀਆਂ ਦੇ ਜੰਗਬਾਜ਼ ਜੋ ਕਹਿੰਦੇ ਸੀ ਕਿ ਪੈਟਨ ਟੈਂਕ ਜ਼ਮੀਨੀ ਲੜਾਈ ਦਾ ਸਭ ਤੋਂ ਵਡਾ ਹਥਿਆਰ ਹੈ ਅਤੇ ਇਸਦਾ ਮੁਕਾਬਲਾ ਨਹੀਂ ਹੋ ਸਕਦਾ ਉਸਦਾ ਜੋ ਹਸ਼ਰ ਸਾਡੇ ਨੌਜਵਾਨਾਂ ਨੇ ਆਪਣੇ ਛੋਟੇ ਹਥਿਆਰਾਂ ਨਾਲ ਕੀਤਾ ਹੈ ਉਹ ਸਾਰੀ ਦੁਨੀਆਂ ਦੇ ਸਾਹਮਣੇ ਹੈ। ਹੁਣ ਦੁਨੀਆਂ ਦੇ ਜੰਗਬਾਜ਼ ਇਹ ਸੋਚਣ ਲਈ ਮਜਬੂਰ ਹੋ ਗਏ ਹਨ ਕਿ ਜੇਕਰ ਉਨ੍ਹਾਂ ਨੇ ਦੂਜੇ ਦੇਸ਼ਾਂ ਤੇ ਕਬਜ਼ਾ ਕਰਨਾ ਹੈ ਤਾਂ ਇਸ ਜੰਗ ਦੇ ਤਰੀਕੇ ਨੂੰ ਬਦਲਨਾ ਪਵੇਗਾ ਕਿਉਂਕਿ ਹਿੰਦੁਸਤਾਨੀ ਫੌਜ ਨੇ ਉਨ੍ਹਾਂ ਵਡੇ ਤੋਂ ਵਡੇ ਹਥਿਆਰ ਨੂੰ ਮਲੀਆਮੇਟ ਕਰ ਦਿਤਾ ਹੈ। ਮੈਂ ਜਿਥੇ ਆਪਣੀ ਫੌਜ ਨੂੰ ਖਰਾਜੇਤਹਸੀਨ ਪੇਸ਼ ਕਰਦਾ ਹਾਂ ਉਥੇ ਮੈਂ ਆਪਣੇ ਬਾਰਡਰ ਤੇ ਬੈਠੇ ਲੋਕਾਂ ਦੀ ਸ਼ਲਾਘਾ ਕਰਦਾ ਹਾਂ ਕਿ ਉਨ੍ਹਾਂ ਨੇ ਕਿਸ ਤਰਾਂ ਬਹਾਦਰੀ ਨਾਲ ਇਸ ਸੰਕਟ ਦਾ ਮੁਕਾਬਲਾ ਕੀਤਾ ਅਤੇ ਕਿਸ ਤਰ੍ਹਾਂ ਦੇਸ਼ ਦੀ ਰਖਿਆ ਲਈ ਕੁਰਬਾਨੀ ਦਿਤੀ। ਫੌਜੀਆਂ ਦਾ ਤਾਂ ਇਹ ਕੰਮ ਹੀ ਸੀ ਲੜਨ ਦਾ ਲੇਕਿਨ ਜਿਨ੍ਹਾਂ ਸਿਵਲੀਅਨ ਡਰਾਈਵਰਾਂ ਦੀ ਕੋਈ ਜ਼ਿਮੇਂਵਾਰੀ ਨਹੀਂ ਸੀ ਅਤੇ ਉਨ੍ਹਾਂ ਨੂੰ ਡਿਫੈਂਸ ਦਾ ਕੋਈ ਪਤਾ ਨਹੀਂ ਸੀ ਉਨ੍ਹਾਂ ਨੇ ਜਿਸ ਬਹਾਦਰੀ ਨਾਲ ਕੁਰਬਾਨੀ ਕੀਤੀ ਹੈ ਤੇ ਕਈ ਦੇਸ਼ ਦੀ ਰਖਿਆ ਲਈ ਸ਼ਹੀਦ ਵੀ ਹੋਏ ਹਨ ਉਸਦੀ ਮਿਸਾਲ ਕਿਤੇ ਨਹੀਂ ਮਿਲਦੀ। ਸਰਕਾਰ ਨੇ ਜੋ ਇਹ ਫੈਸਲਾ ਕੀਤਾ ਹੈ ਕਿ ਉਨ੍ਹਾਂ ਤੇ ਵੀ ਫੌਜੀਆਂ ਵਾਲੇ ਪੈਨਸ਼ਨਾਂ ਵਗੈਰਾ ਦੇ ਕਾਇਦੇ ਲਾਗੂ ਕੀਤੇ ਜਾਣਗੇ ਉਸਦੀ ਮੈਂ ਪਰਸੰਸਾ ਕਰਦਾ ਹਾਂ।

**Chairman** (Sardar Gurnam Singh) : Have I the consent of the House to ask Principal Rala Ram to preside, as I want to go out for a while and as none of the other Members of the Panel of Chairmen is present in the House ?

**Voices :** Yes, Yes.
**Mr. Chairman :** Will you please come and preside ?
(*At this stage, Principal Rala Ram occupied the Chair*).

**ਸਰਦਾਰ ਤਾਰਾ ਸਿੰਘ ਲਾਇਲਪੁਰੀ :** ਪੰਜਾਬ ਦੇ ਲੋਕਾਂ ਨੇ ਜੋ ਕੁਰਬਾਨੀ ਕੀਤੀ ਹੈ ਉਹ ਕੋਈ ਨਵੀਂ ਗਲ ਨਹੀਂ ਕੀਤੀ। ਉਹ ਪਹਿਲਾਂ ਤੋਂ ਹੀ ਦੇਸ਼ ਦੀ ਖਾਤਰ ਕੁਰਬਾਨੀਆਂ ਦਿੰਦੇ ਆ ਰਹੇ ਹਨ। ਪੰਜਾਬ ਤਾਂ ਹਿੰਦੁਸਤਾਨ ਦੀ ਦਹਿਲੀਜ਼ ਹੈ ਅਤੇ ਪੰਜਾਬ ਦਾ ਹਰ ਲਿਹਾਜ਼ ਨਾਲ ਮਜ਼ਬੂਤ ਕਰਨਾ ਲਾਜ਼ਮੀ ਹੈ ਕਿਉਂਕਿ ਪੰਜਾਬੀ ਹੀ ਐਸੇ ਹਨ ਜੋ ਦੁਸ਼ਮਣ ਨੂੰ ਭਾਰਤ ਦੀ ਦਹਿਲੀਜ਼ ਤੋਂ ਅਗੇ ਨਹੀਂ ਲੰਘਣ ਦੇਣਗੇ ਅਤੇ ਜੇਕਰ ਪੰਜਾਬ ਕਮਜ਼ੋਰ ਹੋਵੇਗਾ ਤਾਂ ਸਾਰੇ ਦੇਸ਼ ਨੂੰ ਖਤਰਾ ਹੋਵੇਗਾ। ਤਾਰੀਖ ਇਸ ਗਲ ਦੀ ਗਵਾਹ ਹੈ ਕਿ ਅਵੱਲ ਤਾਂ ਕੋਈ ਦੁਸ਼ਮਣ ਪੰਜਾਬ ਦੀ ਦਹਿਲੀਜ਼ ਲੰਘ ਨਹੀਂ ਸਕਿਆ ਅਤੇ ਜੇਕਰ ਲੰਘ ਗਿਆ ਤਾਂ ਦਿੱਲਾ ਤੋਂ ਪਿਛੇ ਨਹੀਂ ਖੜ੍ਹਾ ਹੋਇਆ ਹੈ। ਪੰਜਾਬੀਆਂ ਨੇ ਫੈਸਲਾ ਕੀਤਾ ਹੋਇਆ ਹੈ ਕਿ ਉਹ ਕਿਸੇ ਦੁਸ਼ਮਣ ਨੂੰ ਆਪਣੀ ਦਹਿਲੀਜ਼ ਤੋਂ ਅਗੇ ਨਹੀਂ ਲੰਘਣ ਦੇਣਗੇ ਅਤੇ ਸਰਕਾਰ ਨੂੰ ਵੀ ਚਾਹੀਦਾ ਹੈ ਕਿ ਪੰਜਾਬ ਦੀ ਹਰ ਤਰਾਂ ਮਦਦ ਕਰੇ। ਇਸ ਲੜਾਈ ਵਿਚ ਪੰਜਾਬ ਦੇ ਬਾਰਡਰ ਤੇ ਬੈਠੇ ਲੋਕਾਂ ਦਾ ਬਹੁਤ ਨੁਕਸਾਨ ਹੋਇਆ ਹੈ ਅਤੇ ਬਹੁਤ ਲੋਕ ਬੇਘਰ ਹੋ ਗਏ ਹਨ। ਇਹ ਠੀਕ ਹੈ ਕਿ ਜੰਗ ਬੰਦੀ ਹੋ ਗਈ ਹੈ ਪਰ ਅਜੇ ਜੰਗ ਦਾ ਖਤਰਾ ਨਹੀਂ ਟਲਿਆ ਹੈ। ਇਸ ਲਈ ਮੈਂ ਇਹ ਅਰਜ਼ ਕਰਦਾ ਹਾਂ ਕਿ ਇਨ੍ਹਾਂ ਲੋਕਾਂ ਨੂੰ ਜੋ ਆਪਣੇ ਘਰਬਾਰ ਛੱਡ ਆਏ ਹਨ ਤੇ ਜ਼ਮੀਨਾਂ ਤੋਂ ਮਹਿਰੂਮ ਹੋ ਗਏ ਹਨ ਉਨ੍ਹਾਂ ਨੂੰ ਪੰਜਾਬ ਵਿਚ ਹੋਰ ਥਾਵਾਂ ਤੇ ਵਸਾਇਆ ਜਾਵੇ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਹੋਏ ਨੁਕਸਾਨ ਦੀ ਪੂਰਤੀ ਲਈ ਪੂਰੀ ਮਦਦ ਦਿਤੀ ਜਾਵੇ। ਸਰਕਾਰ ਨੇ ਤਾਂ ਉਨ੍ਹਾਂ ਦੀ ਮਦਦ ਲਈ ਐਲਾਨ ਕੀਤਾ ਹੈ ਪਰ ਥਲੇ ਜੋ ਸਰਕਾਰੀ ਮਸ਼ੀਨਰੀ ਹੈ ਉਹ ਬੜੀ ਢਿੱਲੀ ਹੈ ਅਤੇ ਉਹ ਪੂਰੀ ਤਰ੍ਹਾਂ ਉਨਾਂ ਦਾ ਪਰਬੰਧ ਕਰਨ ਵਿਚ ਅਜੇ ਕਾਮਯਾਬ ਨਹੀਂ ਹੋਈ ਹੈ। ਕਲ ਹੀ ਇਥੇ ਹਾਊਸ ਵਿਚ ਦਸਿਆ ਗਿਆ ਸੀ ਕਿ ਕਿਸ ਤਰ੍ਹਾਂ ਲੋਕਾਂ ਨੂੰ ਗੰਦਾ ਆਟਾ ਦਿਤਾ ਜਾਂਦਾ ਹੈ। ਖੇਮਕਰਨ ਦੇ ਉਹ ਲੋਕ ਜੋ ਅਜ ਰਿਫਿਊਜੀ ਬਣ ਗਏ ਹਨ ਉਹ ਬੜੇ ਖੁਸ਼ਹਾਲ ਸਨ ਅਤੇ ਉਨ੍ਹਾਂ ਨੇ ਮਿਹਨਤ ਕਰਕੇ ਬੜੀ ਤਰੱਕੀ ਕੀਤੀ ਹੋਈ ਸੀ। ਅਜ ਜਦ ਉਹ ਜੰਗ ਕਰਕੇ ਦੇਸ਼ ਦੀ ਰਖਿਆ ਖਾਤਰ ਬੇਘਰ ਹੋਏ ਹਨ ਤਾਂ ਉਨ੍ਹਾਂ ਨੂੰ ਇਸ ਤਰ੍ਹਾਂ ਦਾ ਆਟਾ ਦੇਣਾ ਬਹੁਤ ਮਾੜੀ ਗਲ ਹੈ। ਅਜ ਇਸ ਜੰਗ ਨੇ ਇਕ ਆਲ ਇੰਡੀਆ ਸਵਾਲ ਪੈਦਾ ਕਰ ਦਿਤਾ ਹੈ ਕਿ ਜੇਕਰ ਅਸੀਂ ਦੇਸ਼ ਨੂੰ ਆਜ਼ਾਦ ਰਖਣਾ ਹੈ ਤਾਂ ਅਸੀਂ ਕੀ ਕਰਨਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਦੇਸ਼ ਵਿਚ ਲਿਪਸਟਿਕ ਦੇ ਕਾਰਖਾਨੇ ਨਹੀਂ ਬਲਕਿ ਅਸਲੇ ਦੇ ਕਾਰਖਾਨੇ ਲਗਣੇ ਚਾਹੀਦੇ ਹਨ ਅਤੇ ਸਾਰੀ ਕੌਮ ਨੂੰ ਮੁਸੱਲਹ ਕਰ ਦੇਣਾ ਚਾਹੀਦਾ ਹੈ। ਮੈਂ ਇਹ ਵੀ ਕਹਿ ਦੇਣਾ ਚਾਹੁੰਦਾ ਹਾਂ ਕਿ ਜਦੋਂ ਵੀ ਕੋਈ ਲੜਾਈ ਹੋਈ ਪੰਜਾਬ ਸਭ ਤੋਂ ਅਗੇ ਹੋਵੇਗਾ ਲੇਕਨ ਇਸਦੇ ਨਾਲ ਹੀ ਮੈਂ ਇਹ ਅਰਜ਼ ਕਰਦਾ ਹਾਂ ਕਿ ਪੰਜਾਬ ਦੇ ਅੱਗੇ ਹੋਣ ਦੇ ਨਾਤੇ ਹਿੰਦੁਸਤਾਨ ਦੀ ਸਰਕਾਰ ਨੂੰ ਦਲੇਰੀ ਨਾਲ ਪੰਜਾਬ ਵਲ ਆਪਣੀ ਪਾਲਿਸੀ ਠੀਕ ਕਰਨ ਦਾ ਜਤਨ ਕਰਨਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਯੂ. ਐਨ. ਓ. ਦੇ ਆਬਜ਼ਰਵਰ ਜਨਰਲ ਨਿਮੋ ਨੇ ਕਿਹਾ ਕਿ ਪਾਕਿਸਤਾਨ ਨੇ ਸ਼ਰਾਰਤ ਕੀਤੀ ਹੈ। ਲੜਾਈ ਦੇ ਵਿਚ ਅਮਰੀਕਾ, ਇੰਗਲੈਂਡ ਅਤੇ ਚੀਨ ਦਾ ਸਾਡੇ ਵਲ ਰਵੱਈਆ ਬਹੁਤ ਹੀ ਖਰਾਬ ਰਿਹਾ ਹੈ। ਪੰਜਾਬੀਆਂ ਨੇ ਦੇਸ਼ ਦੀ ਰਖਿਆ ਵਿਚ ਬਹੁਤ ਹੀ ਹਿੱਸਾ ਲਿਆ ਹੈ। ਮੈਂ ਸਰਕਾਰ ਨੂੰ ਸੁਝਾਉ ਦਿੰਦਾ ਹਾਂ ਕਿ ਅਗਰ ਪੰਜਾਬ ਦੇ ਬਾਰਡਰ ਤੇ ਰਹਿਣ ਵਾਲੇ ਲੋਕਾਂ ਨੂੰ ਹਥਿਆਰ ਦੇ ਦੇਣ ਅਤੇ ਉਨ੍ਹਾਂ ਨੂੰ ਟਰੇਨਿੰਗ ਦਿਤੀ ਜਾਵੇ ਤਾਂ ਪਾਕਿਸਤਾਨ ਦਾ ਮੁਕਾਬਲਾ ਇਹ ਲੋਕ ਹੀ ਕਰ ਲੈਣਗੇ। ਇਸ ਤਰ੍ਹਾਂ ਦੇਸ਼ ਦੀ ਰਖਿਆ ਮਜ਼ਬੂਤ ਹੋ ਸਕਦੀ ਹੈ।

ਚੇਅਰਮੈਨ ਸਾਹਿਬ, ਇਸ ਲੜਾਈ ਵਿਚ ਸ਼ਡੂਲਡ ਕਾਸਟਾਂ ਨੇ ਵਧ ਚੜ੍ਹ ਕੇ ਹਿੱਸਾ ਲਿਆ। ਉਨ੍ਹਾਂ ਨੇ ਵੀ ਕਾਫੀ ਕੁਰਬਾਨੀਆਂ ਕੀਤੀਆਂ। ਸਾਡੀ ਸਰਕਾਰ ਨੇ ਫੌਜ ਵਿਚ ਵੀ ਮਜ਼ਹਬੀਆਂ ਦੀ ਇਕ ਜੁਦੀ ਫੌਜ ਬਣਾਈ ਹੋਈ ਹੈ। ਇਸ ਨੂੰ ਹਟਾ ਕੇ ਸਿੱਖਾਂ ਦੀ ਇਕ ਇਕੱਠੀ ਪਲਾਟੂਨ ਬਨਾਉਣੀ ਚਾਹੀਦੀ ਹੈ। ਮਿਲਟਰੀ ਦੇ ਅਦਾਰੇ ਵਿਚ ਫਿਰਕਾਪਰਸਤੀ ਨਹੀਂ ਹੋਣੀ ਚਾਹੀਦੀ ਹੈ। ਸਿੱਖਾਂ ਨੇ ਦੇਸ਼ ਦੀ ਰਖਿਆ

ਲਈ ਬਹੁਤ ਕੁਰਬਾਨੀ ਕੀਤੀ ਹੈ। ਸਿਆਲਕੋਟ ਦੇ ਇਲਾਕੇ ਵਿਚ ਸਿੱਖ ਫੌਜ ਨੇ ਗੁਰਦੁਆਰੇ ਨੂੰ ਫਤਿਹ ਕਰਕੇ 18ਵੀਂ ਸਾਲਗਿਰਾਹ ਮਨਾਈ ਹੈ। ਇਨ੍ਹਾਂ ਨੇ ਦੇਸ਼ ਦਾ ਨਾਂ ਬਹੁਤ ਹੀ ਉੱਚਾ ਕੀਤਾ ਹੈ। ਮੈਂ ਫਿਰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਨੂੰ ਏਕਤਾ ਦੀ ਭਾਵਨਾ ਬਣਾਈ ਰਖਣੀ ਚਾਹੀਦੀ ਹੈ ਤਾਕਿ ਪਾਕਿਸਤਾਨ ਦੀ ਮਜ਼ਬੂਤੀ ਦੇ ਨਾਲ ਮੁਕਾਬਲਾ ਕੀਤਾ ਜਾ ਸਕੇ। (ਘੰਟੀ) ਅੰਤ ਵਿਚ ਜਿਹੜੇ ਫੌਜੀ ਸੂਰਵੀਰ ਦੇਸ਼ ਦੀ ਰਖਿਆ ਲਈ ਬਲੀਦਾਨ ਅਤੇ ਸ਼ਹੀਦ ਹੋਏ ਉਨ੍ਹਾਂ ਨੂੰ ਖਰਾਜੇ ਤਹਿਸੀਨ ਪੇਸ਼ ਕਰਦਾ ਹਾਂ।

**ਸ੍ਰੀਮਤੀ ਡਾਕਟਰ ਪ੍ਰਕਾਸ਼ ਕੌਰ (ਮਜੀਠਾ)** : ਚੇਅਰਮੈਨ ਸਾਹਿਬ, ਜਿਹੜਾ ਪ੍ਰਸਤਾਵ ਪਾਕਿਸਤਾਨੀ ਅਗਰੈਸ਼ਨ ਦਾ ਸਾਡੇ ਸਾਹਮਣੇ ਪੇਸ਼ ਹੋਇਆ ਹੈ ਉਸ ਦੇ 4 ਹਿੱਸੇ ਹਨ। ਪਹਿਲਾ ਹਿੱਸਾ ਹਿੰਦੋਸਤਾਨ ਸ਼ਾਂਤਮਈ ਦਾ ਪੁਜਾਰੀ ਹੈ ਅਤੇ ਬਿਲਕੁਲ ਕੋਈ ਪਾਕਿਸਤਾਨ ਨਾਲ ਲੜਨ ਦੀ ਇਸਦੀ ਨੀਤੀ ਨਹੀਂ ਸੀ। ਇਹ ਜੰਗ ਸਾਡੇ ਤੇ ਪਾਕਿਸਤਾਨ ਨੇ ਠੋਸਿਆ ਹੈ ਤੇ ਫੇਰ ਬਕਾਇਦਾ ਫੌਜਾਂ ਭੇਜ ਕੇ ਛੰਬ ਏਰੀਆ ਵਿਚ ਹਮਲਾ ਕਰ ਦਿਤਾ।

ਦੂਸਰਾ ਹਿੱਸਾ ਸਾਡੇ ਪ੍ਰਾਈਮ ਮਨਿਸਟਰ, ਸ੍ਰੀ ਲਾਲ ਬਹਾਦਰ ਸ਼ਾਸਤ੍ਰੀ ਜੀ ਦਾ ਜਲਦ ਅਤੇ ਬਹਾਦਰਾਨਾ ਫੈਸਲਾ ਹੈ।

ਤੀਸਰਾ ਹਿੱਸਾ ਸਾਡੀ ਜਨਤਾ ਨੇ ਜੋ ਕੌਮੀ ਯਕਜਹਿਤੀ ਦਾ ਸਬੂਤ ਦਿਤਾ ਤੇ ਜਿਸ ਦਲੇਰੀ ਨਾਲ ਜੰਗ ਦੇ ਦੌਰਾਨ ਕੋਆਪਰੇਟ ਕੀਤਾ ਹੈ ਇਹ ਆਪਣੀ ਮਿਸਾਲ ਆਪ ਹੈ।

ਚੌਥੀ ਗਲ ਇਹ ਹੈ ਕਿ ਸਾਡੀ ਫੌਜ ਦੇ ਨੌਜਵਾਨਾਂ ਨੇ ਆਪਣੇ ਦੇਸ਼ ਦੀ ਰਖਿਆ ਲਈ ਬੇਮਿਸਾਲ ਬਹਾਦਰੀ ਦੇ ਕਾਰਨਾਮੇ ਕੀਤੇ ਹਨ ਜਿਹੜੇ ਬਚਿਆਂ ਨੂੰ ਮਾਂ ਬਾਪ ਬਾਤਾਂ ਸੁਣਾਇਆ ਕਰਨਗੇ, ਕਵੀ ਜਨ ਸਟੇਜਾਂ ਤੋਂ ਤੇ ਇਤਿਹਾਸ ਦੇ ਪੰਨਿਆਂ ਵਿਚ ਸੁਨਹਿਰੀ ਲਫ਼ਜ਼ਾਂ ਵਿਚ ਲਿਖੇ ਜਾਣ ਵਾਲੇ ਹਨ।

ਇਸ ਰੈਜ਼ੋਲਿਊਸ਼ਨ ਉਤੇ ਬਹੁਤ ਸਾਰੇ ਮੈਂਬਰਜ਼ ਆਪਣੇ ਵਿਚਾਰਾਂ ਨੂੰ ਪ੍ਰਗਟ ਕਰ ਚੁੱਕੇ ਹਨ। ਇਹ ਬਹੁਤ ਹੀ ਗੰਭੀਰ ਮਸਲਾ ਹੈ। ਸਾਡੇ ਵੱਡੇ ਵੱਡੇ ਤਜਰਬਾਕਾਰ ਨੇਤਾਵਾਂ ਨੇ ਕਾਫੀ ਕੋਸ਼ਿਸ਼ ਕੀਤੀ ਕਿ ਇਹ ਮੌਕਾ ਟਲ ਜਾਵੇ। ਸਾਨੂੰ ਨਵੀਂ ਨਵੀਂ ਆਜ਼ਾਦੀ ਮਿਲੀ ਸੀ। ਸਾਡਾ ਦੇਸ਼ ਗਰੀਬ ਸੀ। ਡਿਵਲਪਮੈਂਟ ਨਹੀਂ ਦੇ ਬਰਾਬਰ ਸੀ। ਅਸੀਂ ਕਰੋੜਾਂ ਰੁਪਏ ਦਾ ਅਨਾਜ ਦੂਜੇ ਦੇਸ਼ਾਂ ਤੋਂ ਲੈ ਕੇ ਖਾਂਦੇ ਸੀ। ਅੰਗ੍ਰੇਜ਼ਾਂ ਨੇ ਚਾਲ ਚਲ ਕੇ ਆਜ਼ਾਦੀ ਦੇਣ ਵੇਲੇ ਸਾਡੇ ਦੇਸ਼ ਦੇ ਦੋ ਹਿੱਸੇ ਬਣਾ ਦਿਤੇ, ਪਾਕਿਸਤਾਨ ਤੇ ਹਿੰਦੋਸਤਾਨ। ਮੈਂ ਸਮਝਦੀ ਹਾਂ ਕਿ ਪਾਕਿਸਤਾਨ ਦੀ ਹਾਲਤ ਇਸੇ ਤਰ੍ਹਾਂ ਹੋਵੇਗੀ ਕਿਉਂਕਿ ਜਦੋਂ ਦੇਸ਼ ਦੀ 1947 ਵਿਚ ਵੰਡ ਹੋਈ ਸੀ ਉਸ ਵੇਲੇ ਸਾਡੇ ਦੇਸ਼ ਨੂੰ ਬਹੁਤ ਭਾਰੀ ਸੰਖਿਆ ਵਿਚ ਲੋਕਾਂ ਨੂੰ ਬਟਵਾਰੇ ਕਾਰਨ ਘਰੋਂ ਬੇਘਰ ਹੋਇਆਂ ਨੂੰ ਬਸਾਉਣ ਦੀ ਪ੍ਰਾਬਲਮ ਆਈ।

ਇਸ ਪ੍ਰਾਬਲਮ ਨੂੰ ਹਲ ਕਰਨ ਲਈ ਬਹੁਤ ਵਕਤ ਲਗਿਆ ਅਤੇ ਸਰਕਾਰ ਨੂੰ ਬਹੁਤ ਖਰਚ ਕਰਨਾ ਪਿਆ ਹੈ। ਮੈਂ ਸਮਝਦੀ ਹਾਂ ਕਿ ਸਾਡੇ ਗੁਆਂਢੀ ਦੇਸ਼ ਨੂੰ ਵੀ ਇਹੋ ਜਹੀ ਤਕਲੀਫ ਸਾਹਮਣੇ ਆਈ ਹੋਵੇਗੀ। ਅਸੀਂ ਹਰ ਮੌਕੇ ਕੋਸ਼ਿਸ਼ ਕਰਦੇ ਰਹੇ ਕਿ ਪਾਕਿਸਤਾਨ ਦੇ ਨਾਲ ਚੰਗੇ ਰੀਲੇਸ਼ਨ ਕਾਇਮ ਕਰ ਸਕੀਏ ਅਤੇ ਗਲਤਫਹਿਮੀ ਨੂੰ ਦੂਰ ਕਰੀਏ। ਉਹ ਵੀ ਸਾਡੇ ਭਰਾ ਭਾਈ ਹੀ ਸਨ, ਕੀ ਹੋਇਆ ਜੇ ਅੰਗ੍ਰੇਜ਼ ਅਜ਼ਾਦੀ ਦੇਣ ਵੇਲੇ ਸਾਨੂੰ ਦੋ ਹਿਸਿਆਂ ਵਿਚ ਵੰਡ ਗਿਆ। ਮਿਸਲ ਮਸ਼ਹੂਰ ਹੈ ਕਿ ਨਹੁੰਆਂ ਦੇ ਨਾਲੋਂ ਮਾਸ ਦੂਰ ਨਹੀਂ ਹੋ ਸਕਦਾ। ਉਹ ਹਿੰਦੋਸਤਾਨ ਦੇ ਹੀ ਵਸਨੀਕ ਸਨ। ਉਹ ਕਿੰਨੇ ਕੁ ਪਾਣੀ ਵਿਚ ਸਨ, ਉਹ ਸਾਨੂੰ ਭੁਲੇਖਾ ਨਹੀਂ। ਆਪ ਨੂੰ ਪਤਾ ਹੀ ਹੈ ਕਿ ਪਾਕਿਸਤਾਨ ਕਿਸ ਤਰ੍ਹਾਂ ਦੂਜੇ ਮੁਲਕਾਂ ਕੋਲੋਂ ਫੌਜੀ ਸਮਾਨ ਇਕਠਾ ਕਰਨ ਵਿਚ ਲਗਿਆ ਰਿਹਾ ਤੇ ਕੋਈ ਡਵੈਲਪਮੈਂਟ ਨਹੀਂ ਕੀਤੀ। ਦੂਜੇ ਪਾਸੇ ਅਸੀਂ ਨਾਨ ਅਲਾਈਨਮੈਂਟ ਦੀ ਪਾਲੀਸੀ ਉਤੇ ਚਲਦੇ ਰਹੇ ਤੇ ਸ਼ਾਂਤਮਈ ਪ੍ਰਚਾਰਦੇ ਰਹੇ। ਸਾਨੂੰ ਆਪਣੀ ਇਸ ਪਾਲੀਸੀ ਉਤੇ ਬਹੁਤ ਫਖਰ ਹੈ। ਇਹ ਅਛਾ ਅਸੂਲ ਹੈ ਲੇਕਿਨ ਦੂਜੇ ਪਾਸੇ ਪਾਕਿਸਤਾਨ ਨੇ ਵਿਗਾਨੀ ਸ਼ਾਹ ਤੇ ਮੁਛਾਂ ਮੁਨਾ ਲਈਆਂ। ਪੈਟਨ ਟੈਂਕ ਤੇ ਸੈਬਰ ਜੈਟ ਇਕੱਠੇ ਕਰਦਾ ਰਿਹਾ।

[ਸ੍ਰੀਮਤੀ ਡਾਕਟਰ ਪ੍ਰਕਾਸ਼ ਕੌਰ]

ਪਾਕਿਸਤਾਨ ਬਿਗ ਪਾਵਰਜ਼ ਨਾਲ ਮਿਲ ਗਿਆ ਅਤੇ ਉਨ੍ਹਾਂ ਨੇ ਪਾਕਿਸਤਾਨ ਨੂੰ ਵਰਗਲਾ ਲਿਆ। ਇਸ ਤਰ੍ਹਾਂ ਪਾਕਿਸਤਾਨ ਨੇ ਕੋਈ ਸਿਆਣਪ ਨਹੀਂ ਕੀਤੀ। ਅਸੀਂ ਪੀਸਫੁਲ ਤਰੀਕੇ ਦੇ ਨਾਲ ਮਸਲੇ ਨੂੰ ਹਲ ਕਰਨਾ ਚਾਹੁੰਦੇ ਹਾਂ। ਜੰਗ ਦੇ ਨਾਲ ਕਦੇ ਵੀ ਮਸਲੇ ਹਲ ਨਹੀਂ ਹੁੰਦੇ ਬਲਿਕ ਤਬਾਹੀ ਹੀ ਹੁੰਦੀ ਹੈ। ਅਸੀਂ ਹਮੇਸ਼ਾਂ ਲੜਾਈ ਨੂੰ ਅਵਾਇਡ ਕਰਦੇ ਰਹੇ ਕਿਉਂਕਿ ਜਿਹੜਾ ਮੁਲਕ ਹਾਲੀ ਕਲ ਆਜ਼ਾਦ ਹੁੰਦਾ ਹੈ, ਜਿਸਨੇ ਆਪਣੇ ਮੁਲਕ ਵਿਚੋਂ ਗਰੀਬੀ, ਭੁਖ ਤੇ ਅਨਪੜ੍ਹਤਾ ਕਢਣੀ ਹੋਵੇ ਤੇ ਆਪਣੇ ਦੇਸ਼ ਦੀ ਤਰਕੀ ਲਈ ਬਾਹਰਲੇ ਦੇਸ਼ਾਂ ਕੋਲੋਂ ਪੈਸਾ ਉਧਾਰ ਲੈ ਕੇ ਆਪਣੇ ਦੇਸ਼ ਦੀ ਰੋਟੀ ਦਾ ਸਾਧਨ ਕਰਨਾ ਹੋਵੇ ਉਸਦਾ ਲੜਾਈਆਂ ਲਈ ਤਿਆਰੀਆਂ ਕਰਨਾ ਸੰਭਵ ਨਹੀਂ ਪਰ ਸਾਡੇ ਗੁਆਂਢੀ ਦੇਸ਼ ਨੇ ਇਨ੍ਹਾਂ ਚੀਜ਼ਾਂ ਵਲ ਤਾਂ ਕੋਈ ਧਿਆਨ ਨਹੀਂ ਦਿਤਾ ਬਲਕਿ ਪਾਕਿਸਤਾਨ ਦੀ ਜਨਤਾ ਨੂੰ ਜੰਗ ਵਿਚ ਧਕੇਲ ਦਿਤਾ ਤਾਕਿ ਵਿਚਾਰਿਆਂ ਦੀ ਹਾਲਤ ਹੋਰ ਭੈੜੀ ਹੋ ਜਾਵੇ। ਅਸੀਂ ਪਾਕਿਸਤਾਨ ਦੇ ਨਾਲ ਬਹੁਤ ਚੰਗਾ ਰਵਈਆ ਵਰਤਦੇ ਰਹੇ। ਉਨ੍ਹਾਂ ਨੂੰ ਨਹਿਰ ਦਾ ਪਾਣੀ ਤੇ ਬਿਜਲੀ ਦੀ ਲੋੜ ਹੁੰਦੀ ਸੀ ਤਾਂ ਅਸੀਂ ਉਨ੍ਹਾਂ ਨੂੰ ਉਸੇ ਤਰ੍ਹਾਂ ਜਿਸ ਤਰ੍ਹਾਂ ਯੁਨਾਈਟਡ ਪੰਜਾਬ ਵੇਲੇ ਦੇ ਸਸਤੇ ਭਾ ਤੇ ਪਾਣੀ ਬਿਜਲੀ ਦੀ ਮਦਦ ਕਰਦੇ ਰਹੇ। ਜਦੋਂ ਬਿਜਲੀ ਦੀ ਲੋੜ ਪਈ ਤਾਂ ਅਸੀਂ ਪਾਕਿਸਤਾਨ ਨੂੰ ਬਿਜਲੀ ਦਿਤੀ। ਜਦੋਂ ਨਹਿਰ ਬਨਾਉਣ ਲਈ ਪੈਸੇ ਦੀ ਲੋੜ ਪਾਕਿਸਤਾਨ ਨੂੰ ਪਈ ਤਾਂ ਪਾਕਿਸਤਾਨ ਦੀ ਮਦਦ ਕੀਤੀ। ਮੈਂ ਸਮਝਦੀ ਹਾਂ ਕਿ ਪਾਕਿਸਤਾਨ ਨੇ ਕਰੋੜਾਂ ਰੁਪਏ ਦਾ ਜੋ ਬਿਜਲੀ ਤੇ ਪਾਣੀ ਪਾਕਿਸਤਾਨ ਨੂੰ ਦਿਤਾ ਜਾ ਰਿਹਾ ਹੈ ਉਸਦੇ ਅਜੇ ਤਕ ਦੇਣੇ ਹਨ, ਉਹ ਵੀ ਨਹੀਂ ਦਿਤੇ। ਪਾਕਿਸਤਾਨ ਨੂੰ ਬਿਜਲੀ ਵੀ ਘਟ ਰੇਟਸ ਉਤੇ ਸਪਲਾਈ ਕੀਤੀ ਹੈ। ਹਾਲਾਂਕਿ ਸਾਡੇ ਆਪਣੇ ਲੋਕਾਂ ਤੇ ਰੇਟਸ ਵਧ ਸਨ। ਉਸਤੋਂ ਇਲਾਵਾ ਬੈਟਰਮੈਂਟ ਤੇ ਸਰਚਾਰਜ ਵਗੈਰਾ ਲਗਦਾ ਹੈ। ਲੇਕਿਨ ਪਾਕਿਸਤਾਨ ਦੀ ਸਰਕਾਰ ਨੇ ਉਸ ਦੇ ਪੈਸੇ ਸਾਨੂੰ ਨਹੀਂ ਦਿਤੇ ਤੇ ਜੇ ਬਾਰਸ਼ ਨਾ ਹੋਣ ਕਰਕੇ ਦਰਿਆ ਵਿਚ ਪਾਣੀ ਘੱਟ ਹੋਇਆ ਤਦ ਵੀ ਪਾਕਿਸਤਾਨ ਨੂੰ ਮੁਆਇਦੇ ਦੇ ਮੁਤਾਬਿਕ ਪਾਣੀ ਪੂਰਾ ਦਿਤਾ ਹੈ ਅਤੇ ਉਸਦੇ ਮੁਕਾਬਲੇ ਵਿਚ ਨਹਿਰਾਂ ਵਿਚ ਘੱਟ ਪਾਣੀ ਹੋਣ ਕਰਕੇ ਆਪਣੀਆਂ ਫਸਲਾਂ ਭਾਵੇਂ ਖਰਾਬ ਹੁੰਦੀਆਂ ਰਹੀਆਂ। ਇਸ ਤੋਂ ਪਤਾ ਚਲਦਾ ਹੈ ਕਿ ਸਾਡੀ ਸਰਕਾਰ ਪਾਕਿਸਤਾਨ ਦੇ ਨਾਲ ਕਿੰਨਾ ਚੰਗਾ ਸਲੂਕ ਕਰਦੀ ਰਹੀ ਹੈ ਅਤੇ ਕੋਈ ਨੀਅਤ ਲੜਨ ਦੀ ਨਹੀਂ ਸੀ ਰਖਦੀ। ਸਾਡੀ ਪਾਲੀਸੀ ਜੀਉ ਅਤੇ ਜੀਉਣ ਦਿਓ' ਦੀ ਹੈ———(ਵਿਘਨ) ਇਹੋ ਵਜ੍ਹਾ ਹੈ ਕਿ ਆਪਣੇ ਦੇਸ਼ ਦਿਆਂ ਲੋਕਾਂ ਦੀਆਂ ਫਸਲਾਂ ਦੀ ਕਾਸ਼ਤ ਤੇ ਵੀ ਜਦੋਂ ਕਿ ਹਿੰਦੋਸਤਾਨ ਵਿਚ ਐਨਾ ਅਨਾਜ ਘਟਦਾ ਹੋਵੇ ਤੇ ਬਾਹਰੋਂ ਮੰਗਾ ਕੇ ਖਾਂਦਾ ਹੋਵੇ ਫੇਰ ਵੀ ਪਾਕਿਸਤਾਨ ਨੂੰ ਪੂਰਾ ਪਾਣੀ ਦਿਤਾ ਭਾਵੇਂ ਆਪਣੇ ਲੋਕ ਨਹਿਰ ਦਾ ਪਾਣੀ ਘਟ ਮਿਲਣ ਕਰਕੇ ਔਖੇ ਵੀ ਰਹੇ ਹਨ।

ਦੂਸਰੇ ਜੇ ਹਿੰਦੋਸਤਾਨ ਦੇ ਮਨ ਵਿਚ ਬੇਈਮਾਨੀ ਹੁੰਦੀ ਜਾਂ ਪਾਕਿਸਤਾਨ ਨਾਲ ਲੜਾਈ ਕਰਨ ਦਾ ਜ਼ਰਾ ਵੀ ਮਨ ਹੁੰਦਾ ਜਾਂ ਪਾਕਿਸਤਾਨ ਤੇ ਹਿੰਦੋਸਤਾਨ ਦਾ ਕਾਬਜ਼ ਹੋਣ ਦਾ ਇਰਾਦਾ ਹੁੰਦਾ ਤਾਂ ਕੋਈ ਵਜ੍ਹਾ ਨਹੀਂ ਸੀ ਕਿ ਹਿੰਦੋਸਤਾਨ ਵੀ ਨਵੇਂ, ਮਜ਼ਬੂਤ ਤੇ ਵਧੀਆਂ ਹਥਿਆਰ ਇਸੇ ਤਰ੍ਹਾਂ ਇਕਠੇ ਨਾ ਕਰਦਾ ਜਿਸ ਤਰ੍ਹਾਂ ਪਾਕਿਸਤਾਨ ਨੇ ਹਜ਼ਾਰਾਂ ਪੈਟਨ ਟੈਂਕ ਤੇ ਸੈਬਰ ਜੈਟ ਤੇ ਹੋਰ ਭਿਆਨਕ ਤੇ ਨਵੇਂ ਤੇ ਡਰਾਉਣੇ ਹਥਿਆਰ ਇਕਠੇ ਕੀਤੇ ਹਨ।

**ਸਰਦਾਰ ਮਖਣ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਕੀ ਕੈਂਡੀਡੇਟ ਮਨਿਸਟਰ ਜਵਾਬ ਦੇ ਸਕਦਾ ਹੈ ?

**ਸ੍ਰੀਮਤੀ ਡਾਕਟਰ ਪ੍ਰਕਾਸ਼ ਕੌਰ :** ਚੇਅਰਮੈਨ ਸਾਹਿਬ, ਪਾਕਿਸਤਾਨ ਨੇ ਇਸ ਲੜਾਈ ਵਿਚ ਨਵੇਂ ਨਵੇਂ ਖਤਰਨਾਕ ਹਥਿਆਰ ਵਰਤੇ ਹਨ। ਜੇ ਸਾਡੀ ਲੜਾਈ ਦੀ ਮਰਜ਼ੀ ਹੁੰਦੀ ਤਾਂ ਅਸੀਂ ਵੀ ਦੇਸ਼ ਦੀ ਸਾਰੀ ਡਿਵੈਲਪਮੈਂਟ ਨੂੰ ਬੰਦ ਕਰਕੇ ਕਿਸੇ ਨਾ ਕਿਸੇ ਮੁਲਕ ਕੋਲੋਂ ਹਥਿਆਰ ਖਰੀਦ ਸਕਦੇ ਸਾਂ। ਇਹ ਸਾਰਾ ਪੈਸਾ ਮਿਲਟਰੀ ਵਧਾਉਣ ਅਤੇ ਮਜ਼ਬੂਤ ਕਰਨ ਤੇ ਖਰਚ ਕਰ ਸਕਦੇ ਸਾਂ। ਲੇਕਿਨ ਸਾਡੇ ਦੇਸ਼ ਦੀ

ਪਾਲੀਸੀ ਬਿਲਕੁਲ ਲੜਾਈ ਲੜਨ ਦੀ ਨਹੀਂ ਸੀ। ਸਾਡੀ ਪਾਲੀਸੀ ਤਾਂ ਆਪਣੇ ਦੇਸ਼ ਨੂੰ ਹਰ ਪਾਸੇ ਆਪਣੇ ਪੈਰਾਂ ਤੇ ਖੜਾ ਕਰਨ ਦੀ ਹੈ ਅਤੇ ਆਪਣੇ ਆਪ ਨੂੰ ਮਜ਼ਬੂਤ ਕਰਨ ਦੀ ਹੈ। ਅਸੀਂ ਅੰਨ ਸੰਕਟ ਨੂੰ ਦੂਰ ਕਰਨ ਵਿਚ ਲਗੇ ਰਹੇ। ਸਾਡੀ ਖੁਸ਼ਕਿਸਮਤੀ ਹੈ ਕਿ ਸਾਡੇ ਦੇਸ਼ ਦੀ ਬਾਗਡੋਰ ਸਵਰਗੀ ਪੰਡਿਤ ਜਵਾਹਰ ਲਾਲ ਨਹਿਰੂ ਅਤੇ ਵੀ. ਕੇ. ਮੈਨਨ ਦੇ ਹਥ ਸੀ। ਉਨ੍ਹਾਂ ਨੇ ਦੇਸ਼ ਨੂੰ ਉਚਾ ਕੀਤਾ ਅਤੇ ਤਰੱਕੀ ਦੀ ਰਾਹ ਤੇ ਲਿਆਂਦਾ ਹੈ। ਉਨ੍ਹਾਂ ਨੇ ਦੇਸ਼ ਨੂੰ ਆਪਣੇ ਪੈਰਾਂ ਤੇ ਖੜਾ ਕਰਨ ਲਈ ਯਤਨ ਕੀਤਾ ਅਤੇ ਅਸਲੇ ਦੇ ਕਾਰਖਾਨੇ ਬਣਾਏ। ਇਹ ਹੀ ਵਜ੍ਹਾ ਹੈ ਕਿ ਸਾਡਾ ਧਿਆਨ ਮਿਲਟਰੀ ਨੂੰ ਮਜ਼ਬੂਤ ਅਤੇ ਵਧਾਉਣ ਦੀ ਤਰਫ ਨਹੀਂ ਗਿਆ। ਪਾਕਿਸਤਾਨ ਨੇ ਪਹਿਲਾਂ ਜੰਮੂ ਅਤੇ ਕਸ਼ਮੀਰ ਵਿਚ ਇਨਫਿਲਟਰੇਟਰਜ ਭੇਜੇ। ਜਦੋਂ ਉਨ੍ਹਾਂ ਦੇ ਮਨਸੂਬੇ ਪੂਰੇ ਨਹੀਂ ਹੋਏ ਤਾਂ ਪਾਕਿਸਤਾਨ ਗੌਰਮਿੰਟ ਨੇ ਰੈਗੂਲਰ ਆਰਮੀ ਛੰਬ ਏਰੀਏ ਵਿਚ ਭੇਜ ਦਿਤੀ। ਪਾਕਿਸਤਾਨ ਨੇ ਨਾਂ ਸਿਰਫ ਸੀਜ਼ ਫਾਇਰ ਲਾਈਨ ਬਲਕਿ ਇੰਟਰਨੈਸ਼ਨਲ ਲਾਈਨ ਨੂੰ ਵੀ ਕਰੌਸ ਕਰਕੇ ਹਮਲਾ ਕੀਤਾ ਅਤੇ ਪਾਕਿਸਤਾਨ ਦੇ ਪ੍ਰਜ਼ੀਡੈਂਟ ਅਯੂਬ ਨੇ ਸਾਡੇ ਨਾਲ ਬਾਕਾਇਦਾ ਵਾਰ (ਜੰਗ) ਡਿਕਲੇਅਰ ਕਰ ਦਿਤੀ। ਸਾਡੇ ਬਹਾਦਰ ਸਿਪਾਹਸਲਾਰ ਪ੍ਰਾਈਮ ਮਿਨਸਟਰ ਨੇ ਬੜੀ ਬਹਾਦਰੀ ਨਾਲ ਫੈਸਲਾ ਕੀਤਾ। ਸਾਡੇ ਪ੍ਰਧਾਨ ਮੰਤਰੀ ਦੇ ਕੁਇਕ ਡਿਸੀਜ਼ਨ ਦਾ ਨਤੀਜਾ ਹੈ ਕਿ ਸਾਡੀਆਂ ਫੌਜਾਂ ਨੇ ਦਲੇਰੀ ਦੇ ਨਾਲ ਕੰਮ ਕੀਤਾ। ਸਾਡੀ ਫੌਜ ਨੇ ਇਸ ਹਮਲੇ ਦਾ ਮਜ਼ਬੂਤੀ ਦੇ ਨਾਲ ਮੁਕਾਬਲਾ ਕੀਤਾ। ਅਤੇ ਬੇਮਿਸਾਲ ਕੁਰਬਾਨੀਆਂ ਕਰਦਿਆਂ ਹੋਇਆਂ ਪੈਟਨ ਟੈਂਕਾਂ ਦੇ ਕਬਰਸਤਾਨ ਬਣਾਏ ਤੇ ਆਪਣੇ ਹਵਾਈ ਜਹਾਜ਼ ਦੇ ਮੁਕਾਬਲੇ ਨਾਲ ਸੈਬਰ ਜੈਟ ਜਿਹੇ ਮਜ਼ਬੂਤ ਹਵਾਈ ਜਹਾਜ਼ਾਂ ਦਾ ਮਾਣ ਤੋੜਿਆ।

ਇਹ ਗਲ ਫਖਰ ਨਾਲ ਕਹਿਣੀ ਪੈਂਦੀ ਹੈ ਕਿ ਹਰ ਹਿੰਦੋਸਤਾਨੀ ਨੇ, ਚਾਹੇ ਕਿਸੇ ਪ੍ਰਾਂਤ ਦਾ ਸੀ, ਕਿਸੇ ਕਾਸਟ ਦਾ ਸੀ, ਕਿਸੇ ਮਜ਼ਹਬ ਦਾ ਸੀ, ਚਾਹੇ ਭੈਣ ਸੀ, ਚਾਹੇ ਭਰਾ ਸੀ, ਸਭ ਨੇ ਇਕੱਠੇ ਹੋ ਕੇ ਜੰਗ ਨੂੰ ਜਿਤਣ ਦਾ ਜਤਨ ਕੀਤਾ। ਅਜ ਦਾ ਜੰਗ ਕੇਵਲ ਮਿਲਟਰੀ ਦੇ ਲੜਨ ਦਾ ਹੀ ਨਹੀਂ ਰਹਿ ਗਿਆ ਬਲਕਿ ਸਾਰੀ ਕੌਮ ਦੀ ਜੰਗ ਬਣ ਗਈ ਹੈ, ਸਭ ਇਕਠੇ ਹੋ ਕੇ ਲੜਨ ਤੇ ਤਾਂ ਹੀ ਲੜਾਈ ਨੂੰ ਜਿਤ ਸਕਦੇ ਹਨ। ਸਾਡੀ ਸਾਰੀ ਨੇਸ਼ਨ ਨੇ ਇਸ ਗਲ ਦਾ ਸਬੂਤ ਦਿਤਾ ਹੈ ਕਿ ਚਾਹੇ ਕੋਈ ਸਿਵਿਲ ਸਰਵਿਸ ਵਿਚ ਹੈ ਚਾਹੇ ਕੋਈ ਵਪਾਰੀ ਹੈ, ਚਾਹੇ ਫੌਜੀ ਹੈ ਅਤੇ ਚਾਹੇ ਖੇਤ ਵਿਚ ਕੰਮ ਕਰਨ ਵਾਲਾ ਹੈ ਤੇ ਚਾਹੇ ਕਾਰਖਾਨੇ ਵਿਚ, ਸਭ ਆਪਣੇ ਕੌਮੀ ਨਿਸ਼ਾਨ ਤਿਰੰਗੇ ਨੂੰ ਉਚਾ ਰਖਣ ਵਾਸਤੇ, ਆਪਣੇ ਦੇਸ਼ ਵਾਸਤੇ ਮਰਨ ਲਈ ਤਿਆਰ ਹਨ ਅਤੇ ਸਾਰੇ ਇਕਠੇ ਹੋਕੇ ਸਾਂਝੇ ਮਹਾਜ਼ ਤੇ ਲੜੇ ਵੀ ਹਨ ਅਤੇ ਇਸ ਔਕੜ ਨੂੰ ਅਬੂਰ ਕੀਤਾ ਹੈ। ਇਸ ਲਈ ਜਿਥੇ ਮੈਂ ਸ੍ਰੀ ਲਾਲ ਬਹਾਦਰ ਸ਼ਾਸਤਰੀ ਨੂੰ ਅਤੇ ਸ੍ਰੀ ਚਵਾਨ ਨੂੰ ਵਧਾਈ ਦਿੰਦੀ ਹਾਂ ਉਥੇ ਮੈਂ ਹਰ ਹਿੰਦੋਸਤਾਨੀ ਨੂੰ ਵਧਾਈ ਦਿੰਦੀ ਹਾਂ ਕਿ ਜਿਸ ਨੇ ਆਪਣੇ ਫਰਜ਼ ਨੂੰ ਪਛਾਣ ਕੇ ਅਪਣਾ ਆਪਣਾ ਹਿਸਾ ਪਾਇਆ ਹੈ। ਜਦੋਂ ਵੀ ਹਿੰਦੋਸਤਾਨ ਦੇ ਕਦੇ ਕਿਸੇ ਵੀ ਕੋਨੇ ਤੇ ਕੋਈ ਔਕੜ ਆਉਂਦੀ ਰਹੀ ਹੈ ਤਾਂ ਪੰਜਾਬ ਆਪਣਾ ਹਿਸਾ ਪਾਉਣ ਵਿਚ ਅਗੇ ਰਹਿੰਦਾ ਰਿਹਾ ਹੈ। ਕਿਧਰੇ ਕੋਈ ਹੜ੍ਹ ਆਉਣ, ਭੁਚਾਲ ਆਵੇ, ਕਾਲ ਪਵੇ, ਤਾਂ ਪੰਜਾਬ ਦਾਨ ਦੇਣ ਵਿਚ ਅਤੇ ਆਪਣਾ ਹਿਸਾ ਪਾਉਣ ਵਿਚ ਹਮੇਸ਼ਾ ਪਹਿਲੇ ਨੰਬਰ ਤੇ ਰਿਹਾ ਹੈ। ਜਦੋਂ ਪਾਰਟੀਸ਼ਨ ਹੋਈ ਤਾਂ ਪੰਜਾਬ ਨੂੰ ਸਭ ਤੋਂ ਜ਼ਿਆਦਾ ਕੁਰਬਾਨੀ ਕਰਨੀ ਪਈ, ਪੰਜਾਬ ਦੇ ਪਿਸੇ ਹੋਏ ਲੋਕੀਂ ਉਧਰੋਂ ਅਪਰੂਟ (ਸ਼ਰਨਾਰਥੀ) ਹੋਕੇ ਆਏ ਪਰ ਪੰਜਾਬ ਦਿਆਂ ਲੋਕਾਂ ਨੇ ਇਸ ਔਕੜ ਨੂੰ ਬੜੀ ਚੰਗੀ ਤਰ੍ਹਾਂ ਲਿਆ। ਭਿਖਾਰੀ ਬਣ ਕੇ ਇਨ੍ਹਾਂ ਨੇ ਕਿਸੇ ਦੇ ਦਰ ਤੇ ਜਾਕੇ ਬਹਿਣਾ ਪਸੰਦ ਨਹੀਂ ਕੀਤਾ, ਬਲਕਿ ਮਿਹਨਤ, ਮਜ਼ਦੂਰੀ ਅਤੇ ਕੋਸ਼ਸ਼ ਕਰਕੇ ਇਹ ਆਪਣੇ ਪੈਰਾਂ ਤੇ ਖੜੇ ਹੋਏ ਅਤੇ ਚੰਗੇ ਸ਼ਹਿਰੀ ਹੋਣ ਦਾ ਸਬੂਤ ਦਿਤਾ। ਸਰਕਾਰ ਲਈ ਸਿਰਦਰਦੀ ਨਹੀਂ ਬਣੇ। ਅਜ ਵੀ ਇਹ ਫਖਰ ਪੰਜਾਬ ਨੂੰ ਹੀ ਹਾਸਲ ਹੋਇਆ ਹੈ ਅਤੇ ਸਾਡਾ ਅੰਮ੍ਰਿਤਸਰ ਦਾ ਜ਼ਿਲ੍ਹਾ ਇਕ ਕੋਨੇ ਤੋਂ ਲੈ ਕੇ ਦੂਸਰੇ ਕੋਨੇ ਤਕ ਅਫੈਕਟਿਡ ਹੈ। ਇਹੋ ਹਾਲ ਫਿਰੋਜ਼ਪੁਰ ਅਤੇ ਗੁਰਦਾਸਪੁਰ ਦੇ ਜ਼ਿਲਿਆਂ ਦਾ ਹੈ। ਉਥੇ ਪਹਿਲੇ ਇਸ ਤਰ੍ਹਾਂ ਦੀ ਮੁਸੀਬਤ ਕਦੇ ਨਹੀਂ ਸੀ ਆਈ। ਪਰ ਮੈਂ ਮਾਣ ਅਤੇ ਫਖਰ ਨਾਲ ਕਹਿੰਦੀ ਹਾਂ ਕਿ ਮੈਂ ਇਨ੍ਹਾਂ ਸਾਰਿਆਂ ਜ਼ਿਲ੍ਹਿਆਂ ਵਿਚ ਜਾ ਕੇ ਵੇਖਿਆ ਹੈ ਕਿ ਜਨਤਾ ਨੇ ਕਿੰਨੀ ਦਲੇਰੀ ਨਾਲ ਆਪਣਾ ਹਿੱਸਾ ਪਾਇਆ ਹੈ।

[ਸ੍ਰੀਮਤੀ ਡਾਕਟਰ ਪ੍ਰਕਾਸ਼ ਕੌਰ]

ਇਸ ਵੇਲੇ ਸੇਵਾ ਵਿਚ ਜੋ ਵੀ ਸੇਵਾ ਉਨ੍ਹਾਂ ਕੋਲੋਂ ਹੋ ਸਕਦੀ ਸੀ, ਤਿਲ ਫੁਲ ਚਾਹੇ ਰੋਟੀਆਂ ਦੇ ਰੂਪ ਵਿਚ ਤੇ ਚਾਹੇ ਲੇਬਰ ਦੀ ਸ਼ਕਲ ਵਿਚ ਤੇ ਚਾਹੇ ਜਾਨ ਤਕ ਦੀ ਵੀ ਜੇ ਬਾਜ਼ੀ ਲਾਉਣੀ ਪਈ ਤਾਂ ਲਾਈ ਹੈ। ਉਨ੍ਹਾਂ ਨੇ ਇਹ ਅਹਿਸਾਨ ਨਹੀਂ ਕੀਤਾ। ਇਹ ਹਿੰਦੋਸਤਾਨ ਦੀ ਜਨਤਾ ਹੋਣ ਦੇ ਨਾਤੇ ਉਨ੍ਹਾਂ ਦਾ ਫਰਜ਼ ਬਣਦਾ ਸੀ। ਕੀ ਟਰੱਕ ਡਰਾਈਵਰ ਜਾਂ ਫੌਜੀ ਜਵਾਨ ਸਾਡੇ ਰਹਿਮ ਤੇ ਸਨ? ਉਨ੍ਹਾਂ ਲਈ ਸਾਰਾ ਪ੍ਰਬੰਧ ਗੌਰਮਿਟ ਨੇ ਕੀਤਾ ਹੋਇਆ ਸੀ। ਪਰ ਉਨ੍ਹਾਂ ਦੀ ਸੇਵਾ ਕਰਕੇ ਲੋਕਾਂ ਨੇ ਤਾਂ ਉਨ੍ਹਾਂ ਨਾਲ ਆਪਣੇ ਪਿਆਰ ਨੂੰ ਪ੍ਰਗਟ ਕੀਤਾ ਹੈ। ਟ੍ਰਾਂਸਪੋਰਟ ਵਾਲਿਆਂ ਨੇ ਵੀ ਆਪਣੀਆਂ ਬਸਾਂ ਨੂੰ ਅਤੇ ਟ੍ਰਕਾਂ ਨੂੰ ਫੌਜ ਦੀ ਡਿਸਪੋਜ਼ਲ ਤੇ ਰਖ ਕੇ ਉਨੀ ਹੀ ਮਦਦ ਕੀਤੀ ਹੈ। ਮੈਂ ਉਨ੍ਹਾਂ ਸਭ ਨੂੰ ਵਧਾਈ ਦਿੰਦੀ ਹਾਂ। ਪਰ ਨਾਲ ਹੀ ਜਨਤਾ ਨੂੰ ਕਹਿੰਦੀ ਹਾਂ ਕਿ ਸਾਨੂੰ ਸੁਸਤ ਨਹੀਂ ਹੋਣਾ ਚਾਹੀਦਾ। ਜੰਗ ਦਾ ਮਕਾ ਸਾਡੇ ਸਿਰ ਤੇ ਕੂਕਦਾ ਹੈ। ਸਾਡੇ ਦਰਵਾਜ਼ੇ ਤੇ ਸ਼ਾਇਦ ਫਿਰ ਔਕੜ ਦਾ ਵੇਲਾ ਖੜਾ ਹੈ। ਸਾਨੂੰ "ਅਰਾਮ ਹਰਾਮ ਹੈ" ਦੇ ਨਾਹਰੇ ਤੇ ਪੂਰਾ ਅਮਲ ਕਰਨਾ ਚਾਹੀਦਾ ਹੈ। ਸਿਵਿਲ ਡੀਫੈਂਸ, ਬਲੱਡ ਬੈਂਕ ਅਤੇ ਫਸਟ ਏਡ ਨੂੰ ਜਿਥੇ ਅਸਾਂ ਤਿਆਰ ਰਖਣਾ ਹੈ ਉਥੇ ਮੈਂ ਨਾਲ ਹੀ ਸੁਝਾਵ ਦਿੰਦੀ ਹਾਂ ਕਿ ਜਿਸ ਤਰ੍ਹਾਂ ਨਾਲ ਲੜਕਿਆਂ ਨੂੰ ਮਿਲਿਟਰੀ ਅਕੈਡਮੀ ਵਿਚ ਟ੍ਰੇਨਿੰਗ ਦਿੱਤੀ ਜਾਂਦੀ ਹੈ ਇਸੇ ਤਰ੍ਹਾਂ ਨਾਲ ਸਿਵਿਲ ਡੀਫੈਂਸ ਇੰਸਟੀਚਿਊਟ ਬਣਾ ਕੇ ਅਤੇ ਮਿਲਟਰੀ ਅਕੈਡਮੀ ਲੜਕੀਆਂ ਲਈ ਖੋਲ੍ਹ ਕੇ ਲੜਕੀਆਂ ਨੂੰ ਵੀ ਟ੍ਰੇਨਿੰਗ ਦਿਤੀ ਜਾਣੀ ਚਾਹੀਦੀ ਹੈ ਤਾਂ ਜੋ ਬੀਬੀ ਭਾਗੋ, ਚਾਂਦ ਬੀਬੀ ਅਤੇ ਰਾਣੀ ਝਾਂਸੀ ਜਿਹੀਆਂ ਭੈਣਾਂ ਫਿਰ ਸਾਡੇ ਦੇਸ਼ ਵਿਚ ਪੈਦਾ ਹੋ ਸਕਣ। (ਤਾੜੀਆਂ) ਮੈਂ ਉਨ੍ਹਾਂ ਫੌਜੀ ਭਾਈਆਂ ਨੂੰ ਸ਼ਰਧਾਂਜਲੀ ਪੇਸ਼ ਕਰਦੀ ਹਾਂ ਜਿਨ੍ਹਾਂ ਨੇ ਕੁਰਬਾਨੀਆਂ ਦਿੰਦੇ ਵੇਲੇ ਸੀ ਨਹੀਂ ਕੀਤੀ। ਜਿਉਂ ਜਿਉਂ ਅਸੀਂ ਉਨ੍ਹਾਂ ਦੇ ਕਾਰਨਾਮੇ ਸੁਣਦੇ ਹਾਂ ਤਿਉਂ ਤਿਉਂ ਸਾਨੂੰ ਗੌਰਵ ਹੁੰਦਾ ਹੈ, ਉਨ੍ਹਾਂ ਦੀਆਂ ਮਾਵਾਂ ਭੈਣਾਂ ਤਾਂ ਗੌਰਵ ਕਰਦੀਆਂ ਹੀ ਹੋਣਗੀਆਂ। ਸਾਡੀ ਸਰਕਾਰ ਨੇ ਉਨ੍ਹਾਂ ਲਈ ਕਾਫੀ ਕੁਝ ਰੀਲੀਫ ਅਤੇ ਪਿਛੇ ਫੈਮਲੀ ਤੇ ਬਚਿਆਂ ਦੀ ਪੜ੍ਹਾਈ ਦੇ ਪ੍ਰਬੰਧ ਤੇ ਵਿਚਾਰ ਕੀਤਾ ਹੈ। ਹਰ ਦੇਸ਼ ਨੂੰ ਅਜਿਹੇ ਵੇਲੇ ਕੁਰਬਾਨੀ ਕਰਨੀ ਪੈਂਦੀ ਹੈ। ਮੈਂ ਉਨ੍ਹਾਂ ਨੌਜਵਾਨ ਭਾਈਆਂ ਨੂੰ ਸ਼ਰਧਾਂਜਲੀ ਪੇਸ਼ ਕਰਦੀ ਹਾਂ ਜਿਨ੍ਹਾਂ ਨੇ ਆਪਣੀਆਂ ਜਾਨਾਂ ਦੀ ਆਹੂਤੀ ਦਿੱਤੀ। ਜੈਨਰਲ ਚੌਧਰੀ ਸਾਹਿਬ ਅਤੇ ਸਰਦਾਰ ਅਰਜਨ ਸਿੰਘ ਜਿਹੜੇ ਏਅਰ ਮਾਰਸ਼ਲ ਹਨ ਉਨ੍ਹਾਂ ਦੀ ਅਗਵਾਈ ਹੇਠ ਉਨ੍ਹਾਂ ਦੀ ਏਅਰ ਫੋਰਸ ਦੇ ਜਵਾਨਾਂ ਨੇ ਜਿਨ੍ਹਾਂ ਨੇ ਜਲਦੀ ਅਤੇ ਦਲੇਰੀ ਨਾਲ ਮਾਰ ਕੇ ਮਾਰੇ ਹਨ ਅਤੇ ਜਾਨਾਂ ਤਕ ਦਿਤੀਆਂ ਹਨ, ਸ਼ਰਧਾਂਜਲੀ ਪੇਸ਼ ਕਰਦੀ ਹਾਂ। ਜਿਨ੍ਹਾਂ ਲੋਕਾਂ ਨੇ ਫੌਜ ਦੀ ਆਰਮਡ ਕੋਰ ਦੀ ਸਹਾਇਤਾ ਕੀਤੀ, ਉਨ੍ਹਾਂ ਤੇ ਜਿੰਨਾ ਵੀ ਮਾਣ ਕਰੀਏ ਥੋੜਾ ਹੈ। ਫੌਜੀ ਜਵਾਨਾਂ ਨੇ ਜਿਹੜੇ ਕਾਰਨਾਮੇ ਕੀਤੇ ਹਨ ਉਨ੍ਹਾਂ ਲਈ ਉਨ੍ਹਾਂ ਨੂੰ ਮੈਂ ਇਨ੍ਹਾਂ ਸ਼ਬਦਾਂ ਨਾਲ ਸ਼ਰਧਾਂਜਲੀ ਭੇਂਟ ਕਰਦੀ ਹਾਂ:—

ਤੁਸੀਂ ਦਸ ਦਿੱਤਾ ਹੈ ਦਲਾਂ ਦੀ ਅਜ ਵਾਢੀ ਪਾ ਕੇ,
ਤੁਸਾਂ ਪਿਠ ਨਾ ਦਿੱਤੀ ਯੋਧਿਓ ਰਣ ਅੰਦਰ ਜਾ ਕੇ,
ਅਜ ਵੈਰੀ ਨੂੰ ਠੁਕਰਾ ਦਿੱਤਾ ਹੈ ਚੰਡੀ ਚਮਕਾ ਕੇ,
ਤੇਰੀ ਜੈ, ਭਾਰਤ ਮਾਂ ਦੇ ਲਾਡਲੇ।

ਜਿਨ੍ਹਾਂ ਸ਼ਹੀਦਾਂ ਨੇ ਆਪਣੀਆਂ ਜਾਨਾਂ ਵਾਰੀਆਂ ਹਨ, ਮੈਂ ਉਨ੍ਹਾਂ ਦੇ ਅਗੇ ਆਪਣਾ ਸਿਰ ਝੁਕਾਂਦੀ ਹਾਂ। ਹਰ ਹਿੰਦੋਸਤਾਨੀ ਸਿਰ ਝੁਕਾਉਂਦਾ ਹੈ। ਹਰ ਮਾਂ ਨੂੰ ਫਖਰ ਹੈ, ਹਰ ਭੈਣ ਨੂੰ ਫਖਰ ਹੈ, ਹਰ ਭਰਾ ਨੂੰ ਫਖਰ ਹੈ ਜਿਨ੍ਹਾਂ ਵਿਚੋਂ ਇਹੋ ਜਿਹੇ ਹਰੀ ਸਿੰਘ ਨਲੂਆ ਅਤੇ ਰਾਣਾ ਪ੍ਰਤਾਪ ਵਰਗੇ ਸੂਰਮੇ ਪੈਦਾ ਹੋਏ ਹਨ। ਹਰ ਹਿੰਦੋਸਤਾਨੀ ਨੂੰ ਉਨ੍ਹਾਂ ਅਣਖੀਲਿਆਂ ਤੇ ਫਖਰ ਹੈ। ਰਹਿੰਦੀ ਦੁਨੀਆਂ ਤਕ ਉਨ੍ਹਾਂ ਸ਼ਹੀਦਾਂ ਦਾ ਨਾਂ ਇਤਿਹਾਸ ਵਿਚ ਕਾਇਮ ਰਹੇਗਾ ਅਤੇ ਹਿੰਦੋਸਤਾਨ ਅਜ ਮਾਣ ਨਾਲ ਤੇ ਫਖਰ ਨਾਲ ਸਿਰ ਉਚਾ ਕਰ ਕੇ ਚਲੇਗਾ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ਕਿ ਤੁਸਾਂ ਮੈਨੂੰ ਆਪਣੇ ਵਿਚਾਰ ਰਖਣ ਦਾ ਮੌਕਾ ਦਿਤਾ।

**ਸਰਦਾਰ ਮੱਖਣ ਸਿੰਘ** (ਡੇਰਾ ਬਾਬਾ ਨਾਨਕ) : ਚੇਅਰਮੈਨ ਸਾਹਿਬ, ਮੈਂ ਤੁਹਾਡੀ ਵਸਾਤਤ ਨਾਲ ਜਿਹੜਾ ਰੈਜ਼ੋਲਿਊਸ਼ਨ ਹਾਊਸ ਵਿਚ ਪੇਸ਼ ਹੈ ਉਸ ਦੇ ਬਾਰੇ ਆਪਣੇ ਵਿਚਾਰ ਹਾਊਸ ਵਿਚ ਰਖਣਾ ਚਾਹੁੰਦਾ ਹਾਂ। ਮੈਂ ਚੂੰਕਿ ਬਾਰਡਰ ਏਰੀਆ ਨੂੰ ਬੀਲਾਂਗ ਕਰਦਾ ਹਾਂ ਇਸ ਲਈ ਮੈਂ ਸਭ ਕੁਝ ਆਪਣੀਆਂ ਅਖਾਂ ਨਾਲ ਵੇਖਿਆ ਹੈ । *(At this stage Shri Ram Saran Chand Mittal, a Member of the Panel of Chairmen occupied the Chair)*

ਕਾਫੀ ਗਲਾਂ ਮੇਰੇ ਵੇਖਣ ਵਿਚ ਆਈਆਂ ਹਨ ਉਨ੍ਹਾਂ ਦੇ ਬਾਰੇ ਮੈਂ ਕੁਝ ਅਰਜ਼ ਕਰਨਾ ਚਾਹੁੰਦਾ ਹਾਂ। ਜਿਹੜੀ ਸਿਚੂਏਸ਼ਨ ਬਾਰਡਰ ਤੇ ਪਾਕਿਸਤਾਨ ਦੇ ਹਮਲੇ ਨੇ ਕ੍ਰੀਏਟ ਕੀਤੀ ਹੈ ਉਸ ਦੀਆਂ ਖਬਰਾਂ ਲੋਕਾਂ ਨੇ ਅਖਬਾਰਾਂ ਵਿਚ ਪੜ੍ਹੀਆਂ ਹਨ ਅਤੇ ਸੁਣੀਆਂ ਵੀ ਹਨ। ਪਰ ਜਿਹੜੇ ਸਜਣ ਉਥੇ ਅਡ ਅਡ ਮਹਾਜ਼ਾਂ ਤੇ, ਸਿਆਲਕੋਟ ਸੈਕਟਰ, ਡੇਰਾ ਬਾਬਾ ਨਾਨਕ ਵਲ, ਲਾਹੌਰ ਸੈਕਟਰ ਅਤੇ ਖੇਮ ਕਰਨ ਸੈਕਟਰ ਵਿਚ ਸਨ, ਜਿਹੜੀਆਂ ਗਲਾਂ ਉਨ੍ਹਾਂ ਨੇ ਆਪਣੀਆਂ ਅਖਾਂ ਨਾਲ ਉਥੇ ਵੇਖੀਆਂ ਹਨ ਉਹ ਉਹੋ ਦਸ ਸਕਦੇ ਹਨ। ਦੂਸਰੇ ਲੋਕ ਸ਼ਾਇਦ ਉਨ੍ਹਾਂ ਗਲਾਂ ਨੂੰ ਐਕਸਪਲੇਨ ਨਾ ਕਰ ਸਕਣ। ਮੈਂ ਚੂੰਕਿ ਡੇਰਾ ਬਾਬਾ ਨਾਨਕ ਦਾ ਬਾਸ਼ਿੰਦਾ ਹਾਂ ਇਸ ਲਈ ਉਸ ਦੇ ਮੁਤੱਲਿਕ ਹੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਬਹਾਦਰੀ ਸਾਡੀ ਮਿਲਟਰੀ ਨੇ ਉਥੇ ਵਿਖਾਈ ਹੈ ਇਹ ਉਨ੍ਹਾਂ ਦਾ ਹੀ ਕੰਮ ਸੀ। ਪਾਕਿਸਤਾਨ ਆਪਣੀ ਥਾਂ ਤੇ ਬਹੁਤ ਤਿਆਰ ਸੀ। ਉਨ੍ਹਾਂ ਦੇ ਬੰਕਰਜ਼, ਪਿਲਬਾਕਸਿਜ਼ ਐਨੇ ਤਿਆਰ ਅਤੇ ਪਕੇ ਸਨ ਕਿ ਕੋਈ ਚੀਜ਼ ਉਨ੍ਹਾਂ ਨੂੰ ਇਫੈਕਟ ਨਹੀਂ ਸੀ ਕਰਦੀ, ਚਾਹੇ ਏਅਰ ਅਟੈਕ ਹੁੰਦਾ, ਚਾਹੇ ਤੋਪਾਂ ਦੇ ਫਾਇਰ ਹੁੰਦੇ ਜਾਂ ਟੈਂਕਾਂ ਦੀ ਲੜਾਈ ਹੁੰਦੀ। ਪਰ ਸਾਡੇ ਮਿਲਟਰੀ ਅਫਸਰਾਂ ਨੇ ਐਡੀ ਵਧੀਆ ਪਲੈਨਿੰਗ ਕੀਤੀ ਸੀ ਕਿ ਉਨ੍ਹਾਂ ਨੂੰ ਭਜਦਿਆਂ ਨੂੰ ਰਾਹ ਨਹੀਂ ਲੱਭਾ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਸਾਡੇ ਜਵਾਨ, ਜਦੋਂ ਉਨ੍ਹਾਂ ਨੇ ਪਹਿਲੇ ਦਿਨ ਹੀ ਸ਼ੁਰੂ ਕੀਤਾ, ਪੰਜ ਛੇ ਮੀਲ ਅਗੇ ਨਿਕਲ ਗਏ ਸਨ। ਪਰ ਪਾਕਿਸਤਾਨੀ ਫੋਰਸਿਜ਼ ਦਾ ਜ਼ਿਆਦਾ ਜ਼ੋਰ ਹੋਣ ਦੇ ਕਾਰਨ, ਉਨ੍ਹਾਂ ਦੇ ਬੰਕਰਜ਼ ਅਤੇ ਪਿਲਬਾਕਸਿਜ਼ ਹੋਣ ਦੇ ਕਾਰਨ ਸਾਡੇ ਨੌਜਵਾਨਾਂ ਨੂੰ ਕੁਝ ਰੀਟ੍ਰੀਟ ਕਰਨਾ ਪਿਆ। ਪਰ ਬਾਦ ਵਿਚ ਸਾਡੀ ਫੌਜ ਨੇ ਪਲੈਂਡ ਅਟੈਕ ਕਰ ਕੇ ਉਹ ਰਾਵੀ ਦਾ ਪੁਲ ਲੈ ਲਿਆ। ਉਹ ਸਹੀ ਮਾਅਨਿਆਂ ਵਿਚ ਸਾਡੇ ਫੌਜੀ ਨੌਜਵਾਨਾਂ ਦਾ ਸ਼ਲਾਘਾ ਯੋਗ ਕਦਮ ਸੀ। ਉਨ੍ਹਾਂ ਨੇ ਪਲੈਂਨਡ ਹਮਲਾ ਕਰਕੇ ਅਗ੍ਰੈਸਿਵ ਤਰੀਕੇ ਨਾਲ ਆਪਣੇ ਆਪ ਨੂੰ ਮੌਤ ਦੇ ਮੂੰਹ ਵਿਚ ਝੋਕ ਕੇ ਉਹ ਪੁਲ ਵਾਪਸ ਲਿਆ । ਉਹ ਉਨ੍ਹਾਂ ਦਾ ਬੜਾ ਮਹਾਨ ਕਦਮ ਸੀ। ਜੇਕਰ ਉਹ ਪੁਲ ਵਾਪਸ ਨਾ ਲਿਆ ਜਾਂਦਾ ਤਾਂ ਉਹ ਸਾਰਾ ਇਲਾਕਾ ਅਫੈਕਟਿਡ ਹੁੰਦਾ। ਸਾਡੇ ਨਵੇਂ ਨਵੇਂ ਜਵਾਨ ਅਫਸਰਾਂ ਨੇ ਬੜੀ ਵੀਰਤਾ ਵਿਖਾਈ ਹੈ। ਕੈਪਟਨ ਰੰਧਾਵਾ ਸੀ ਜਿਸ ਦੀ ਤਜਵੀਜ਼ ਨਾਲ ਉਥੇ ਪੁਲ ਵਾਪਸ ਲਿਆ ਸੀ। ਉਸ ਨੇ 29 ਘੰਟੇ ਹੈਂਡ ਟੂ ਹੈਂਡ ਫਾਈਟ ਕੀਤੀ। ਉਨ੍ਹਾਂ ਦੇ ਟੈਂਕਾਂ ਨੂੰ ਘੇਰਿਆਂ ਤਾਂ ਜੋ ਵਾਪਸ ਨਾ ਜਾ ਸਕਣ, ਕੁਝ ਟੈਂਕਾਂ ਨੂੰ ਤਬਾਹ ਕੀਤਾ । ਜਿਹੜੇ ਐਡਵਾਂਸ ਕਰ ਚੁਕੇ ਸਨ ਉਨ੍ਹਾਂ ਨੂੰ ਰਸਤੇ ਵਿਚ ਰੋਕਿਆ। ਉਸ ਨੇ ਅਜਿਹੇ ਪਲੈਂਡ ਤਰੀਕੇ ਨਾਲ ਹਮਲਾ ਕੀਤਾ ਕਿ ਪਾਕਿਸਤਾਨੀ ਫੌਜ ਜਿਹੜੀ ਬਹੁਤ ਜ਼ਿਆਦਾ ਗਿਣਤੀ ਵਿਚ ਸੀ, ਉਸ ਨੂੰ ਦੋਵਾਂ ਪਾਸਿਉਂ ਘੇਰੀ ਰਖਿਆ । ਕਈਆਂ ਨੂੰ ਤਬਾਹ ਕੀਤਾ। ਕਈਆਂ ਨੂੰ ਮਾਰਿਆ। ਸਾਡੇ ਜਵਾਨਾਂ ਦਾ ਵੀ ਉਥੇ ਬੜਾ ਨੁਕਸਾਨ ਹੋਇਆ ਔਰ ਬੜੀ ਬਹਾਦਰੀ ਨਾਲ ਉਨ੍ਹਾਂ ਨੇ ਦੇਸ਼ ਲਈ ਅਪਣੇ ਜੀਵਨ ਦੀ ਆਹੂਤੀ ਦਿੱਤੀ। ਪਰ ਨਾਲ ਹੀ ਬੜੀ ਬਹਾਦਰੀ ਨਾਲ ਦੁਸ਼ਮਨ ਦੇ ਬੜੇ ਹਥਿਆਰ ਟੈਂਕ-ਦੋ ਟੈਂਕ ਬਿਲਕੁਲ ਸਾਬਤ ਹਾਲਤ ਵਿਚ ਆਪਣੇ ਕਬਜ਼ੇ ਵਿਚ ਕੀਤੇ ਜੋ ਸਾਡੇ ਪਾਸੇ ਲਿਆ ਕੇ ਵਖਾਏ ਗਏ ਸਨ । ਕਾਫੀ ਅਸਲਾ ਔਰ ਦੁਸ਼ਮਨ ਦੇ ਜਿਉਂਦੇ ਜਵਾਨ ਆਪਣੇ ਕਬਜੇ ਵਿਚ ਲਏ ਜਿਨ੍ਹਾਂ ਕੋਲੋਂ ਬਾਅਦ ਵਿਚ ਕਈ ਤਰਾਂ ਦੇ ਰਾਜ਼ ਮਿਲੇ। ਇਥੇ ਮੈਂ ਉਸ ਜਵਾਨ ਦਾ ਜ਼ਿਕਰ ਕੀਤੇ ਬਿਨਾ ਨਹੀਂ ਰਹਿ ਸਕਦਾ ਜਿਸ ਨੇ ਹੈਂਡ ਗਰੇਨੇਡ ਨਾਲ ਟੈਂਕ ਨੂੰ ਤਬਾਹ ਕੀਤਾ ਔਰ ਵਧਦੇ ਹੋਏ ਖਤਰੇ ਨੂੰ ਪਿਛੇ ਪਾ ਦਿਤਾ । ਇਹ ਉਸ ਦਾ ਨਿਹਾਇਤ ਹੀ ਸ਼ਲਾਘਾਯੋਗ ਕਦਮ ਸੀ। ਇਨ੍ਹਾਂ ਜਵਾਨਾਂ ਦੀਆਂ ਮਿਸਾਲਾਂ ਸਚਮੁਚ ਸਾਡੀ ਮਿਲਟਰੀ ਵਿਚ ਚਾਨਣ ਮਨਾਰੇ ਦਾ ਕੰਮ ਕਰਨਗੀਆਂ ਇਨ੍ਹਾਂ ਨੇ ਮੁਲਕ ਵਿਚ ਦੇਸ਼ ਲਈ ਮਰ ਮਿਟਣ ਲਈ ਇਕ

[ਸਰਦਾਰ ਮੱਖਣ ਸਿੰਘ]

ਨਵੀਂ ਰੂਹ ਫੂੰਕ ਦਿੱਤੀ ਹੈ (ਘੰਟੀ)। ਚੇਅਰਮੈਨ ਸਾਹਿਬ, ਉਨ੍ਹਾਂ ਜਵਾਨਾਂ ਦਾ ਵੀਰ ਜਾਂ ਮਹਾਵੀਰ ਚਕਰਾਂ ਨਾਲ ਸੰਤੋਸ਼ ਨਹੀਂ ਹੋ ਜਾਂਦਾ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਮੁਰੱਬੇ ਔਰ ਪੈਨਸ਼ਨਾਂ ਦੀ ਸ਼ਕਲ ਵਿਚ ਮਦਦ ਔਰ ਇਨਾਮ ਮਿਲਣੇ ਚਾਹੀਦੇ ਹਨ। ਤੁਸੀਂ ਵੇਖੋ ਕਿ ਕਿਸ ਤਰ੍ਹਾਂ ਨਾਲ ਸਾਡੇ ਜਵਾਨ ਲੈਫਟੀਨੈਂਟ, ਮੇਜਰ, ਕੈਪਟਨ ਔਰ ਹਵਾਲਦਾਰ ਅਬਦੁਲ ਹਮੀਦ ਵਰਗੇ ਔਰ ਦੂਜਿਆਂ ਨੇ ਅਪਣੇ ਬਹਾਦਰੀ ਦੇ ਕਾਰ-ਨਾਮੇ ਵਖਾਏ। ਠੀਕ ਹੈ ਕਿ ਜਿਨ੍ਹਾਂ ਨੇ ਅਪਣੀ ਜਾਨ ਨੂੰ ਹੀ ਦੇਸ਼ ਵਾਸਤੇ ਲਗਾ ਦਿਤਾ ਹੈ ਉਸ ਦਾਂ ਮੁਆਵਜ਼ਾ ਅਸੀਂ ਜ਼ਮੀਨ ਔਰ ਰੁਪਏ ਨਾਲ ਨਹੀਂ ਦੇ ਸਕਦੇ ਲੇਕਿਨ ਇਹ ਵੀ ਗਲ ਗਲਤ ਹੈ, ਜਿਸ ਤਰ੍ਹਾਂ ਮੇਰੇ ਦੋਸਤ ਆਨਰੇਬਲ ਮਿਨਿਸਟਰ ਸਾਹਿਬ ਨੇ ਹਾਊਸ ਵਿਚ ਜ਼ਿਕਰ ਕੀਤਾ ਸੀ ਕਿ ਇਹ ਸੋਸਾਇਟੀ ਦਾ ਫਰਜ਼ ਹੈ ਕਿ ਉਹ ਉਨ੍ਹਾਂ ਦੀਆਂ ਕੁਰਬਾਨੀਆਂ ਨੂੰ ਐਪਰੀਸ਼ੀਏਟ ਕਰੇ, ਅਸੀਂ ਮੁਆਵਜ਼ਾ ਨਹੀਂ ਦੇ ਸਕਦੇ। ਮੈਂ ਇਸ ਤੇ ਉਜ਼ਰ ਕਰਿੰਦਾ ਹਾਂ। ਮੈਂ ਸਮਝਦਾ ਹਾਂ ਕਿ ਸਰਕਾਰ ਦਾ ਇਹ ਫਰਜ਼ ਬਣਦਾ ਹੈ ਕਿ ਉਹ ਉਨ੍ਹਾਂ ਨੂੰ ਵਧ ਤੋਂ ਵਧ ਕੰਪੈਨਸੇਸ਼ਨ ਦੇਵੇ ਤਾਕਿ ਇਸ ਤੋਂ ਪ੍ਰੇਰਨਾ ਲੈ ਕੇ ਉਨ੍ਹਾਂ ਦੇ ਬੱਚੇ ਉਨ੍ਹਾਂ ਨਾਲੋਂ ਵੀ ਜ਼ਿਆਦਾ ਬਹਾਦਰੀ ਵਖਾ ਸਕਣ। ਉਨ੍ਹਾਂ ਦਾ ਹੌਸਲਾ ਵਧੇ ਕਿ ਜੇਕਰ ਅਸੀਂ ਸ਼ਹੀਦ ਹੋ ਜਾਵਾਂਗੇ ਤਾਂ ਮੁਲਕ, ਕੌਮ ਔਰ ਗੌਰਮੈਂਟ ਸਾਡੇ ਪਿਛੇ ਹੈ, ਉਹ ਸਾਡੇ ਬਚਿਆਂ ਦਾ ਖਿਆਲ ਰਖਣਗੇ, ਜ਼ਰੂਰਤ ਪਈ ਤਾਂ ਉਨ੍ਹਾਂ ਦੀ ਮਦਦ ਕਰ ਲੈਣਗੇ। ਐਨਾ ਹੀ ਨਹੀਂ ਕਿ ਜ਼ਮੀਨ ਔਰ ਰੁਪੈ ਦੀ ਮਦਦ ਕਰਕੇ ਸਾਡੀ ਡਿਊਟੀ ਪੂਰੀ ਹੋ ਜਾਂਦੀ ਹੈ ਬਲਕਿ ਇਸ ਦੇ ਨਾਲ ਹੀ ਨਾਲ ਮੈਂ ਇਹ ਵੀ ਅਰਜ਼ ਕਰਦਾ ਹਾਂ ਕਿ ਜਿਹੜੇ ਬਾਰਡਰ ਏਰੀਆਜ਼ ਗੁਰਦਾਸਪੁਰ, ਅੰਮ੍ਰਿਤਸਰ ਔਰ ਫੀਰੋਜ਼ਪੁਰ ਆਦਿ ਦੇ ਇਲਾਕੇ ਹਨ ਇਨ੍ਹਾਂ ਨਾਲ ਖਾਸ ਟ੍ਰੀਟਮੈਂਟ ਹਣਾ ਚਾਹੀਦਾ ਹੈ। ਉਥੇ ਜਾ ਕੇ ਲੋਕ ਨਹੀਂ ਰਹਿਣਗੇ, ਮੌਤ ਦੇ ਮੂੰਹ ਵਿਚ ਅਗੇਂ ਤੋਂ ਨਹੀਂ ਖਲੋਣਗੇ ਜੇ ਉਨ੍ਹਾਂ ਨੂੰ ਪਰੈਫਰੈਂਸ ਨਾ ਦਿੱਤੀ ਗਈ (ਘੰਟੀ) ਜੇਕਰ ਉਨ੍ਹਾਂ ਨਾਲ ਵੀ ਅੰਬਾਲਾ, ਮੇਰਠ ਅਤੇ ਯੂ. ਪੀ. ਵਾਲਿਆਂ ਵਾਂਗ ਹੀ ਟ੍ਰੀਟਮੈਂਟ ਹੋਣਾ ਹੈ ਤਾਂ ਉਨ੍ਹਾਂ ਨੇ ਇਥੇ ਰਹਿ ਕੇ ਕੀ ਕਰਨਾ ਹੈ ? ਜਿਹੜੇ ਮਾਲਦਾਰ ਆਦਮੀ ਹਨ ਉਹ ਇਥੋਂ ਖਿਸਕਦੇ ਹੋਣਗੇ। ਇਸ ਲਈ ਸਰਕਾਰ ਅਗੇ ਬੇਨਤੀ ਕਰਾਂਗਾ ਕਿ ਜਿਹੜੇ ਬਾਰਡਰ ਦੇ, ਸਰਹਦ ਦੇ ਅਤੇ ਬੈਕਵਰਡ ਇਲਾਕੇ ਹਨ ਉਨ੍ਹਾਂ ਨੂੰ ਬਿਲਕੁਲ ਟੈਕਸ ਫਰੀ ਕਰਨਾ ਚਾਹੀਦਾ ਹੈ। ਉਥੇ ਬਿਜਲੀ ਦੀ ਡਿਊਟੀ ਮਾਫ ਹੋਣੀ ਚਾਹੀਦੀ ਹੈ, ਉਪਰ ਦੀਆਂ ਜਿਹੜੀਆਂ ਫਸਲਾਂ ਹਮਲੇ ਕਰਕੇ ਤਬਾਹ ਹੋਈਆਂ ਹਨ ਜਿਵੇਂ ਕਿ ਚੀਫ ਮਿਨਿਸਟਰ ਸਾਹਿਬ ਨੇ ਕਿਹਾ ਵੀ ਸੀ ਪਰ ਅਜੇ ਤਕ ਇਸ ਸਬੰਧ ਵਿਚ ਕੋਈ ਕਦਮ ਨਹੀਂ ਚੁਕਿਆ ਗਿਆ, ਉਨ੍ਹਾਂ ਨੂੰ ਮੁਆਵਜ਼ਾ ਮਿਲਣਾ ਚਾਹੀਦਾ ਹੈ। ਖਾਦ ਵਗੈਰਾ ਦੀ ਉਨ੍ਹਾਂ ਨੂੰ ਮਾਫੀ ਹੋਣੀ ਚਾਹੀਦੀ ਹੈ ਤੇ ਹੋਰ ਜਿਤਨੀ ਵੀ ਜ਼ਿਆਦਾ ਉਨ੍ਹਾਂ ਦੀ ਮਦਦ ਹੋ ਸਕੇ ਹੋਣੀ ਚਾਹੀਦੀ ਹੈ। (ਘੰਟੀ) ਚੇਅਰਮੈਨ ਸਾਹਿਬ, ਬਸ ਚੰਦ ਸ਼ਬਦ ਹੋਰ ਕਹਿ ਕੇ ਮੈਂ ਸਮਾਪਤ ਕਰ ਦਿਆਂਗਾ।

ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਗੁਰਦਾਸਪੁਰ ਜ਼ਿਲ੍ਹੇ ਨਾਲ ਸੌਤੇਲੀ ਮਾਂ ਵਾਲਾ ਸਲੂਕ ਕੀਤਾ ਗਿਆ ਹੈ। ਜਿਥੇ ਅੰਮ੍ਰਿਤਸਰ ਔਰ ਫੀਰੋਜ਼ਪੁਰ ਦੇ ਜ਼ਿਲਿਆਂ ਵਿਚ ਦਸ ਦਸ ਮੀਲ ਤਕ "ਬਾਰਡਰ ਏਰੀਆ" ਕਰਾਰ ਦਿੱਤਾ ਗਿਆ ਹੈ ਉਥੇ ਗੁਰਦਾਸਪੁਰ ਵਿਚ ਸਿਰਫ ਪੰਜ ਪੰਜ ਮੀਲ ਦਾ ਏਰੀਆ "ਬਾਰਡਰ ਏਰੀਆ" ਕਰਾਰ ਦਿੱਤਾ ਗਿਆ ਹੈ। ਮੈਨੂੰ ਨਹੀਂ ਸਮਝ ਆਈ ਕਿ ਇਸ ਡਿਸਕ੍ਰਿਮੀਨੇਸ਼ਨ ਦੀ ਕੀ ਖਾਸ ਵਜਾਹ ਹੈ ਕਿ ਗੁਰਦਾਸਪੁਰ ਨਾਲ ਇਹ ਰਿਆਇਤ ਕੀਤੀ ਗਈ ਹੈ! (ਘੰਟੀ) ਕੀ ਮੈਂ ਗੌਰਮੈਂਟ ਕੋਲੋਂ ਇਹ ਪੁਛ ਸਕਦਾ ਹਾਂ ਕਿ ਜੇਕਰ ਫੇਰ ਲੜਾਈ ਹੋਈ ਤਾਂ ਪਾਕਿਸਤਾਨ ਦੀਆਂ ਤੋਪਾਂ ਅੰਮ੍ਰਿਤਸਰ ਔਰ ਫੀਰੋਜ਼ਪੁਰ ਦੇ ਇਲਾਕੇ ਵਿਚ ਜਿਥੇ ਦਸ ਦਸ ਮੀਲ ਤਕ ਫਾਇਰ ਕਰ ਸਕਣਗੀਆਂ ਉਥੇ ਗੁਰਦਾਸਪੁਰ ਵਿਚ ਉਨ੍ਹਾਂ ਦਾ ਨਿਸ਼ਾਨਾ ਸਿਰਫ ਪੰਜ ਪੰਜ ਮੀਲ ਤਕ ਹੀ ਫਾਇਰ ਕਰ ਸਕੇਗਾ ? ਮੈਂ ਦਸਦਾ ਹਾਂ ਕਿ ਇਸ ਵੇਲੇ ਜਿਥੇ ਜਿਥੇ ਵੀ ਗੋਲਾਬਾਰੀ ਹਈ ਹੈ ਉਥੇ ਅੱਠ ਅੱਠ ਔਰ ਦਸ ਦਸ ਮੀਲ ਤਕ ਗੋਲੇ ਨੇ ਮਾਰ ਕੀਤੀ ਹੈ। ਇਸ ਲਈ ਇਹ ਡਿਸਕ੍ਰਿਮੀਨੇਸ਼ਨ ਨਹੀਂ ਹੋਣੀ ਚਾਹੀਦੀ। (ਘੰਟੀ)

ਚੇਅਰਮੈਨ ਸਾਹਿਬ, ਜਿਥੇ ਮੈਂ ਇਹ ਕਹਿਦਾ ਹਾਂ ਕਿ ਫੌਜੀ ਬਹਾਦਰਾਂ ਨੇ ਬੜੇ ਦਲੇਰੀ ਦੇ ਕੰਮ ਕੀਤੇ ਹਨ, ਬੜੀ ਦਲੇਰੀ ਨਾਲ ਲੜੇ ਹਨ, ਉਥੇ ਮੈਂ ਇਹ ਵੀ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਜਿਹੜੇ ਪੀ.ਏ.ਪੀ. ਦੇ ਅਫਸਰ ਹਨ ਉਹ ਬੜੇ ਕਮਜ਼ੋਰ ਨਿਕਲੇ ਹਨ। ਜਿਥੇ ਇਕ ਪਾਸੇ ਉਨ੍ਹਾਂ ਸਜਨਾਂ ਨੂੰ ਜਿਨ੍ਹਾਂ ਬਹਾਦਰੀ ਵਖਾਈ ਹੈ, ਇਨਾਮ ਮਿਲਣੇ ਚਾਹੀਦੇ ਹਨ, ਜਿਨ੍ਹਾਂ ਨੇ ਕਮਜ਼ੋਰੀ ਵਖਾਈ ਹੈ ਉਨ੍ਹਾਂ ਨੂੰ ਸਜ਼ਾ ਵੀ ਮਿਲਣੀ ਚਾਹੀਦੀ ਹੈ ਤਾਕਿ ਅਗੋਂ ਵੀ ਕੋਈ ਵੀ ਅਜਿਹੀ ਗਲ ਨਾ ਕਰ ਸਕੇ (ਘੰਟੀ) ਐਸੇ ਸਜਨ ਹਨ ਜਿਨ੍ਹਾਂ ਨੇ ਉਥੇ ਫਾਰਮ ਬਣਾਏ ਹੋਏ ਸਨ, ਉਹ ਫਾਰਮਾਂ ਦੇ ਪਿਛੇ ਹੀ ਲਗੇ ਰਹੇ। ਬਹੁਤ ਕੁਝ ਨਾ ਕਹਿੰਦਾ ਹੋਇਆ ਮੈਂ ਆਪਦਾ ਧਨਵਾਦ ਕਰਦਾ ਹਾਂ ਔਰ ਸ਼ਹੀਦਾਂ ਨੂੰ ਇਕ ਵੇਰ ਫਿਰ ਸ਼ਰਧਾਂਜਲੀ ਪੇਸ਼ ਕਰਦਾ ਹਾਂ।

**प्रिंसिपल रला राम** ( मुकेरियां ) : चेयरमैन साहिब, इस सम्बन्ध में दुनिया का कोई भी न्यायप्रिय व्यक्ति दो राए नहीं रख सकता कि जो हमला पाकिस्तान ने हिन्दुस्तान पर किया वह नग्न ऐग्रेशन था। यह ठीक है कि दुनिया में कुछ बड़े दशों ने, जिन्हें हम अपना मित्र समझते थे, बिना सोचे समझे यह कह दिया कि हमला हिन्दुस्तान की तरफ से किया गया। उन लोगों को छोड़कर, जिनकी आंखों पर पक्षपात की पट्टी बंधी हुई है, दुनिया में कोई भी आदमी इस बात से इनकार नहीं कर सकता कि इस मौके पर हिन्दुस्तान ने जो भी कार्यवाही की वह उसने अपनी डिफैंस के लिये, अपनी हिफाज़त के लिये और अपनी रक्षा के लिये की और इस जंग के अन्दर जो पहल की गई वह पाकिस्तान की तरफ से हुई। अगर फिर भी हिन्दुस्तान इस बारे में चुप रहता तो कौन इस बात से इनकार कर सकता है कि हिन्दुस्तान की हस्ती, उसकी आजादी सख्त खतरे के अन्दर थी। हमें अपने प्राइम मिनिस्टर, श्री लाल बहादुर शास्त्री, अपने कमांडरों और फौज पर फख्र है कि उन्होंने मौके पर ठीक और सही फैसला लिया जिसकी वजह से हिन्दुस्तान अपनी अखंडता की रक्षा कर सका और अपनी आज़ादी को बचा सका। तो इस जंग के अन्दर पाकिस्तान स्पष्ट और साफ तौर पर ऐग्रेसर है इस बात से कोई इनकार नहीं कर सकता और इस बात के लिये उसकी जितनी भी निन्दा की जाए थोड़ी है।

चेयरमैन साहिब, हिन्दुस्तान सदा शान्ति का हामी रहा है और पिछले अठारह सालों से वह इसी दिशा में काम करता रहा है। शायद इसी कारण से दुनिया के कुछ देशों के अन्दर यह गलत फहमी पैदा हो गई कि इस के अन्दर लड़ने का, अपनी रक्षा करने का हौसला और हिम्मत नहीं है। फिर भी हिन्दुस्तान शान्ति के लिए, दुनिया में अमन और अमान कायम रखने के लिये काम करता रहा। लेकिन जब उसकी अपनी हस्ती और आजादी को खतरा पैदा हो गया तो उस वक्त तलवार उठाकर मैदाने जंग के अन्दर आना हिन्दुस्तान का एक बड़ा भारी फर्ज़ था और हमें इस बात की खुशी है कि हमारे नेताओं ने इस समय पर सही फैसला ले कर के हिन्दुस्तान की सीमाओं की रक्षा की और अपने मुल्क की आज़ादी को बरकरार रखा। इस के लिये मैं अपने प्राईम मिनिस्टर, डिफैंस मिनिस्टर और जो हमारे दूसरे लीडर हैं उन की जितनी सराहना करूं, वह थोड़ी है।

चेयरमैन साहिब, यह बात कोई छुपी हुई नहीं है कि हिन्दुस्तान ने जंग के लिये उतनी तैयारी नहीं की जितनी कि पाकिस्तान ने की है और की हुई थी। पिछले अठारह वर्ष पाकिस्तान के सामने केवल एक ही लक्ष्य रहा, एक ही टार्गेट रहा कि हमला करके, फौजी हमला करके काश्मीर को हथियाना है। उस के लिये वह लोग लगातार तैयारी करते रहे।

[प्रिंसिपल रला राम ]

हमें जहां यू.के. पर इस बात का सख्त अफसोस है जो उन्होंने पाकिस्तान के लिये इस लड़ाई में तरफदारी से काम लिया है और हिन्दुस्तान को अग्रेसर करार दिया है वहां हमें यू. एस. ए. पर भी बड़ा अफसोस है क्योंकि जो विश्वास हमें प्रेजीडैंट आईज़नहावर और प्रेजीडैंट कनेडी ने पाकिस्तान को आर्म्ज़ देते वक्त दिलाए थे कि अगर वह इन आर्म्ज़ का नाजायज़ इस्तेमाल हिन्दुस्तान के खिलाफ करेंगे तो अमरीका हमारा साथ देगा। उन आश्वासनों की उस ने कोई भी परवाह नहीं की बल्कि इन मुल्कों ने उल्टे हम पर नाजायज़ तरीके से दबाव डालने की कोशिश की है। इस के लिये हमें उन पर बड़ा सख्त अफसोस है। हमें जहां अपने लीडर्ज़ की सूझबूझ पर फख्र है वहां हमें अपने जवानों और हमारे कमाण्डरज़ ने जो हिम्मत और कुरबानियां करके दिखाई हैं उन पर भी बड़ा फख्र है। वही हमारे देश की आज़ादी की रक्षा के लिये जिम्मेदार हुए हैं इस लिये हमें अपने जवानों और कमाण्डरों की हिम्मत, दलेरी और कुरबानियों की दाद देनी चाहिए और उन की सराहना करनी चाहिए। हमारे पास इतने अच्छे टैंक और दूसरे हथियार नहीं थे जितने अच्छे हमारे दुश्मन के पास थे लेकिन इस के बावजूद भी हमारे जवानों ने हल्के टैंकों और दूसरे हथियारों के होते हुए भी दुश्मन पर विजय प्राप्त की है। और ऐसा करके यह साबित कर दिया है कि जो हथियार हैं वह लड़ाई में फैसला कुन नहीं होते बल्कि उन के चलाने वाले जो होते हैं और उन की जुर्रत और दलेरी और शुजात जो होती है वही फैसला कुन होती है और यह चीज़ हमारे जवानों ने इस लड़ाई में साबत कर दी है और इस के लिए हम मान और इज्ज़त के हकदार हैं। हम पर चीनी हमला के वक्त जो धब्बा लगा था उसे हमारे जवानों ने अपने खून के साथ धो दिया है। इस लिए मैं उन जवानों और कमाण्डरों को जो हिम्मत, शुजाअत और दलेरी और बहादरी उन्होंने दुश्मन के बढ़िया हथियारों को निकम्मा बनाने में दिखाई है उस के लिये उन्हें श्रद्धांजली भेंट करता हूं। जो सबूत एकता और कुरबानियों का हमारे पंजाब की जनता ने दिया है उस की भी सराहना किए बगैर हम नहीं रह सकते। जहां हमें अपने जवानों की हिम्मत और दलेरी पर मान है वहां जो पंजाब की जनता है और जो उस मे अपने में एकता, बहादरी, दलेरी और कुरबानियां देने का मादा दिखाया है और जिस अच्छे डिसप्लन में इस ने रह कर दिखाया है उस पर भी मान है क्योंकि जंग जो है वह जनता के डिसप्लन और कुरबानियों के बगैर नहीं जीती जा सकती। इस लिये यह चीज़ें भी काफी मैटर करती हैं क्योंकि जहां एकता न हो और डिस्पलन न हो तो चाहे हमारे जवान कितनी ही कुरबानियां क्यों न देते रहें वह जंग में विजय प्राप्त नहीं कर सकते। इस लिये हमारे पंजाब की जनता ने और सारे देश की जनता ने एक हो कर इस लड़ाई को लड़ा है। यह ठीक है कि पंजाब के जवानों ने बढ़चढ़ कर कुरबानियां दी हैं और अपनी देशभक्ति का सबूत दिया है लेकिन यह देख कर और भी खुशी होती है कि हिन्दुस्तान के जो सारे प्रदेश हैं जहां जहां के हमारे जवान इस लड़ाई के मैदान में आए हुए थे महाराष्ट्र के, मदरास के, राजपूताना के और दूसरे प्रदेशों के उन सब ने शानाबशाना इस लड़ाई को लड़ा है और दुश्मन का डट कर मुकाबिला किया है

श्रौर उन्होंने इस तरह कर के यह साबत कर दिया है कि वह सब हिन्दुस्तानी परिवार के सदस्य हैं श्रौर यह सारा मुल्क एक राष्ट्र है, एक नेशन है। यह चीज़ जो है इस ने ही पाकिस्तान के छक्के छुड़वा दिए हैं। चाइना के हमला के वक्त भी हमारी सारी कौम की एक श्रावाज़ श्राई थी कि चाचा नेहरू हम सब एक हैं श्रौर यह साबत कर दिया था कि सारा देश एक है। इस से चीन के छक्के छूट गए थे। हमारी एकता श्रौर सारे देश की एकता जो है श्रौर जिस की वजह से हमारे सिपाही श्रपनी बहादरी श्रौर दलेरी दिखा सके हैं मैं इस की दाद दिए बगैर नहीं रह सकता। लेकिन मैं यह ज़रूर कह देना चाहता हूं कि श्रभी जंग बन्द हुई है, खत्म नहीं हुई जैसा कि इस प्रस्ताव में कहा गया है। इस लिये हमारे देश को नींद में सो नहीं जाना चाहिए क्योंकि श्रभी तक खतरा मौजूद है श्रौर न जाने किस वक्त यह श्रा कर फिर हम को दबा ले। इस लिये यह हमारा फर्ज है कि हम सब एकता बनाए रखें श्रौर डिस्पलिन में रहें श्रौर कुरबानियां देने के लिये तैयार रहें जैसा कि इस लड़ाई में हमारा प्रदेश करने के काबिल बना है।

**Mr. Chairman** : Sardar Gurmit Singh.

**Sardar Gurcharan Singh** : On a point of Order, Sir. Ferozepore District has been ignored.

**Deputy Minister for Development Irrigation and Power** : I belong to Ferozepore District and I have been called upon to speak. Therefore, Ferozepore District is represented.

**Sardar Gurcharan Singh** : But not on this side of the House. It has been ignored on this side of the House.

**श्री सुरेन्द्र नाथ गौतम** : चेयरमैन साहिब, किसी मिनिस्टर को तब बोलने के लिय वक्त दें जब दूसरे सारे मैम्बर बोल चुकें जो इस प्रस्ताव पर बोलना चाहते हैं।

**श्री सभापति** : श्राप फिक्र न करें, सब को वक्त मिलेगा। (He may rest assured all will get time to speak.)

**चौधरी जगत राम**: चेयरमैन साहिब, श्रभी २ स्पीकर साहिब कह कर गए हैं कि सब को वक्त दिया जाएगा

**श्री सभापति** : श्राप को टाइम मिलेगा,। श्राप बैठ जाएं। (He will get time. He should resume his seat.)

**ਵਿਕਾਸ ਤੇ ਸਿੰਚਾਈ ਅਤੇ ਬਿਜਲੀ ਦੇ ਉਪ-ਮੰਤਰੀ** (ਸਰਦਾਰ ਗੁਰਮੀਤ ਸਿੰਘ) : ਚੇਅਰਮੈਨ ਸਾਹਿਬ, ਮੈਂ ਆਪਣੀ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਗੁਰਦਰਸ਼ਨ ਸਿੰਘ ਨੂੰ ਮੁਬਾਰਕਬਾਦ ਦਿੰਦਾ ਹਾਂ ਜਿਨ੍ਹਾਂ ਨੇ ਇਸ ਸਮੇਂ ਦੇ ਹਾਲਾਤ ਦੇ ਮੁਤਾਬਕ ਇਥੇ ਇਕ ਐਸਾ ਰੈਜ਼ੋਲਿਊਸ਼ਨ ਲਿਆਂਦਾ ਹੈ ਜਿਸ ਨਾਲ ਅਸੀਂ ਉਨ੍ਹਾਂ ਬਹਾਦਰਾਂ ਨੂੰ ਆਪਣੀ ਸ਼ਰਧਾਂਜਲੀ ਪੇਸ਼ ਕਰ ਸਕਦੇ ਹਾਂ ਜਿਨ੍ਹਾਂ ਆਪਣੀ ਬਹਾਦਰੀ ਔਰ ਕੁਰਬਾਨੀਆਂ ਨਾਲ ਦੇਸ਼ ਦੀ ਔਰ ਆਪਣੇ ਵਤਨ ਦੀ ਆਜ਼ਾਦੀ ਔਰ ਆਬਰੂ ਨੂੰ ਕਾਇਮ ਰਖਿਆ ਹੈ। ਦੂਜੀ ਗੱਲ ਇਸ ਰੈਜ਼ੋਲਿਊਸ਼ਨ ਰਾਹੀਂ ਇਹ ਕੀਤੀ ਹੈ ਕਿ ਪੰਜਾਬ ਦੀ ਜਨਤਾ ਨੂੰ ਅਪੀਲ ਕਰੀਏ ਕਿ ਜੋ ਉਨ੍ਹਾਂ ਦੇ ਦੇਸ਼ ਬਾਰੇ ਫਰਜ਼ ਬਣਦੇ ਹਨ ਉਨ੍ਹਾਂ ਨੂੰ ਪੂਰਾ ਕਰਨ ਲਈ ਉਨ੍ਹਾਂ ਨੂੰ ਚੇਤਾਵਨੀ ਦਿੱਤੀ ਜਾਵੇ। ਇਸ ਤਰ੍ਹਾਂ ਉਨ੍ਹਾਂ ਨੇ ਅਪਣੇ ਰੈਜ਼ੋਲਿਊਸ਼ਨ ਵਿਚ ਮੰਗ ਕੀਤੀ ਹੈ ਕਿ ਜਿਸ ਤਰ੍ਹਾਂ ਉਨ੍ਹਾਂ ਅਗੇ ਕੁਰਬਾਨੀਆਂ ਦਿਤੀਆਂ ਹਨ, ਉਸੇ ਤਰ੍ਹਾਂ ਅਗੇ ਲਈ ਕੁਰਬਾਨੀਆਂ ਕਰਨ

[ਵਿਕਾਸ ਤੇ ਸਿੰਜਾਈ ਅਤੇ ਬਿਜਲੀ ਦੇ ਉਪ-ਮੰਤਰੀ ]

ਲਈ ਤਿਆਰ ਬਰਤਿਆਰ ਰਹਿਣ। ਪਹਿਲੇ ਉਨ੍ਹਾਂ ਸ਼ਰਧਾਂਜਲੀ ਪੇਸ਼ ਕਰਨ ਲਈ ਕਿਹਾ ਹੈ ਫਿਰ ਅਪੀਲ ਕੀਤੀ ਹੈ ਕਿ ਉਨ੍ਹਾਂ ਨੂੰ ਹੋਰ ਕੁਰਬਾਨੀਆਂ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ।

ਇਸ ਬਾਰੇ ਵਿਚ ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬਾਨ ਅਗੇ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਦੇਸ਼ ਦੇ ਨੇਤਾਵਾਂ ਦੀ ਹਮੇਸ਼ਾ ਇਹ ਕੋਸ਼ਿਸ਼ ਰਹੀ ਹੈ ਕਿ ਅਪਣੇ ਗਵਾਂਢੀ ਦੇਸ਼ ਦੇ ਨਾਲ ਸਦਾ ਅਮਨ ਔਰ ਸੁਲਾਹ ਨਾਲ ਰਹੀਏ ਲੇਕਿਨ ਜਿਸ ਵੇਲੇ ਹਾਲਾਤ ਬਿਲਕੁਲ ਹੀ ਕਾਬੂ ਤੋਂ ਬਾਹਰ ਜਾਂਦੇ ਨਜ਼ਰ ਆਏ ਤੇ ਕਿਸੇ ਹੀਲੇ ਠੀਕ ਨਾ ਹੋਏ ਔਰ ਦੇਸ਼ ਦੀ ਆਜ਼ਾਦੀ ਨੂੰ ਵੀ ਖਤਰਾ ਪੈਦਾ ਹੋ ਗਿਆ ਤਾਂ ਉਨ੍ਹਾਂ ਨੂੰ ਇਹ ਲੜਾਈ ਕਰਨੀ ਪਈ। ਜਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜ਼ਫਰਨਾਮੇ ਵਿਚ ਲਿਖਿਆ ਹੈ—

> "ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ੱਸ਼ਤ,
> ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ"

ਮਤਲਬ ਇਹ ਕਿ ਜੇ ਕੰਮ ਕਿਸੇ ਹੀਲੇ ਰਾਸ ਨਾ ਆਵੇ ਤਾਂ ਤਲਵਾਰ ਚਲਾਉਣੀ ਜਾਇਜ਼ ਹੁੰਦੀ ਹੈ।

ਗੁਰੂ ਸਾਹਿਬ ਨੇ ਇਹ ਹੀ ਫਰਮਾਇਆ ਸੀ ਕਿ "ਸ਼ਸਤਰਨ ਕੇ ਅਧੀਨ ਹੈ ਰਾਜ"। ਅਸੀਂ ਭੁਲ ਬੈਠੇ ਸਾਂ ਕਿ ਰਾਜ ਸ਼ਸਤਰਾਂ ਬਿਨਾਂ ਨਹੀਂ ਚਲ ਸਕਦਾ। ਸਾਡੀ ਸ਼ੁਰੂ ਤੋਂ ਹੀ ਇਹ ਨੀਤੀ ਰਹੀ ਹੈ ਕਿ

> ਭੈ ਕਾਹੂੰ ਕੋ ਦੇਤਿ ਨਹਿ,
> ਨਹਿ ਭੈ ਮਾਨਤ ਆਨਿ।

ਜਿਸ ਵੇਲੇ ਸਾਡੇ ਨੇਤਾਵਾਂ ਨੇ ਦੇਖਿਆ ਕਿ ਸਾਡਾ ਦੁਸ਼ਮਨ ਜਿਹੜਾ ਸਾਡੇ ਦੇਸ਼ ਹਿੰਦੁਸਤਾਨ ਦੀ ਆਜ਼ਾਦੀ ਨੂੰ ਖਤਮ ਕਰਨਾ ਚਾਹੁੰਦਾ ਹੈ ਔਰ ਇਸ ਦੀ ਆਬਰੂ ਨੂੰ ਬਰਬਾਦ ਕਰਨਾ ਚਾਹੁੰਦਾ ਹੈ ਤਾਂ ਉਨ੍ਹਾਂ ਨੇ ਆਪਣੀਆਂ ਫੌਜਾਂ ਨੂੰ ਉਸ ਦਾ ਮੁਕਾਬਲਾ ਕਰਨ ਲਈ ਖੁਲ੍ਹ ਦੇ ਦਿਤੀ। ਔਰ ਫਿਰ ਜਿਸ ਬਹਾਦਰੀ, ਦਲੇਰੀ ਅਤੇ ਹਿੰਮਤ ਨਾਲ ਸਾਡੇ ਜਾਟ, ਮਰਹਟੇ, ਸਿਖ, ਡੋਗਰੇ ਔਰ ਰਾਮਦਾਸੀਏ ਤੇ ਮਜ਼ਹਬੀ ਸਿਖ ਇਸ ਲੜਾਈ ਵਿਚ ਲੜੇ ਹਨ, ਔਰ ਜਿਸ ਤਰ੍ਹਾਂ ਦੁਸ਼ਮਨ ਦੇ ਵਧੀਆਂ ਟੈਂਕਾਂ ਅਤੇ ਬਾਕੀ ਦੇ ਫਸਟ ਕਲਾਸ ਹਥਿਆਰਾਂ ਦਾ ਮੁਕਾਬਲਾ ਕੀਤਾ ਹੈ ਉਸ ਨੇ ਲੜਾਈ ਦੇ ਸਾਰੇ ਪਿਛਲੇ ਰਿਕਾਰਡਾਂ ਨੂੰ ਮਾਤ ਕਰ ਦਿੱਤਾ ਹੈ। ਉਨ੍ਹਾਂ ਨੇ ਗੈਲੀਪੋਲੀ ਦੀ ਯਾਦ ਤਾਜ਼ਾ ਕੀਤੀ ਹੈ ਅੰਗਰੇਜ਼ਾਂ ਨੂੰ ਆਪਣੇ ਜਹਾਜ਼ ਪਰਿੰਸ ਔਫ ਵੇਲਜ਼ ਤੇ ਮਾਨ ਸੀ ਪਰ ਇਕ ਜਾਪਾਨੀ ਬਹਾਦਰ ਨੇ ਆਪਣੇ ਲਕ ਨਾਲ ਹੈਂਡ ਗਰੇਨੇਡ ਤੇ ਬੰਬ ਬਨ੍ਹ ਕੇ ਉਸ ਦੀ ਚਿਮਣੀ ਵਿਚ ਛਾਲ ਮਾਰ ਕੇ ਉਸ ਨੂੰ ਤਬਾਹ ਕਰ ਦਿੱਤਾ ਸੀ। ਉਸੇ ਤਰ੍ਹਾਂ ਸਾਡੇ ਬਹਾਦਰ ਜਵਾਨਾਂ ਨੇ ਦੁਸ਼ਮਨ ਦੇ ਪੈਟਨ ਟੈਂਕਾਂ ਥੱਲੇ ਪੈ ਕੇ ਉਹਨਾਂ ਨੂੰ ਤਬਾਹ ਕੀਤਾ ਹੈ। ਇਸ ਲੜਾਈ ਵਿਚ ਸਾਡੇ ਪੰਜਾਬ ਦੇ ਜਵਾਂਨਾਂ ਨੇ ਔਰ ਹਿੰਦੁਸਤਾਨ ਦੇ ਬਾਕੀ ਹਿਸਿਆਂ ਦੇ ਬਹਾਦਰ ਸਿਪਾਹੀਆਂ ਨੇ ਇਹ ਗਲ ਸਾਬਤ ਕਰ ਦਿਤੀ ਹੈ ਕਿ ਉਨ੍ਹਾਂ ਨੂੰ ਦੇਸ਼ ਦੀ ਖਾਤਰ ਮਰਨਾ ਵੀ ਆਉਂਦਾ ਹੈ ਕਿਉਂਕਿ ਜਿਨ੍ਹਾਂ ਨੂੰ ਮਰਨਾ ਨਹੀਂ ਆਉਂਦਾ ਉਨ੍ਹਾਂ ਨੂੰ ਜਿਉਣਾ ਵੀ ਨਹੀਂ ਆਉਂਦਾ। ਐਸੇ ਮੌਕੇ ਲਈ ਗੁਰੂ ਸਾਹਿਬ ਨੇ ਫਰਮਾਇਆ ਹੋਇਆ ਹੈ—

> ਅਤ ਹੀ ਰਣ ਮੇਂ ਤਬ ਜੂਝ ਮਰੂੰ।

ਇਸ ਲਈ ਸਾਡੇ ਜਵਾਨਾਂ ਨੇ ਦਲੇਰੀ ਨਾਲ, ਬਹਾਦਰੀ ਨਾਲ ਔਰ ਹਿੰਮਤ ਨਾਲ ਇਸ ਲੜਾਈ ਵਿਚ ਲੜਕੇ ਅਪਣੇ ਦੇਸ਼ ਦੀ ਆਬਰੂ ਨੂੰ ਔਰ ਆਜ਼ਾਦੀ ਨੂੰ ਬਚਾ ਲਿਆ ਹੈ ਔਰ ਇਸ ਦੇ ਨਾਲ ਹੀ ਸਾਡੀ ਪਬਲਿਕ ਨੇ ਜੋ ਉਨ੍ਹਾਂ ਨੂੰ ਮਿਲਵਰਤਨ ਦਿਤੀ ਹੈ ਔਰ ਸਾਥ ਦਿਤਾ ਹੈ ਉਸ ਬਾਰੇ ਡਾਕਟਰ ਸਿਨਹਾ ਲਿਖਦੇ ਹਨ ਕਿ—

> "ਕਾਹੂੰ ਨੂੰ ਵਾਨ ਛੱਡ ਵਿਚ ਰਹਿੰਦਿਆਂ ਮਾਰਾਂ ਖਾਂਦਿਆਂ ਭੀ ਸਿੰਘਾਂ ਨੇ 1764 ਵਿਚ ਲਾਹੌਰ ਦਾ ਰਾਜ ਲੈ ਲਿਆ। ਉਹ ਇਸ ਲਈ ਜਿੱਤੇ ਕਿ ਜਨਤਾ ਉਹਨਾਂ ਦੀ ਹਮਦਰਦ ਸੀ।

ਇਸੇ ਤਰਾਂ ਗੁਰੂ ਕਾ ਬਾਗ ਅਤੇ ਜੈਤੋ ਦੇ ਮੋਰਚਿਆਂ ਤੇ ਅਕਾਲੀ ਇਸ ਕਰਕੇ ਜਿਤ ਦੇ ਰਹੇ ਕਿਉਂਕਿ ਸਾਰੀ ਪਬਲਿਕ ਉਨ੍ਹਾਂ ਦੇ ਨਾਲ ਹੁੰਦੀ ਸੀ। ਅਜ ਵੀ ਇਸੇ ਤਰ੍ਹਾਂ ਪੰਜਾਬ ਦੇ ਸਾਰੇ ਹੀ ਲੋਕਾਂ ਨੇ ਡੀਫੈਂਸ ਫੰਡ ਰਾਹੀਂ, ਦੁਧ ਦਹੀ ਰਾਹੀਂ, ਤਨ, ਮਨ ਧਨ, ਦੀ ਆਪਣੀ ਕੁਰਬਾਨੀ ਕਰਕੇ, ਸਿਪਾਹੀਆਂ ਨੂੰ ਸ਼ਾਬਾਸ਼ੀ ਦੇਕੇ ਉਨ੍ਹਾਂ ਦੀ ਹੌਂਸਲਾ ਅਫ਼ਜ਼ਾਈ ਕੀਤੀ ਅਤੇ ਇਸ ਦੀ ਮਿਸਾਲ ਹੋਰ ਕਿਸੇ ਮੁਲਕ ਵਿਚ ਨਹੀਂ ਮਿਲਦੀ। ਇਸ ਦੇ ਨਾਲ ਹੀ ਨਾਲ ਸਾਰੀਆਂ ਹੀ ਸਿਆਸੀ ਪਾਰਟੀਆਂ ਨੇ ਸਿਆਸੀ ਇਖਤਲਾਫਾਂ ਨੂੰ, ਆਪਸੀ ਝੰਜਟਾਂ ਝੇੜਿਆਂ ਨੂੰ ਛਡਦੇ ਹੋਏ ਭਾਵੇਂ ਉਹ ਸੰਤ ਫਤਿਹ ਸਿੰਘ ਸਨ, ਜਾਂ ਜਨਸੰਘੀ ਭਰਾ, ਸਭ ਨੇ ਇਹੀ ਸੋਚਕੇ ਕਿ ਹੁਣ ਵਤਨ ਤੇ ਬਿਪਤਾ ਆਈ ਹੈ, ਵਤਨ ਜਿੰਦਾ ਹੈ ਤਾਂ ਅਸੀਂ ਜ਼ਿੰਦਾ ਹਾਂ, ਸਾਡੇ ਮੰਦਰ, ਗੁਰਦਵਾਰੇ ਅਤੇ ਮਜ਼ਹਬ ਬਚਾਉਣੇ ਹਨ, ਪਾਕਿਸਤਾਨ ਦੀ ਅਯੂਬਸ਼ਾਹੀ ਦਾ ਇਕ ਮੁੱਠ ਹੋਕੇ ਟਾਕਰਾ ਕਰਨ ਦਾ ਉਪਰਾਲਾ ਕੀਤਾ। ਉਨ੍ਹਾਂ ਦੀ ਆਪਸੀ ਫਰਕਾਂ ਨੂੰ ਇਕ ਪਾਸੇ ਰਖਕੇ ਕੋਆਪਰੇਸ਼ਨ ਦੇਣ ਦੀ ਸਪਿਰਿਟ ਸ਼ਲਾਘਾਯੋਗ ਹੈ, ਮੈਂ ਉਨ੍ਹਾਂ ਸਭ ਨੂੰ ਵਧਾਈ ਦਿੰਦਾ ਹਾਂ। ਇਕ ਸ਼ੇਅਰ ਹੈ 'ਜਿਨਹੇਂ ਮਰਨਾ ਨਹੀਂ ਆਤਾ, ਉਨਹੇਂ ਜੀਨਾ ਨਹੀਂ ਆਤਾ'। ਉਸੇ ਮੁਤਾਬਕ ਜਿਸ ਤਰ੍ਹਾਂ ਗੁਰੂ ਗੋਬਿੰਦ ਸਿਘ ਜੀ ਨੇ ਸੰਤ ਸਿਪਾਹੀ ਬਣਨ ਦਾ ਢੰਗ ਦਸਿਆ ਸੀ ਉਸੇ ਤਰ੍ਹਾਂ ਹੁਣ 'ਸੰਤ ਸਿਪਾਹੀ ਕਿਸਾਨ' ਬਣਨ ਦੀ ਲੋੜ ਹੈ ਤਾਂ ਜੋ ਸਾਡੇ ਦੇਸ਼ ਦਾ ਅੰਨ ਸੰਕਟ ਟਲੇ। ਅੱਜ ਦਾ ਨਾਹਰਾ ਜੈ ਜਵਾਨ ਤੇ ਜੈ ਕਿਸਾਨ ਹੋਣਾ ਚਾਹੀਦਾ ਹੈ। ਸਾਡੇ ਨੌਜਵਾਨ ਚੀਨ ਦੀ ਨਿਗਾਹੇਬਦ ਤੋਂ ਦੇਸ਼ ਦੀ ਰਾਖੀ ਲਈ 14, 14 ਤੇ 16, 16 ਹਜ਼ਾਰ ਫੁਟ ਦੀਆਂ ਬਲੰਦੀਆਂ ਤੇ ਬੈਠੇ ਹਨ, ਪਾਕਿਸਤਾਨ ਦੇ ਦੰਦ ਖੱਟੇ ਕਰਨ ਲਈ ਖੇਮਕਰਨ ਅਤੇ ਬਰਕੀ ਦੇ ਮੈਦਾਨਾਂ ਵਿਚ ਡਟੇ ਹੋਏ ਹਨ। ਉਨ੍ਹਾਂ ਨੂੰ ਐਫੀਸ਼ੈਂਟ ਬਣਾਉਣ ਲਈ ਮੁਲਕ ਵਿਚ ਅੰਨ ਦੀ ਪੈਦਾਵਾਰ ਵਧਾਉਣ ਦੀ ਲੋੜ ਹੈ। ਇਸ ਸਬੰਧ ਵਿਚ ਸਰਕਰ ਵਿਚਾਰ ਕਰਦੀ ਹੈ, ਇਸ ਹਾਊਸ ਦੇ ਸਾਰੇ ਮੈਂਬਰ ਵੀ ਵਿਚਾਰ ਕਰਦੇ ਹਨ। ਨਾਲ ਹੀ ਸਰਕਾਰ ਨੇ ਪਜਾਬ ਦੇ ਆਪੋਜ਼ੀਸ਼ਨ ਦੇ ਲੀਡਰਜ਼ ਜਾਂ ਨੁਮਾਇੰਦਿਆਂ ਨੂੰ ਕਨਫੀਡੈਂਸ ਵਿਚ ਲੈਕੇ, ਦੇਸ਼ ਦੇ ਹਿਤ ਲਈ ਪੈਦਾਵਾਰ ਨੂੰ ਵਧਾਉਣ ਲਈ ਵਿਚਾਰ ਕਰਨ ਦਾ ਫੈਸਲਾ ਕੀਤਾ ਹੈ। ਇਹ ਵਿਚਾਰ ਥੋੜੇ ਦਿਨਾਂ ਤਕ ਕੀਤਾ ਜਾਵੇਗਾ। ਜੋ ਭਰਾ ਇਸ ਲੜਾਈ ਕਰਕੇ ਉਜੜੇ ਹਨ ਉਨ੍ਹਾਂ ਲਈ ਪੰਜਾਬ ਦੇ ਲੋਕਾਂ ਦੀ ਤਰ੍ਹਾਂ ਪੰਜਾਬ ਸਰਕਾਰ ਨੇ ਵੀ ਉਨ੍ਹਾਂ ਦੀ ਪੂਰੀ ਮਦਦ ਕਰਨ ਦਾ ਫਸਲਾ ਕੀਤਾ ਹੈ। ਉਨ੍ਹਾਂ ਨੂੰ 16 ਕਿਲੋ ਮਹੀਨਾ ਆਟਾ, 18 ਰੁਪਏ ਫੀ ਜੀ ਮਹੀਨਾ ਅਤੇ ਬਿਸਤਰੇ, ਰਜ਼ਾਈਆਂ ਵਗੈਰਾ ਦੇਣ ਦਾ ਇੰਤਜ਼ਾਮ ਕੀਤਾ ਹੈ। ਇਹ ਸਾਰੀ ਟੈਂਪਰੇਰੀ ਫੇਜ਼ ਹੈ, ਪਤਾ ਨਹੀਂ ਅੱਗੇ ਨੂੰ ਕੀ ਹੋਵੇਗਾ, ਪਕਾ ਬੰਦੋਬਸਤ ਉਨ੍ਹਾਂ ਹਾਲਾਤ ਨੂੰ ਦੇਖ ਕੇ ਕੀਤਾ ਜਾਵੇਗਾ। ਜਿਨ੍ਹਾਂ ਦੀ ਬਿਜਨੈਸ ਤਬਾਹ ਹੋ ਗਈ, ਕਾਰਖਾਨੇ ਤਬਾਹ ਹੋ ਗਏ, ਘਰੋਂ ਬੇਘਰ ਹੋ ਗਏ ਕਿਸਾਨ ਅਤੇ ਹਰੀਜਨ ਜਾਂ ਦੂਸਰੇ, ਉਨ੍ਹਾਂ ਸਭ ਨੂੰ ਸਸਤੇ ਕਰਜ਼ੇ, ਬਿਨਾ ਸੂਦ ਕਰਜ਼ੇ, ਪਸ਼ੂਆਂ ਆਦਿ ਲਈ ਗ੍ਰਾਂਟਾਂ ਦੇਣ ਦਾ ਸਰਕਾਰ ਨੇ ਫੈਸਲਾ ਕੀਤਾ ਹੈ। ਇਸ ਫੈਸਲੇ ਨਾਲ ਇਨ੍ਹਾਂ ਲੋਕਾਂ ਵਿਚ ਇਕ ਖੁਸ਼ੀ ਦੀ ਲਹਿਰ ਦੌੜ ਗਈ ਕਿ ਮੁਲਕ ਨੇ ਸਾਨੂੰ ਆਪਣਾ ਅੰਗ ਸਮਝਿਆ ਹੈ। ਇਸ ਦੇ ਨਾਲ ਹੀ ਦੇਸ਼ ਦੇ ਦੂਜਿਆਂ ਹਿਸਿਆਂ ਦੇ ਜਵਾਨਾਂ ਮਰਹਟੇ ਅਤੇ ਹੋਰ ਜਿਸ ਤਰ੍ਹਾਂ ਖੇਮਕਰਨ ਆਦਿ ਸਰਹਦਾਂ ਤੇ ਲੜੇ ਅਤੇ ਆਪਣੀਆਂ ਜਾਨਾਂ ਵਾਰੀਆਂ ਉਸ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਸਭ ਨੂੰ ਦੇਸ਼ ਨਾਲ ਕਿੰਨਾ ਪਿਆਰ ਹੈ। ਤੇ ਅਸੀਂ ਭਾਰਤੀ ਇਕ ਹਾਂ ਮਗਰ ਇਨ੍ਹਾਂ ਸਭ ਤੋਂ ਵਧ ਕੇ ਜੋ ਪੰਜਾਬ ਦੇ ਫੌਜੀਆਂ ਤੇ ਲੋਕਾਂ ਨੇ ਅਗੇ ਵਧ ਕੇ ਸਾਰੇ ਭਾਰ ਨੂੰ ਆਪਣੀ ਹਿੱਕ ਤੇ ਸੰਭਾਲਿਆ ਹੈ, ਸ਼ੈਲਿੰਗ, ਬੰਬਾਰੀ ਝੱਲੀ, ਜਿਗਰ ਦੇ ਟੋਟੇ ਵਾਰੇ, ਇਕ ਦੂਜੇ ਤੋਂ ਵਧ ਕੇ ਕੁਰਬਾਨੀ ਕੀਤੀ। ਇਨ੍ਹਾਂ ਲੋਕਾਂ ਦੀ ਮਦਦ ਲਈ ਪੰਜਾਬ ਸਰਕਾਰ ਤਾਂ ਜੋ ਕੁਝ ਇਸ ਤੋਂ ਹੋ ਸਕੇਗਾ ਕਰੇਗੀ ਮਗਰ ਦੂਜੀਆਂ ਸੂਬਾਈ ਸਰਕਾਰਾਂ ਨੂੰ ਵੀ ਇਸ ਬਾਰੇ ਕੁਝ ਮਦਦ ਦੇਣੀ ਚਾਹੀਦੀ ਹੈ। (ਘੰਟੀ)

**ਕਾਮਰੇਡ ਭਾਨ ਸਿੰਘ ਭੌਰਾ**: On a point of order, Sir. ਇਥੇ ਹਾਊਸ ਵਿਚ ਜੇ ਅੱਧਾ ਹੀ ਮਿਨਿਸਟਰ ਹੋਵੇ ਅਤੇ ਉਹੀ ਬੋਲ ਰਿਹਾ ਹੋਵੇ ਤਾਂ ਕੀ ਹਾਊਸ ਦਾ ਕੰਮ ਚਲਦਾ ਰਹਿਣਾ ਚਾਹੀਦਾ ਹੈ ?

**Mr Chairman** : There are two Deputy Ministers present in the House. They are more than one Minister. Two Deputy Ministers make one Minister.

**ਵਿਕਾਸ ਤੇ ਸਿੰਜਾਈ ਅਤੇ ਬਿਜਲੀ ਉਪ-ਮੰਤਰੀ** : ਦੋ ਡਿਪਟੀ ਮਿਨਿਸਟਰ ਇਕਠੇ ਹੋਣ ਤਾਂ ਇਕ ਮਿਨਿਸਟਰ ਬਣ ਜਾਂਦਾ ਹੈ। (ਹਾਸਾ) ਚੇਅਰਮੈਨ ਸਾਹਿਬ ਸਾਨੂੰ ਤਾਂ ਇਕ ਤਰਾਂ ਨਾਲ ਚੀਨ ਦਾ ਧੰਨਵਾਦ ਕਰਨਾ ਚਾਹੀਦਾ ਹੈ ਕਿ ਉਸ ਨੇ ਸਾਨੂੰ ਜਗਾ ਦਿਤਾ। 'ਜਬੈ ਬਾਣ ਲਾਗੇ, ਤਬੈ ਰੋਸ ਜਾਗੇ'। ਉਸ ਨੇ ਸਾਡੇ ਤੇ ਹਮਲਾ ਕੀਤਾ ਤਾਂ ਅਸੀਂ ਜੰਗ ਦੀ ਤਿਆਰੀ ਕਰ ਸਕੇ। ਹਿੰਦੀ ਫੌਜਾਂ ਨੇ ਜੋ ਸਾਰਾਗੜ੍ਹੀ ਗੈਲੀਪੋਲੀ ਅਤੇ ਇਮਫਾਲ ਆਦਿ ਸਥਾਨਾਂ ਤੇ ਜੋ ਨਾਮ ਪੈਦਾ ਕੀਤਾ ਸੀ, ਉਸ ਦੀ ਯਾਦ ਇਕ ਵਾਰੀ ਫਿਰ ਇਸ ਮੈਦਾਨ ਵਿਚ ਤਾਜ਼ੀ ਕਰ ਦਿੱਤੀ। (ਘੰਟੀ) ਬਸ ਜੀ ਦੋ ਹੀ ਮਿਨਟ ਦਿਉ।

ਫਿਰ ਅਰਜ਼ ਕਰਾਂਗਾ ਕਿ ਸਾਡੇ ਨੇਤਾ; ਸ਼ਾਸਤਰੀ ਜੀ, ਨੰਦਾ ਜੀ, ਕਾਮਰਾਜ ਜੀ ਅਤੇ ਦੂਜੇ ਸਾਰੇ ਲੀਡਰ ਵਰ੍ਹਦਿਆਂ ਗਲਿਆਂ ਵਿਚ ਸਰਹੱਦਾਂ ਤੇ ਜਾ ਜਾ ਕੇ ਆਪਣੇ ਜਵਾਨਾਂ ਦੀ ਹੌਸਲਾ ਅਫਜ਼ਾਈ ਕਰਦੇ ਰਹੇ। ਇਸ ਤਰ੍ਹਾਂ ਦੀ ਮਿਸਾਲ ਹੋਰ ਕਿਸੇ ਮੁਲਕ ਵਿਚ ਨਹੀਂ ਮਿਲੇਗੀ। ਆਖਿਰ ਵਿਚ ਫਿਰੋਜ਼ਪੁਰ, ਅੰਮ੍ਰਿਤਸਰ, ਗੁਰਦਾਸਪੁਰ ਦੇ ਨਿਵਾਸੀਆਂ, ਵਪਾਰੀਆਂ, ਕਿਸਾਨਾਂ, ਮਲੋਟ, ਅਬੋਹਰ ਦੇ ਸਾਰੇ ਨਿਵਾਸੀਆਂ ਜਿਸ ਤਰ੍ਹਾਂ ਹੌਸਲਾ ਵਿਖਾਇਆ ਹੈ, ਫੌਜ ਦੀ ਮਦਦ ਕੀਤੀ ਹੈ ਉਸ ਦੀ ਮੈਂ ਸ਼ਲਾਘਾ ਕਰਦਾ ਹਾਂ ਅਤੇ ਸਾਰੇ ਦੇਸ਼ ਵਾਸੀਆਂ ਅਗੇ ਅਪੀਲ ਕਰਦਾ ਹਾਂ ਕਿ ਇਸ ਵੇਲੇ ਅਨਾਜ ਦੀ ਮੁਲਕ ਵਿਚ ਕਮੀ ਹੈ, ਅੰਨ ਸੰਕਟ ਹੈ, ਇਸ ਨੂੰ ਦੂਰ ਕਰਨਾ ਚਾਹੀਦਾ ਹੈ ਤਾਂ ਜੋ ਅਸੀਂ ਅਮਰੀਕਾ ਤੋਂ ਅਨਾਜ ਮੰਗਾਉਣ ਤੋਂ ਸਵਤੰਤਰ ਹੋ ਸਕੀਏ। ਜਿਸ ਤਰ੍ਹਾਂ ਕਿਹਾ ਹੈ :

"ਬਾਰ ਪਰਾਏ ਬੈਸਣਾ, ਸਾਂਈ ਮੁਝੇ ਨਾ ਦੇਹੁ,
ਜੇ ਤੂੰ ਐਵੇਂ ਰਖਸੀਂ ਤਾਂ ਜੀਉ ਸਰੀਰੋਂ ਲੇਹੁ"

ਅਸੀਂ ਕਿਸੇ ਅਗੇ ਮੁਹਤਾਜ ਨਾ ਰਹੀਏ। ਮੈਂ ਸਾਰੇ ਦੋਸਤਾਂ ਨੂੰ ਆਪੋਜ਼ੀਸ਼ਨ ਦਿਆਂ ਨੂੰ ਵੀ ਤੇ ਸਭ ਨੂੰ ਅਪੀਲ ਕਰਾਂਗਾ ਕਿ ਜਿਸ ਤਰ੍ਹਾਂ ਅਸੀਂ ਪਾਕਿਸਤਾਨ ਦੇ ਖਿਲਾਫ ਦਲੇਰੀ ਅਤੇ ਇਕ ਹੋ ਕੇ ਜੰਗ ਕੀਤੀ ਹੈ ਇਸੇ ਤਰ੍ਹਾਂ ਅੰਨ ਸੰਕਟ ਦੇ ਖਿਲਾਫ ਵੀ ਕਰੀਏ। ਅੰਤ ਵਿਚ ਮੈਂ ਉਨ੍ਹਾਂ ਵੀਰਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਜਿਨ੍ਹਾਂ ਇਸ ਸਮੇਂ ਆਪਣੇ ਦੇਸ਼ ਦੀ ਰੱਖਿਆ ਲਈ ਆਪਣੀਆਂ ਜਾਨਾਂ ਵਾਰੀਆਂ ਹਨ। ਆਪ ਦਾ ਧੰਨਵਾਦ।

**श्री बलरामजी दास टंडन** (अमृतसर शहर, पश्चिम) : चेयरमैन साहिब, यह हाउस इस रैजोल्यूशन के जरिये अपने उन नौजवानों को श्रद्धांजली भेंट करना चाहता है जो इस लड़ाई में शहीद हुए हैं। इस लाड़ाई में हमारे मोर्चो पर जो जो हालात हुए हैं वह मैम्बर साहिबान ने अपने अपने तरीके से हाउस के सामने पेश किए हैं। इस मौके पर दुश्मन का मुकाबला करने के लिये सारा देश एक आदमी की तरह उठ पड़ा और हमारे सामने इस की एकता का एक सुहावाना स्वरूप आया और सारा देश इस हमले के मुकाबले में जुट गया। मगर मुझे अफसोस है कि यहां पर कुछ मैम्बरान ने इस तरीके से बातें कीं इस तरह से अपने अपने जिले या अपने अपने लोगों का इस तरह से बयान किया कि जिस से कौमी एकता को जगह जगह से छिन्न भिन्न करने की कोशिश की। जरूरत इस बात की है कि जो कौमी एकता हमें इस जंग में आज़ादी मिलने के बाद देखने को नसीब हुई है इस को हर तरह से कायम रखा जाए मगर कुछ दोस्तों ने अपने तर्ज़े बयान से और तकरीरों से किसी खास सैक्शन, डिस्ट्रिक्ट या लोगों के मुताल्लिक बयान किया और जो देश की एकता का सही स्वरूप दुश्मन का मुकाबला करने के लिये पैदा हुआ था उस को सही ढंग से पेश नहीं किया। यह हमारी बदकिस्मती है। जरूरत इस बात की थी कि दश के किसी भी कोने का आदमी हो, किसी भी जगह का आदमी हो

चाहे वह बंगाल से आता है, चाहे वह महाराष्ट्र से आता है, चाहे उड़ीसा से आता है, चाहे पंजाब का सिख है यानी देश की किसी भी जाति या कौम का है, उस ने अपने मुल्क को आज़ाद रखने के लिए मुल्क की आज़ादी को बरकरार रखने और इस पर किसी भी दुश्मन का पांव न पड़ने देने के लिए बहादुरी का काम किया, वह देश का हीरो है और हमारी पूजा के काबिल है। लड़ाई में सिख थे, महाराष्ट्र के जवान थे, जाट थे और दूसरे इलाकों के सिपाही थे जिन पर हमें नाज़ है। इस बात में जाने की ज़रूरत नहीं थी कि वह हिन्दुस्तान के कौन से हिस्से से वे आये थे। इतना ही काफी है कि उन्होंने देश के लिए हंस हंस कर अपने जीवन का बलिदान दिया है।

चेयरमैन साहिब, जहां पर यह तसवीर हमारे सामने आती है वहां पर और बातें भी सोचने के काबिल हैं। आज हम ने इस बात को सोचना है कि आज पंजाब की धरती एक लिविंग बार्डर बनी है। पंजाब आज 18 सालों के बाद एक लिविंग बार्डर बना है और हमें इस बात का पिछले 18 सालों में कभी अहसास नहीं हुआ था कि हम बार्डर के ऊपर बसने वाले हैं और यह कि हमारा बार्डर का सूबा है या हमारा शहर बार्डर पर है। इस के साथ हमारी भी बहुत सी ज़िम्मेवारियां हैं। और बार्डर के ज़िलों के डी-सीज़, ऐस. ऐस. पीज़. और वहां की ऐडमिनिस्ट्रेशन को चलाने के लिए वहां के महकमों के जो इनचार्ज हैं उनकी क्या ज़िम्मेवारियां हैं यह उन को अच्छी तरह से मालूम होनी चाहियें। मुझे अमृतसर में रहते हुए इस बात को देखने का मौका मिला है और दुख के साथ कहना पड़ता है और अफसोस की बात है कि इन अफसरान ने अपनी जिम्मेदारी को नहीं संभाला है। अमृतसर के ज़िला के अफसरान की जो जिम्मेवारी थी और इन पर जो बोझ इस वक्त था, कितना अफसोस है कि उसे पूरा नहीं किया गया। डी.सी. और उनका स्टाफ, ऐस. ऐस. पी. और दूसरे जिला के अफसरान इतने प्रीआकूपाइड रहे कि इन्हें इस बात की भी फुरस्त न थी कि वह लुट पुट कर पाकिस्तान द्वारा अकूपाइड इलाके से आए लोगों को मिल सकें। उन्हें इस बात का ख्याल न था कि इन उजड़ कर आए लोगों को कैसे बहाल करना है, क्या काम देना है, कहां पर कैंप खोलने हैं इत्यादि। उन्हें तो इस बात की फुरसत न थी और वह सुबह से शाम तक वी. आई. पीज़ के साथ फिरते रहते थे। दिन को वह इस तरह से मिल नहीं पाते थे और रात को करफियू की वजह से मिलने का सवाल ही पैदा नहीं होता था। इन अफसरान की अवेलेबिलिटी ही नहीं थी। वी. आई. पीज़ के काफिले के काफिले चले आ रहे थे और फिर हमारे वज़ीर भी गए और इन के पीछे कितने लोग और आए हैं। जिला के अफसरान इन सब के स्वागत में लगे रहे कि इनकी रोटी का प्रबन्ध कहां पर करें, इनको चाए वहां पर देनी है, इसी काम में लगे रहे। मुझे अफसोस के साथ कहना पड़ता है, चेयरमैन साहिब, कि इस तरफ कोई ध्यान नहीं दिया गया। ज़रूरत इस बात की थी कि सारी की सारी ऐडमिनिस्ट्रेशन जंग ज़दा इलाकों से आए लोगों की देख रेख करती लेकिन हुआ यह कि हुक्म हो जाता था कि हम बार्डर पर जा रहे हैं, वहां पर कुछ फूल और फल भी ले आना ताकि बार्डर पर जवानों को दिए जा सकें। इस बात की बिल्कुल कोई परवाह जिला ऐडमिनिस्ट्रेशन ने नहीं की कि युद्ध-पीड़ित लोगों को क्या सामान मुहैया किया जाना है और उनकी टचिंग नीड्ज़ क्या हैं। इन को तो बस इस बात का फिक्र लगा रहता था कि वी. आई. पीज़.

के आगे पीछे कैसे रहा जाए। फिर कामराज साहिब आए तो इन के साथ एक भारी हजूम था। मुझे इस बात पर एतराज़ नहीं कि कामराज साहिब देश की सब से बड़ी सयासी जमात के और देश को चलाने वाली पार्टी के नेता हैं, उन्हें बार्डर दिखाने के लिए ले गए। ठीक है ले जाएं लेकिन यह गंभीरता से सोचने की बात है कि डी. सी. क्यों ऐडमिनिस्ट्रेशन के काम के लिये अवेलेबल न हों और अगर सरकार यह समझती है कि इन वी. आई. पीज़. के साथ किसी अफसर का होना ज़रूरी है तो वहां पर एक आफीसर आन स्पैशल डयूटी रख दिया जाए ताकि वह हर वी. आई. पी. के आने पर उसको अटेंड करे और डी. सी. और ऐस. ऐस. पी. और दूसरे अफसरान जो ज़िला में हैं वह ज्यादा ज़रूरी और फौरी तौर पर करने वाले कामों की तरफ तवज्जोह दे सकें। आज बार्डर से उजड़े लोगों की बुरी हालत है। खेम करन से उजड़ कर आए लोगों को इधर उधर चक्कर काटने पड़ते हैं और उन्हें कोई बताने वाला नहीं कि वह कैसे मदद हासिल कर सकते हैं। उनकी ढारस बांधने वाला कोई नहीं। उन्हें यहां तक भी बताने वाला जिला में कोई नहीं रह जाता कि उन्हें रोटी कपड़ा कहां पर मिलेगा और उन को किस जगह बसाया जाएगा। चार चार दिन तक डी. सी. साहिब अवेलेबल नहीं हो पाते और रात को करफ्यू लगा हुआ होता है। डी. सी. के न होने से जितनी भी लिविंग ऐडमिनिस्ट्रेशन है वह डैड हो जाती है और खड़ी हो जाती है।

इस के आगे मैंने यह कहना है कि जहां पर लड़ाई होती रही और जिन इलाकों में हमारी अपनी फौजों ने मोर्चे बनाए वहां पर सिवाए एक आध वज़ीर के कोई भी नहीं गया। जो गांव फ्रंट के हैं जहां अपनी मिलेटरी वालों ने अड्डे बनाए थे वहां पर जा कर उन गावों के लोगों को इन्होंने नहीं पूछा कि उनका हाल क्या है और उन्हें किस चीज़ की ज़रूरत है। जो भी वज़ीर साहिब गए वह इस बात के खाहां थे कि इच्छोगिल नहर पर जा कर देखा जाए और फिर दो घंटे तक वहां पर इस लिए इन्तज़ार किया गया कि फोटोग्राफर नहीं आया था और जब तक उनकी फोटो नहर पर न उतर जाए वह इधर उधर नहीं आ जा सकते थे। आगे चल नहीं सकते थे। इसलिए, चेयरमैन साहिब, मैं सरकार से प्रार्थना करूंगा कि जितने भी मिनिस्टर साहिबान हैं चाहें पंजाब सरकार के हैं या सैंट्रल गवर्नमैंट के हैं वह ऐसी बातों की बजाए यह देखें कि इलाका की प्रैसिंग नीड्ज़ क्या हैं। इस तरफ बिल्कुल ध्यान नहीं दिया गया। कभी कोई चीफ मिनिस्टर आ रहे हैं और कभी किसी स्टेट के मिनिस्टर साहिब आ रहे हैं। कभी राजस्थान के और कभी किसी दूसरे सूबे के उनकी एन्टरटेनमट हो रही है और एक तमाशा दिखाया जा रहा है। अगर यही हालत रही तो मुझे यह बात दुख के साथ कहनी पड़ती है कि इस के रिप्रकशन्ज़ उल्टे होने वाले हैं और इस का बुरा असर भी पड़ सकता है। हमें आज इस बात की ज़रूरत है कि हम अपने तरीका कार को ठीक करें। अगर इस इलाके की ऐक्सपेक्टैशन्ज़ को पूरा न किया गया तो इस का असर अच्छा नहीं होगा। जितनी हम पर जिम्मेदारी आयद हुई है उसे निभाया जाए और दिन रात काम कर के जंग-ज़दा की सहायता की जाए।

इस के बाद दूसरी ज़रूरी बात पी. ए. पी. के बारे में है। मिलेटरी के साथ साथ पी. ए. पी. का नाम आता है। पी. ए. पी. का नाम तो वैसे प्रोविंश्ल आरमड पुलिस है लेकिन

जिस तरह का रोल इन्होंने प्ले किया है इस पर जितने भी आंसू बहाए जाएं कम हैं। इनकी हालत थी कि भागतों के आगे और खड़ों के साथ साथ चलने वाले थे। मुझे समझ नहीं आता कि पी. ए. पी. के एक जवान को 108 रुपए माहवार और मिलेटरी के एक आदमी को 70 रुपए माहवार क्यों दिया जाएं जब कि हालत यह हो जैसी कि मैं ने ऊपर बताई है। तो क्यों न इस का नाम कोई और ही रख दिया जाए और मिलटरी को यह काम सौंप दिया जाए। अगर यही हालत पी. ए. पी. ने करनी है कि जिन हमारे अपने इलाके के गांव में हमारी अपनी फौज ने बेस बनाए हों और मिलेटरी के जवान खन्दकों में पड़े हों और वहां पर भी लोगों के घरों के ताले टूटें हों तो इस पी. ए. पी. को क्या किया जाए। इन्हों ने अपने घर भरने की कोशिश की और जो इलाका हमारे फौजियों ने आकूपाइ किया वह भी साफ कर दिया और जो हमारा अपना इलाका था और फौजी अहमियत को सामने रख कर खाली करवाया गया था वह भी साफ कर दिया और माल लूट कर ट्रकों के ट्रक लाद कर बाजार में बेचने लगे। इस तरह के ट्रक शहर के अन्दर पकड़े गए। (शेम शेम) इस तरह की कारवाई पी. ए. पी. वालों ने की। यह इस देश के नाम पर और पंजाब की एडमिनिस्ट्रेशन के नाम पर धब्बा है। इस लिए पंजाब गवर्नमैंन्ट को चाहिए कि इस फोर्स को किसी ढंग से रेशनेलाइज़ कर दिया जाए और इनकी वर्दी चाहे कैसी ही हो इन्हें इस तरह से आरगेनाइज़ किया जाए कि जो लोग इस में भरती हों वह ईमानदार हों और जो इस तरह के पाए जाएं जो ईमानदार नहीं और देश के लिए बदनामी का कारण बनें, उन्हें हटा दिया जाए। (विघ्न)।

**ਵਿਕਾਸ ਤੇ ਸਿੰਜਾਈ ਅਤੇ ਬਿਜਲੀ ਦੇ ਉਪ-ਮੰਤਰੀ** : ਚੇਅਰਮੈਨ ਸਾਹਿਬ, ਮੈਂ ਇੰਨੀ ਹੀ ਅਰਜ਼ ਕਰਨੀ ਹੈ ਕਿ ਇਸ ਤਰ੍ਹਾਂ ਦੀ ਜੇਕਰ ਕੋਈ ਸ਼ਿਕਾਇਤ ਹੋਵੇ ਤਾਂ ਉਸ ਦਾ ਜ਼ਿਕਰ ਕੀਤਾ ਜਾ ਸਕਦਾ ਹੈ ਪਰ ਆਰਮੀ ਜਾਂ ਪੀ. ਏ. ਪੀ. ਤੇ ਸਮੁਚੇ ਤੌਰ ਤੇ ਕ੍ਰਿਟਿਸਿਜ਼ਮ ਕਰਨ ਦੀ ਫੌਜੀ ਨੁਕਤਾ ਨਿਗਾਹ ਤੋਂ ਇਥੇ ਇਸ ਵੇਲੇ ਇਜਾਜ਼ਤ ਨਹੀਂ ਹੋਣੀ ਚਾਹੀਦੀ ਅਤੇ ਟੰਡਨ ਸਾਹਿਬ ਨੇ ਜੋ ਰੈਫਰੈਂਸ ਪੀ. ਏ. ਪੀ. ਬਾਰੇ ਕੀਤੀ ਹੈ ਉਸ ਨੂੰ ਐਕਸਪੰਜ ਕੀਤਾ ਜਾਣਾ ਚਾਹੀਦਾ ਹੈ।

**ਸ੍ਰੀ ਬਲਰਾਮ ਜੀ ਦਾਸ ਟੰਡਨ** : ਸੀਜ਼ ਫਾਇਰ ਤੋਂ ਬਾਅਦ ਵੀ ਜੇਕਰ ਅਸੀਂ ਇਹ ਨਹੀਂ ਕਹਿ ਸਕਦੇ ਕਿ ਇਥੇ ਕਮੀਆਂ ਰਹਿ ਗਈਆਂ ਹਨ ਅਤੇ ਕੀ ਕੁਝ ਖਰਾਬੀਆਂ ਸਨ ਜਿਨ੍ਹਾਂ ਨੂੰ ਫੌਰੀ ਤੌਰ ਤੇ ਦੂਰ ਕਰਨ ਦੀ ਲੋੜ ਹੈ ਤਾਂ ਹੋਰ ਅਸੀਂ ਕੀ ਕਹਿ ਸਕਦੇ ਹਾਂ। ਇਸ ਲਈ ਇਸ ਨੂੰ ਐਕਸਪੰਜ ਨਹੀਂ ਕਰਨਾ ਚਾਹੀਦਾ (*Interruption*)

**Mr Chairman**. Order please.

**श्री बलरामजी दास टंडन** : चेयरमैन साहिब, हम बार्डर के डिस्ट्रिक्ट्स से ताल्लुक रखते हैं। अगर आपकी इजाज़त होगी तो मैं अपने ख्यालात आप के सामने रखूंगा।

**श्री चेयरमैन** : अच्छा आप दो मिनिट और बोल सकते हैं। (All right, the hon. Member can speak for two minutes more.)

**श्री बलरामजी दास टंडन** : अब जरूरत चेयरमैन साहिब, इस बात की है कि जो कुछ भी हुआ है हम उस तजरुबे से फायदा उठायें। हमें अब मालूम हो गया है कि हमारी खामियां कहां कहां हैं और हमें इन्हें जल्द से जल्द दूर करने की कोशिश करनी चाहिये। जब पाकिस्तान ने हम पर हमला किया हमें यह बार बार कहा जाता रहा कि वह हथियार जो अमरीका ने उन्हें सप्लाई किये हैं वह हिंदुस्तान के खिलाफ इस्तेमाल नहीं किये जायेंगे

[श्री बलरामजी दास टंडन]

मगर यह सब झूठा प्रापेगंडा था। रन-श्राफ-कच्छ में यह अपने टैंकों से लैस हो कर आये थे। इस के इलावा एक सितम्बर को इन्होंने जब छंब जौड़ियां पर टैंकों से हमला किया तो यह बात बिल्कुल ज़ाहिर हो गई कि इन की नियत है क्या। इस के साथ ही साथ यह बात भी साफ हो गई कि अमरीका वाले क्या सोचते थे। वह चाहते थे कि अगर भारत हमारी बात नहीं मानेगा तो हम इनके अनाज की सप्लाई बन्द कर देंगे यह एक तरह का हमारी खुद्दारी को चैलेंज था जो हम ने कबूल किया। अगर कोई मुल्क हमारी गैरत को ललकारता है, हमारी सावरनटी पर छापा मारने की कोशिश करता है, हमें कुचलना चाहता है, महज़ कनक की सप्लाई के बदले तो हम किसी भी ऐसे सौदे के लिये तैयार नहीं होंगे। हमारी संतानें भूखी रहना इस से बेहतर समझेंगी। वह किसी भी कीमत पर अपनी सावरेनटी का सौदा नहीं कर सकतीं। मैं कहता हूं कि इस मुल्क के अंदर अनाज की बिल्कुल भी कमी नहीं है। 6 प्रतिशत से 8 प्रतिशत अनाज की कोई कमी नहीं हुआ करती। यह एक साइ-कलाजीकल सी ही बात है सन 1962 में भी ऐसा ही हुआ था। कितना अच्छा होता कि हम उस वक्त इस कमी को देश के हित के लिये प्रयोग में लाते और अधिक ज़ोर लगा कर अन्न की कमी को दूर करते। मगर मुझे अफसोस है कि हम इस तरफ बिल्कुल भी कोई ख्याल नहीं कर पाये हैं। अगर इस बात का अहसास होता तो इस कमी को दूर करना एक बहुत ही मामूली सी बात थी। हमें इस को भी वार फुटिंग पर ही ट्रीट करना चाहिए था। हर फैमिली में एक दिन व्रत रख लिया जाता तो बहुत फर्क पड़ सकता था आप देखें कि आज तक 1962 से लेकर कितने सप्ताह गुज़रे हैं। इन में अगर हम ने एक एक दिन व्रत रखा होता तो हम ने अपने इस फूड फ्रंट को आज तक मज़बूत भी कर लिया होता। एक दिन का होता भी क्या है। उस दिन अगर यह सोच लिया जाये कि हम ने अनाज नहीं खाना तो कोई फल वगैराह खा कर गुज़ारा कर सकते हैं, दूध पी सकते हैं। इस से सिर्फ हमारी 6 प्रतिशत या 8 प्रतिशत अनाज की कमी ही दूर होती बल्कि इस से 14 प्रतिशत अनाज की बच्चत हो सकती है और हम अनाज में 8 प्रतिशत तक सरप्लस हो सकते हैं। हमें इस नीति को बहुत पहले अपनाना चाहियें था।

एक और चीज़ बहुत जरूरी है जो मैं अर्ज़ करता हूं। आज जंग के बादल हमारे चारों ओर मंडला रहे हैं। हमें पिछले तजरुबा को सामने रखते हुए जहां जहां पर भी जिस जिस फैक्टर में कोई कमी दिखाई देती है उस को जल्दी से जल्दी पूरा किया जाये। चीफ मिनिस्टर साहिब और होम मिनिस्टर साहिब दोनों बैठे हुए हैं वह इन प्लैन्ज़ की तरफ ज़रूर ध्यान दें। यह दो तरह की हैं। एक तो हमारे बार्डर डिस्ट्रिक्ट के मुताल्लिक हैं। हमारी फौज ने आगे बढ़ना हो तो मुताल्लिका तमाम डिपार्टमैंट्स को इस बात को ध्यान होना चाहिए कि इस मौका पर बार्डर एरियाज़ के लिए हैल्थ के डिपार्टमैंट्स की क्या स्कीम्ज़ हैं, हासपीटलज़ की, इंडस्टरी की मतलब यह कि हर डिपार्टमैंट की कोई न कोई अपनी प्लैन होनी चाहिये इन इलाकों के लोगों को सेफ करने के लिये। इन तमाम स्कीम्ज़ को आपरेशन में लाने के लिए ज़िम्मेवार खास आफीसर्ज हों जो मौका पर इन पर एकदम अमल करें। परमात्मा न करे अगर किसी वक्त भी स्ट्रटेजी के तौर पर हमें पीछे हटना पड़े तो उस वक्त भी इन

डिपार्टमेंट्स को पता हो कि इन्होंने क्या कुछ करना है। किन किन चीजों को बचाना है और कौन कौन सी चीज़ों को बरबाद करना है या जलाना है ताकि दुशमन कोई फायदा न उठा सके। यह दो तरह की स्कीम्ज़ हैं जिन को प्रयोग में लाने के लिये हमारे आफीसर्ज़ को तैयार रहना चाहिये।

जहां तक सिवल डिफैंस का काम है हमें इस पर पूरा ध्यान देकर काम करना होगा। हम इस महकमे में वही लोग भरती करें जो मैरिट पर आते हों, जो इस काम में दिलचस्पी रखते हों, ताकि जब मौका पड़े तो इस मुल्क की इंच इंच धरती की रक्षा करते हुए बेशक कुरबान हो जायें। हमें ऐसे लोग लेने चाहियें।

मैं उन नौजवान भाइयों को श्रद्धांजली भेंट करता हूं जिन्होंने अपनी मातृ भूमि को आज़ाद रखने की खातिर कुरबानियां दीं। इस के साथ मैं यह भी कहूंगा कि हमारे और भी बहुत से कर्तव्य हैं जो इस मुल्क की आज़ादी को बरकरार रखते हुए भी हमें पालन करने होंगे। वह यह कि हमें अपनी फैक्ट्रियां चालू रखनी होंगी, हमें अपनी एग्रीकलचरल प्रोडक्शन में और बढ़ौती करनी होगी, मुल्क का संगठन बराबर कायम रखना होगा। तभी हम सही शब्दों में उन वीरों को श्रद्धांजली दे सकते हैं जिस मकसद के लिये आज हम इकट्ठे हुए हैं।

**ਸਰਦਾਰ ਹਰਚਰਨ ਸਿੰਘ ਬਰਾੜ (ਮੁਕਤਸਰ)** : ਚੇਅਰਮੈਨ ਸਾਹਿਬ, ਹਾਊਸ ਨੂੰ ਸਰਦਾਰ ਗੁਰਦਰਸ਼ਨ ਸਿੰਘ ਹੋਰਾਂ ਦਾ ਮਸ਼ਕੂਰ ਹੋਣਾ ਚਾਹੀਦਾ ਹੈ ਜਿਨ੍ਹਾਂ ਇਸ ਤਰ੍ਹਾਂ ਦਾ ਮਤਾ ਹਾਊਸ ਦੇ ਸਾਹਮਣੇ ਪੇਸ਼ ਕਰਕੇ ਮੈਂਬਰਾਂ ਨੂੰ ਜਵਾਨਾਂ ਬਾਰੇ ਆਪਣੇ ਜ਼ਜਬਾਤ ਜ਼ਾਹਿਰ ਕਰਨ ਦਾ ਮੌਕਾ ਦਿੱਤਾ ਹੈ।

ਇਹ ਰੇਜ਼ੋਲਿਊਸ਼ਨ ਚਾਰ ਹਿਸਿਆਂ ਵਿਚ ਤਕਸੀਮ ਹੋ ਸਕਦਾ ਹੈ। ਪਹਿਲੇ ਹਿੱਸੇ ਵਿਚ ਇਨ੍ਹਾਂ ਨੇ ਪਾਕਿਸਤਾਨ ਦੇ ਐਗਰੈਸ਼ਨ ਦੀ ਕੰਡੈਮਨੇਸ਼ਨ ਕੀਤੀ ਹੈ। ਦੂਸਰੇ ਹਿੱਸੇ ਵਿਚ ਜਵਾਨਾਂ ਨੂੰ ਯਕੀਨ ਦਿਵਾਇਆ ਹੈ ਕਿ ਇਸ ਜੰਗ ਵਿਚ ਸਾਰੀ ਕੌਮ ਉਨ੍ਹਾਂ ਦੀ ਪਿੱਠ ਤੇ ਹੈ। ਤੀਸਰੇ ਹਿੱਸੇ ਵਿਚ ਇਨ੍ਹਾਂ ਨੇ ਨੈਸ਼ਨਲ ਸੌਲੀਡੈਰਿਟੀ ਜਿਹੜੀ ਕਿ ਇਸ ਜੰਗ ਦਾ ਨਤੀਜਾ ਹੈ, ਨੂੰ ਕਾਇਮ ਰਖਣ ਲਈ ਆਖਿਆ ਹੈ ਅਤੇ ਚੌਥੇ ਹਿੱਸੇ ਵਿਚ ਸਰਦਾਰ ਜੀ ਨੇ ਸ਼ਹੀਦਾਂ ਨੂੰ ਇਸ ਹਾਊਸ ਵਲੋਂ ਸ਼ਰਧਾਂਜਲੀ ਭੇਟ ਕਰਨ ਲਈ ਕਿਹਾ ਹੈ।

ਜਿਥੋਂ ਤਕ ਪਾਕਿਸਤਾਨ ਦੀ ਕੰਡੈਮਨੇਸ਼ਨ ਦਾ ਸਵਾਲ ਹੈ ਮੈਨੂੰ ਸਮਝ ਨਹੀਂ ਆਉਂਦੀ ਕਿ ਅਸੀਂ ਪਾਕਿਸਤਾਨ ਨੂੰ ਕੰਡੈਮ ਕਰੀਏ ਜਾਂ ਉਸਦੇ ਮਸ਼ਕੂਰ ਹੋਈਏ ਜਿਸਨੇ ਸਾਨੂੰ ਅਮਨ ਦੀ ਗੂੜ੍ਹੀ ਨੀਂਦ ਸੁਤਿਆਂ ਨੂੰ ਝੂਣ ਕੇ ਹਿਲਾਇਆ ਹੈ। ਦਰਅਸਲ ਸਾਨੂੰ ਮਸ਼ਕੂਰ ਤਾਂ ਚੀਨੀਆਂ ਦਾ ਹੋਣਾ ਚਾਹੀਦਾ ਹੈ ਜਿਨ੍ਹਾਂ ਨੇ ਸਾਨੂੰ ਹਲੂਣਾ ਦਿੱਤਾ। ਚੇਅਰਮੈਨ ਸਾਹਿਬ, ਆਪ ਨੂੰ ਯਾਦ ਹੋਵੇਗਾ ਕਿ ਚੀਨ ਦੀ ਜੰਗ ਸ਼ੁਰੂ ਹੋਣ ਤੋਂ ਪਹਿਲਾਂ ਦੇਸ਼ ਦੇ ਵਾਸੀਆਂ ਦੀ ਬਹੁਗਿਣਤੀ ਇਹ ਸਮਝਦੀ ਸੀ ਕਿ ਫੌਜ ਤੇ ਖਰਚ, ਪੈਸਾ ਜ਼ਾਇਆ ਕਰਨਾ ਹੈ। ਸਾਡੇ ਕੁਝ ਕੁ ਲੀਡਰ ਵੀ ਇਹ ਕਹਿਣ ਲਗ ਪਏ ਸਨ ਕਿ ਸਾਨੂੰ ਆਪਣੀ ਫੌਜ ਡਿਸਆਰਮ ਕਰਕੇ ਦੁਨੀਆਂ ਨੂੰ ਲੀਡ ਦੇਣੀ ਚਾਹੀਦੀ ਹੈ। ਉਸ ਵੇਲੇ ਅਗਰ ਉਨ੍ਹਾਂ ਦੀ ਰਾਏ ਮੰਨ ਲਈ ਜਾਂਦੀ ਤਾਂ ਹੁਣ ਸਾਡੇ ਪਾਸ ਮੁਲਕ ਦੀ ਹਿਫਾਜ਼ਤ ਵਾਸਤੇ ਵੀ ਸਿਪਾਹੀ ਨਾ ਹੁੰਦਾ। ਚੇਅਰਮੈਨ ਸਾਹਿਬ, ਅਸੀਂ ਇਸ ਐਗਰੈਸ਼ਨ ਦਾ ਅਲਾਂਭਾ ਕਿਸ ਨੂੰ ਦੇਈਏ। ਅਲਾਂਭੇ ਵੈਰੀਆਂ ਨੂੰ ਨਹੀਂ, ਦੋਸਤਾਂ ਨੂੰ ਦਿੱਤੇ ਜਾਂਦੇ ਹਨ। ਪਾਕਿਸਤਾਨ ਦਾ ਇਹ ਐਗਰੈਸ਼ਨ ਕੋਈ ਨਵਾਂ ਐਗਰੇਸ਼ਨ ਨਹੀਂ ਬਲਕਿ ਜਿਸ ਦਿਨ ਤੋਂ ਪਾਕਿਸਤਾਨ ਦੀ ਨੀਂਹ ਟਿਕੀ ਹੈ ਉਸ ਦਿਨ ਤੋਂ ਹੀ ਇਹ ਚੀਜ਼ ਜਾਰੀ ਹੈ। ਜਿਸ ਦਿਨ ਤੋਂ ਪਾਕਿਸਤਾਨ ਬਣਿਆ ਹੈ ਕਿਸੇ ਨਾ ਕਿਸੇ ਫਰੰਟ ਤੇ ਸਾਡੇ ਨਾਲ ਉਸ ਨੇ ਲੜਾਈ ਜਾਰੀ ਰਖੀ ਹੈ।

[ਸਰਦਾਰ ਹਰਚਰਨ ਸਿੰਘ ਬਰਾੜ]

ਪਾਕਿਸਤਾਨ ਨੇ ਸੋਚਿਆ ਸੀ ਕਿ ਕਸ਼ਮੀਰ ਨੂੰ ਤਾਂ ਅਸੀਂ ਲੜ ਕੇ ਲੈ ਲਵਾਂਗੇ ਇਸ ਕਰਕੇ ਉਸਨੇ ਹਮਲਾ ਕੀਤਾ ਤੇ ਨਤੀਜਾ ਉਲਟ ਹੋਇਆ ਔਰ ਉਸ ਦਾ ਅੰਦਾਜ਼ਾ ਗਲਤ ਨਿਕਲਿਆ ਕਿਉਂਕਿ ਚੀਨ ਦੇ ਹਮਲੇ ਬਾਅਦ ਅਸੀਂ ਖਾਸੀ ਤਿਆਰੀ ਕੀਤੀ ਜਿਸ ਕਰਕੇ ਅਸੀਂ ਪਾਕਿਸਤਾਨ ਦਾ ਮੁਕਾਬਲਾ ਕਰ ਸਕੇ। 740 ਮੁਰੱਬਾ ਮੀਲ ਇਲਾਕਾ ਸਾਡੇ ਕਬਜ਼ੇ ਵਿਚ ਹੈ ਜਿਹੜਾ ਕਿ ਅਸੀਂ ਇਸ ਜੰਗ ਵਿਚ ਜਿੱਤਿਆ ਹੈ। ਅਸੀਂ ਉਨ੍ਹਾਂ ਦੇ ਪੌਣੇ ਪੰਜ ਸੌ ਦੇ ਕਰੀਬ ਟੈਂਕ ਤਬਾਹ ਕੀਤੇ ਜਾਂ ਆਪਣੇ ਕਬਜ਼ੇ ਵਿਚ ਲਏ, 70 ਜਾਂ 75 ਪਾਕਿਸਤਾਨ ਦੇ ਹਵਾਈ ਜਹਾਜ਼ ਅਸੀਂ ਬਰਬਾਦ ਕੀਤੇ, 5,000 ਤੋਂ ਜ਼ਿਆਦਾ ਪਾਕਿਸਤਾਨ ਦੇ ਸਿਪਾਹੀ ਸਾਡੇ ਬਹਾਦਰ ਜਵਾਨਾਂ ਨੇ ਮੌਤ ਦੇ ਘਾਟ ਉਤਾਰੇ। ਇਹੋ ਹੀ ਪਾਕਿਸਤਾਨ ਦੀ ਸਭ ਤੋਂ ਵਡੀ ਮੁਜ਼ੱਮਤ ਹੈ।

ਇਸ ਲੜਾਈ ਵਿਚ ਜਿਹੜੀਆਂ ਖਾਮੀਆਂ ਸਾਡੇ ਸਾਹਮਣੇ ਆਈਆਂ ਹਨ ਉਨ੍ਹਾਂ ਨੂੰ ਦੂਰ ਕਰਨ ਦੀ ਲੋੜ ਹੈ ਤਾਕਿ ਮਜ਼ਬੂਤ ਦੇਸ਼ ਬਣਾਕੇ ਪੰਡਿਤ ਜਵਾਹਰ ਲਾਲ ਨਹਿਰੂ ਦੇ "ਅਮਨ ਦੇ ਅਸੂਲ" ਦੀ ਪਾਲਣਾ ਕਰ ਸਕੀਏ। ਜਦ ਤਕ ਅਸੀਂ ਫੌਜ ਨੂੰ ਮਜ਼ਬੂਤ ਨਹੀਂ ਕਰਦੇ ਤਦ ਤਕ ਅਮਨ ਕਾਇਮ ਨਹੀਂ ਰਹਿ ਸਕਦਾ ਕਿਉਂਕਿ ਸਿਰਫ ਸਪੀਚਾਂ ਨਾਲ ਦੇਸ਼ ਮਜ਼ਬੂਤ ਨਹੀਂ ਹੋਵੇਗਾ, ਅਸਲੀ ਤਿਆਰੀ ਦੀ ਲੋੜ ਹੈ।

ਜੋ ਕੰਮ ਜਨਤਾ ਨੇ, ਟਰਾਂਸਪੋਰਟ ਵਾਲਿਆਂ ਨੇ, ਰੇਲਵੇ ਕਰਮਚਾਰੀਆਂ ਨੇ ਤੇ ਹੋਰ ਸਾਰੇ ਸਿਵਲ ਸਰਵੈਂਟਸ ਨੇ ਕੀਤਾ ਹੈ ਉਹ ਸਲਾਹੁਣ ਯੋਗ ਹੈ ਔਰ ਜਵਾਨਾਂ ਵਾਸਤੇ ਬੜਾ ਉਤਸ਼ਾਹਤ ਹੈ। ਇਸ ਲੜਾਈ ਤੋਂ ਬਾਅਦ ਜਿਸ ਤਰ੍ਹਾਂ ਹਿੰਦੁਸਤਾਨ ਦੇ ਲੋਕਾਂ ਨੂੰ ਆਪਣੇ ਬਹਾਦਰ ਸਿਪਾਹੀਆਂ ਤੇ ਵਿਸ਼ਵਾਸ਼ ਹੋਇਆ ਹੈ ਉਸੇ ਤਰ੍ਹਾਂ ਲੋਕਾਂ ਦਾ ਉਤਸ਼ਾਹ ਦੇਖਕੇ ਸਾਡੇ ਫੌਜੀਆਂ ਨੂੰ ਯਕੀਨ ਹੋ ਗਿਆ ਹੈ ਕਿ ਸਾਰੀ ਕੌਮ ਸਾਡੇ ਨਾਲ ਹੈ।

ਚੇਅਰਮੈਨ ਸਾਹਿਬ, ਸਭ ਤੋਂ ਵਡਾ ਫਾਇਦਾ ਜੋ ਮੁਲਕ ਨੂੰ ਹੋਇਆ ਉਹ ਇਹ ਕਿ ਸਾਰੀ ਕੌਮ ਇਕ ਮੁੱਠ ਹੋ ਕੇ ਸਰਕਾਰ ਦੇ ਪਿੱਛੇ ਖਲੋ ਗਈ। ਇਸ ਮੁਲਕ ਵਿਚ ਜਿੰਨੀਆਂ ਪੁਲੀਟੀਕਲ ਪਾਰਟੀਆਂ ਸਨ ਔਰ ਜਿੰਨੀਆਂ ਵਖਰੀਆਂ ਵਖਰੀਆਂ ਕਮਿਊਨਿਟੀਜ਼ ਸਨ ਉਨ੍ਹਾਂ ਸਾਰੀਆਂ ਨੇ ਆਪਣੇ ਮਤ ਭੇਦ ਛਡਕੇ ਅਤੇ ਇਕ ਜਾਨ ਹੋਕੇ ਮੁਲਕ ਦਾ ਸਾਥ ਦਿੱਤਾ। ਸੰਤ ਬਾਬਾ ਫਤਹ ਸਿੰਘ ਜੀ ਨੇ ਆਪਣੀ ਪੰਜਾਬੀ ਸੂਬੇ ਦੀ ਮੰਗ ਜਿਸ ਨੂੰ ਉਹ ਆਪਣੀ ਜਾਨ ਤੋਂ ਪਿਆਰੀ ਸਮਝਦੇ ਸੀ ਤੇ ਜਿਸ ਪਿਛੇ ਉਹ ਜ਼ਿੰਦਾ ਸੜਨ ਨੂੰ ਤਿਆਰ ਸਨ ਉਸ ਨੂੰ ਮੁਲਤਵੀ ਕਰਕੇ ਕੌਮ ਨੂੰ ਪਾਕਿਸਤਾਨ ਦੇ ਖਿਲਾਫ ਜੰਗ ਵਾਸਤੇ ਵੰਗਾਰਿਆ। ਇਹੋ ਹੀ ਨੈਸ਼ਨਲ ਸੋਲੀਡੈਰਿਟੀ ਦਾ ਸਭ ਤੋਂ ਵਡਾ ਸਬੂਤ ਹੈ। ਫੌਜੀ ਸ਼ਹੀਦਾਂ ਨੂੰ ਸਿਰਫ ਸੁਹਣੇ ਸੁਹਣੇ ਲਫਜ਼ਾਂ ਵਿਚ ਹੋਮੇਜ ਪੇ ਕਰਨ ਨਾਲ ਸਹੀ ਹੋਮੇਜ ਪੇ ਨਹੀਂ ਹੋ ਸਕਦੀ। ਉਹ ਤਾਂ ਹੀ ਹੋਵੇਗੀ ਜਿਹੜੀ ਚੀਜ਼ ਲਈ ਉਨ੍ਹਾਂ ਨੇ ਜਾਨਾਂ ਵਾਰ ਦਿੱਤੀਆਂ ਉਸ ਨੂੰ ਬਰਕਰਾਰ ਰਖੀਏ ਔਰ ਦੇਸ਼ ਨੂੰ ਮਜ਼ਬੂਤ ਕਰੀਏ ਅਤੇ ਆਪਣੀ ਸੁਤੰਤਰਤਾ ਦੀ ਡਟਕੇ ਰਾਖੀ ਕਰੀਏ। ਆਪਣੀਆਂ ਫੌਜਾਂ ਨੂੰ ਵਧੀਆ ਤੇ ਜ਼ਿਆਦਾ ਚੰਗੇ ਹਥਿਆਰ ਦੇਈਏ।

ਮੈਂ ਐਟਮ ਬੰਬ ਬਾਰੇ ਵੀ ਆਪਣੀ ਰਾਏ ਸਰਕਾਰ ਕੋਲ ਪੁਚਾਣਾ ਚਾਹੁੰਦਾ ਹਾਂ ਕਿ ਸਾਨੂੰ ਐਟਮ ਬੰਬ ਬਣਾਉਣਾ ਚਾਹੀਦਾ ਹੈ। ਚੀਨ ਕੋਲ ਐਟਮ ਬੰਬ ਹੈ ਤੇ ਪਾਕਿਸਤਾਨ ਵੀ ਐਟਮ ਬੰਬ ਕਿਸੇ ਕੋਲੋਂ ਲੈ ਸਕਦਾ ਹੈ। ਪਾਕਿਸਤਾਨ ਪਰਲੇ ਦਰਜੇ ਦਾ ਮੰਗਤਾ ਹੈ ਤੇ ਲੋੜ ਪੈਣ ਤੇ ਮੰਗ ਲਵੇਗਾ। ਸਾਨੂੰ ਐਟਮ ਬੰਬ ਜ਼ਰੂਰ ਬਣਾਉਣਾ ਚਾਹੀਦਾ ਹੈ।

ਜਿਥੋਂ ਤਕ ਪੰਜਾਬ ਦਾਂ ਤਅੱਲੁਕ ਹੈ ਫਿਰੋਜ਼ਪੁਰ, ਅੰਮ੍ਰਿਤਸਰ ਗੁਰਦਾਸਪੁਰ ਤੇ ਹੋਰ ਕਈ ਬਾਰਡਰ ਦੇ ਇਲਾਕਿਆਂ ਵਿਚ ਤੁਸੀਂ ਸਿਵਲ ਡਿਫੈਂਸ ਨੂੰ ਮਜ਼ਬੂਤ ਕਰੋ ਔਰ ਉਧਰੋਂ ਉਜੜੇ ਹੋਏ ਲੋਕਾਂ ਨੂੰ ਛੇਤੀ ਤੋਂ ਛੇਤੀ ਵਸਾਉ ਔਰ ਉਸ ਇਲਾਕੇ ਵਾਲਿਆਂ ਨੂੰ ਵਧ ਤੋਂ ਵਧ ਸਹੂਲਤਾਂ ਦਿਉ ਤਾਕਿ ਉਹ ਉਥੇ ਰਹਿ ਸਕਣ।

ਸਾਡਾ ਕਈ ਮੀਲ ਲੰਬਾ ਬਾਰਡਰ ਪਾਕਿਸਤਾਨ ਅਤੇ ਚੀਨ ਦੋਹਾਂ ਦੀ ਹਦ ਨਾਲ ਲਗਦਾ ਹੈ। ਇਸਦੇ ਬਚਾ ਵਾਸਤੇ ਆਰਮੀ ਦੁਗਣੀ ਕਰ ਦੇਣੀ ਚਾਹੀਦੀ ਹੈ। ਚੇਅਰਮੈਨ ਸਾਹਿਬ, ਸਭ ਤੋਂ ਖੁਸ਼ੀ ਦੀ ਗੱਲ ਇਹ ਹੈ ਕਿ ਇਹ ਲੜਾਈ ਅਸੀਂ ਆਪਣੇ ਦੇਸ਼ ਦੇ ਬਣੇ ਹਥਿਆਰਾਂ ਨਾਲ ਜਿੱਤੀ ਹੈ। ਇਸ ਜਿੱਤ ਵਿਚ ਸਭ ਤੋਂ ਵੱਡਾ ਹਿੱਸਾ ਰੀਕੁਆਇਲਲੈਸ ਗੰਨ ਅਤੇ ਨੈਟ ਹਵਾਈ ਜਹਾਜ਼ ਦਾ ਹੈ। ਇਹ ਦੋਵੇਂ ਹੀ ਚੀਜ਼ਾਂ ਸਾਡੇ ਦੇਸ਼ ਵਿਚ ਬਣਦੀਆਂ ਹਨ। ਇਕ ਮਾਨਯੋਗ ਮੈਂਬਰ ਨੇ ਇਨ੍ਹਾਂ ਸ਼ਸਤਰਾਂ ਨੂੰ ਆਪਣੀ ਸਪੀਚ ਵਿਚ ਘਟੀਆ ਕਿਹਾ ਹੈ। ਮੈਂ ਉਸ ਨਾਲ ਬਿਲਕੁਲ ਸਹਿਮਤ ਨਹੀਂ ਕਿਉਂਕਿ ਇਨ੍ਹਾਂ ਹੀ ਸ਼ਸਤਰਾਂ ਨਾਲ ਅਸੀਂ ਵਿਜੈ ਪਰਾਪਤ ਕੀਤੀ ਹੈ।

**श्री सभापति** :— सरदार गुरचरण सिंह ।

**ठाकुर मेहर सिंह** : जनाब यहां पर टाईम देते वक्त चूंकि लिहाज़दारी की गई है, इस लिये मैं प्रोटैस्ट के तौर पर वाक आउट करता हूं ।

*(At this stage Thakur Mehar Singh staged a walk out.)*

**ਸਰਦਾਰ ਗੁਰਚਰਨ ਸਿੰਘ (ਮੋਗਾ)**: ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸਾਂ ਸਾਨੂੰ ਮੌਕਾ ਦਿਤਾ ਔਰ ਸਰਦਾਰ ਗੁਰਦਰਸ਼ਨ ਸਿੰਘ ਦਾ ਵੀ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਇਹ ਰੈਜ਼ੋਲਿਊਸ਼ਨ ਲਿਆਂਦਾ ਔਰ ਹਾਊਸ ਨੂੰ ਆਪਣੇ ਵਿਚਾਰ ਪ੍ਰਗਟ ਕਰਨ ਦਾ ਮੌਕਾ ਦਿੱਤਾ।

ਚੇਅਰਮੈਨ ਸਾਹਿਬ, ਸਾਡੇ ਮੁਲਕ ਤੇ ਕੁਝ ਚਿਰ ਪਹਿਲਾਂ ਚੀਨ ਨੇ ਹਮਲਾ ਕੀਤਾ ਸੀ, ਉਸ ਦਾ ਵੀ ਸਾਡੀ ਫੌਜ ਨੇ ਡਟ ਕੇ ਮੁਕਾਬਲਾ ਕੀਤਾ ਲੇਕਿਨ ਨਤੀਜਾ ਉਤਨਾ ਚੰਗਾ ਨਹੀਂ ਨਿਕਲਿਆ ਸੀ ਕਿ ਜਿਸ ਦੇ ਉਤੇ ਤਸੱਲੀ ਨਾਲ ਕੁਛ ਕਹਿ ਸਕਦੇ ਸੀ ਕਿ ਅਸੀਂ ਬੜੀ ਬਹਾਦੁਰੀ ਦਿਖਾਈ। ਪਰ ਹਕੀਕਤ ਇਹ ਹੈ ਕਿ ਸਾਡੀਆਂ ਫੌਜਾਂ ਨੇ ਉਸ ਵੇਲੇ ਵੀ ਕੁਰਬਾਨੀਆਂ ਦਿੱਤੀਆਂ ਸਨ ਔਰ ਬਹਾਦੁਰੀ ਨਾਲ ਲੜੀਆਂ ਸਨ। ਉਨ੍ਹਾਂ ਨੂੰ ਵਾਰ ਅਵਾਰਡਜ਼ ਮਿਲੇ ਹਨ। ਉਨ੍ਹਾਂ ਨੂੰ ਵੀਰ ਚੱਕਰ ਅਤੇ ਪਰਮ ਵੀਰ ਚਕਰ ਮਿਲੇ ਹਨ। ਅਗਰ ਉਹ ਨਾ ਲੜਦੇ ਤਾਂ ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਨੇ ਬਿਲਕੁਲ ਬਦਨਾਮ ਹੋ ਜਾਣਾ ਸੀ। ਲੇਕਿਨ ਫੌਜ ਵਿਚ ਕਛ ਅਫਸਰ ਸਨ ਜਿਨ੍ਹਾਂ ਦੇ ਮੁਤੱਲਕ

[ਸਰਦਾਰ ਗੁਰਚਰਨ ਸਿੰਘ]

ਹਿੰਦੁਸਤਾਨ ਦੇ ਹਰ ਆਦਮੀ ਨੂੰ ਪਤਾ ਹੈ। ਇਸ ਕਿਸਮ ਦੇ ਆਦਮੀ ਵੀ ਹੁੰਦੇ ਹਨ। ਜਦ ਇਮ-ਤਿਹਾਨ ਦਾ ਮੌਕਾ ਆਇਆ ਤਾਂ ਉਹ ਫੇਲ੍ਹ ਹੋ ਗਏ। ਅਜਿਹੀ ਡਿਸਸਰਵਿਸ ਨੂੰ ਐਨਕਰੇਜ ਨਹੀਂ ਕਰਨਾ ਚਾਹੀਦਾ, ਡਿਸਕਰੇਜ ਕਰਨਾ ਚਾਹੀਦਾ ਹੈ। ਇਸ ਲਈ ਇਹ ਕਹਿਣਾ ਕਿ ਸਾਡੀ ਫੌਜ ਚੀਨ ਦੇ ਮੁਕਾਬਲੇ ਵਿਚ ਨਹੀਂ ਲੜੀ ਇਹ ਠੀਕ ਨਹੀਂ। ਉਨ੍ਹਾਂ ਨੇ ਪਰਮ ਵੀਰ ਚਕਰ ਲਏ ਅਤੇ ਬਹਾਦਰੀ ਨਾਲ ਆਪਣੀਆਂ ਜਾਨਾਂ ਨਿਸ਼ਾਵਰ ਕੀਤੀਆਂ। ਹੁਣ ਮੁਲਕ ਤੇ ਪਾਕਿਸਤਾਨ ਨੇ ਹਮਲਾ ਕੀਤਾ। ਪਾਕਿਸਤਾਨ ਦਾ ਹਮਲਾ ਬੜਾ ਤੇਜ਼ ਅਤੇ ਬੜਾ ਹੈਵੀ ਹਮਲਾ ਸੀ। ਕਿਹਾ ਜਾਂਦਾ ਹੈ ਕਿ ਵਰਲਡ ਵਾਰ ਸੈਕੰਡ ਵਿਚ ਜਨਰਲ ਰੁਮੇਲ ਨੇ ਲਿਬੀਆ ਵਿਚ ਇਸ ਤਰ੍ਹਾਂ ਦਾ ਇਕ ਹਮਲਾ ਟੈਂਕਸ ਨਾਲ ਕੀਤਾ ਸੀ। ਲੇਕਿਨ ਉਸ ਨੂੰ ਇਸ ਲੜਾਈ ਨੇ ਮਾਤ ਪਾ ਦਿਤਾ ਹੈ। ਇਥੇ ਸੈਂਕੜਿਆਂ ਦੀ ਤਾਦਾਦ ਵਿਚ ਦੁਸ਼ਮਣ ਦੇ ਟੈਂਕ ਤਬਾਹ ਹੋਏ। ਜਨਰਲ ਰੁਮੇਲ ਸ਼ਾਇਦ ਐਨੇ ਟੈਂਕ ਲੜਾਈ ਵਿਚ ਵੀ ਨਾ ਲਿਆ-ਇਆ ਹੋਵੇ। ਇਸ ਲਈ ਇਸ ਗਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਹਿੰਦੁਸਤਾਨ ਦੀ ਫੌਜ ਬਹੁਤ ਬਹਾਦਰ ਹੈ। ਜਦੋਂ ਸਾਡਾ ਮੁਲਕ ਗੁਲਾਮ ਸੀ ਓਦੋਂ ਵੀ ਸਾਡੀ ਫੌਜ ਬਹੁਤ ਬਹਾਦਰੀ ਦਿਖਾਉਂਦੀ ਸੀ। ਇਹ ਰੈਜ਼ੋਲਿਊਸ਼ਨ ਇਥੇ ਹਾਊਸ ਵਿਚ ਆਇਆ ਹੈ। ਇਸ ਤੋਂ ਪਹਿਲਾਂ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਲਈ ਇਕ ਦਿਨ ਮੁਕਰਰ ਹੋਇਆ ਸੀ। ਸ਼ਹੀਦਾਂ ਨੂੰ ਸ਼ਰਧਾਂਜਲੀ ਦਿੱਤੀ ਗਈ ਸੀ। ਫੌਜੀ ਸ਼ਹੀਦ ਜਿਨ੍ਹਾਂ ਨੇ ਆਪਣੀਆਂ ਜਾਨਾਂ ਦਿੱਤੀਆਂ, ਕੁਰਬਾਨੀਆਂ ਦਿੱਤੀਆਂ, ਜਿਹੜੇ ਫੌਜੀ ਮੋਰਚਿਆਂ ਵਿਚ ਜਾ ਕੇ ਲੜੇ, ਜ਼ਖਮੀ ਹੋਏ ਮਰੇ ਜਾਂ ਜ਼ਿੰਦਾ ਰਹੇ, ਉਨ੍ਹਾਂ ਨੇ ਸਾਡੇ ਮੁਲਕ ਨੂੰ ਬਚਾਇਆ ਸਾਡਾ ਸਿਰ ਉਨ੍ਹਾਂ ਅਗੇ ਝੁਕਦਾ ਹੈ ਚਾਹੇ ਉਹ ਕਿਸੇ ਮਜ਼ਹਬ, ਬਰਾਦਰੀ ਜਾਂ ਸੂਬੇ ਦੇ ਹਨ। ਇਸ ਰੈਜ਼ੋਲਿਊਸ਼ਨ ਦੀ ਤਾਈਦ ਤਦੋਂ ਹੀ ਹੋ ਸਕਦੀ ਹੈ ਜੇ ਅਸੀਂ ਇਹ ਦੇਖੀਏ ਕਿ ਸਾਡੇ ਮੁਲਕ ਵਿਚ ਡਿਸਸਰਵਿਸ ਕਿਸ ਨੇ ਕੀਤੀ ਹੈ ਅਤੇ ਮੁਲਕ ਦੀ ਸਰਵਿਸ ਕਿਸ ਨੇ ਕੀਤੀ ਹੈ। ਅਗਰ ਇਹ ਲਫਜ਼ੀ ਸ਼ਰਧਾਂਜਲੀ ਹੀ ਦੇਣੀ ਹੈ ਸ਼ਹੀਦਾਂ ਨੂੰ ਤਾਂ ਮੈਂ ਸਮਝਦਾ ਹਾਂ ਇਸ ਰੈਜ਼ੋਲਿਊਸ਼ਨ ਦਾ ਮਕਸਦ ਪੂਰਾ ਨਹੀਂ ਹੁੰਦਾ ਅਤੇ ਨਾ ਤਾਈਦ ਹੀ ਪੂਰੀ ਹੁੰਦੀ ਹੈ। ਫੌਜੀਆਂ ਨੇ ਇਸ ਜੰਗ ਵਿਚ ਬੜਾ ਕੰਮ ਕੀਤਾ ਹੈ। ਬਹੁਤ ਸਾਰੇ ਮੈਂਬਰ ਸਾਹਿਬਾਨ ਉਠੇ ਅਤੇ ਉਨ੍ਹਾਂ ਨੇ ਕਿਹਾ ਕਿ ਹਰ ਸੂਬੇ ਦੇ ਲੋਕ ਲੜੇ ਹਨ, ਹਰ ਮਜ਼ਹਬ ਦੇ ਬੰਦੇ ਲੜੇ ਹਨ। ਅਸੀਂ ਤਸਲੀਮ ਕਰਦੇ ਹਾਂ। ਲੇਕਿਨ ਇਸ ਮੁਲਕ ਵਿਚ ਕੁਛ ਬਲੈਕ ਸ਼ੀਪ ਹਨ। ਅਗਰ ਉਨ੍ਹਾਂ ਨੂੰ ਡਿਸਕਰੇਜ ਨਾ ਕੀਤਾ ਜਾਏ, ਅਗਰ ਕੈਮੋਫਲੇਜ ਕੀਤਾ ਜਾਏ ਤਾਂ ਉਨ੍ਹਾਂ ਦੀ ਹੌਸਲਾ ਅਫਜ਼ਾਈ ਹੁੰਦੀ ਹੈ। ਅਗਰ ਮੁਲਕ ਲਈ ਕੁਰਬਾਨੀਆਂ ਕਰਨ ਵਾਲਿਆਂ ਦੇ ਬਰਾਬਰ ਬਲੈਕ ਸ਼ੀਪ ਨੂੰ ਸਮਝਿਆ ਜਾਏ ਤਾਂ ਆਉਣ ਵਾਲੇ ਸਮੇਂ ਵਿਚ ਜਦ ਇਮਤਿਹਾਨ ਆਏਗਾ ਤਾਂ ਬਲੈਕ ਸ਼ੀਪ ਦਾ ਨੰਬਰ ਵਧ ਜਾਏਗਾ। ਸਾਰੇ ਲੋਕ ਇਹ ਸਮਝਣਗੇ ਕਿ ਜਿਨ੍ਹਾਂ ਨੇ ਮੁਲਕ ਲਈ ਜਾਨਾਂ ਲੁਟਾ ਦਿੱਤੀਆਂ ਉਨ੍ਹਾਂ ਨੂੰ ਵੀ ਓਹੀ ਕੁਝ ਮਿਲਿਆ ਅਤੇ ਬਲੈਕ ਸ਼ੀਪ ਨੂੰ ਵੀ ਓਹੀ। ਮੈਂ ਸਮਝਦਾ ਹਾਂ ਕਿ ਡਿਸਸਰਵਿਸ ਕਰਨ ਵਾਲਿਆਂ ਨੂੰ ਬਿਲਕੁਲ ਨੰਗਾ ਕਰਨਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਇਹ ਚੰਗਾ ਨਹੀਂ ਲਗਦਾ ਕਿ ਉਨ੍ਹਾਂ ਦੇ ਨਾਉਂ ਲਏ ਜਾਣ। ਅਸੀਂ ਦਰਖਾਸਤ ਕੀਤੀ ਸੀ, ਚੰਗਾ ਹੁੰਦਾ ਅਗਰ ਇਹ ਸੈਸ਼ਨ ਸੀਕਰਿਟ ਹੁੰਦਾ, ਕੈਮਰੇ ਵਿਚ ਹੁੰਦਾ ਤਾਕਿ ਅਸੀਂ ਆਪਣੀ ਹਕੂਮਤ ਨੂੰ ਗੱਲਾਂ ਦਸ ਸਕਦੇ। ਬਹੁਤ ਸਾਰੀਆਂ ਗੱਲਾਂ ਦਾ ਮੈਨੂੰ ਪਤਾ ਹੈ। ਜੋ ਕੁਛ ਸਾਨੂੰ ਪਤਾ ਹੈ, ਇਸ ਦੇ ਨਾਲ ਮੁਲਕ ਨੂੰ ਫਾਇਦਾ ਹੁੰਦਾ। ਇਸ ਕਰਕੇ ਮੈਂ ਤਕਰੀਰ ਵਿਚ ਉਹ ਗੱਲਾਂ ਨਹੀਂ ਕਹਿੰਦਾ ਤਾਕਿ ਲਾਬੀਜ਼ ਵਿਚ ਬੈਠੇ ਇਹ ਨਾ ਕਹਿਣ ਕਿ ਮੈਂ ਸਰਕਾਰ ਦੇ ਜਾਂ ਫਲਾਨੇ ਮਜ਼ਹਬ ਦੇ ਖਿਲਾਫ ਬੋਲਦਾ ਹਾਂ। ਜਿਥੋਂ ਤਕ ਬਹਾਦਰੀ ਦਾ ਤਅਲੁਕ ਹੈ ਹਰ ਫੌਜੀ ਅਫਸਰ ਕੀ ਜਰਨੈਲ ਕੀ ਕਰਨੈਲ ਸਭ ਨੇ ਆਪਣੇ ਰੈਂਕ ਮੁਤਾਬਿਕ ਜਿਥੇ ਜਿਥੇ ਉਸ ਦੀ ਡਿਊਟੀ ਸੀ ਉਸ ਨੂੰ ਪੂਰੀ ਤਰ੍ਹਾਂ ਨਿਭਾਇਆ। ਜਿਨ੍ਹਾਂ ਨੇ ਡਿਸਸਰਵਿਸ ਕੀਤੀ ਹੈ ਉਨ੍ਹਾਂ ਦੇ ਮੈਂ ਨਾਉਂ ਨਹੀਂ ਲੈਂਦਾ। ਮੈਂ ਸਮਝਦਾ ਹਾਂ ਕਿ ਮੇਰੇ ਇਹ ਲਫਜ਼

ਹਿੰਦੁਸਤਾਨ ਅਤੇ ਸੂਬੇ ਦੀ ਸਰਕਾਰ ਕੋਲ ਰਿਕਾਰਡ ਵਿਚ ਰਹਿਣਗੇ ਅਤੇ ਇਨ੍ਹਾਂ ਨੂੰ ਯਾਦ ਰਖਣਾ ਚਾਹੀਦਾ ਹੈ। ਜਿਨ੍ਹਾਂ ਨੇ ਡਿਸਸਰਵਿਸ ਕੀਤੀ ਹੈ ਉਨ੍ਹਾਂ ਨੂੰ ਜ਼ਰੂਰ ਕੰਡੈਮ ਕਰਨਾ ਚਾਹੀਦਾ ਹੈ ਤਾਕਿ ਡਿਸਸਰਵਿਸ ਕਰਨ ਵਾਲੇ ਅਤੇ ਸਰਵਿਸ ਕਰਨ ਵਾਲੇ ਇਕੋ ਪਧਰ ਤੇ ਨਾ ਰਹਿਣ।

**ਇਕ ਮਾਨਯੋਗ ਮੈਂਬਰ** : ਉਨ੍ਹਾਂ ਦੇ ਨਾਉਂ ਦਸ ਦਿਓ।

**Sardar Gurcharan Singh** : I do not want to name them. ਸਾਰੇ ਜਾਣਦੇ ਹਨ, ਉਹ ਵਡੇ ਅਫਸਰ ਹਨ । ਜਿਥੇ ਅਸੀਂ ਸ਼ਰਧਾਂਜਲੀ ਭੇਟ ਕਰਦੇ ਹਾਂ ਉਥੇ ਮੈਂ ਸਿਵਲ ਡੀਫੈਂਸ ਦੇ ਮੁਤਲਿਕ ਹੋਮ ਮਨਿਸਟਰ ਸਾਹਿਬ ਨੂੰ ਨਾਉਂ ਲੈ ਕੇ ਦਸਾਂਗਾ ਕਿ ਅਗਰ ਸਾਡੇ ਸਿਵਲ ਡੀਫੈਂਸ ਵਿਚ ਮਾੜਾ ਕੰਮ ਕਰਨ ਵਾਲਿਆਂ ਨੂੰ ਚੰਗਾ ਕੰਮ ਕਰਨ ਵਾਲਿਆਂ ਦੇ ਨਾਲ ਰਖਿਆ ਗਿਆ ਤਾਂ ਵਾਕਈ ਹੋਰ ਆਦਮੀਆਂ ਦੇ ਦਿਲ ਵਿਚ ਕਮਜ਼ੋਰੀ ਆਏਗੀ ਅਤੇ ਕਲ ਨੂੰ ਕੋਈ ਮੌਕਾ ਆਇਆ ਤਾਂ ਉਹ ਸੋਚਣਗੇ ਕਿ ਫਲਾਣੇ ਆਦਮੀ ਨੇ ਕੌਮ ਦੀ ਸੇਵਾ ਕਰਨ ਵੇਲੇ ਇਨਕਾਰ ਕੀਤਾ ਸੀ, ਗਦਾਰੀ ਕੀਤੀ ਸੀ ਜਾਂ ਕਰੇਜ ਨਹੀਂ ਦਿਖਾਇਆ ਸੀ, ਉਸ ਦਾ ਕੁਝ ਨਹੀਂ ਵਿਗੜਿਆ ਸੋ ਜੇ ਮੈਂ ਵੀ ਇਸ ਪਾਸੇ ਰਹਿ ਜਾਵਾਂ ਤਾਂ ਕੋਈ ਗਲ ਨਹੀਂ। (ਘੰਟੀ) ਚੇਅਰਮੈਨ ਸਾਹਿਬ, ਮੈਂ ਸਿਵਲ ਡੀਫੈਂਸ ਬਾਰੇ ਥੋੜੀ ਜਿਹੀ ਅਰਜ਼ ਕਰਨਾ ਚਾਹੁੰਦਾ ਹਾਂ। ਸਿਵਲ ਡੀਫੈਂਸ ਲਈ ਅਸੀਂ ਉਨ੍ਹਾਂ ਦੋਸਤਾਂ ਨੂੰ ਵਧਾਈ ਦਿੰਦੇ ਹਾਂ ਜਿਨ੍ਹਾਂ ਨੇ ਆਪਣੀਆਂ ਜਾਨਾਂ ਦੀ ਵੀ ਪਰਵਾਹ ਨਹੀਂ ਕੀਤੀ। ਮੈਂ ਸਮਝਦਾ ਹਾਂ ਕਿ ਹਰ ਟਰਕ ਜਾਂ ਬਸ ਵਾਲੇ ਨੇ ਕਿਸੇ ਵੀ ਅਫਸਰ ਦੀ ਆਵਾਜ਼ ਤੇ ਜਾਂ ਬਗੈਰ ਆਵਾਜ਼ ਦੇ ਵੀ ਆਪਣੀ ਗਡੀ ਨੂੰ ਕੌਮ ਦੇ ਲਈ, ਹਾਜ਼ਰ ਕੀਤਾ। ਮੈਂ ਸਮਝਦਾ ਹਾਂ ਸਾਰਿਆਂ ਨੇ ਬੜੀ ਮਿਹਨਤ ਨਾਲ ਸੇਵਾ ਕੀਤੀ ਅਤੇ ਦਿਲੋਂ ਕੀਤੀ। ਲੇਕਿਨ ਚੰਦ ਇਕ ਆਦਮੀ ਹਨ ਜਿਨ੍ਹਾਂ ਨੇ ਡਿਸਸਰਵਿਸ ਕੀਤੀ। ਮੈਂ ਇਹ ਗਲ ਹੋਮ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਵੀ ਲਿਆਵਾਂਗਾ। ਸਾਨੂੰ ਲੋਕ ਕਹਿੰਦੇ ਹਨ ਕਿ ਤੁਸੀਂ ਸਾਡੇ ਬਾਰਡਰ ਦੇ ਡਿਸਟਰਿਕਟ ਫੀਰੋਜ਼ਪੁਰ ਦੇ ਨੁਮਾਇੰਦੇ ਹੋ ਜਿਥੇ ਸਾਡੇ ਨਾਲ ਅਜਿਹਾ ਕੀਤਾ ਗਿਆ। ਚੇਅਰਮੈਨ ਸਾਹਿਬ, ਮੈਂ ਕਾਲ ਅਟੈਨਸ਼ਨ ਰਾਹੀਂ ਵੀ ਇਹ ਮਾਮਲਾ ਏਥੇ ਲਿਆਉਣ ਦੀ ਕੋਸ਼ਿਸ਼ ਕੀਤੀ ਸੀ, ਲੇਕਿਨ ਉਹ ਨਹੀਂ ਮੰਨੀ ਗਈ। ਖੈਰ, ਮੈਨੂੰ ਸਪੀਕਰ ਸਾਹਿਬ ਦਾ ਹੁਕਮ ਮੰਨਣਾ ਪਿਆ। ਮਗਰ ਅਜ ਮੈਨੂੰ ਮੌਕਾ ਮਿਲਿਆ ਹੈ। ਸਾਡੇ ਬਾਰਡਰ ਤੇ ਕੁਝ ਟਰਾਂਸ-ਪੋਰਟ ਕੰਪਨੀਜ਼ ਹਨ। ਜੇ ਕਹੋ ਤਾਂ ਮੈਂ ਨਾਉਂ ਲੈ ਦਿੰਦਾ ਹਾਂ ਅਤੇ ਜੇ ਚਾਹੋ ਤਾਂ ਮੈਂ ਪਰਾਈਵੇਟ ਤੌਰ ਤੇ ਦਸ ਦਿਆਂਗਾ। ਉਨ੍ਹਾਂ ਨੇ ਬਲੈਕ ਮਾਰਕਿਟ ਕੀਤੀ, ਓਵਰ ਚਾਰਜ ਕੀਤਾ। ਜੇ ਕਿਸੇ ਆਦਮੀ ਨੇ 10 ਮੀਲ ਤੇ ਉਤਰਨਾ ਸੀ ਤਾਂ ਉਹ ਕਹਿੰਦੇ ਸਨ ਕਿ ਸਾਡਾ ਡੈਸਟੀਨੇਸ਼ਨ 100 ਮੀਲ ਤੇ ਹੈ ਅਤੇ ਸਾਰੀਆਂ ਟਿਕਟਾਂ ਓਥੋਂ ਦੀਆਂ ਕਟੀਆਂ (ਘੰਟੀ) ਉਨ੍ਹਾਂ ਨੇ ਮੁਸਾਫਰਾਂ ਨੂੰ ਹੈਰਾਨ ਕੀਤਾ, ਖਰਾਬ ਕੀਤਾ। ਕੀ ਅਜ ਉਹ ਸਾਡੀ ਸਰਕਾਰ ਤੋਂ ਕਰੈਡਿਟ ਲੈਣ ਦੇ ਮੁਸਤਹਿਕ ਹਨ ? ਇਨਾਮ ਲੈਣ ਦੇ ਮੁਸਤਹਿਕ ਹਨ ? ਮੈਂ ਹੋਮ ਮਨਿਸਟਰ ਸਾਹਿਬ ਦੀ ਸੇਵਾ ਵਿਚ ਅਰਜ਼ ਕਰਾਂਗਾ ਕਿ ਅਗਰ ਇਹ ਸਾਬਤ ਹੋ ਜਾਏ ਤਾਂ ਉਨ੍ਹਾਂ ਲੋਕਾਂ ਦੇ ਰੂਟ ਪਰਮਿਟ ਕੈਂਸਲ ਹੋਣੇ ਚਾਹੀਦੇ ਹਨ। ਜਿਨ੍ਹਾਂ ਨੇ ਕੁਰ-ਬਾਨੀਆਂ ਕੀਤੀਆਂ ਉਨ੍ਹਾਂ ਨੂੰ ਦੇਣੇ ਚਾਹੀਦੇ ਹਨ। ਜੇ ਇਸ ਤਰ੍ਹਾਂ ਨਾ ਕੀਤਾ ਗਿਆ ਤਾਂ ਸਰਵਿਸ ਅਤੇ ਡਿਸਸਰਵਿਸ ਵਿਚ ਕੋਈ ਤਮੀਜ਼ ਨਹੀਂ ਰਹੇਗੀ। ਮੈਂ ਇਸ ਪਾਸੇ ਜ਼ਿਆਦਾ ਨਹੀਂ ਜਾਂਦਾ।

ਮੈਂ ਸਰਕਾਰ ਨੂੰ ਇਕ ਅਰਜ਼ ਜ਼ਰੂਰ ਕਰਾਂਗਾ। ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਮੁਲਕ ਦਾ ਹਰ ਵਸਨੀਕ ਸੇਵਾ ਕਰਨ ਦਾ ਹੱਕ ਰਖਦਾ ਹੈ ਅਤੇ ਕਰਦਾ ਹੈ। ਲੇਕਿਨ ਇਹ ਗਲ ਸਾਨੂੰ ਨਹੀਂ ਭੁਲਣੀ ਚਾਹੀਦੀ ਕਿ ਹਰ ਮੁਲਕ ਵਿਚ ਕੁਝ ਮਾਰਸ਼ਲ ਰੇਸਿਜ਼ ਹੁੰਦੀਆਂ ਹਨ। ਅਗਰ ਮੈਂ ਕਹਾਂ ਕਿ ਫਲਾਨੀ ਕਲਾਸ ਜਾਂ ਫਲਾਨੀ ਮਾਰਸ਼ਲ ਰੇਸ ਨਹੀਂ ਸੀ ਤਾਂ ਸ਼ੋਭਾ ਨਹੀਂ ਦਿੰਦਾ। ਜਦ ਪਰਾਈਵੇਟ ਟਾਕ ਕਰੀਏ ਤਾਂ ਇਹ ਤਸਲੀਮ ਕਰ ਲੈਂਦੇ ਹਨ ਕਿ ਇਹ ਮਾਰਸ਼ਲ ਰੇਸਿਜ਼ ਹਨ।

[ਸਰਦਾਰ ਗੁਰਚਰਨ ਸਿੰਘ]

ਅਗਰ ਇਸ ਦੇ ਮੁਤੱਲਿਕ ਖੁਲ੍ਹੇ ਤੌਰ ਤੇ ਕਹੀਏ ਤਾਂ ਇਹ ਕੈਮਾਫਲੇਜ ਕਰਨ ਦੀ ਕੋਸ਼ਿਸ਼ ਕਰਦੇ ਹਨ। ਮਗਰ ਇਹ ਮੰਨਣਾ ਪਵੇਗਾ ਕਿ ਇਥੇ ਕੁਝ ਮਾਰਸ਼ਲ ਰੇਸਿਜ਼ ਹਨ ਅਤੇ ਇਨ੍ਹਾਂ ਦੀ ਬੜੀ ਜ਼ਰੂਰਤ ਹੈ। ਅਜ ਜੇ ਕਿਸੇ ਰੈਸਟ-ਹਾਊਸ ਵਿਚ ਰੀਕਰੂਟਮੈਂਟ ਵੇਲੇ ਦੇਖੋ ਤਾਂ 200 ਜਵਾਨ ਜੇ ਖੜ੍ਹੇ ਹੋਣਗੇ ਤਾਂ ਉਨ੍ਹਾਂ ਵਿਚ ਬਹੁਤ ਜਟ ਮੁੰਡੇ ਹੋਣਗੇ--ਜਾਟ ਜਾਂ ਜਟ ਸਿਖ ਹੋਣਗੇ। ਓਹੀ ਕੰਪੀਟੀਸ਼ਨ ਵਿਚ ਆਉਂਦੇ ਹਨ। ਉਹ ਟਰੇਨਿੰਗ ਲੈਂਦੇ ਹਨ ਅਤੇ ਇਮਤਿਹਾਨ ਦੇ ਮੌਕੇ ਅਗੇ ਆਉਂਦੇ ਹਨ। ਉਨ੍ਹਾਂ ਵਿਚ ਕਰੇਜ ਹੈ। ਜਿਹੜੀਆਂ ਕੌਮਾਂ ਨੇ ਕਰੇਜ ਦਿਖਾਇਆ ਉਹ ਮਾਰਸ਼ਲ ਰੇਸਿਜ਼ ਹਨ। (ਘੰਟੀ) ਇਹ ਗਲਤ ਗੱਲ ਹੈ ਕਿ ਹਰ ਇਕ ਕੌਮ ਮਾਰਸ਼ਲ ਰੇਸ ਹੈ। ਜੇਕਰ ਹਰ ਇਕ ਰੇਸ ਮਾਰਸ਼ਲ ਹੁੰਦੀ ਜਾਂ ਹਰ ਇਕ ਰੇਸ ਚੰਗੀ ਹਲਵਾਹਕ ਹੁੰਦੀ ਤਾਂ ਯੂ. ਪੀ. ਦੇ ਤਰਾਈ ਦੇ ਜੰਗਲਾਂ ਨੂੰ ਪੁੱਟਣ ਲਈ ਪੰਜਾਬ ਦੇ ਜੱਟ ਸਿਖਾਂ ਨੂੰ ਉਥੇ ਨਾ ਜਾਣਾ ਪੈਂਦਾ ਜਿਥੇ ਕਿ ਅਜ ਸਰਸਬਜ਼ ਖੇਤੀ ਲਹਿਰਾ ਰਹੀ ਹੈ (ਘੰਟੀ) ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਮਾਰਸ਼ਲ ਰੇਸਿਜ਼ ਨੂੰ ਤਸਲੀਮ ਕਰਨਾ ਪਵੇਗਾ ਅਤੇ ਉਨ੍ਹਾਂ ਦੀ ਕਦਰ ਕਰਨੀ ਪਵੇਗੀ (ਘੰਟੀ) ਇਨ੍ਹਾਂ ਸ਼ਬਦਾਂ ਨਾਲ ਮੈਂ ਉਨ੍ਹਾਂ ਸ਼ਹੀਦਾਂ ਦੇ ਸਾਹਮਣੇ ਆਪਣਾ, ਸਿਰ ਝੁਕਾਂਦਾ ਹਾਂ ਜਿਨ੍ਹਾਂ ਨੇ ਦੇਸ਼ ਦੀ ਰਖਿਆ ਲਈ ਆਪਣੀਆਂ ਜਾਨਾਂ ਕੁਰਬਾਨ ਕਰ ਦਿਤੀਆਂ ਹਨ।

**श्री देव राज आनन्द** (अम्बाला छावनी) : मुहतरम चेयरमैन साहिब, आज इस हाउस में फौज के शहीदों को खराजे तहसीन पेश करने के लिए हम सब अपने अपने ख्यालात रख रहे हैं। बड़ी मुद्दत के बाद हिन्दुस्तान को अपनी सरज़मीन की हिफाज़त करने का मौका मिला है। 1947 से पहले हमारी फौजों ने दुनिया की कई जंगों में जा कर हिस्सा लिया और अपना नाम पैदा किया। इस दफा 5 अगस्त को पाकिस्तान ने हज़ारा इनफिलट्रेटर्ज़ कशमीर में भेजे ताकि वहां की मुन्तखिबशुदा हकूमत को तहस नहस किया जाए और उन हमला आवरों को तमाम किसम की ट्रेनिंग दे कर वहां रवाना किया। लेकिन हमारी फौजों की यह हिम्मत थी कि उन्होंने जल्दी ही उनका खात्मा कर दिया अभी रण कछ समझौता की स्याही खुश्क भी नहीं होने पाई थी कि फिर यकम सितम्बर को पाकिस्तान ने छम्ब के हलके पर 73 टैंकों से हमला कर दिया। पाकिस्तान को यह नाज़ था इस बात का कि उस के पास जदीद किसम के हथियार हैं पैटन टैंक्स हैं। सैबर जैट्स हैं और बम्बार हैं इस लिए वह हम से ज्यादा ताकत रखता है और हमारे मुलक पर कबज़ा कर लेगा लेकिन हमारे जवानों ने जिस जवान मरदी और हिम्मत के साथ उनका मुकाबला किया यह दुनिया की तारीख में पहला वाक्या है हम अपनी गवर्नमैंट और शास्त्री जी को भी मुबारिकबाद देते हैं कि उन्होंने मौका की नज़ाकत को देखते हुए अपनी फौज़ों को पाकिस्तान की तरफ कूच करने का हुकम दिया। जिन भाइयों को उस तरफ जाने का मौका मिला है उन्होंने अपनी आंखों देखा है कि वहां बार्डर पर बसने वाले लोगों ने किस जानफिशनी के साथ चाहे वह मरद थे या औरतें, बच्चे थे या बूढ़े मोरचों पर जा जा कर अपने लड़ते हुए जवानों को रोटियां और दूध पहुंचाया। यही नहीं जिस वक्त पानी की वजह से ट्रक वहां रुक गए तो उन्होंने ऐमोनीशन के बकसे अपने सिरों पर उठा कर दो तीन मील का फासला तै करते हुए वहां जवानों को मोरचों पर पहुंचाए। यह स्पिरिट थी हमारे नौजवानों की जिसने हमारे सिपाहियों के हौसले बुलन्द किए। जब उन्होंने देखा कि तमाम कौम उन के पीछे

खड़ी है तो जवानों ने मौत को लबेक कहते हुए जामे शहादत पिया। आज तमाम हिन्दुस्तान उन शहीदों के सामने अपना सिर झुकाता है जिन्होंने अपने देश की हिफाजत के लिये हंसते २ जामे शहादत पिया और हमारे जवानों ने कराल करते हुए दसती बमों से दुशमन के पिल बाकसों को तहोबाला किया। यह थी दलेरी हमारे जवानों की जिस ने हमें जीत का मौका दिया और हमारा सिर सारी दुनिया में ऊंचा हुआ। हमें चीन का भी एक तरह मशकूर होना चाहिए जिस ने आज से तीन साल पहले हमारे ऊपर हमला किया। उस वक्त हम सोए हुए थे और हम समझते थे कि चीन हमारा भाई है और वह कभी हमारे ऊपर हमला नहीं करेगा। लेकिन उस के बाद हमारी हकूमत ने अपने सरमाए के मुताबिक अपने जवानों के लिए हथियार बनाने के सिलसिले में कारखाने खोले और उन में नैट जहाज़ और दूसरे जदीद किसम का असला बनाया जिस से लैस हो कर हमारी फौजें पाकिस्तान का मुकाबला करने के लिए मैदाने जंग में उतरीं और दुशमन का कलहकमां किया। पाकिस्तान को फख्र था कि वह अपने जदीद हथियारों के बलबूते हिन्दुस्तान को तैहबाला कर देगा और जिस तरह कि उस ने मनसूबा बनाया हुआ था सात तारीख को वह खेमकर्ण के रासते होता हुआ ब्यास पहुंच कर पठानकोट को काटना चाहता था लेकिन उस के सारे मनसूबे हमारे बहादुर जवानों के सामने धरे के धरे रह गए। यह महज हमारे जवानों की हौसला बुलन्दी थी और तरबियत थी कि उन्होंने पाकिस्तान को मुंह तोड़ जवाब दिया और अमरीकी सेबर जैटों, बम्बारों को हिन्दुस्तान के तैयार करदा नैटजहाजों से तहोबाला किया और उन्हें वह चपत लगाई की सारी दुनिया देख रही है कि इन छोटे २ जहाज़ों ने क्या कारनामा कर दिखाया है।

**श्री सभापति** : अब आप खत्म करें। (The hon. Member may now wind up please.)

**श्री देव राज आनन्द** : गुज़ारिश यह है कि अभी तो मैंने शुरू ही किया है और आप कहते हैं कि मैं बन्द करूं। आपका हुकम तो मानना पड़ेगा लेकिन अपने जज़बात को हाउस के सामने रखना भी लाज़मी है। मैं सरदार गुरदर्शन सिंह जी का मशकूर हूं कि उन्होंने यह रैजोल्यूशन हाउस में पेश किया और हम सब को मौका दिया कि हम अपने ख्यालात आप के सामने रखें। चूंकि आपने घंटी बजा दी है इस लिये मैं चंद बातें गवर्नमैंट के सामने रखना चाहता हूं। मैं अर्ज करूंगा कि सरहद पर रहने वाले जिन लोगों को उजड़ कर अपने घरों को खैरबाद कह कर दूसरी जगह पनाह लेनी पड़ी है उन के लिये हमारी गवर्नमैंट आफ इंडिया की ज़िम्मेदारी है कि वह उन को अच्छी तरह बसाए और आबाद करे। हमारी गवर्नमैंट ने जो पक्के मकानों के सिलसिले में एक हजार रुपया देने का एलान किया है वह इतना नाकाफी है कि वह उस से मकान नहीं बना सकते हैं। कच्चे मकानों के लिए भी जो रकम दी है वह भी नाकाफी है। अगर आप चाहते हैं कि सरहद पर मकीम होने वाले तमाम भाई आयंदा आने वाले मौका पर आगे से भी ज्यादा जुर्रत के साथ अपनी फौज का साथ दें तो हमें लाज़मी है कि हम हर तरह से उन की मदद करें और उनको वहां बसाएं। इस के साथ सरहद पर मकीम भाइयों को फौजी तालीम और हर किसम के हथियारों से लैस करना चाहिए (घंटी) ताकि वह अपने आप को मज़बूत करके अपनी

[श्री देव राज आनन्द ]

हिफाजत कर सकें। फिर जिस तरह उन्होंने अपने सैक्टर में पिल बाक्स बगैरा बनाए हैं इसी तरह हमें भी चाहिए कि वहां पिल बाक्स वगैरा बनाएं ताकि अगर खुद नखास्ता पाकिस्तान फिर कोई ऐसा कदम उठाता है तो उस को मुंह तोड़ जवाब दें सकें और उस को तहस नहस कर सकें।

**कंवर रामपाल सिंह (पुंड्री) :** चेयरमैन साहिब, इस रैजोल्यूशन पर पिछले सप्ताह भी बहस हुई। इस रैज़ोल्यूशन के अन्दर क्या है, इस के बारे में अर्ज करना चाहता हूं। भारतीय फौजों ने चाहे हवा बाज़ों, चाहे मैदानों में लड़ने वाली फौजों ने और टैंकों पर काम करने वाले फौजियों ने अपने देश को सर्वोपरि समझते हुए अपने खून की होली खेली। उन्होंने अपने देश की मर्यादा को अपना खून देकर बचाया। इस के साथ ही भारतवासियों ने चाहे वह मैदानी इलाके से सम्बन्ध रखते हों या किसी अन्य स्थान से सम्बन्ध रखते हों, उन सब के खून ने उबाला खाया। उन लोगों के खून का उबाला रुका नहीं बल्कि बढ़ा ही है। उन ज़ज़बातों को मुख्य रखते हुए हमारे माननीय सदस्य श्री गुरदर्शन सिंह ने इस रैजोल्यूशन को सदन में पेश किया। वह धन्यवाद के पात्र हैं, क्योंकि उन्होंने वक्त पर रैज़ोल्यूशन हाउस में पेश किया है। कैजुलटी की लिस्टें रोज़ाना रेडियो में सुनते हैं और अखबारों में पढ़ते भी हैं। इन लिस्टों में ज्यादातर फ़ौजी नौजवान ही हैं जिन्होंने अपने देश की इज्ज़त को बचाने के लिये और आज़ादी को कायम रखने के लिये अपने खून की होली खेली। उन्होंने अपने देश की रक्षा की निस्बत अपने खून का मूल्य कम समझा और बलिदान को भी देश की रक्षा से कम मूल्य समझा। हाउस में कई बार पुरानी हिस्ट्री को रिपीट किया गया। जापान ने जिस तरह से लड़ाई लड़ी और वह बम्बों को जिस्म के साथ बांध कर लड़ते थे, उस का भी जिक्र किया गया। लेकिन हमारी सेना ने जिस तरह से देश के लिये कुरबानी की, उस कुरबानी को देखते हुए हिस्टरी की वह पुरानी मिसालें लोग भूल जाएंगे और वीर भारतीय सेनाओं के बहादुर कारनामे दुनियां को हमेशा के लिये याद रहेंगे। यह कारनामें हिस्ट्री में सुनहरी अक्षरों से लिखे जायेंगे। यहां पर किस किस वीर का जिक्र किया जाए। टाइम कम है इस लिये ज्यादा डिटेल्ज़ में नहीं कहा जा सकता है। यहां पर चाइना की लड़ाई का जिक्र किया गया। यहां पर कहा गया कि हमारी वीर सेनाओं ने उस कलंक को माथे से धोया है। मैं समझता हूं कि यह ऐसी कोई बात नहीं है। किसी ने कहा कि हमारे ऊपर चीन ने हमला किया और उस से हमारी आंखें खुलीं। मैं समझता हूं कि ऐसी भी कोई बात नहीं। मैं मानता हूं कि आज के नेता ही नहीं बल्कि यदि हम अपनी पुरानी हिस्ट्री का अध्ययन करें तो हमें पता चलेगा कि हमारे देश की हमेशा से यही नीति रही है कि हम शान्ति से रहें और दूसरों को शान्ति से जीनें दें। दूसरो का भी शान्ति से जीने का हक है, वह उन्हें जरूर मिलना चाहिए। लेकिन इस के साथ हमारा यह भी असूल रहा है कि अगर कोई हमारे ऊपर नाजायज़ तौर पर दवाब डाले और वह दवाब सीमा को पार कर जाए तो हमें उसे कभी भी बरदाश्त नहीं करते। इस प्रकार हमारा शान्ति का नारा था उस में हम हमेशा आगे रहे हैं। अब भी हमारी यही पालिसी है। हमारी अब भी पालिसी लड़ाई लड़ने की नहीं बनी। इस बारे में हमारे

प्रधान मंत्री रोज़ाना भाषणों में कहते रहे हैं कि हम किसी दूसरे देश की सम्पत्ति तथा किसी भी देश के भाग को हथियाना नहीं चाहते हैं लेकिन इस के साथ कोई भी देश हमारी ओर बुरी आंख से देखता है तो उस की आंख निकाल ली जाएगी। प्रधान मन्त्री जी अभी इसी पालिसी के आधार पर चल रहे हैं। वह कहते हैं कि जब तक पाकिस्तान हमारी शर्तों को पूरी तरह से नहीं मानता तब तक हमारी फौजें पीछे नहीं हटेंगी। उन्होंने प्रैसों में स्पष्ट तौर पर बयान दिये हैं।

चेयरमैन साहिब, मैं पब्लिक के मारेल के बारे में कुछ अर्ज़ करना चाहता हूं। इस लड़ाई में पब्लिक गुमराह नहीं हुई। पंजाबियों ने खास तौर पर नुमायां पार्ट प्ले किया है। फौजियों को जितना पब्लिक से सहयोग मिलना चाहिए, लोगों ने उस से ज्यादा ही सहयोग दिया। इसके लिये बार्डर के लोगों ने ही नहीं बल्कि पंजाब के हर इलाके ने पूरी तरह से सहयोग दिया। लोगों ने दूध, रोटियां पका कर अर्थात् जो कुछ उन के पास था, उस से फौजियों की हर तरह सहायता की। इस सिलसिले में भारतीय सैनिकों की एक मिसाल याद आती है और उसे मैं हाउस में रखना चाहता हूं। अखबारों में भी काफी चर्चा चला कि अमृतसर में श्री राजू ने पाकिस्तानियों के बहुत से जहाजों को नीचे मार गिराया। अमृतसर की जनता, बच्चों और औरतें इस तमाशे को बड़ी दिलचस्पी से देखते थे। जब भी पाकिस्तान का हवाई जहाज़ उस की तोप की रेंज में आ जाता था तो वह उसी वक्त उस को नीचे गिरा लेता था। लोग इस को तमाशा समझते थे। इस से पता चलता है कि लोगों का इस लड़ाई में कितना मारेल ऊंचा रहा। इस लड़ाई में उन का हौसला ऊंचा हुआ। यही वजह है कि हमारे नागरिक फौजों की हर प्रकार से मोर्चों पर जा जा कर सहायता करते रहे। लेकिन मुझे बहुत खेद से कहना पड़ता है कि जिन लोगों ने अपना सर्वस्व फौजियों के लिए न्योछावर किया, अपने इलाके से आना पड़ा, कैम्पों में रहे, उन को कैम्पों में कीड़ों वाला आटा सप्लाई हो रहा है। लोगों का मारेल बहुत ऊंचा है मगर उन को इस तरह का आटा सप्लाई कर के उन का मारेल नीचे न गिराया जाए। इस ओर शीघ्र कदम उठाए जाएं ताकि यह मामला बार २ सदन में न आ सके। इस बात का ध्यान रखें कि ऐसी बातें आ कर लोगों के ऊंचे मारेल को नीचा न कर दें। छोटी २ बातों को इस समय इग्नोर कर दिया जाए। हमें अभी यह देखना है कि कहीं लड़ाई फिर न शुरू हो जाए। हमारा ऐसे देश के साथ पाला पड़ा है जो कि लड़ाई में ही विश्वास रखता है और किसी वक्त भी मौके का फायदा उठा कर लड़ाई शुरू कर सकता है। इस लिये जनता के मारेल को बरकरार रखा जाना चाहिए। मेरी सरकार से प्रार्थना है कि जो लोग कैम्पों में रह रहे हैं उन को पूरी पूरी सहायता और जल्दी से जल्दी सहायता दी जाए ताकि उन लोगों का मारेल ऊंचा रहे।

यहां पर कहा गया है कि कैपिटल में उन शूर वीरों की जिन्होंने अपने आप को देश के प्रति न्योछावर किया, देश की रक्षा के लिये और आज़ादी को बरकरार रखने के लिये बलिदान दिया, यादगारें बनाई जाएं। मेरी सरकार से प्रार्थना है कि उन की यादगारें कैपीटल में ही नहीं बल्कि हर डिस्ट्रिक्ट में या उन के घर के निकट यादगारें कायम

[ कंवर राम पाल सिंह ]
की जाएं ताकि लोग उन से प्रोत्साहित हो सकें और वह हमेशा के लिये अमर रहे। मैं उन वीरों को श्रद्धांजली पेश करते हुए सरकार से प्रार्थना करना चाहता हूं कि लोगों का मारेल ऊंचा रखने में पूरा २ सहयोग दें ताकि लोग दुशमन से हर वक्त टकराने के लिये तैयार हो सकें। मैं समझता हूं कि इस रैजोल्यूशन से तभी फायदा होगा जब हम छोटी २ बातों को भूल कर एक्ता की भावना को बनाए रखें (घंटी) देश की रक्षा के लिये जिन शूर वीरों ने अपने प्राणों की आहुति दी है, उन के फैमिलीज का पूरा २ खर्च सरकार को उठाना चाहिये, चाहे उस के लिये कितना भी मूल्य चुकाना पड़े, हमें उस में कोई कमी नहीं आने देनी चाहिए।

श्री सभापति : इस रैजोल्यूशन पर बहुत से माननीय सदस्य अभी बोलना चाहते हैं। होम मिनिस्टर साहिब को इस डीबेट को वाइंड अप करने के लिये आधा घंटा वक्त जरूरी है। अगर हाउस ऐग्री करे तो हाउस का समय बढ़ा दिया जाए। (Quite a number of hon. Members want to speak on this resolution. Home Minister will need half an hour to wind up this debate. The sitting may be extended if the House so permits.)

**कुछ आवाजें** : हां जी।

**Mr. Chairman** (Shri Ram Saran Chand Mittal) : I take it that it is the sense of the House that the sitting be extended. The sitting of the House is, therefore, extended by 45 minutes.

**गृह मन्त्री** : आधा घंटा ही काफी है।

**श्री सभापति** : होम मिनिस्टर साहिब कहते हैं कि आधा घंटा बढ़ाना चाहिये। इस लिये आधा घंटा समय बढ़ाया जाता है। (The Home Minister says that the time of the sitting of the House should be extended by half an hour. Therefore, the time is extended by half an hour.)

ਸਰਦਾਰ ਗੁਰਦਰਸ਼ਨ ਸਿੰਘ : ਚੇਅਰਮੈਨ ਸਾਹਿਬ, ਤੁਸਾਂ ਘੰਟਾ ਟਾਈਮ ਵਧਾਇਆ ਹੈ। ਮੈਂ ਰੈਜ਼ੋਲੂਸ਼ਨ ਮੂਵ ਕੀਤਾ ਹੈ ਇਸ ਲਈ ਮੈਨੂੰ ਜਵਾਬ ਦੇਣ ਲਈ ਵੀ ਟਾਈਮ ਚਾਹੀਦਾ ਹੈ। ਜੇਕਰ ਹਾਊਸ ਮੁਤਫਿਕ ਹੋਵੇ ਤਾਂ ਟਾਈਮ ਇਕ ਘੰਟਾ ਵਧਾ ਦਿਉ। ਕਲੋਜ਼ਰਮੋਸ਼ਨ ਢਾਈ ਵਜੇ ਲਿਆਂਦੀ ਜਾਵੇ।

**श्री सभापति** : अगर हाउस एग्री करे तो एक घंटा टाईम बढ़ा दिया जाए ? (Do I have the permission of the House to extend the sitting by one hour ?)

**गृह मन्त्री** : आधा घंटा ही काफी है। घंटा बढ़ाने की जरूरत नहीं है।

**श्री सभापति** : आधा घंटा ही बढ़ा दें मुझे कोई एतराज नहीं। कामरेड राम प्यारा, श्रीमती प्रसन्नी देवी, श्री जगत राम और चौधरी नेत राम ने अभी बोलना है। अगर आधा घंटा टाईम बढ़ाना है तो हर एक मैम्बर सिर्फ पांच पांच मिनट ही बोलें। इस से ज्यादा कोई टाईम न ले। (I have no objection to the sitting being extended

by half an hour, but in that case only five minutes each can be allotted to Sarvshri Ram Piara, Jagat Ram, Net Ram and Shrimati Parsanni Devi who want to take part in this discussion.)

**आवाजें** : ठीक है जी ।

**श्रीमती प्रसन्नी देवी** (राजौंद) : चेयरमैन साहिब, मैं आप का धन्यवाद करती हूं कि आपने मुझे अपने विचार हाउस में रखने का समय दिया है और सरदार गुरदर्शन सिंह जी को वधाई देती हूं कि उन्होंने ऐसा रैज़ोल्यूशन हाउस के सामने पेश किया है जिस के द्वारा हमें शहीदों को श्रद्धांजलि अर्पण करने का अवसर मिला है। आज हमारे देश पर पाकिस्तान के हमले से जो संकट आया और जिस शूर वीरता का प्रदर्शन हमारे देश के नौजवानों ने किया है वह किसी से छिपी नहीं है। पांच अगस्त को पाकिस्तान ने काश्मीर में घुसपैठिये भेजे और ऐसे हालात पैदा हो गए हैं मैं सोचती हूं कि सारी हिम्मत उन बहादुरों की थी जो अपनी प्राणों की परवाह न कर के, अपने शरीर की परवाह न कर के, कितनी वीरता से देश के लिये लड़े। किसी का हाथ कटा, किसी की टांग कटी और किसी का सिर कटा लेकिन उन्होंने अपने देश की रक्षा की । हमारे शूर वीरों ने हर ढंग से और हर सैक्टर में वह वह कुरबानियां कीं जो कि हिन्दोस्तान के इतिहास में सुनहरी अक्षरों में लिखी जाएंगी। जिन लोगों ने देश के लिये अपना खून बहाया और अपने आप को शहीद किया उन का एहसान हिन्दुस्तान और हिन्दुस्तान की जनता कभी भी नहीं भूलेगी। जो नौजवान अपने देश की आन रखने के लिये और देश की रक्षा के लिये न्योछावर हो गए उन को आने वाली पीढ़ियां कभी नहीं भूलेंगी।

इन दिनों हमारे सामने कई समस्याएं आईं लेकिन यह बड़े हर्ष का विषय है कि हमारे देश की जनता ने खास तौर पर पंजाब की जनता ने उन कठिनाइयों को हिम्मत से झेला और पैसे की शक्ल में या सेवा की शक्ल में अपनी पूरी कोआप्रेशन दी। सब ने इस देश को अपना देश समझा। मैं समझती हूं कि जिस देश की जनता इस ढंग से इस काम को अपना समझे और देश को अपना समझ कर अपने कर्तव्य को पूरी तरह निभाए तथा जिस देश के सैनिक नौजवान अपने फर्ज़ को इस तरह से अदा करें उस देश की तरफ कोई आंख उठा कर भी नहीं देख सकता। आज हमारे देश के सामने यह एक महान संकट है। सब से पहले हमें अपने देश की रक्षा करनी चाहिये। दूसरी योजनाएं चाहे धरी की धरी रह जायें। अगर देश रहेगा तो सब कुछ बन जाएगा और अगर देश ही नहीं रहेगा तो कुछ भी नहीं रहेगा। इस सम्बन्ध में मैं हाउस से प्रार्थना करना चाहती हूं कि हमारे भाई जो रिफ्यूजी बन कर आए हैं, जो अपनी जायदाद और मकान, सब कुछ छोड़ कर आए हैं, सब से पहले हमें उन का ख्याल करना चाहिये। आप ज़रा अंदाज़ा लगाएं कि अगर हमें थोड़ी बहुत चीज़ छोड़ कर निकलना पड़े तो कितना दर्द होता है। देश के डीफैंस की खातिर और देश को मज़बूत बनाने की खातिर बेशक हमें दूसरी स्कीमें छोड़ देनी पड़ें उसका हमें कुछ फर्क नहीं पड़ता अगर कुछ समय के लिये स्कूल न बनें, तो कोई हर्ज नहीं और यदि सड़कें कम बनें इन के न होने से तो कोई हर्ज नहीं किन्तु सब से पहले डीफैंस और डीफंस के कारण जो समस्याएं सामने आएं वह ज़रूरी हैं सब से पहले हमें विस्थापितों की समस्या को सुलझाना

[श्रीमती प्रसन्नी देवी]

चाहिए ताकि वह किसी तरह से भी यह महसूस न करें कि उन पर किसी प्रकार की मुसीबत आ पड़ी है। हमें जिस ढंग से भी हो उन की ज्यादा से ज्यादा मदद करनी चाहिये, वैसे तो जब भी देश पर ऐसा संकट आ पड़े तो ऐसी कुरबानी करनी ही पड़ती है यह कोई आज नई बात नहीं है और बड़ी से बड़ी कुर्बानी देश के लिये करनी पड़ती है परन्तु हमारी श्रद्धांजलि सही मानों में तभी समझी जाएगी जब उन माताओं को जिन के बेटे देश के लिए बलिदान हुए हैं, उन बहनों को जिन के भाई जो देश के लिये निछावर हुए हैं और उन औरतों को जिन के पति जंग में शहीद हुए हैं किसी प्रकार की तकलीफ महसूस न होने दें। उन के बच्चों की पढ़ाई का पूरा पूरा ध्यान रखा जाना चाहिये। खेती करने वाला किसान, कारखाने में काम करने वाला मज़दूर और दफतर में काम करने वाला बाबू अपने फर्ज की अदायगी अच्छी तरह से पूरी करेगा तो वही सच्ची श्रद्धांजलि शहीदों के प्रति होगी। अमरीका हमें धमकियां दे रहा है अगर हम हिम्मत करें तो एक सप्ताह में एक वक्त ब्रत रख कर भी अनाज की कमी को पूरा करने में मदद दे सकते हैं। चेयरमैन साहिब, आप ने मुझे टाइम दिया है इस के लिये मैं आप की धन्यवादी हूं। मैं एक बार फिर उन जवानों को श्रद्धांजलि अर्पण करती हूं जिन्होंने देश की रक्षा के लिये और देश के मान के लिये अपने प्राणों की बाज़ी लगा कर शहीद हो गए हैं हिन्दुस्तान का इतिहास उन शहीदों का सदा ऋणी रहेगा।

**ਕਾਮਰੇਡ ਰਾਮ ਪਿਆਰਾ (ਕਰਨਾਲ)**: ਚੇਅਰਮੈਨ ਸਾਹਿਬ, ਜਿਹੜਾ ਰੈਜ਼ੋਲੂਸ਼ਨ ਹਾਊਸ ਵਿਚ ਪੇਸ਼ ਹੈ ਉਸ ਦਾ ਪਹਿਲਾ ਹਿਸਾ ਇਹ ਹੈ ਕਿ ਅਸੀਂ ਪਾਕਿਸਤਾਨ ਦੇ ਹਮਲੇ ਨੂੰ ਕਨਡੈਮ ਕਰੀਏ। ਪਰ ਮੈਂ ਉਸ ਦੇ ਹਮਲੇ ਨੂੰ ਕਨਡੈਮ ਨਹੀਂ ਕਰਦਾ, ਮੈਂ ਪਾਕਿਸਤਾਨ ਦਾ ਸ਼ੁਕਰੀਆ ਅਦਾ ਕਰਦਾ ਹਾਂ। ਇਸ ਵਾਸਤੇ ਸ਼ੁਕਰੀਆ ਅਦਾ ਕਰਦਾ ਹਾਂ ਕਿ ਜੇਕਰ ਉਹ ਹਮਲਾ ਨਾ ਕਰਦਾ ਤਾਂ ਸ਼ਾਇਦ ਹਿੰਦੁਸ-ਤਾਨੀਆਂ ਨੂੰ ਹਿੰਦੁਸਤਾਨੀਆਂ ਦੇ ਤੌਰ ਤੇ ਇਕੱਠੇ ਹੋ ਕੇ ਲੜਨ ਦਾ ਖਿਆਲ ਨਾ ਆਉਂਦਾ। ਸ਼ਾਇਦ ਹਿੰਦੁਸਤਾਨੀਆਂ ਵਿਚ ਸਾਲਮੀਅਤ ਨਾ ਆਉਂਦੀ। ਇਸ ਲੜਾਈ ਨੇ ਪਾਕਿਸਤਾਨ ਦਾ ਮੁਗਾਲਤਾ ਦੂਰ ਕਰ ਦਿਤਾ ਹੈ। ਉਹ ਸਮਝਦਾ ਸੀ ਕਿ ਕਸ਼ਮੀਰ ਵਿਚ ਮੁਸਲਮਾਨ ਰਹਿੰਦੇ ਹਨ। ਹਿੰਦੁਸਤਾਨ ਦੇ ਹੋਰ ਕਈਆਂ ਹਿਸਿਆਂ ਵਿਚ ਮੁਸਲਮਾਨ ਰਹਿੰਦੇ ਹਨ ਅਤੇ ਹਮਲੇ ਦੇ ਵਕਤ ਉਹ ਮੁਸਲਮਾਨ ਪਾਕਿਸਤਾਨੀ ਫੌਜਾਂ ਦੀ ਮਦਦ ਕਰਨਗੇ, ਉਨ੍ਹਾਂ ਦਾ ਸਾਥ ਦੇਣਗੇ। ਪਾਕਿਸਤਾਨ ਦਾ ਇਹ ਮੁਗਾਲਤਾ ਦੂਰ ਹੋ ਗਿਆ ਹੈ।

ਜੇਕਰ ਪਾਕਿਸਤਾਨ ਹਮਲਾ ਨਾ ਕਰਦਾ ਤਾਂ ਸਾਨੂੰ ਖਡ ਦੇ ਪੈਟਨ ਟੈਂਕ ਬਣਾ ਕੇ ਖਲੌਣਿਆਂ ਦੀ ਤਰ੍ਹਾਂ ਤੋੜਨ ਦਾ ਮੌਕਾ ਨਾ ਮਿਲਦਾ। ਆਪਣੇ ਨਟਾਂ ਨਾਲ ਸੈਬਰ ਜੈਟ ਦੀ ਪਿਟਾਈ ਕਰਨ ਦਾ ਮੌਕਾ ਨਾ ਮਿਲਦਾ। ਇਸ ਤੋਂ ਇਲਾਵਾ ਪਾਕਿਸਤਾਨ ਦੇ ਹਮਲੇ ਨੇ ਸਾਨੂੰ ਮੌਕਾ ਦਿਤਾ ਹੈ ਕਿ ਜਿਹੜੀ ਸਾਡੀ ਬੇਇਜ਼ਤੀ ਚੀਨ ਦੇ ਹਮਲੇ ਦੇ ਵਕਤ ਹੋਈ ਸੀ ਅਤੇ ਸਾਡੀ ਚਿਟੀ ਚਾਦਰ ਤੇ ਜਿਹੜਾ ਦਾਗ਼ ਲਗਾ ਸੀ ਉਸ ਦਾਗ਼ ਨੂੰ ਧੋ ਕੇ ਲਾਹ ਦੇਵੀਏ। ਪਾਕਿਸਤਾਨ ਨੇ ਸਾਡੇ ਵੀਰ ਨੌਜਵਾਨਾਂ ਨੂੰ ਮੌਕਾ ਦਿਤਾ ਹੈ ਕਿ ਉਹ ਆਪਣੀ ਬਹਾਦੁਰੀ ਜ਼ਾਹਰ ਕਰ ਸਕਣ ਅਤੇ ਆਪਣੀ ਬਹਾਦੁਰੀ ਦੀਆਂ ਪੁਰਾਣੀਆਂ ਰਵਾਇਤਾਂ ਨੂੰ ਕਾਇਮ ਰਖ ਸਕਣ। ਅਸੀਂ ਪਾਕਿਸਤਾਨ ਦੇ ਹਮਲੇ ਨੂੰ ਕਨਡੈਮ ਕਿਉਂ ਕਰੀਏ ਉਸ ਨੇ ਹਿੰਦੁਸਤਾਨ ਦੀ ਮਦਦ ਆਪਣਾ ਪ੍ਰੈਸਟੀਜ ਐਨਹੈਂਸ ਕਰਨ ਵਿਚ ਕੀਤੀ ਹੈ। ਮੈਂ ਤਾਂ ਉਨ੍ਹਾਂ ਦਾ ਮਸ਼ਕੂਰ ਹਾਂ।

ਅਗਲੀ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਨਾਲ ਪਾਕਿਸਤਾਨ ਦੀ ਪਿਟਾਈ ਹੋਈ ਹੈ ਕਿਧਰੇ ਸਾਡੀ ਇਸ ਤਰ੍ਹਾਂ ਨਾਲ ਪਿਟਾਈ ਹੁੰਦੀ ਤਾਂ ਅਮਰੀਕਾ ਸੀਜ਼ ਫਾਇਰ ਬਿਲਕੁਲ ਨਾ ਕਰਵਾਉਂਦਾ। ਜੇਕਰ ਅਮਰੀਕਾ ਚਾਹੁੰਦਾ ਤਾਂ ਦੂਸਰੇ ਦਿਨ ਲੜਾਈ ਬੰਦ ਕਰਵਾ ਸਕਦਾ ਸੀ। ਕਿਉਂ-ਕਿ ਉਸ ਨੇ ਸਾਨੂੰ ਐਸ਼ੋਰੈਂਸਿਜ਼ ਦਿਤੀਆਂ ਹੋਈਆਂ ਸਨ ਕਿ ਜੇਕਰ ਪਾਕਿਸਤਾਨ ਅਮਰੀਕੀ ਅਸਲੇ ਨੂੰ, ਟੈਂਕਾਂ ਨੂੰ ਅਤੇ ਹਵਾਈ ਜਹਾਜ਼ਾਂ ਨੂੰ ਹਿੰਦੁਸਤਾਨ ਦੇ ਖਿਲਾਫ ਵਰਤੇਗਾ ਤਾਂ ਅਮਰੀਕਾ ਪਾਕਿਸਤਾਨ ਦੀ ਇਸ ਹਰਕਤ ਨੂੰ ਕਨਡੈਮ ਕਰੇਗਾ। ਪਰ ਅਮਰੀਕਾ ਨੇ ਉਸ ਵੇਲੇ ਸੀਜ਼ ਫਾਇਰ ਕਰਵਾਈ ਹੈ ਜਿਸ ਵੇਲੇ ਉਸ ਨੇ ਵੇਖਿਆ ਕਿ ਨਾ ਸਿਰਫ ਪਾਕਿਸਤਾਨ ਦੀ ਅਤੇ ਪਾਕਿਸਤਾਨੀ ਫੌਜਾਂ ਦੀ ਹੀ ਬੇਇਜ਼ਤੀ ਹੋਈ ਹੈ ਬਲਕਿ ਅਮਰੀਕਾ ਦੀ ਵੀ ਬੇਇਜ਼ਤੀ ਹੋ ਰਹੀ ਹੈ ਕਿਉਂ ਜੋ ਅਮਰੀਕਾ ਨੇ ਆਪਣੇ ਅਸਲੇ ਦੀ ਸੁਪੀਰੀਆਰਟੀ ਦੀ ਧਾਕ ਸਾਰੀ ਦੁਨੀਆਂ ਵਿਚ ਬਿਠਾਈ ਹੋਈ ਸੀ। ਪਾਕਿਸਤਾਨੀ ਤਾਂ ਲੜਦੇ ਸਨ ਆਪਣੇ ਸੁਪੀਰੀਅਰ ਅਸਲੇ ਦੇ ਸਿਰ ਤੇ ਪਰ ਸਾਡੇ ਜਵਾਨ ਲੜੇ ਹਨ ਆਪਣੀ ਸਪਿਰਿਟ ਨਾਲ। ਹਿੰਦੁਸਤਾਨੀ ਜਿਸ ਸਪਿਰਿਟ ਦੇ ਨਾਲ ਲੜੇ ਹਨ ਉਸ ਨੇ ਨਾ ਸਿਰਫ ਪਾਕਿਸਤਾਨ ਨੂੰ ਅਪਣੇ ਸਾਹਮਣੇ ਖੜਾ ਨਹੀਂ ਹੋਣ ਦਿਤਾ ਬਲਕਿ ਅਮਰੀਕਾ ਦੀ ਇਜ਼ਤ ਨੂੰ ਵੀ ਮਿੱਟੀ ਵਿਚ ਮਿਲਾ ਦਿਤਾ ਹੈ। ਚੇਅਰਮੈਨ ਸਾਹਿਬ, ਹਿੰਦੁਸਤਾਨ ਦੇ ਬਹਾਦਰ ਸਿਪਾਹੀ ਜਿਸ ਸਪਿਰਿਟ ਵਿਚ ਲੜੇ ਹਨ ਉਸ ਬਾਰੇ ਮੈਨੂੰ ਪੰਜਾਬੀ ਦਾ ਇਕ ਸ਼ੇਅਰ ਯਾਦ ਆ ਗਿਆ ਹੈ। ਸਿਪਾਹੀ ਮੈਦਾਨੇ ਜੰਗ ਵਿਚ ਜਾਂਦੇ ਹੋਏ ਕਹਿੰਦਾ ਹੈ —

"ਜੇ ਮੈਂ ਜਿਉਂਦਾ ਜਾਗਦਾ ਮੁੜ ਆਇਆ,
ਰੱਖ ਸਾਈਂ ਦੀ ਮੈਨੂੰ ਬੁਲਾ ਛਡੀਂ।
ਨਹੀਂ ਤਾਂ ਪੁਤ ਜਦ ਮੇਰਾ ਜਵਾਨ ਹੋਵੇ,
ਤੇਗ਼ ਉਸ ਨੂੰ ਮੇਰੀ ਫੜਾ ਛੱਡੀਂ॥"

ਉਹ ਰਣਭੂਮੀ ਵਿਚ ਹੀ ਇਸ ਖਿਆਲ ਨਾਲ ਜਾਂਦਾ ਹੈ ਕਿ ਮੈਂ ਜਿਉਂਦਾ ਵਾਪਸ ਆਵਾਂ ਜਾਂ ਨਾ ਆਵਾਂ ਹਿੰਦੁਸਤਾਨ ਦੀ ਅਣਖ ਕਾਇਮ ਰਹਿਣੀ ਚਾਹੀਦੀ ਹੈ। ਉਨ੍ਹਾਂ ਫੌਜੀਆਂ ਨੇ ਮੈਦਾਨੇ ਜੰਗ ਵਿਚ ਦੁਸ਼ਮਨ ਦੇ ਨਾਲ ਲੜਦਿਆਂ ਇਹ ਨਹੀਂ ਸੋਚਿਆ ਕਿ ਉਨ੍ਹਾਂ ਦੇ ਬੱਚੇ ਯਤੀਮ ਹੋ ਜਾਣਗੇ, ਉਨ੍ਹਾਂ ਨੇ ਇਹ ਨਹੀਂ ਸੋਚਿਆ ਕਿ ਉਨ੍ਹਾਂ ਦੀ ਬੀਵੀਆਂ ਦੀਆਂ ਮਾਂਗਾਂ ਦੇ ਸਿੰਧੂਰ ਪੂੰਝੇ ਜਾਣਗੇ, ਉਨ੍ਹਾਂ ਨੇ ਇਹ ਨਹੀਂ ਸੋਚਿਆ ਕਿ ਉਨ੍ਹਾਂ ਦੇ ਬੁਢੇ ਮਾਂ ਬਾਪ ਦੀ ਲਾਠੀ ਟੁੱਟ ਜਾਵੇਗੀ। ਪਰ ਉਨ੍ਹਾਂ ਨੇ ਇਕੋ ਹੀ ਗੱਲ ਆਪਣੇ ਧਿਆਨ ਵਿਚ ਰਖੀ ਕਿ ਹਿੰਦੁਸਤਾਨ ਦੀ ਅਣਖ ਕਿਸ ਤਰ੍ਹਾਂ ਕਾਇਮ ਰਹਿ ਸਕਦੀ ਹੈ, ਹਿੰਦੁਸਤਾਨ ਦੀ ਆਜ਼ਾਦੀ ਨੂੰ ਕਿਸ ਤਰ੍ਹਾਂ ਕਾਇਮ ਰਖਿਆ ਜਾ ਸਕਦਾ ਹੈ! ਹਿੰਦੁਸਤਾਨ ਦੀ ਚਾਦਰ ਦੇ ਉਤੇ ਜਿਹੜਾ ਦਾਗ਼ ਲਗ ਗਿਆ ਸੀ ਉਸ ਨੂੰ ਕਿਸ ਤਰ੍ਹਾਂ ਧੋਇਆ ਜਾ ਸਕਦਾ ਹੈ! ਜਿਨ੍ਹਾਂ ਬਹਾਦਰ ਵੀਰਾਂ ਨੇ, ਜਿਨ੍ਹਾਂ ਜਵਾਨਾਂ ਨੇ ਆਪਣੀ ਜਾਨ ਦੇ ਕੇ ਹਿੰਦੁਸਤਾਨ ਦੀ ਇਜ਼ਤ ਨੂੰ ਬਚਾਇਆ ਹੈ, ਹਿੰਦੁਸਤਾਨ ਦੀ ਸਾਲਮੀਅਤ ਨੂੰ ਕਾਇਮ ਰਖਿਆ ਹੈ, ਹਿੰਦੁਸਤਾਨ ਦੀ ਇਨਟੇਗਰਿਟੀ ਨੂੰ ਕਾਇਮ ਰਖਿਆ ਹੈ ਆਉਣ ਵਾਲੀ ਨੇਸ਼ਨ ਨੂੰ ਇਕ ਨਵੀਂ ਸਪਿਰਿਟ ਦਿਤੀ ਹੈ, ਦੇਸ਼ ਉਤੇ ਉਸ ਦੀ ਆਨ ਬਾਨ ਔਰ ਸ਼ਾਨ ਉਤੇ ਮਰ ਮਿਟਣ ਵਾਲੀ ਇੰਸਪੀਰੇਸ਼ਨ ਦਿਤੀ ਹੈ। ਜਿਥੇ ਅਸੀਂ ਉਨ੍ਹਾਂ ਸ਼ਹੀਦਾਂ ਨੂੰ ਸ਼ਰਧਾਂਜਲੀ ਪੇਸ਼ ਕਰਦੇ ਹਾਂ, ਉਥੇ ਮੈਂ ਸਮਝਦਾ ਹਾਂ ਕਿ ਸਾਨੂੰ ਪਾਕਿਸਤਾਨ ਦਾ ਮਸ਼ਕੂਰ ਹੋਣਾ ਚਾਹੀਦਾ ਹੈ ਕਿ ਉਸ ਨੇ ਸਾਡੇ ਜਵਾਨਾਂ ਨੂੰ ਆਪਣੀ ਇਹ ਸਪਿਰਿਟ ਦਰਸਾਉਣ ਦਾ ਮੌਕਾ ਦਿਤਾ।

ਪਰ ਇਸ ਦੇ ਨਾਲ ਨਾਲ ਮੈਂ ਇਕ ਗਲ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਚਾਹੇ ਸਾਡੀ ਸੈਂਟਰ ਦਾ ਇਨਟੈਲੀਜੈਂਸ ਬਿਊਰੋ ਬੜਾ ਚੰਗਾ ਹੈ, ਪਰ ਚਾਹੇ ਉਹ ਹੋਵੇ ਜਾਂ ਪੰਜਾਬ ਦੀ ਸੀ. ਆਈ. ਡੀ,

[ਕਾਮਰੇਡ ਰਾਮ ਪਿਆਰਾ]

ਇਨ੍ਹਾਂ ਦੀਆਂ ਇਤਲਾਹਾਤ ਬਹੁਤ ਘਟ ਸਨ । ਮੈਂ ਹੈਰਾਨ ਹਾਂ ਕਿ ਇਛੋਗਿਲ ਕਨਾਲ ਇਨ੍ਹਾਂ ਨੂੰ ਕਿਉਂ ਨਜ਼ਰ ਨਹੀਂ ਆਈ ? ਕਿਉਂ ਨਹੀਂ ਇਨ੍ਹਾਂ ਨੂੰ ਇਸ ਦੇ ਸੀਕਰੇਟਸ ਦਾ ਪਤਾ ਲਗ ਸਕਿਆ ? ਕੀ ਪੰਜਾਬ ਦੇ ਬਹੁਤ ਸਾਰੇ ਵਜ਼ੀਰ, ਅਫਸਰ, ਆਈ. ਜੀ., ਸੀ. ਆਈ. ਡੀ. ਦੇ ਅਫਸਰ ਕਦੇ ਇਛੋਗਿਲ ਕਨਾਲ ਨੂੰ ਪਾਰ ਕਰਦੇ ਉਸ ਪਾਸੇ ਨਹੀਂ ਗਏ ? ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਬਜਾਏ ਉਹ ਇਨ੍ਹਾਂ ਚੀਜ਼ਾਂ ਵੱਲ ਵੀ ਧਿਆਨ ਦਿੰਦੇ, ਜਦੋਂ ਜਦੋਂ ਵੀ ਉਹ ਪਾਕਿਸਤਾਨ ਮੀਟਿੰਗਾਂ ਵਗ਼ੈਰਾ ਦੇ ਸਿਲਸਿਲੇ ਵਿਚ ਜਾਂਦੇ ਰਹੇ ਹਨ ਇਨ੍ਹਾਂ ਨੂੰ ਸਿਰਫ ਇਹੋ ਖਿਆਲ ਰਹਿੰਦਾ ਰਿਹਾ ਹੈ ਕਿ ਪਾਕਿਸਤਾਨ ਵਿਚ ਕਿਹੜੀਆਂ ਕਿਹੜੀਆਂ ਚੀਜ਼ਾਂ ਸਸਤੀਆਂ ਮਿਲਦੀਆਂ ਹਨ, ਉਹ ਲੈ ਆਈਏ । ਇਸ ਲਈ, ਪਿਛਲੀਆਂ ਗੱਲਾਂ, ਪਿਛਲੀਆਂ ਕਮਜ਼ੋਰੀਆਂ ਵੱਲ ਝਾਤੀ ਪਾ ਕੇ, ਆਉਣ ਵਾਲੇ ਸਮੇਂ ਸਾਨੂੰ ਆਪਣੇ ਆਪ ਨੂੰ ਪੂਰੀ ਤਾਕਤ ਨਾਲ ਤਿਆਰ ਕਰਨਾ ਪਵੇਗਾ। "ਅਭੀ ਇਸ਼ਕ ਕੇ ਇਮਤਿਹਾਂ ਔਰ ਭੀ ਹੈਂ" ਜੇ ਇਹ ਸਮਝ ਲਿਆ ਜਾਵੇ ਕਿ ਸਾਡਾ ਇਮਤਿਹਾਨ ਖਤਮ ਹੋ ਗਿਆ ਹੈ ਤਾਂ ਇਹ ਸੋਚਣਾ ਸਾਡੀ ਭਾਰੀ ਭੁੱਲ ਹੋਵੇਗੀ। ਮੈਂ ਸਮਝਦਾ ਹਾਂ ਕਿ ਇਹ ਤਾਂ ਸਾਡੇ ਇਮਤਿਹਾਨ ਦਾ ਇਕ ਬਹੁਤ ਛੋਟਾ ਜਿਹਾ ਹਿੱਸਾ ਖਤਮ ਹੋਇਆ ਹੈ। ਠੀਕ ਹੈ ਕਿ ਸੈਂਟਰਲ ਗੌਰਮੈਂਟ ਨੇ, ਲੀਡਰਜ਼ ਨੇ ਵਕਤ ਦੇ ਨਾਲ ਉਠ ਕੇ ਹਾਲਾਤ ਨੂੰ ਮੀਟ ਕੀਤਾ ਹੈ ਔਰ ਸਾਡੀਆਂ ਫੌਜਾਂ ਨੇ ਵੀ ਉਹ ਬਹਾਦੁਰੀ ਵਖਾਈ ਹੈ ਜਿਸ ਦੀ ਮਿਸਾਲ ਦੁਨੀਆਂ ਵਿਚ ਨਹੀਂ ਮਿਲਦੀ; ਜਿਹੜੇ ਲੋਕ ਸਿਵੀਲੀਅਨ ਬਾਰਡਰ ਉਤੇ ਬੈਠੇ ਹਨ ਉਨ੍ਹਾਂ ਨੇ ਵੀ ਬਹਾਦਰੀ ਔਰ ਕੁਰਬਾਨੀ ਦਾ ਬੇਮਿਸਾਲ ਮੁਜ਼ਾਹਰਾ ਕੀਤਾ ਹੈ : ਉਨ੍ਹਾਂ ਨੇ ਮੈਦਾਨੇ ਜੰਗ ਵਿਚ, ਮੋਰਚਿਆਂ ਵਿਚ ਪੁਜ ਪੁਜ ਕੇ ਜਵਾਨਾਂ ਨੂੰ ਦੁਧ ਪਿਆਇਆ, ਚਾਹ ਪਿਆਈ ਔਰ ਰੋਟੀ ਤਕ ਪਹੁੰਚਾਂਦੇ ਰਹੇ ਹਨ । ਸ਼ੁਕਰ ਹੈ ਕਿ ਇਸ ਮੌਕੇ ਕੁਝ ਕੁਦਰਤ ਵੀ, ਪਰਮਾਤਮਾ ਵੀ ਸਾਡੇ ਨਾਲ ਸੀ । ਲੇਕਿਨ ਸਾਨੂੰ ਇਹ ਗਲ ਨਹੀਂ ਭੁਲਣੀ ਚਾਹੀਦੀ ਕਿ ਇਕ ਪਾਸੇ ਚੀਨ ਸਾਨੂੰ ਅੱਖਾਂ ਵਖਾ ਰਿਹਾ ਹੈ ਔਰ ਦੂਜੇ ਪਾਸੇ ਅਮਰੀਕਾ ਔਰ ਇੰਗਲੈਂਡ ਦਾ ਪਾਕਿਸਤਾਨ ਦੇ ਹਕ ਵਿਚ ਔਰ ਸਾਡੇ ਖਿਲਾਫ਼ ਦੁਸ਼ਮਨੀ ਭਰਿਆ ਰਵਈਆ ਵੀ ਸਾਡੇ ਸਾਹਮਣੇ ਹੈ । ਇਸ ਲਈ ਸਾਨੂੰ ਅਜੇ ਹੋਰ ਬਹੁਤ ਸਾਰੇ ਇਮਤਿਹਾਨਾਂ ਵਿਚ ਪੈਣਾਂ ਪਵੇਗਾ । ਇਸ ਲਈ ਜ਼ਰੂਰੀ ਹੈ ਕਿ ਅਸੀਂ ਅਪਣੀਆਂ ਤਰੁੱਟੀਆਂ ਵਲ ਵੇਖੀਏ ਔਰ ਉਨ੍ਹਾਂ ਨੂੰ ਦੂਰ ਕਰੀਏ । ਜਿਵੇਂ ਕਿ ਪੀ. ਏ. ਪੀ. ਦੇ ਮੁਤਅੱਲਕ ਕਿਹਾ ਗਿਆ ਹੈ, ਸਾਡੀ ਸੀ. ਆਈ. ਡੀ. ਨੇ ਵੀ ਪੂਰੀ ਤਰ੍ਹਾਂ ਧਿਆਨ ਨਹੀਂ ਦਿੱਤਾ । ਜੇ ਇਹੋ ਹਾਲ ਰਿਹਾ ਜਿਵੇਂ ਕਿ ਕਈਆਂ ਨੇ ਅਪਣੇ ਦੇਸ਼ ਦੇ ਸੀਕਰੇਟਸ ਬਾਹਰ ਕਡੇ ਤਾਂ ਮੈਨੂੰ ਡਰ ਹੈ ਕਿ ਸਾਨੂੰ ਆਉਣ ਵਾਲੇ ਸਮੇਂ ਵਿਚ ਸਖਤ ਸੱਟ ਵਜ ਸਕਦੀ ਹੈ । ਹੁਣ ਸਾਨੂੰ ਮੌਕਾ ਮਿਲਿਆ ਹੈ ਕਿ ਅਸੀਂ ਆਪਣੇ ਘਰ ਨੂੰ ਠੀਕ ਕਰਕੇ ਪੂਰੀ ਤਿਆਰੀ ਕਰ ਲਈਏ । ਹੁਣ ਸਾਡੇ ਵਿਚ ਜਿਹੜੀਆਂ ਛੁਪੀਆਂ ਹੋਈਆਂ ਫੈਕਲਟੀਜ਼ ਔਰ ਤਾਕਤਾਂ ਹਨ ਉਹ ਜਾਗ ਪੈਣੀਆਂ ਚਾਹੀਦੀਆਂ ਹਨ । ਜਿਤਨਾ ਰੁਪਿਆ ਡੀਫੈਂਸ ਫੰਡ ਦੇ ਵਿਚ ਆਉਣਾ ਚਾਹੀਦਾ ਸੀ ਉਹ ਨਹੀਂ ਆਇਆ । ਜਿਤਨਾ ਪੈਸਾ ਇਸ ਫੰਡ ਵਿਚ ਆਇਆ ਹੈ ਉਹ ਗ਼ਰੀਬ ਆਦਮੀਆਂ ਦੀ ਕੰਟਰੀਬਿਊਸ਼ਨ ਹੈ, ਸਰਮਾਇਆਦਾਰ ਆਦਮੀਆਂ ਨੇ ਇਸ ਪਾਸੇ ਵਧ ਕੇ ਪੈਸਾ ਨਹੀਂ ਪਾਇਆ । ਬਹੁਤ ਸਾਰੇ ਅਫਸਰਾਂ ਨੇ ਇਸ ਪਾਸੇ ਚੰਗਾ ਕੰਮ ਕੀਤਾ ਹੈ, ਉਨ੍ਹਾਂ ਦੀ ਤਾਰੀਫ਼ ਕੀਤੀ ਜਾਣੀ ਚਾਹੀਦੀ ਹੈ ਪਰ ਕਈ ਅਜਿਹੇ ਹਨ ਜਿਨ੍ਹਾਂ ਨੇ ਨਾਜਾਇਜ਼ ਫਾਇਦਾ ਉਠਾਇਆ । ਜਿਨ੍ਹਾਂ ਨੇ ਕਿਸੇ ਤਰ੍ਹਾਂ ਵੀ ਨਾਜਾਇਜ਼ ਫਾਇਦਾ ਉਠਾਇਆ ਹੈ, ਗੌਰਮੈਂਟ ਦਾ ਫਰਜ਼ ਹੈ ਕਿ ਉਹ ਉਨ੍ਹਾਂ ਨੂੰ ਦਸ ਦੇਵੇ ਕਿ ਜੇਕਰ ਡੀ. ਆਈ. ਆਰ. ਦੀ ਵਰਤੋਂ ਗ਼ਰੀਬਾਂ ਵਾਸਤੇ ਕੀਤੀ ਜਾ ਸਕਦੀ ਹੈ ਤਾਂ ਤਕੜੇ ਆਦਮੀਆਂ ਉਤੇ ਵੀ ਹੱਥ ਪਾਇਆ ਜਾ ਸਕਦਾ ਹੈ । ਜੇਕਰ ਤਕੜੇ ਆਦਮੀਆਂ ਉਤੇ ਹੱਥ ਨਾ ਪਾਇਆ ਗਿਆ ਤਾਂ ਗ਼ਰੀਬਾਂ ਵਿਚ ਜਿਹੜੀ ਸੇਵਾ ਔਰ ਤਿਆਗ ਅਤੇ ਕੁਰਬਾਨੀ ਦੀ ਭਾਵਨਾ, ਜਿਹੜਾ ਮੋਰੇਲ ਇਸ ਵਕਤ ਪੈਦਾ ਹੋਇਆ

ਹੋਇਆ ਹੈ ਉਹ ਘਟ ਜਾਵੇਗਾ, ਖਤਮ ਹੋ ਜਾਵੇਗਾ, ਕਾਇਮ ਨਹੀਂ ਰਹਿ ਸਕੇਗਾ । ਜੇਕਰ ਬੈਟਲ ਫੀਲਡ ਔਰ ਦੁਸ਼ਮਨ ਦੇ ਬੰਬਾਂ ਦੇ ਸ਼ਿਕਾਰ ਹੋਏ ਹੋਏ ਲੋਕਾਂ ਨੂੰ ਕੀੜਿਆਂ ਵਾਲਾਂ ਆਟਾ ਹੀ ਦੇਣਾ ਹੈ ਤਾਂ, ਚੇਅਰਮੈਨ ਸਾਹਿਬ, ਆਪ ਹੀ ਅੰਦਾਜ਼ਾ ਲਗਾਓ ਕਿ ਉਨ੍ਹਾਂ ਦਾ ਮੌਰੇਲ ਕਿਸ ਤਰ੍ਹਾਂ ਕਾਇਮ ਰਹਿ ਸਕਦਾ ਹੈ । ਇਹ ਜਿਹੜਾ ਕੀੜਿਆਂ ਵਾਲਾ ਆਟਾ ਉਥੇ ਪਹੁੰਚਾਉਣ ਦੀ ਮਿਸਾਲ ਹੈ, ਇਹ ਸਭ ਤੋਂ ਘਟੀਆ ਕਿਸਮ ਦੀ ਮਿਸਾਲ ਹੈ ਇਹ ਸਾਬਤ ਕਰਨ ਲਈ ਕਿ ਸਰਮਾਇਆਦਾਰ ਆਦਮੀ ਕਿਸ ਤਰ੍ਹਾਂ ਇਸ ਨੈਸ਼ਨਲ ਐਮਰਜੈਂਸੀ ਦਾ ਵੀ ਨਾਜਾਇਜ਼ ਫਾਇਦਾ ਉਠਾ ਰਹੇ ਹਨ । ਮੈਂ ਸਮਝਦਾ ਹਾਂ ਕਿ ਉਹ ਦੇਸ਼ ਦੇ ਦੁਸ਼ਮਨ ਹਨ ਔਰ ਅਜਿਹੇ ਤਕੜੇ ਆਦਮੀਆਂ ਨੂੰ ਕਿਸੇ ਹਾਲਤ ਵਿਚ ਵੀ ਸਪੇਅਰ ਨਹੀਂ ਕਰਨਾ ਚਾਹੀਦਾ । ਡੀ. ਆਈ. ਆਰ. ਨੂੰ ਇਨ੍ਹਾਂ ਉਤੇ ਵੀ ਕਰੜੀ ਤਰ੍ਹਾਂ ਲਾਗੂ ਕਰਨਾ ਚਾਹੀਦਾ ਹੈ । ਜਿਹੜੇ ਅਫ਼ਸਰ ਇਸ ਵਿਚ ਜ਼ਿੰਮੇਵਾਰ ਹਨ ਉਨ੍ਹਾਂ ਉਤੇ ਵੀ ਸਖਤ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ । (ਘੰਟੀ) ਬਸ ਜੀ, ਮੈਂ ਦੋ ਮਿੰਟਾਂ ਵਿਚ ਖਤਮ ਕਰਦਾ ਹਾਂ । ਸਾਨੂੰ ਸੁਸਤੀ ਵਿਚ ਨਹੀਂ ਪੈਣਾ ਹੈ । ਸਾਨੂੰ ਦੂਜੇ ਤਰੀਕੇ ਨਾਲ ਸੋਚਣ ਦੀ ਲੋੜ ਹੈ । ਅਜ ਤਕ ਅਜਿਹੇ ਲੋਕਾਂ ਨੂੰ ਬਹੁਤ ਫਾਇਦਾ ਪਹੁੰਚਾਇਆ ਜਾ ਚੁਕਿਆ ਹੈ—ਕਿਸੇ ਨੂੰ ਪਰਮਿਟ ਦਿੱਤੇ ਗਏ, ਕਿਸੇ ਨੂੰ ਲਾਈਸੰਸ ਦਿੱਤੇ ਗਏ ਤੇ ਕਿਸੇ ਨੂੰ ਕੋਟੇ । ਇਹ ਸੋਚਣਾ ਚਾਹੀਦਾ ਹੈ ਕਿ ਜੇ ਕਿਸੇ ਵੇਲੇ ਉਨ੍ਹਾਂ ਨੂੰ ਇਸ ਕਦਰ ਫਾਇਦਾ ਪੁਜਿਆ ਹੈ ਤਾਂ ਜਦ ਮੁਸੀਬਤ ਦਾ ਵਕਤ ਆਇਆ ਹੈ ਔਰ ਉਹ ਅਪਣੀ ਜ਼ਿੰਮੇਵਾਰੀ ਨੂੰ ਨਹੀਂ ਸਮਝਦੇ ਤਾਂ ਉਨ੍ਹਾਂ ਨੂੰ ਇਹ ਖਿਆਲ ਵੀ ਕਰਵਾ ਦੇਣਾ ਚਾਹੀਦਾ ਹੈ ਕਿ ਉਨ੍ਹਾਂ ਨਾਲ ਸਖਤੀ ਵੀ ਹੋ ਸਕਦੀ ਹੈ । ਜਦ ਤਕ ਤਕੜੇ ਆਦਮੀ ਨੂੰ ਕਾਨੂੰਨ ਦੇ ਸ਼ਿਕੰਜੇ ਵਿਚ ਨਹੀਂ ਕਸਿੱਆ ਜਾਵੇਗਾ ਗ਼ਰੀਬ ਆਦਮੀ ਨੂੰ ਇਸ ਗਲ ਦਾ ਅਹਿਸਾਸ ਨਹੀਂ ਹੋ ਸਕਦਾ ਕਿ ਕਾਨੂੰਨ ਤਕੜੇ ਆਦਮੀ ਲਈ ਵੀ ਹੈ ।

ਚੇਅਰਮੈਨ ਸਾਹਿਬ, ਇਕ ਗਲ ਹੋਰ ਕਹਿਣੀ ਹੈ ਔਰ ਉਹ ਇਹ ਕਿ ਗੌਰਮੈਂਟ ਦੇ ਕਾਨਫੀਡੈਂਸ ਦੇ ਆਦਮੀ ਦੁਸ਼ਮਨ ਦੀ ਸੀ. ਆਈ. ਡੀ. ਕਰਦੇ ਰਹੇ ਹਨ । ਇਸ ਮਾਮਲੇ ਵਿਚ ਸਾਨੂੰ ਹੁਣ ਚੰਗੀ ਤਰ੍ਹਾਂ ਧਿਆਨ ਦੇਣਾ ਚਾਹੀਦਾ ਹੈ । ਜੇਕਰ ਸਾਡੀ ਸੀ. ਆਈ. ਡੀ. ਮਜ਼ਬੂਤ ਹੁੰਦੀ ਤਾਂ ਕੀ ਮਜਾਲ ਸੀ ਉਹ ਲੋਕ ਚੰਦ ਟੱਕਿਆਂ ਦੇ ਬਦਲੇ ਅਪਣੇ ਮੁਲਕ ਨੂੰ ਇਸ ਕਦਰ ਖਤਰੇ ਵਿਚ ਪਾ ਦਿੰਦੇ । ਚੰਦ ਟੱਕਿਆਂ ਦੀ ਖਾਤਿਰ ਅਪਣੇ ਸ਼ਹੀਦਾਂ ਦਾ ਖੂੰਨ ਵੇਚ ਦਿੰਦੇ, ਚੰਦ ਟੱਕਿਆਂ ਦੀ ਖਾਤਿਰ ਹਿੰਦੁਸਤਾਨ ਦੀ ਅਣਖ, ਇੱਜ਼ਤ ਔਰ ਪੁਰਾਣੀ ਸਭਿਤਾ ਉਤੇ ਕਲੰਕ ਲਗਾਉਂਦੇ ? ਇਨ੍ਹਾਂ ਸ਼ਬਦਾਂ ਨਾਲ ਮੈਂ ਉਮੀਦ ਕਰਦਾ ਹਾਂ ਕਿ ਗੌਰਮੈਂਟ ਇਨ੍ਹਾਂ ਚੀਜ਼ਾਂ ਵਲ ਖਾਸ ਤੌਰ ਤੇ ਖਿਆਲ ਕਰੇਗੀ । ਆਖਿਰ ਵਿਚ ਉਨ੍ਹਾਂ ਸ਼ਹੀਦਾਂ ਨੂੰ ਜਿਨ੍ਹਾਂ ਨੇ ਹਿੰਦੁਸਤਾਨ ਦੀ ਸਲਾਮੀਅਤ ਨੂੰ ਕਾਇਮ ਰਖਿਆ ਹੈ, ਹਿੰਦੁਸਤਾਨ ਦੀ ਇੰਟੈਗਰੇਟੀ ਨੂੰ ਕਾਇਮ ਰਖਿਆ ਹੈ ਔਰ ਅਪਣੀ ਜਾਨ ਦੇ ਕੇ ਹਿਦੁਸਤਾਨ ਦੀ ਅਣਖ ਨੂੰ ਬਰਕਰਾਰ ਰਖਿਆ ਹੈ, ਸ਼ਰਧਾਂਜਲੀ ਪੇਸ਼ ਕਰਦਾ ਹਾਂ ਔਰ ਉਨ੍ਹਾਂ ਦੇ ਕਦਮਾਂ ਵਿਚ ਸਿਰ ਝੁਕਾਂਦਾ ਹੋਇਆ ਆਪਣੀ ਜਗਾਹ ਲੈਂਦਾ ਹਾਂ ।

**ਚੌਧਰੀ ਜਗਤ ਰਾਮ** (ਨਵਾਂ ਸ਼ਹਿਰ) : ਚੇਅਰਮੈਨ ਸਾਹਿਬ, ਬਹੁਤ ਸਾਰੇ ਦੋਸਤਾਂ ਨੇ ਕਿਹਾ ਹੈ ਕਿ ਪਾਕਿਸਤਾਨ ਦੀ ਗ਼ਲਤ ਫ਼ਹਿਮੀ ਦੂਰ ਹੋ ਗਈ, ਬਲਕਿ ਮੈਂ ਤਾਂ ਇਹ ਕਹਾਂਗਾ ਕਿ ਇਸ ਜੰਗ ਦੇ ਨਾਲ ਪਾਕਿਸਤਾਨ ਦੀ ਹੀ ਨਹੀਂ, ਹਿੰਦੁਸਤਾਨ ਬਾਰੇ ਸਾਰੀ ਦੁਨੀਆਂ ਦੀ ਗ਼ਲਤ ਫਹਿਮੀ ਦੂਰ ਹੋ ਗਈ ਹੈ । ਪਾਕਿਸਤਾਨ ਨੇ ਇਹ ਸਮਝ ਲਿਆ ਸੀ ਕਿ ਛੰਬ ਵਿਚ ਲੜਾਈ ਕਰਕੇ ਹੀ ਸਭ ਕੁਝ ਹਥਿਆ ਲਵੇਗਾ ਉਹ ਵੀ ਗ਼ਲਤ ਫਹਿਮੀ ਦੂਰ ਹੋ ਗਈ । ਸਵਾਲ ਇਹ ਹੈ ਕਿ ਇਹ ਗ਼ਲਤ ਫਹਿਮੀ ਉਸ ਦੇਸ਼ ਬਾਰੇ ਪੈਦਾ ਹੀ ਕਿਉਂ ਹੋਈ ਜਿਸ ਦੇਸ਼ ਦੇ ਗੁਰੂ ਸਾਹਿਬ ਨੇ, ਜਦੋਂ

[ਚੌਧਰੀ ਜਗਤ ਰਾਮ]

ਜੰਗ ਹੋ ਰਹੀ ਸੀ ਤਾਂ ਅਪਣੇ ਬੱਚਿਆਂ ਨੂੰ ਇਹ ਕਿਹਾ ਸੀ—

ਗੁਰਾਂ ਆਖਿਆ ਸਿੰਘ ਵੇ ਅਜੀਤ ਤਾਈਂ,
ਮੇਰੀ ਸਿਖਿਆ ਤਾਈਂ ਭੁਲਾਵਣਾ ਨਹੀਂ ।
ਜੇਕਰ ਮੁੜੇਂ ਤਾਂ ਫਤਿਹ ਨੂੰ ਨਾਲ ਲੈ ਕੇ,
ਜਿਉਂਦੇ ਹਾਰ ਖਾ ਪਿਛਾਂਹ ਆਵਣਾ ਨਹੀਂ ॥

ਜੇ ਇਕ ਦੇਸ਼ ਦੀਆਂ ਰਵਾਇਤਾਂ ਐਸੀਆਂ ਹੋਣ ਤਾਂ ਉਸ ਬਾਰੇ ਇਸ ਤਰ੍ਹਾਂ ਦੀ ਗਲਤ ਫਹਿਮੀ ਹੋ ਜਾਵੇ ਤਾਂ ਫ਼ੇਰ ਜ਼ਾਹਿਰ ਹੈ ਕਿ ਉਹ ਦੇਸ਼ ਕਮਜ਼ੋਰ ਹੋ ਗਿਆ ਹੈ । ਪਰ ਨਹੀਂ । ਚੇਅਰਮੈਨ ਸਾਹਿਬ, ਮੇਰੇ ਦੇਸ਼ ਨੇ ਸਾਬਤ ਕਰ ਦਿੱਤਾ ਹੈ ਕਿ ਇਸ ਦੇ ਵੀਰ ਬਹਾਦੁਰ ਕਿਸ ਤਰ੍ਹਾਂ ਸਿਰ ਤਲੀ ਉਤੇ ਰਖ ਕੇ ਰਨਭੂਮੀ ਵਿਚ ਅਪਨਾ ਜੀਵਨ ਬਲੀਦਾਨ ਕਰਕੇ ਦੇਸ਼ ਦੀ ਰਕਸ਼ਾ ਕਰਨ ਵਾਲੇ ਸੂਰਮਿਆਂ ਦੀ ਔਲਾਦ ਹਨ । ਉਨ੍ਹਾਂ ਨੇ ਉਹ ਉਹ ਕਾਰਨਾਮੇ ਕਰ ਵਖਾਏ ਜਿਹੜੇ ਆਪਣੀ ਮਿਸਾਲ ਆਪ ਹਨ । ਚੇਅਰਮੈਨ ਸਾਹਿਬ, ਸੁਣਿਆ ਕਰਦੇ ਸਾਂ ਕਿ ਜਦ ਜਾਪਾਨ ਨੇ ਲੜਾਈ ਲੜੀ ਤਾਂ ਇਕ ਜਵਾਨ ਨੇ ਬੰਬ ਲੈ ਕੇ ਜਹਾਜ਼ ਦੀ ਚਿਮਨੀ ਵਿਚ ਛਾਲ ਮਾਰ ਕੇ ਜਹਾਜ਼ ਨੂੰ ਤਬਾਹ ਕਰ ਦਿੱਤਾ ਪਰ ਇਸ ਸਾਡੇ ਦੇਸ਼ ਦੇ ਵੀਰ ਤਾਂ ਉਸ ਤੋਂ ਵਧ ਗਏ । ਬਹੁਤ ਸਾਰੇ ਬਹਾਦੁਰਾਂ ਨੇ ਬੰਬ ਅਪਣੀਆਂ ਲੱਕਾਂ ਨਾਲ ਬੰਨ੍ਹ ਕੇ ਦੁਸ਼ਮਨ ਦੇ ਟੈਂਕਾਂ ਦੇ ਥੱਲੇ ਬੈਠ ਬੈਠ ਕੇ ਉਨ੍ਹਾਂ ਟੈਂਕਾਂ ਨੂੰ ਤਬਾਹ ਕੀਤਾ ਔਰ ਇਸ ਤਰ੍ਹਾਂ ਬਲੀਦਾਨ ਦੇਂਦੇ ਪੰਜਾਬ ਦੀ ਅਪਣੇ ਦੇਸ਼ ਦੀ ਨਾ ਕੇਵਲ ਇੱਜ਼ਤ ਬਚਾਈ ਬਲਕਿ ਇਸ ਦੀ ਇੱਜ਼ਤ ਨੂੰ ਚਾਰ ਚੰਨ ਲਗਾਏ । ਇਸ ਦੇ ਨਾਲ ਜਿਹੜੇ ਦੇਸ਼ ਕਿਸੇ ਦੂਜੇ ਨਜ਼ਰੀਏ ਨਾਲ ਸਾਨੂੰ ਦੇਖਦੇ ਸਨ, ਉਨ੍ਹਾਂ ਨੂੰ ਵੀ ਇਹ ਸੋਚਣ ਲਈ ਮਜ਼ਬੂਰ ਹੋਣਾ ਪਿਆ ਹੈ ਕਿ ਵਾਕਈ ਭਾਰਤ ਦੇਸ਼ ਇਕ ਅਜੀਬ ਢੰਗ ਦਾ ਦੇਸ਼ ਹੈ, ਬਹਾਦਰ-ਸੂਰਮਿਆਂ ਦਾ ਦੇਸ਼ ਹੈ, ਇਸ ਲਈ ਸਾਨੂੰ ਇਸ ਦੇ ਨਾਲ ਥੋੜ੍ਹੇ ਕੀਤਿਆਂ ਮੱਥਾ ਨਹੀਂ ਲਗਾਉਣਾ ਚਾਹੀਦਾ । ਲੇਕਿਨ ਇਕ ਗਲ ਜ਼ਰੂਰ ਹੈ ਕਿ ਜਿਹੜੀ ਸਾਡੇ ਵਿਚ ਥੋੜੀ ਬਹੁਤ ਕਮਜ਼ੋਰੀ ਹੈ ਉਸ ਨੂੰ ਵੀ ਜਲਦੀ ਹੀ ਦੂਰ ਕਰ ਦੇਣਾ ਚਾਹੀਦਾ ਹੈ । ਚੌਧਰੀ ਸੁੰਦਰ ਸਿੰਘ ਬੜੇ ਅਜੀਬ ਢੰਗ ਨਾਲ ਐਕਟਿੰਗ ਕਰਦੇ ਹਨ ਇਹ ਇਨ੍ਹਾਂ ਨੂੰ ਨਹੀਂ ਕਰਨੀ ਚਾਹੀਦੀ । ਹਾਂ, ਤਾਂ ਮੈਂ ਕਹਿ ਰਿਹਾ ਸੀ ਕਿ ਸਾਡੇ ਅੰਦਰ ਇਕ ਕਮਜ਼ੋਰੀ ਹੈ । ਉਹ ਕੀ ਹੈ ? ਉਹ ਇਹ ਕਿ ਹਰ ਗਲ ਵਿਚ ਅਸੀਂ ਵੰਡ ਪਾ ਲੈਂਦੇ ਹਾਂ । ਵੰਡ ਪਾ ਕੇ ਨਹੀਂ ਬਲਕਿ ਸਾਨੂੰ ਇਕ ਹੋ ਕੇ, ਹਿੰਦੁਸਤਾਨੀ ਦੇ ਨਾਤੇ ਹੀ ਹਰ ਗਲ ਕਰਨੀ ਚਾਹੀਦੀ ਹੈ। ਮੈਨੂੰ ਇਹ ਵੇਖ ਕੇ ਬੜਾ ਦੁਖ ਹੁੰਦਾ ਹੈ ਕਿ ਜਦ ਕੋਈ ਹਰੀਜਨ ਭਰਾ ਉਠਦਾ ਹੈ ਤਾਂ ਉਹ ਇਹ ਕਹਿੰਦਾ ਹੈ ਕਿ ਹਰੀਜਨਾਂ ਨੇ ਇਸ ਜੰਗ ਵਿਚ ਬੜਾ ਕੰਮ ਕੀਤਾ, ਕੋਈ ਸਿਖ ਭਰਾ ਉਠਦਾ ਹੈ ਤਾਂ ਉਹ ਸਿੱਖ ਜਵਾਨਾਂ ਦੀ ਹੀ ਤਾਰੀਫ਼ ਕਰਦਾ ਹੈ ਕਿ ਸਿੱਖਾਂ ਨੇ ਹੀ ਸ਼ਹੀਦੀ ਪ੍ਰਾਪਤ ਕੀਤੀ ਹੈ। ਮੈਂ ਸਮਝਦਾ ਹਾਂ ਕਿ ਮੁਲਕ ਦਾ ਨਾਂ ਲੈ ਕੇ ਇਸ ਤਰ੍ਹਾਂ ਦੀ ਵੰਡ ਪਾਉਣੀ ਠੀਕ ਗਲ ਨਹੀਂ ਜਾਪਦੀ । ਇਹ ਬੜੀ ਭੈੜੀ ਗਲ ਹੈ । ਇਹ ਸਾਡੇ ਵਿਚ ਇਕ ਬੜੀ ਭਾਰੀ ਤਰੁਟੀ ਹੈ । ਸਾਨੂੰ ਸਿਰਫ ਇਕੋ ਨਿਗਾਹ ਨਾਲ ਹੀ ਸਭ ਨੂੰ ਵੇਖਣਾ ਚਾਹੀਦਾ ਹੈ ਕਿ ਜੋ ਵੀਰ ਬਹਾਦੁਰ ਹੈ । ਜਿਸ ਨੇ ਦੇਸ਼ ਉਤੇ ਅਪਣਾ ਜੀਵਨ ਕੁਰਬਾਨ ਕੀਤਾ ਹੈ ਉਹ ਦੇਸ਼ ਦਾ ਸ਼ਹੀਦ ਹੈ । ਚੇਅਰਮੈਨ ਸਾਹਿਬ, ਮੈਨੂੰ ਯਾਦ ਆ ਗਿਆ ਹੈ ਇਕ ਵਾਕਿਆ । ਮੈਂ ਬਸ ਵਿਚ ਸਫ਼ਰ ਕਰ ਰਿਹਾ ਸੀ ਪਿੰਡ ਗੜ੍ਹਬਦਾਨਾ ਦੇ ਵਿਚੋਂ ਹਰੀਜਨਾਂ ਦਾ ਇਕ ਲੜਕਾ ਸ਼ਹੀਦ ਹੋਇਆ । ਉਸ ਦੀ ਮਾਂ ਔਰ ਭਾਈ ਬਸ ਵਿਚ ਬੈਠੇ ਹੋਏ ਸਨ । ਉਸ ਦੇ ਬਚੇ ਕੋਲੋਂ ਬਸ ਵਿਚ ਚੜ੍ਹਦੇ ਕਿਸੇ ਗੱਲ ਪੁਛੀ ਕਿ ਤੁਸੀਂ ਕਿਉਂ ਰੋ ਰਹੇ ਹੋ ਤਾਂ ਉਸ ਨੇ ਦਸਿਆ ਕਿ ਇਸ ਤਰ੍ਹਾਂ ਉਸ ਦਾ ਬਾਪ ਲੜਾਈ ਵਿਚ ਸ਼ਹੀਦ

ਹੋਇਆ ਹੈ ਔਰ ਮੈਂ ਉਸ ਵੈਰੀ ਦੀ ਫਿਕਰ ਵਿਚ ਹਾਂ ਕਿ ਮੈਂ ਆਪਣੇ ਬਾਪ ਦਾ ਬਦਲਾ ਲਣ ਲਈ ਕਿਸ ਤਰ੍ਹਾਂ ਉਸ ਨੂੰ ਖਤਮ ਕਰਾਂ । ਕਹਿਣ ਦਾ ਭਾਵ ਇਹ ਹੈ ਕਿ ਲੋਕਾਂ ਦੇ ਵਿਚ ਇਸ ਤਰ੍ਹਾਂ ਦਾ ਜਜ਼ਬਾ ਹੈ ।

**ਸਰਦਾਰ ਉਜਾਗਰ ਸਿੰਘ (ਲੰਬੀ, ਅਸ. ਸੀ) :** ਚੇਅਰਮਨ ਸਾਹਿਬ, ਇਹ ਝਗੜਾ ਤਦੋਂ ਸ਼ੁਰੂ ਹੋਇਆ ਜਦੋਂ ਪਾਕਿਸਤਾਨ ਨੇ ਆਪਣੇ ਟਰੇਂਡ ਫੌਜੀ ਆਪਣੇ ਗੁਰੀਲਾ ਫੌਜੀਆਂ ਦੀ ਸ਼ਕਲ ਵਿਚ ਕਸ਼ਮੀਰ ਵਿਚ ਦਾਖਲ ਕੀਤੇ । ਉਨ੍ਹਾਂ ਦਾ ਮਕਸਦ ਇਹ ਸੀ ਕਿ ਉਥੋਂ ਦੀ ਸਿਵਲ ਗੌਰਮਿੰਟ ਨੂੰ ਤਬਾਹ ਔਰ ਬਰਬਾਦ ਕਰਨਾ ਸੀ ਔਰ ਉਥੋਂ ਦੀ ਮੁਸਲਮਾਨ ਅਬਾਦੀ ਨੂੰ ਮਜ਼ਹਬ ਦੇ ਨਾਂ ਤ ਭੜਕਾ ਕੇ ਉਨ੍ਹਾਂ ਨੂੰ ਸਰਕਾਰ ਵਿਰੁਧ ਖੜ੍ਹਾ ਕਰ ਕੇ ਉਥੋਂ ਦੇ ਜੋ ਆਵਾ ਜਾਈ ਦੇ ਸਾਧਨ ਹਨ ਉਨ੍ਹਾਂ ਨੂੰ ਤਬਾਹ ਕਰਨਾ ਸੀ । ਲੇਕਿਨ ਸਾਡੀ ਸਰਕਾਰ ਨੇ ਆਪਣੇ ਫੌਜੀ ਜਰਨੈਲਾਂ ਨੂੰ ਖੁਲ੍ਹ ਦੇ ਦਿਤੀ ਔਰ ਉਨ੍ਹਾਂ ਨੂੰ ਕਹਿ ਦਿੱਤਾ ਕਿ ਕਿਸੇ ਵੀ ਜਗ੍ਹਾ ਤੋਂ ਉਹ ਪਾਕਿਸਤਾਨ ਦੇ ਇਸ ਹਮਲੇ ਨੂੰ ਰਕਣ ਲਈ ਉਸ ਤੇ ਹਮਲਾ ਕਰ ਸਕਦੇ ਹਨ ਤਾਂ ਉਨ੍ਹਾਂ ਨੇ ਵਾਘਾ, ਖਾਲੜਾ, ਖੇਮ-ਕਰਨ ਅਤੇ ਲਾਹੌਰ ਦੇ ਸੈਕਟਰਾਂ ਵਿਚ ਉਸ ਤੇ ਹਮਲਾ ਕਰ ਦਿੱਤਾ । ਜਿਸ ਤਰ੍ਹਾਂ ਸਾਡੇ ਫੌਜੀ ਜਵਾਨਾਂ ਨੇ ਪਾਕਿਸਤਾਨ ਦੇ ਟੈਂਕਾਂ ਨੂੰ ਤਬਾਹ ਬਰਬਾਦ ਕੀਤਾ ਹੈ ਉਸ ਤਰ੍ਹਾਂ ਦੀ ਮਿਸਾਲ ਸਾਨੂੰ ਦੁਨੀਆਂ ਦੇ ਇਤਹਾਸ ਵਿਚ ਨਹੀਂ ਮਿਲਦੀ । ਉਨ੍ਹਾਂ ਨੇ ਦੂਜੀ ਵਰਡ ਵਾਰ ਵਿਚ ਹੋਈ ਟੈਂਕਾਂ ਦੀ ਲੜਾਈ ਦੇ ਰੀਕਾਰਡ ਨੂੰ ਵੀ ਮਾਤ ਕਰ ਦਿੱਤਾ ਹੈ ਔਰ ਇਕ ਨਵਾਂ ਰੀਕਾਰਡ ਕਾਇਮ ਕਰ ਦਿੱਤਾ ਹੈ । ਜਿਸ ਤਰ੍ਹਾਂ ਇਸ ਲੜਾਈ ਵਿਚ ਸਾਡੇ ਫੌਜੀਆਂ ਨੇ ਆਪਣੀਆਂ ਜਾਨਾਂ ਦਿੱਤੀਆਂ ਹਨ ਉਹ ਸਾਡੇ ਜੋ ਸਰਹਦੀ ਲੋਕ ਹਨ, ਚੰਗੀ ਤਰ੍ਹਾਂ ਜਾਣਦੇ ਹਨ ਕਿਉਂਕਿ ਉਨ੍ਹਾਂ ਸਰਹਦੀ ਲੋਕਾਂ ਨੇ ਉਨ੍ਹਾਂ ਫੌਜੀਆਂ ਦੇ ਨਾਲ ਮਿਲ ਕੇ ਬੜੀਆਂ ਮੁਸੀਬਤਾਂ ਉਠਾਈਆਂ ਹਨ । ਇਸ ਲਈ ਸਾਡੀ ਸਰਕਾਰ ਦਾ ਇਹ ਫਰਜ਼ ਬਣਦਾ ਹੈ ਕਿ ਉਨ੍ਹਾਂ ਦੇ ਮੁੜ ਕੇ ਵਸਾਉਣ ਵਲ ਔਰ ਉਨ੍ਹਾਂ ਦੇ ਵੈਲਫੇਅਰ ਦਾ ਧਿਆਣ ਰਖੇ । ਉਨ੍ਹਾਂ ਦੇ ਅਲਾਵਾ ਇਕ ਹੋਰ ਸੈਕਸ਼ਨ ਹੈ ਜਿਨ੍ਹਾਂ ਨੂੰ ਇਹ ਟਰਕਾਂ ਵਾਲੇ ਕਹਿੰਦੇ ਹਨ ਔਰ ਜਿਨ੍ਹਾਂ ਨੂੰ ਅਸੀਂ ਪਹਿਲੇ ਅਵਾਰਾਗਰਦ ਔਰ ਹੋਰ ਇਸ ਤਰ੍ਹਾਂ ਦੇ ਲਫਜ਼ਾਂ ਨਾਲ ਪੁਕਾਰਿਆ ਕਰਦੇ ਸੀ, ਉਨ੍ਹਾ ਨੇ ਜਿਸ ਤਰ੍ਹਾਂ ਖਤਰਾ ਮੁਲ ਲੈ ਕੇ ਸਾਡੇ ਫੌਜੀਆਂ ਨੂੰ ਫਰੰਟ ਲਾਈਨ ਤਕ ਐਮੂਨੀਸ਼ਨ ਪਹੁਚਾਣ ਵਿਚ ਮਦਦ ਕੀਤੀ ਹੈ ਉਹ ਵੀ ਬੜੀ ਸ਼ਲਾਘਾ ਯੋਗ ਹੈ । ਅਸੀਂ ਭੁਲ ਨਹੀਂ ਸਕਦ ।

ਇਸ ਬਾਰੇ ਮੈਂ ਇਕ ਗਲ ਸਰਕਾਰ ਦੇ ਨੋਟਿਸ ਵਿਚ ਲੈ ਆਉਣਾ ਚਾਹੁੰਦਾ ਹਾਂ ਕਿ ਇਸ ਲੜਾਈ ਵਿਚ ਵੀ ਸਾਡੀ ਸਿਖ ਲਾਈਟ ਇਨਫੈਨਟਰੀ ਦੇ ਜਵਾਨਾਂ ਨੇ ਬੜੀ ਬਹਾਦੁਰੀ ਦਿਖਾਈ ਹੈ ਅਰ ਉਸ ਵਿਚ ਜੋ ਮਜ਼ਹਬੀ ਸਿਖ ਹਨ ਉਨ੍ਹਾਂ ਦੀ ਬਹਾਦਰੀ ਔਰ ਸ਼ੁਜਾਅਤ ਨੂੰ ਦੇਖ ਕੇ ਸਰਕਾਰ ਨੇ ਉਨ੍ਹਾ ਨੂੰ ਇਕ ਮਾਰਸ਼ਲ ਕੌਮ ਕਰਾਰ ਦਿੱਤਾ ਹੋਇਆ ਹੈ ਕਿਉਂਕਿ ਉਹ ਲੜਾਈ ਵਿਚ ਜੋ ਇਤਨੀ ਜੰਗੀ ਖਿਦਮਤ ਸਰਅੰਜਾਮ ਦੇ ਸਕਦੇ ਹਨ, ਇਸ ਕਰ ਕੇ ਉਨ੍ਹਾਂ ਲਈ ਫੌਜ ਵਿਚ ਭਰਤੀ ਹੋਣ ਲਈ ਕਦ ਦੀ ਲਿਮਟ 5 ਫੁਟ ਚਾਰ ਇੰਚ ਕਰ ਦਿੱਤੀ ਹੋਈ ਹੈ । ਉਹ ਸਾਡੀ ਸੋਸਾਇਟੀ ਦਾ ਇਕ ਵੀਕਰ ਸੈਕਸ਼ਨ ਹਨ, ਜਿਸ ਕਰ ਕੇ ਉਨ੍ਹਾਂ ਦਾ ਕਦ ਛੋਟਾ ਰਹਿ ਜਾਂਦਾ ਹੈ । ਪਰ ਹੈਰਾਨੀ ਦੀ ਗਲ ਹੈ ਕਿ ਸਾਡੀ ਪੰਜਾਬ ਸਰਕਾਰ ਨੇ ਉਨ੍ਹਾਂ ਨੂੰ ਪੀ. ਏ. ਪੀ. ਵਿਚ ਭਰਤੀ ਹੋਣ ਲਈ ਕਦ ਵਿਚ ਇਹ ਛੂਟ ਨਹੀਂ ਦਿੱਤੀ ਔਰ ਇਸ ਨੇ ਕਦ ਦੀ ਕੰਡੀਸ਼ਨ 5 ਫੁਟ 7 ਇਚ ਰਖੀ ਹੋਈ ਹੈ । ਇਸ ਨੂੰ ਵੀ ਚਾਹੀਦਾ ਹੈ ਕਿ ਉਨ੍ਹਾਂ ਦੀ ਫੌਜੀ ਖਿਦਮਾਤ ਨੂੰ ਵੇਖਦੇ ਇਹ ਹਦ ਪੰਜ ਫੁਟ ਚਾਰ ਇੰਚ ਕਰ ਦੇਵੇ । ਚੇਅਰਮੈਨ ਸਾਹਿਬ, ਜਿਥੇ ਸਾਡੇ ਫੌਜੀਆਂ ਨੇ, ਸਰਹਦੀ ਲੋਕਾਂ ਨੇ ਔਰ ਟਰੱਕਾਂ ਵਾਲਿਆਂ ਨੇ ਇਸ ਲੜਾਈ ਵਿਚ ਬੜੀ ਬਹਾਦਰੀ ਦਿਖਾਈ ਹੈ ਉਥੇ ਸਾਡੇ

[ਸਰਦਾਰ ਉਜਾਗਰ ਸਿਘ]

ਪੀ. ਏ. ਪੀ. ਦੇ ਸਿਪਾਹੀਆਂ ਨੇ ਵੀ ਬੜੀ ਵੀਰਤਾ ਦਿਖਾਈ ਹੈ ਔਰ ਉਨ੍ਹਾਂ ਵੀ ਬੜੀਆਂ ਸ਼ਹੀਦੀਆਂ ਦਿੱਤੀਆਂ ਹਨ। ਅਸੀਂ ਉਨ੍ਹਾਂ ਦੇ ਕਾਰਨਾਮਿਆਂ ਨੂੰ ਵੀ ਨਹੀਂ ਭੁਲ ਸਕਦੇ। ਦੂਜਿਆਂ ਵਾਲੀ ਪੀ. ਏ. ਪੀ. ਦੀ ਚੌਕੀ ਤੇ ਸਬ-ਇਨਸਪਕਟਰ ਧਨਾ ਰਾਮ ਨੇ, ਪੰਡਿਤ ਪਰੀਤਮ ਸਿੰਘ, ਡੀ. ਐਸ. ਪੀ. ਨੇ ਔਰ ਸਰਦਾਰ ਉਜਾਗਰ ਸਿੰਘ ਨੇ ਪਾਕਿਸਤਾਨੀਆਂ ਦਾ ਜਿਸ ਦਲੇਰੀ ਨਾਲ ਮੁਕਾਬਲਾ ਕੀਤਾ ਔਰ ਫੀਰੋਜ਼ਪੁਰ ਨੂੰ ਬਚਾਉਣ ਵਿਚ ਮਦਦ ਕੀਤੀ, ਉਹ ਕਿਸ ਤੋਂ ਭੁਲਾਂ ਹੈ। ਸਾਡੀ ਪੀ. ਏ. ਪੀ. ਦੇ ਸਿਪਾਹੀਆਂ ਨੇ ਇਸ ਲੜਾਈ ਵਿਚ ਜੋ ਕੁਰਬਾਨੀਆਂ ਦਿੱਤੀਆਂ ਹਨ, ਔਰ ਦਸ ਦਸ ਚੌਕੀਆਂ ਉਨ੍ਹਾਂ ਨੇ ਪਾਕਿਸਤਾਨੀਆਂ ਕੋਲੋਂ ਜਿਤੀਆਂ ਹਨ ਮੈਂ ਸਮਝਦਾ ਹਾਂ ਕਿ ਪੁਲਿਸ ਦੀ ਹਿਸਟਰੀ ਵਿਚ ਉਨ੍ਹਾਂ ਨੇ ਇਹ ਇਕ ਨਵੀਂ ਮਿਸਾਲ ਕਾਇਮ ਕੀਤੀ ਹੈ। ਉਨ੍ਹਾਂ ਨੇ ਇਸ ਤਰ੍ਹਾਂ ਜੋ ਪਾਕਿਸਤਾਨ ਦੀਆਂ ਚੌਕੀਆਂ ਤੇ ਕਬਜ਼ਾ ਕਰਕੇ ਪੁਲਸ ਦੇ ਬਹਾਦਰੀ ਦੇ ਕਾਰਨਾਮਿਆਂ ਵਿਚ ਇਜ਼ਾਫਾ ਕੀਤਾ ਹੈ ਉਸ ਨੂੰ ਮੈਂ ਸਮਝਦਾ ਹਾਂ ਕਿ ਜਿਨ੍ਹਾਂ ਜਵਾਨਾਂ ਨੇ ਇਸ ਲੜਾਈ ਵਿਚ ਵਧ ਚੜ੍ਹ ਕੇ ਕੁਰਬਾਨੀਆਂ ਦਿਤੀਆਂ ਹਨ, ਉਨ੍ਹਾਂ ਦੇ ਮਾਪੇ ਧੰਨ ਹਨ ਜਿਨ੍ਹਾਂ ਨੇ ਉਨ੍ਹਾਂ ਨੂੰ ਲੜਾਈ ਵਿਚ ਭੇਜਿਆ ਹੈ। ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ ਔਰ ਉਨ੍ਹਾਂ ਫੌਜੀਆਂ ਨੂੰ ਜਿਨ੍ਹਾਂ ਨੇ ਦੇਸ਼ ਦੀ ਸੇਵਾ ਕੀਤੀ ਹੈ ਔਰ ਸੇਵਾ ਕਰਦੇ ਹੋਏ ਸ਼ਹੀਦੀ ਪਰਾਪਤ ਕੀਤੀ ਹੈ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ।

*[Shri Rup Singh Phul, a member of the Panel of Chairmen in the Chair]*

**चौधरी नेत राम** (हिसार सदर) : चेयरमैन साहिब, यह जो गैर सरकारी प्रस्ताव पर बहस चल रही है इस के अन्दर एक नई और विषश चीज़ यह है कि जहां हम पहले सिर्फ अपने प्रान्त के मसलों के बारे में जो हमारी प्रान्तीय सरकार की नीति है उस पर ही बहस कर सकते थे, वहां आज जो हमारी सारे देश की नीति है या विदेश नीति है उस पर भी सोचने का और उस पर बहस मुबाहसा करने का मौका हासल हुआ है। हम देखते हैं कि हमारे देश के जो नेतागण हैं उन की जो कमज़ोरियां हैं उन की वजह से हमारा देश कई मामलों में विशेषकर आर्थिक मामलों में और दूसरे कई मामलों में पीछे रहा है मैं समझता हूं कि इनसब चीज़ों में कांग्रेस सरकार ने देश को कमजोर किया है क्योंकि इस ने यहां एक ऐसा महौल बना रखा है जिस में लूटने वाले लाखों रुपए रोज़ाना लूट रहे हैं। एक तरफ तो कई ऐसे आदमी हैं जो लाखों रुपए की लूट रोज़ाना कर लेते हैं और उस के मुकाबला में आम लोग ऐसे हैं कि जिन को सारे दिन की मेहनत के बाद मुश्किल से तीन या चार आने मिल पाते हैं। जहां ज्यादा से ज्यादा आमदनी में तनासुब एक और पांच का या एक और दस का होना चाहिए था वहां इस हिसाब से लाखों का तनासुब है। मैं समझता हूं कि अगर यह सरकार आज भी डाक्टर राम मनोहर लोहिया की बात मान ले और जो रोज़ाना लाखों रुपए की लूट खसूट मचाते हैं उन की लूट को बन्द कर दे तो न यहां रिफ्यूजियों के मसले रहें और न कोई और मसला रहे। सब अपने आप हल हो जाएं। आप देखें कि इस लड़ाई के दौरान जिन नौजवानों ने अपने फौजी जवानों को अपने सर पर सामान ढो ढो कर पहुंचाया है और उन को फ्रंट लाईन में रोटियां पहुंचाते हैं, जब उन पर अपने पर मुसीबतें आई हैं तो खून चूसने वालों ने और मुनाफा खाने वालों ने अपने काम उसी तरह से जारी रखे हैं और उन से बाज़ नहीं आए हैं और उन

कीड़ों वाला आटा खिलाया है यानी वह आटा खिलाया है जो आटा इनसान के खाने के काबल भी नहीं था। चेयरमैन साहिब, अगर यहां पर इसी तरह से काम चलते रहे तो यह देश उन्नतिशील देश कभी नहीं बन सकता। अगर हम ने इस को उन्नतिशील बनाना है तो यहां जितने गरीब लोग हैं उन को खुशहाल बनाना होगा और इस के लिये एक ही तरीका है कि यहां जो लोग लूट खसूट कर रहे हैं उन की लूट को बन्द किया जाए। इस तरह से जब हम अपने देश की गरीब जनता को खुशहाल कर लेंगे तो हम पाकिस्तान को भी खत्म कर सकेंगे। उस को खत्म करने के लिये दो तरीके इस्तेमाल किये जा सकते हैं। एक तो जंग का रास्ता है और दूसरा यह है कि हमारा देश उन्नतिशील हो जाए और जहां पर फिर्काप्रस्ती न रहे। तब पाकिस्तान के अवाम जो डिकटेटरशाही से तंग आए हुए हैं अपने देश को हिन्दुस्तान के साथ मिलाने को कहेंगे। लेकिन हमारी कांग्रेस सरकार यहां यह हालत पैदा नहीं कर सकी। और इस का नतीजा यह है कि बरतानिया जैसा ज़लील हुकमरान जिस को गांधी जी ने अपना आन्दोलन चला कर यहां से बाहर किया था, वह अब भी अपने अरबों रुपए हिन्दुस्तान में लगाए बैठा है और दूसरी तरफ पाकिस्तान की खुलमखुला मदद करता है। अगर हमारी यह सरकार ज़रा भी अकलमंद और समझदार है तो अब भी यह समझ जाए और उस की इस लूट को बन्द करे। अब भी बरतानिया का हमारे मुलक में अरबों रुपए का सरमाया लगा हुआ है। पहले 22 अरब रुपए को तो इस सरकार ने अपनी कमज़ोरियों की वजह से उसे ले जाने दिया है लेकिन अब वह जिस सरमाय पर काबज़ है उस को तो न ले जाने दे और उसे अपने कब्ज़ा में ले ले। (घंटी) चेयरमैन साहब, मैं आप का हुकम मानता हूं और सिर्फ एक ही बात और कह कर बैठ जाता हूं। यह जो कांग्रेस सरकार है या तो यह अपनी नीति को बदल दे या फिर हमें इसे बदलना पड़ेगा। इतना कह कर मैं प्रस्ताव का समर्थन करता हूं और अपने जवानों के लिये जिन्होंने इस लड़ाई में अपनी जानें दी हैं उन को श्रद्धांजलि भेंट करता हूं।

**ਗ੍ਰਹਿ ਅਤੇ ਵਿਕਾਸ ਮੰਤਰੀ** (ਸਰਦਾਰ ਦਰਬਾਰਾ ਸਿੰਘ): ਚੇਅਰਮੈਨ ਸਾਹਿਬ, ਸਰਦਾਰ ਗੁਰਦਰਸ਼ਨ ਸਿੰਘ ਜੀ ਨੇ ਜੋ ਹਾਊਸ ਵਿਚ ਮਤਾ ਪੇਸ਼ ਕੀਤਾ ਹੈ ਉਸ ਤੇ ਕਈ ਦੋਸਤਾਂ ਨੇ ਆਪਣੇ ਜਜ਼ਬਾਤ ਦਾ ਇਜ਼ਹਾਰ ਕੀਤਾ ਹੈ। ਇਸ ਮਤੇ ਦੇ ਚਾਰ ਭਾਗ ਹਨ ਅਤੇ ਉਨ੍ਹਾਂ ਵਿਚ ਵਿਸ਼ੇਸ਼ ਕਰਕੇ ਚਾਰ ਗਲਾਂ ਕਹੀਆਂ ਗਈਆਂ ਹਨ। ਇਹ ਜਿਹੜੀਆਂ ਗਲਾਂ ਹਨ ਇਨ੍ਹਾਂ ਨਾਲ ਕਿਸੇ ਨੂੰ ਵੀ ਇਖਤਲਾਫ ਰਾਏ ਨਹੀਂ ਹੋ ਸਕਦਾ। ਸਾਰੇ ਦੋਸਤ ਇਸ ਨਾਲ ਸਹਿਮਤ ਹਨ। ਅਸੀਂ ਚਾਹੁੰਦੇ ਹਾਂ ਕਿ ਇਨ੍ਹਾਂ ਨੂੰ ਮੁਖ ਰਖ ਕੇ ਅੱਗੇ ਲਈ ਤਿਆਰੀ ਕੀਤੀ ਜਾਵੇ, ਕਮੀਆਂ ਜੋ ਹੁਣ ਸਾਹਮਣੇ ਆਈਆਂ ਹਨ। ਉਹ ਸਾਡੇ ਸਾਹਮਣੇ ਮੁੜ ਨਾ ਆਉਣ। ਇਸ ਨਾਲ ਕਿਸੇ ਨੂੰ ਇਖਤਲਾਫ ਨਹੀਂ ਹੈ। ਕੁਝ ਗਲਾਂ ਦੀ ਯਾਦ ਮੈਂ ਥੋੜੇ ਸ਼ਬਦਾਂ ਵਿਚ ਹਾਊਸ ਨੂੰ ਤਾਜ਼ੀ ਕਰਾਉਣੀ ਚਾਹੁੰਦਾ ਹਾਂ।

ਆਪ ਨੂੰ ਪਤਾ ਹੈ ਕਿ ਪਾਕਿਸਤਾਨ ਇਸ ਲਈ ਬਣਿਆ ਕਿ ਕੁਝ ਸਿਰ ਫਿਰੇ ਮਜ਼ਹਬੀ ਜਨੂਨੀ ਲੋਕਾਂ ਨੇ ਆਤਮ ਨਿਰਨੇ ਦੇ ਹਕ ਦੇ ਆਧਾਰ ਤੇ ਪਾਕਿਸਤਾਨ ਬਨਾਉਣ ਦੀ ਮੰਗ ਕੀਤੀ। ਉਨ੍ਹਾਂ ਦਾ ਆਪਣਾ ਲਾਭ ਸੀ। ਖੈਰ ਪਾਕਿਸਤਾਨ ਬਣਿਆ ਅਤੇ ਉਨ੍ਹਾਂ ਲੋਕਾਂ ਦੇ ਜਨੂਨ ਦਾ ਸਿਟਾ ਇਹ ਨਿਕਲਿਆ ਕਿ ਉਹ ਉਸ ਨੂੰ ਚੰਗੀ ਤਰ੍ਹਾਂ ਚਲਾ ਨਹੀਂ ਸਕੇ, ਉਥੇ ਡਿਕਟੇਟਰ ਪੈਦਾ ਹੋ ਗਏ। ਉਨ੍ਹਾਂ ਨੇ ਉਥੇ ਆਪਣੀ ਗਦੀ ਨੂੰ ਕਾਇਮ ਰਖਣ ਲਈ ਇਕ ਆਮ ਹਿਸਟੀਰੀਆ ਜਿਹਾ ਪੈਦਾ ਕੀਤਾ ਕਿ ਪਾਕਿਸਤਾਨ ਤਾਂ ਜਿਉਂਦਾ ਹੀ ਤਾਂ ਰਹਿ ਸਕਦਾ ਹੈ ਅਗਰ ਸਾਲਮ ਜੰਮੂ ਕਸ਼ਮੀਰ ਨੂੰ

[ਗਿਹ ਅਤੇ ਵਿਕਾਸ ਮੰਤਰੀ]

ਹੜਪ ਕੀਤਾ ਜਾਵੇ । ਉਨ੍ਹਾਂ ਨੇ ਉਸ ਤੇ ਚੜ੍ਹਾਈ ਕੀਤੀ, ਸੀਜ਼ ਫਾਇਰ ਹੋਈ, ਆਜ਼ਾਦ ਕਸ਼ਮੀਰ ਦੀ ਹਕੂਮਤ ਕਾਇਮ ਕੀਤੀ ਗਈ । ਸਭ ਨੂੰ ਪਤਾ ਹੈ ਕਿ ਪਾਕਿਸਤਾਨ ਕਿੰਨੀ ਦੇਰ ਤੋਂ ਕਸ਼ਮੀਰ ਨੂੰ ਹੜਪ ਕਰਨ ਲਈ ਕਿਸ ਤਰ੍ਹਾਂ ਫੌਜ ਅਤੇ ਗੁਰੀਲੇ ਤਿਆਰ ਕਰ ਰਿਹਾ ਸੀ ਕਿ ਉਸ ਹਿੱਸੇ ਨੂੰ ਜੋ ਉਥੇ ਦੇ ਰਾਜੇ ਅਤੇ ਲੋਕਾਂ ਨੇ ਆਪਣੀ ਮਰਜ਼ੀ ਨਾਲ ਹਿੰਦੁਸਤਾਨ ਦਾ ਇੰਟੈਗਰਲ ਪਾਰਟ ਬਣਾਇਆ ਸੀ ਉਸ ਤੇ ਕਬਜ਼ਾ ਕੀਤਾ ਜਾਵੇ । ਮਤਲਬ ਇਹ ਸੀ ਕਿ ਮਾਸਿਜ਼ ਦਾ ਖਿਆਲ ਆਪਣੀ ਭੁਖ ਅਤੇ ਦੁਖ ਵੱਲੋਂ ਮੋੜਿਆ ਜਾਵੇ । ਇਸ ਮੰਤਵ ਨੂੰ ਮੁਖ ਰਖ ਕੇ ਉਨ੍ਹਾਂ ਨੇ ਪਹਿਲਾਂ ਇਨਫਿਲਟ੍ਰੇਟਰਜ਼ ਭੇਜੇ ਕਿ ਸਰੀਨਗਰ ਤੇ ਕਬਜ਼ਾ ਕਰ ਲਿਆ ਜਾਵੇ । ਇਸ ਸਿਲਸਿਲੇ ਵਿਚ ਪੀ੦ ਏ੦ ਪੀ੦ ਦੇ ਕੰਮ ਤੇ ਨੁਕਤਾ ਚੀਨੀ ਕੀਤੀ ਗਈ। ਮੈਂ ਇਹ ਨਹੀਂ ਕਹਿੰਦਾ ਕਿ ਪੀ੦ ਏ੦ ਪੀ੦ ਦੇ ਜਵਾਨਾਂ ਨੇ ਕੋਈ ਗ਼ਲਤ ਗਲ ਨਹੀਂ ਕੀਤੀ ਹੋਵੇਗੀ, ਹੋ ਸਕਦਾ ਹੈ ਕੀਤੀ ਹੋਵੇ, ਮੈਂ ਜਾਂਚ ਕਰ ਰਿਹਾ ਹਾਂ ਅਤੇ ਕੁਝ ਦਿਨਾਂ ਮਗਰੋਂ ਅਗਰ ਉਹ ਪਤਾ ਕਰਨਗੇ ਤਾਂ ਮੈਂ ਉਨ੍ਹਾਂ ਦੀ ਤਸੱਲੀ ਕਰਾ ਦਿਆਂਗਾ । ਮਗਰ ਜੋ ਉਥੇ ਹਾਲਾਤ ਹਨ ਉਨ੍ਹਾਂ ਨੂੰ ਨਜ਼ਰ ਅੰਦਾਜ਼ ਨਹੀਂ ਕਰਨਾ ਚਾਹੀਦਾ ਕਿ ਅਗਰ ਅਜ ਸਿਰੀਨਗਰ ਤੇ ਇਨਫਿਲਟ੍ਰੇਟਰਜ਼ ਦਾ ਕਬਜ਼ਾ ਨਹੀਂ ਹੈ ਤਾਂ ਇਹ ਸਿਰਫ ਪੀ੦ ਏ੦ ਪੀ੦ ਦੇ ਜਵਾਨਾਂ ਕਰਕੇ ਹੀ ਹੈ । (ਤਾੜੀਆਂ) ਕੁਝ ਸਜਨ ਕਹਿੰਦੇ ਹਨ ਕਿ ਪੀ੦ ਏ੦ ਪੀ੦ ਨੇ ਕੀ ਕੀਤਾ ਹੈ । ਮਗਰ ਉਨ੍ਹਾਂ ਨੂੰ ਪੀ੦ ਏ੦ ਪੀ੦ ਦੇ ਕੰਮ ਨਾਲ ਅਤੇ ਜਿਸ ਬਹਾਦਰੀ ਨਾਲ ਇਹ ਰਾਜਸਥਾਨ ਦੀ ਸਰਹਦ ਤੋਂ ਲੈਕੇ ਕਸ਼ਮੀਰ ਦੇ ਦੂਜੇ ਸਿਰੇ ਤਕ ਲੜੇ ਹਨ ਉਸ ਨਾਲ ਉਨ੍ਹਾਂ ਨੂੰ ਵਾਕਫੀ ਨਹੀਂ ਹੈ । ਉਹ ਚੂੰਕਿ ਸਰਹਦ ਤੇ ਨਹੀਂ ਗਏ ਇਸ ਲਈ ਜਿਸ ਘਨਾਉਣੀ ਸੂਰਤ ਵਿਚ ਉਹ ਹਨ, ਦਰਿਆਵਾਂ ਦੇ ਪਾਰ ਜਾ ਕੇ ਉਨ੍ਹਾਂ ਨੂੰ ਲੜਨਾ ਪਿਆ ਹੈ ਉਸ ਦਾ ਉਨ੍ਹਾਂ ਨੂੰ ਪਤਾ ਨਹੀਂ ਹੈ । ਫਿਰ ਓਵਰ ਆਲ ਕੰਟਰੋਲ ਮਿਲਿਟਰੀ ਦਾ ਹੈ । ਸਾਰੇ ਹਾਲਾਤ ਨੂੰ ਜਾਣੇ ਬਿਨਾਂ ਪੀ੦ ਏ੦ ਪੀ੦ ਤੇ ਨੁਕਤਾਚੀਨੀ ਕਰਨੀ ਉਨ੍ਹਾਂ ਨਾਲ ਬੇਇਨਸਾਫੀ ਹੈ । ਅਜ ਜਿਹੜਾ ਕੁਝ ਅਨਸਰ ਉਥੇ ਹੈ, ਪੜ੍ਹਨ ਵਾਲਾ ਜਾਂ ਦੂਜਾ ਜੋ ਪਾਕਿਸਤਾਨ ਨਾਲ ਰਲਿਆ ਹੋਇਆ ਹੈ ਉਹ ਕਹਿੰਦਾ ਹੈ ਕਿ ਜੇ ਇਹ ਪੀ੦ ਏ੦ ਪੀ੦ ਨਾ ਹੁੰਦੀ ਤਾਂ ਅਜ ਕਸ਼ਮੀਰ ਪਾਕਿਸਤਾਨ ਨਾਲ ਹੁੰਦਾ । (ਤਾੜੀਆਂ) ਇਹ ਸਿਰਫ ਫੈਕਚੁਅਲ ਗਲਾਂ ਹਨ ਜੋ ਮੈਂ ਦਸ ਰਿਹਾ ਹਾਂ । ਇਸ ਲਈ ਇਕ ਵਾਕਿਫਉਂ ਹੀ ਇਹ ਕਹਿ ਦੇਣਾ ਕਿ ਪੀ੦ ਏ੦ ਪੀ੦ ਨੇ ਕੁਝ ਨਹੀਂ ਕੀਤਾ ਠੀਕ ਨਹੀਂ । ਫਿਰ ਕਿਹਾ ਗਿਆ ਕਿ ਵਜ਼ੀਰ ਫੋਟੋ ਖਿਚਾਉਣ ਲਈ ਉਥੇ ਜਾਂਦੇ ਹਨ । ਇਹ ਬੜੀ ਗ਼ਲਤਫਹਿਮੀ ਹੈ । ਜਿਥੇ ਸ਼ੈਲਿੰਗ ਹੁੰਦੀ ਹੋਵੇ, ਖਬੇ ਸਜੇ ਗੋਲੇ ਫਟਦੇ ਹੋਣ ਉਥੇ ਫੋਟੋ ਖਿਚਾਉਣ ਲਈ ਕੌਣ ਜਾਵੇਗਾ । ਮੈਂ ਕਿਹੜੇ ਮਹਾਜ਼ ਤੇ ਨਹੀਂ ਗਿਆ, ਇਕ ਮਹੀਨਾ ਉਥੇ ਫਿਰਦਾ ਰਿਹਾ ਹਾਂ । ਹੁਣ ਇਹ ਵੀ ਇਤਰਾਜ਼ ਕੀਤਾ ਜਾਵੇਗਾ ਕਿ ਇਕ ਮਹੀਨਾ ਵਜ਼ੀਰ ਬਾਹਰ ਫਿਰਦਾ ਰਿਹਾ । ਮਗਰ ਇਸ ਬਾਰੇ ਅਰਜ਼ ਹੈ ਕਿ ਆਪਣੇ ਜਵਾਨਾਂ ਦਾ ਮਰਾਲ ਉਚਾ ਕਰਨ ਲਈ ਕਿਸੇ ਨਾ ਕਿਸੇ ਜ਼ਿਮੇਦਾਰ ਆਦਮੀ ਨੂੰ ਉਨ੍ਹਾਂ ਦੇ ਵਿਚ ਵਰ੍ਹਦੇ ਗੋਲਿਆਂ ਵਿਚ ਜਾਣਾ ਹੀ ਹੁੰਦਾ ਹੈ । (ਤਾੜੀਆਂ) ਅਜ ਅਸੀਂ ਆਪਣੇ ਫੌਜੀਆਂ ਨੂੰ ਇਸ ਲਈ ਨਮਸਕਾਰ ਕਰਦੇ ਹਾਂ ਕਿ ਉਨ੍ਹਾਂ ਦੇ ਜ਼ਿੰਮੇ ਦੇਸ਼ ਦੀ ਰਾਖੀ ਹੈ । ਅਸੀਂ ਸਭ ਜਾਣਦੇ ਹਾਂ ਕਿ ਜੇ ਦੇਸ਼ ਹੈ ਤਾਂ ਧਰਮ ਤੇ ਧਰਮ ਅਸਥਾਨ ਸਭ ਹਨ, ਇੱਜ਼ਤ ਤੇ ਘਰਬਾਰ ਹੈ । ਪਾਕਿਸਤਾਨ ਨੇ ਇਨਫਿਲਟ੍ਰੇਸ਼ਨ ਕੀਤਾ, ਅਤੇ ਇੰਟਰਨੈਸ਼ਨਲ ਸਰਹੱਦ ਪਾਰ ਕੀਤੀ । ਉਸ ਵੇਲੇ ਹਿੰਦੁਸਤਾਨ ਦੁਸ਼ਮਨ ਦਾ ਮੁਕਾਬਲਾ ਕਰਨ ਲਈ, ਉਸ ਨੂੰ ਐਗਰੇਸ਼ਨ ਕਰਨ ਦਾ ਮਜ਼ਾ ਚਖਾਉਣ ਲਈ ਉਨ੍ਹਾਂ ਦੇ ਪਾਸੇ ਵਲ ਗਿਆ । ਸਾਡੀ ਫੌਜ ਨੇ ਜੋ ਬਹਾਦਰੀ ਇਸ ਮੌਕੇ ਤੇ ਦਿਖਾਈ ਹੈ ਉਸ ਨੂੰ ਅਸੀਂ ਸਾਰੇ ਸਤਿਕਾਰਦੇ ਹਾਂ । ਉਨ੍ਹਾਂ ਨੇ ਦੇਸ਼ ਦੀ ਰਾਖੀ ਹੀ ਨਹੀਂ ਕੀਤੀ ਸਗੋਂ ਇਸ ਦੀ ਇਜ਼ਤ ਨੂੰ ਸਾਰੇ ਸੰਸਾਰ ਵਿਚ ਚਾਰ ਚੰਦ ਵੀ ਲਗਾਏ ਹਨ । ਇਸ ਲੜਾਈ ਤੋਂ ਮਗਰੋਂ ਸੰਸਾਰ ਦੀਆਂ

ਕਈ ਤਾਕਤਾਂ ਦਾ ਰੁਖ ਜੋ ਚੀਨ ਦੀ ਲੜਾਈ ਤੋਂ ਮਗਰੋਂ ਸਾਡੇ ਖਿਲਾਫ ਹੋ ਗਿਆ ਸੀ ਮੁੜ ਸਾਡੇ ਹਕ ਵਿਚ ਹੋ ਗਿਆ । ਉਥੋਂ ਇਕ ਅਖਬਾਰ ਹਫਤਾਵਾਰ 'ਟਾਈਮਜ਼' ਨਿਕਲਦਾ ਹੈ । ਅਜ ਤਾਈਂ ਉਸ ਦੀ ਪਾਲਸੀ ਸਾਡੇ ਖਿਲਾਫ ਰਹੀ ਹੈ, ਉਹ ਸਾਡੇ ਮੁਲਕ ਅਤੇ ਸਾਡੇ ਲੀਡਰਾਂ ਦੇ ਖਿਲਾਫ ਲਿਖਦਾ ਰਿਹਾ ਹੈ । ਮਗਰ ਉਸ ਦਾ ਕਲ੍ਹ ਦਾ ਪਰਚਾ ਦੇਖੋ, ਉਹ ਭੱਟੂ ਬਾਰੇ ਕੀ ਲਿਖਦਾ ਹੈ (ਹਾਸਾ) ਮੈਂ ਜਾਣਬੁਝਕੇ ਭੱਟੂ ਕਹਿੰਦਾ ਹਾਂ, ਉਸ ਦੇ ਬਿਆਨਾਂ ਕਰਕੇ, ਉਸ ਬਾਰੇ ਕਲ੍ਹ ਦੇਖੋ 'ਟਾਈਮਜ਼' ਨੇ ਕੀ ਬਿਆਨ ਕੀਤਾ ਹੈ । ਹੁਣ ਸਚਾਈ ਨਿਕਲਣੀ ਸ਼ੁਰੂ ਹੋ ਗਈ ਹੈ । ਕਾਰਨ ਇਹ ਹੈ ਕਿ ਹੁਣ ਸਾਡੀ ਫੌਜ ਦੀਆਂ ਜਿਤਾਂ ਨੇ ਉਨ੍ਹਾਂ ਦਾ ਰੁਖ ਫੇਰ ਦਿਤਾ ਹੈ, ਸਾਰੇ ਸੰਸਾਰ ਦੇ ਅਜਿਹੇ ਮੁਲਕਾਂ ਦਾ ਰੁਖ ਫੇਰ ਦਿਤਾ ਹੈ, ਉਹ ਸਾਡੇ ਕਾਜ਼ ਨੂੰ ਅਤੇ ਪਾਕਿਸਤਾਨ ਦੀ ਐਗਰੈਸ਼ਨ ਨੂੰ ਸਮਝਣ ਲਗ ਪਏ ਹਨ । ਬਰਤਾਨੀਆਂ ਅਤੇ ਚੀਨ ਇਸ ਐਗਰੈਸ਼ਨ ਬਾਰੇ ਕੋਈ ਭਰੋਸੇ ਯੋਗ ਗਲ ਨਹੀਂ ਕਰ ਰਹੇ । ਚੀਨ ਨੇ ਸਾਡੇ ਤੇ ਹਮਲਾ ਕੀਤਾ ਤੇ ਫਿਰ ਪਾਕਿਸਤਾਨ ਨਾਲ ਸੰਧੀ ਕੀਤੀ ਕਿ ਏਧਰਲੇ ਪਾਸੇ ਸੜਕ ਬਣਾ ਦਿਤੀ ਜਾਵੇ ਜਿਸ ਤੇ ਮੈਂ ਫੌਜੀ ਸਾਮਾਨ ਵੀ ਤੈਨੂੰ ਭੇਜ ਦਿਆਂਗਾ ਅਤੇ ਇਸ ਤਰ੍ਹਾਂ ਚੀਨ ਦੀ ਧਾਕ ਬਝ ਜਾਵੇਗੀ ਕਿ ਇਸ ਦੀ ਪ੍ਰੋਡਕਸ਼ਨ ਬਾਕੀ ਦੇਸ਼ਾਂ ਤੋਂ ਜ਼ਿਆਦਾ ਹੈ। ਇਸੇ ਤਰ੍ਹਾਂ ਪਾਕਿਸਤਾਨ ਦੀ ਅੰਗ੍ਰੇਜ਼ ਨੇ ਮਦਦ ਕੀਤੀ । ਬਰਤਾਨੀਆ ਤਾਂ ਪਕਾ ਬਿਜ਼ਨੈਸਮੈਨ ਹੈ ਅਤੇ ਉਹ ਤਾਂ ਹਰ ਦੇਸ਼ ਨਾਲ ਬਿਜ਼ਨੈਸ ਕਰਨ ਦੇ ਢੰਗ ਨਾਲ ਸੋਚਦਾ ਹੈ । ਜੇਕਰ ਉਹ ਬਿਜ਼ਨੈਸ ਦੇ ਨੁਕਤਾ ਨਿਗਾਹ ਨਾਲ ਚੀਨ ਨਾਲ ਠੀਕ ਚਲ ਸਕਦਾ ਹੈ ਤਾਂ ਉਸ ਨਾਲ ਵੀ ਸੰਧੀ ਕਰਨ ਨੂੰ ਉਸ ਨੂੰ ਕੋਈ ਇਤਰਾਜ਼ ਨਹੀਂ ਕਿਉਂਕਿ ਉਸ ਨੂੰ ਇਹ ਫਿਕਰ ਰਹਿੰਦੀ ਹੈ ਕਿ ਆਪਣੇ ਦੇਸ਼ ਦੇ ਲੋਕਾਂ ਨੂੰ ਉਹ ਚੰਗੀ ਰੋਟੀ ਅਤੇ ਕਪੜਾ ਕਿਸ ਤਰ੍ਹਾਂ ਦੇ ਸਕਦਾ ਹੈ । ਉਸ ਦੀ ਸਦਾ ਤੋਂ ਇਕਤਸਾਦੀ ਪਾਲੇਸੀ ਇਹੀ ਰਹੀ ਹੈ ਅਤੇ ਇਸੇ ਪਾਲੇਸੀ ਨੂੰ ਸਾਹਮਣੇ ਰਖਕੇ ਉਹ ਹਰ ਗਲ ਦਾ ਪਰਚਾਰ ਕਰਦਾ ਹੈ ਅਤੇ ਆਪਣੀ ਪਾਲੇਸੀ ਨੂੰ ਇਸੇ ਹੀ ਦਾਇਰੇ ਵਿਚ ਮੋੜ ਤੋੜ ਲੈਣ ਲਈ ਸਦਾ ਤਿਆਰ ਰਹਿੰਦਾ ਹੈ । ਇਸ ਲਈ ਬਰਤਾਨੀਆਂ ਜੇਕਰ ਪਾਕਿਸਤਾਨ ਨੂੰ ਮਦਦ ਦੇਣ ਦੀ ਗਲ ਕਰਦਾ ਹੈ ਜਾਂ ਉਸ ਦੇ ਪਖ ਦੀ ਗਲ ਕਰਦਾ ਹੈ ਤਾਂ ਇਸ ਵਿਚ ਉਸ ਤੇ ਸਾਨੂੰ ਕੋਈ ਗਿਲਾ ਨਹੀਂ ਕਰਨਾ ਚਾਹੀਦਾ । ਜਦੋਂ ਵਾਰ ਹੋ ਰਹੀ ਸੀ ਤਾਂ ਵੀ ਉਸ ਨੇ ਸਾਡੇ ਖਿਲਾਫ ਪਰ-ਚਾਰ ਕੀਤਾ । ਜਿੰਨੀਆਂ ਵੀ ਕੈਪੀਟਲਿਸਟ ਤਾਕਤਾਂ ਹਨ ਉਹ ਸਦਾ ਹੀ ਇਸ ਗਲ ਵਲ੍ਹ ਧਿਆਨ ਦਿੰਦੀਆਂ ਹਨ ਕਿ ਇਕਤਸਾਦੀ ਤੌਰ ਤੇ ਉਨ੍ਹਾਂ ਨੂੰ ਕਿਨ੍ਹਾਂ ਮੁਲਕਾਂ ਨਾਲ ਰਹਿ ਕੇ ਫਾਇਦਾ ਹੈ ਅਤੇ ਇਸ ਗਲ ਦੀ ਪਰਵਾਹ ਨਹੀਂ ਕਿ ਉਹ ਕਿਹੜਾ ਮੁਲਕ ਹੈ ਜਾਂ ਉਸ ਮੁਲਕ ਦੀ ਪਾਲਸੀ ਕੀ ਹੈ। ਇਸੇ ਕਰਕੇ ਉਹ ਪਾਕਿਸਤਾਨ ਦੀ ਹਾਮੀ ਭਰਦੇ ਹਨ ਅਤੇ ਇਹੀ ਉਨ੍ਹਾਂ ਦੀ ਵਾਜ਼ੇ ਪਾਲਸੀ ਹੈ । ਇਸ ਲਈ ਇਸ ਗਲ ਬਾਰੇ ਵਧੇਰੇ ਸੋਚਣ ਦੀ ਲੋੜ ਨਹੀਂ । ਹਾਂ ਇਸ ਲੜਾਈ ਵਿਚ ਅਤੇ ਇਸ ਤੋਂ ਪਹਿਲਾਂ ਵੀ ਜੇਕਰ ਕਿਤੋਂ ਭਰੋਸੇ ਯੋਗ ਮਦਦ ਸਾਨੂੰ ਮਿਲੀ ਹੈ ਤਾਂ ਉਹ ਰੂਸ ਤੋਂ ਮਿਲੀ ਹੈ। ਜਦ ਪਾਕਿਸਤਾਨ ਨੇ ਸਾਡੇ ਤੇ ਐਗਰੈਸ਼ਨ ਕੀਤਾ ਤੇ ਜੋ ਜ਼ਿਆਦਤੀ ਕੀਤੀ ਰੂਸ ਸਾਡੀ ਮਦਦ ਤੇ ਰਿਹਾ ਅਤੇ ਇਸ ਗਲ ਦੀ ਅਸੀਂ ਸਤਿਕਾਰ ਅਤੇ ਕਦਰ ਕਰਦੇ ਹਾਂ । ਸਾਡੇ ਪ੍ਰਾਈਮ ਮਨਿਸਟਰ ਸਾਹਿਬ ਨੇ ਇਹ ਇਲਾਨ ਬਿਲਕੁਲ ਸਪਸ਼ਟ ਕਰ ਦਿਤਾ ਹੋਇਆ ਹੈ ਕਿ ਅਸੀਂ ਪੌਂਡਾਂ ਦੀ ਟਨਕਾਰ ਵਿਚ ਨਹੀਂ ਆ ਸਕਦੇ ਅਤੇ ਨਾ ਹੀ ਸਾਨੂੰ ਇਸ ਗਲ ਲਈ ਖ੍ਰੀਦਿਆ ਜਾ ਸਕਦਾ ਹੈ। ਅਸੀਂ ਚਾਹੁੰਦੇ ਹਾਂ ਕਿ ਅਸੀਂ ਖੁਦ ਕਫੈਲ ਹੋ ਜਾਈਏ ਅਤੇ ਆਪਣੇ ਆਪ ਵਿਚ ਸਵੈਪੂਰਨਤਾ ਪਰਾਪਤ ਕਰ ਲਈਏ ਕਿ ਜਿਸ ਨਾਲ ਅਸੀਂ ਪੂਰੀ ਤਰ੍ਹਾਂ ਆਪਣੇ ਪੈਰਾਂ ਤੇ ਖੜੋ ਸਕੀਏ ਤਾਂ ਜੋ ਸਾਨੂੰ ਬਾਹਰੋਂ ਕਿਸੇ ਚੀਜ਼ ਦੀ ਲੋੜ ਨਾ ਰਹੇ ਅਤੇ ਨਾ ਹੀ ਸਾਨੂੰ ਕਿਸੇ ਬਾਹਰ ਦੇ ਦੇਸ਼ ਦੀ ਝਾਕ ਰਹੇ । ਇਹ ਸਾਡੇ ਦੇਸ਼ ਦੀ ਵਾਜ਼ੇ ਪਾਲਸੀ ਹੈ ਅਤੇ ਸਪਸ਼ਟ ਸ਼ਬਦਾਂ ਵਿਚ ਹੈ। ਜੇਕਰ ਮੁਲਕ ਦੇ ਲੋਕ

[ਗ੍ਰਹਿ ਅਤੇ ਵਿਕਾਸ ਮੰਤਰੀ]

ਇਸ ਗਲ ਵਲ ਕੋਸ਼ਿਸ਼ ਕਰਨ ਤਾਂ ਕੋਈ ਵੀ ਗ਼ੈਰ ਮੁਲਕ ਸਾਡੇ ਵਲ ਨਿਗਾਹ ਨਹੀਂ ਕਰ ਸਕਦਾ ਅਤੇ ਸਾਡੀ ਅਜ਼ਾਦੀ ਨੂੰ ਕੋਈ ਤਾਕਤ ਸਲਬ ਨਹੀਂ ਕਰ ਸਕਦੀ। ਕੋਈ ਤਾਕਤ ਪੈਸੇ ਨਾਲ ਜਾਂ ਹਥਿਆਰਾਂ ਨਾਲ ਸਾਨੂੰ ਖ੍ਰੀਦ ਨਹੀਂ ਸਕਦੀ। ਅਸੀਂ ਜਿਸ ਨੀਤੀ ਤੇ ਚਲ ਰਹੇ ਹਾਂ ਉਹ ਇਕ ਨਿੱਗਰ ਤੇ ਠੋਸ ਨੀਤੀ ਹੈ। (ਪ੍ਰਸੰਸਾ) ਕਿਹਾ ਜਾਂਦਾ ਹੈ ਕਿ ਕਈ ਪਾਰਟੀਆਂ ਹਨ ਅਤੇ ਕਈ ਪਾਰਟੀਆਂ ਸਾਨੂੰ ਇਕ ਰਸੀ ਵਿਚ ਬੰਨ੍ਹ ਕੇ ਕਿਸੇ ਹੋਰ ਨਾਲ ਜੋੜਨ ਦਾ ਯਤਨ ਕਰਦੀਆਂ ਹਨ। ਮਗਰ ਇਹ ਗਲ ਕਦੀ ਹੋ ਨਹੀਂ ਸਕਦੀ। ਉਸ ਨਾਲੋਂ ਤਾਂ ਲੜਨਾ ਚੰਗਾ ਹੈ ਅਤੇ ਅਸੀਂ ਕਿਸੇ ਅਸਰ ਹੇਠ ਆ ਕੇ ਕਿਸੇ ਨਾਲ ਜੁੜਨ ਨੂੰ ਤਿਆਰ ਨਹੀਂ। (ਪ੍ਰਸੰਸਾ) ਚੇਅਰਮੈਨ ਸਾਹਿਬ, ਸਾਡੀ ਨੀਤੀ ਦੇ ਨਾਲ ਦੇਸ਼ ਦੀ ਇੱਜ਼ਤ ਬਣੀ ਹੋਈ ਹੈ। ਅਸੀਂ ਕਦੇ ਆਪਣੀ ਪਾਲਸੀ ਦੇ ਉਲਟ ਜਾ ਕੇ ਕਿਸੇ ਬਾਹਰਲੇ ਦੇਸ਼ ਨਾਲ ਨਹੀਂ ਮਿਲ ਸਕਦੇ ਪਰ ਇਸ ਦੇ ਨਾਲ ਹੀ ਇਸ ਗਲ ਨੂੰ ਦੇਖਣਾ ਹੈ ਕਿ ਕਿਹੜਾ ਮੁਲਕ ਸਾਡੇ ਤੇ ਪਾਕਿਸਤਾਨ ਦੇ ਐਗਰੈਸ਼ਨ ਵੇਲੇ ਸਾਡੀ ਮਦਦ ਕਰਦਾ ਹੈ। ਜਿਹੜਾ ਮੁਲਕ ਇਮਦਾਦ ਦਿੰਦਾ ਹੈ ਉਸ ਦਾ ਅਸੀਂ ਸ਼ੁਕਰਾਨਾ ਕਰਦੇ ਹਾਂ ਪਰ ਅਸੀਂ ਕਿਸੇ ਵੀ ਕੀਮਤ ਤੇ ਦੇਸ਼ ਦੀ ਆਜ਼ਾਦੀ ਵੇਚਣ ਲਈ ਤਿਆਰ ਨਹੀਂ (ਪ੍ਰਸੰਸਾ)।

ਚੇਅਰਮੈਨ ਸਾਹਿਬ, ਜਿਥੋਂ ਤਕ ਸਾਡੀ ਮਿਲਟਰੀ ਦਾ ਸਬੰਧ ਹੈ ਇਨ੍ਹਾਂ ਨੇ ਜੋ ਸਰਵਿਸ ਕੀਤੀ ਹੈ ਇਸ ਦੀ ਮਿਸਾਲ ਨਹੀਂ ਮਿਲਦੀ। ਸਾਡੇ ਅਫਸਰਾਂ ਨੇ ਜਿਸ ਹਿੰਮਤ ਨਾਲ ਕੰਮ ਕੀਤਾ ਹੈ ਇਸ ਦੀ ਅਸੀਂ ਦਾਦ ਦਿੱਤੇ ਬਿਨਾ ਨਹੀਂ ਰਹਿ ਸਕਦੇ। ਸਾਡੇ ਲਈ ਇਹ ਮਾਣ ਦੀ ਗਲ ਹੈ। ਇਨ੍ਹਾਂ ਵਿਚੋਂ ਜਿਨ੍ਹਾਂ ਨੇ ਸ਼ਹੀਦੀ ਪ੍ਰਾਪਤ ਕੀਤੀ ਹੈ ਉਨ੍ਹਾਂ ਦੇ ਰਿਸ਼ਤੇਦਾਰਾਂ ਨੂੰ ਰੀਲੀਫ ਦੇਣਾ ਹੈ ਅਤੇ ਸਰਕਾਰ ਚਾਹੁੰਦੀ ਹੈ ਕਿ ਉਨ੍ਹਾਂ ਨੂੰ ਵਧ ਤੋਂ ਵਧ ਮਦਦ ਦਿੱਤੀ ਜਾਵੇ। ਇਸ ਰੀਲੀਫ ਦੇ ਕੰਮ ਵਿਚ ਪੰਚਾਇਤਾਂ ਨੇ ਅਤੇ ਪੰਜਾਬ ਦੇ ਲੋਕਾਂ ਨੇ ਬਿਨਾ ਕਿਸੇ ਖਿਆਲ ਦੇ ਪੂਰੀ ਪੂਰੀ ਮਦਦ ਕੀਤੀ ਹੈ ਅਤੇ ਰੀਲੀਫ ਵਾਸਤੇ ਦਿਲ ਖੋਲ ਕੇ ਧਨ ਦਿਤਾ ਹੈ ਅਤੇ ਬਗੈਰ ਕਿਸੇ ਸੰਕੋਚ ਦੇ ਦਿਤਾ ਹੈ। ਇਸ ਦੀ ਸਰਕਾਰ ਸਰਾਹਨਾ ਕਰਦੀ ਹੈ (ਪ੍ਰਸੰਸਾ)

ਸਾਡੀ ਮਿਲਟਰੀ ਨੇ ਇਕ ਕਾਨਸਪਿਕੁਅਸ ਮਿਸਾਲ ਇਕ ਵੇਰ ਕਾਇਮ ਕਰ ਦਿਤੀ ਹੈ ਅਤੇ ਮਿਲਟਰੀ ਦੀ ਹਿਸਟਰੀ ਵਿਚ ਇਕ ਮਹਾਨ ਕਨਵੈਨਸ਼ਨ ਆਪਣੀ ਕੁਰਬਾਨੀ ਕਰਕੇ ਕਾਇਮ ਕਰ ਦਿਤੀ ਹੈ। ਅਜ ਤੋਂ ਪਹਿਲਾਂ ਫੌਜ ਦੇ ਜਿੰਨੇ ਵੀ ਅਫਸਰ ਹੁੰਦੇ ਸਨ ਉਹ ਸਿਰਫ ਕਮਾਨ ਕਰਿਆ ਕਰਦੇ ਸਨ ਪਰ ਇਸ ਵੇਰ ਕਮਾਨ ਨਹੀਂ ਕੀਤੀ ਸਗੋਂ ਲੀਡ ਦਿਤੀ ਹੈ। ਆਪ ਅਗੇ ਹੋ ਕੇ ਫੌਜਾਂ ਨੂੰ ਕਿਹਾ ਕਿ ਆਉ ਅਸੀਂ ਵੈਰੀ ਦਾ ਮੂੰਹ ਭੰਨ ਦੇਈਏ। ਪਿਛੇ ਰਹਿ ਕੇ ਸਿਰਫ ਆਰਡਰ ਹੀ ਨਹੀਂ ਦਿੱਤਾ ਕਿਉਂਕਿ ਦੁਸ਼ਮਨ ਨੂੰ ਅਧਿਕਾਰ ਵਿਚ ਲੈਣਾ ਸੀ ਅਤੇ ਦੁਸ਼ਮਨ ਨੂੰ ਪਛਾੜਨਾ ਸੀ। ਇਨ੍ਹਾਂ ਦੀ ਇਸ ਕੁਰਬਾਨੀ ਅਗੇ ਕੌਣ ਨਹੀਂ ਸਿਰ ਝੁਕਾਂਦਾ। ਅਜ ਸਾਡੀਆਂ ਧੌਣਾਂ ਇਨ੍ਹਾਂ ਦੀ ਇਸ ਮਹਾਨ ਜਿਤ ਅਗੇ ਨਿਉਂਦੀਆਂ ਹਨ ਅਤੇ ਇਨ੍ਹਾਂ ਨੂੰ ਅਸੀਂ ਅਜ ਨਮਸਕਾਰ ਕਰਦੇ ਹਾਂ। ਵੈਸੇ ਤਾਂ ਕਈਆਂ ਨੇ ਸਾਡੀਆਂ ਧੌਣਾਂ ਨੂੰ ਨਿਵਾਣ ਦਾ ਯਤਨ ਕੀਤਾ ਪਰ ਇਹ ਧੌਣਾਂ ਉਨ੍ਹਾਂ ਪਾਸੋਂ ਨਹੀਂ ਨਿਵੀਆਂ (ਪ੍ਰਸੰਸਾ) ਪਰ ਇਨ੍ਹਾਂ ਦੀ ਬਹਾਦਰੀ ਅਤੇ ਦਲੇਰੀ ਅਗੇ ਅਸੀਂ ਅਜ ਸੌ ਸੌ ਵਾਰ ਨਿਮਸਕਾਰ ਕਰਦੇ ਹਾਂ। ਮੈਂ ਤਾਂ ਧਰਮ ਅਸਥਾਨਾਂ ਨੂੰ ਪਿਛੇ ਸਮਝਦਾ ਹਾਂ ਸਗੋਂ ਪਹਿਲਾਂ ਮੈਂ ਨਮਸਕਾਰ ਕਰਦਾ ਹਾਂ ਉਨ੍ਹਾਂ ਫੌਜੀ ਜਵਾਨਾਂ ਨੂੰ ਜਿਨ੍ਹਾਂ ਨੇ ਦੇਸ਼ ਦੀ ਰਖਿਆ ਲਈ ਆਪਣੀ ਜਾਨ ਦੀ ਬਾਜ਼ੀ ਲਗਾ ਦਿਤੀ ਅਤੇ ਜਾਨ ਦੇ ਦਿਤੀ। ਉਨ੍ਹਾਂ ਤੋਂ ਬਾਅਦ ਵਿਚ ਧਰਮ ਅਸਥਾਨ ਹਨ (ਪ੍ਰਸੰਸਾ)। ਭਾਵੇਂ ਇਸ ਬਾਰੇ ਲੋਕਾਂ ਦਾ ਕੋਈ ਵੀ ਨਜ਼ਰੀਆ ਹੋਵੇ।

ਇਕ ਗਲ ਹੋਰ ਹੈ ਕਿ ਮੈਂ ਤਾਂ ਸਮਝਦਾ ਹਾਂ ਕਿ ਜੋ ਕਿਸੇ ਹੋਰ ਤਰ੍ਹਾਂ ਧਰਮ ਅਸਥਾਨਾਂ ਬਾਰੇ ਸੋਚਦੇ ਹਨ ਉਹ ਦੇਸ਼ ਦੇ ਹਿਤੈਸ਼ੀ ਨਹੀਂ। ਇਨ੍ਹਾਂ ਫੌਜੀਆਂ ਨੇ ਤਾਂ ਦੇਸ਼ ਦੀ ਇੰਟੈਗ੍ਰੇਸ਼ਨ ਵਿਚ

ਮਦਦ ਕੀਤੀ ਹੈ ਅਤੇ ਇਹ ਸਾਬਿਤ ਕਰ ਦਿਤਾ ਹੈ ਕਿ ਦੇਸ਼ ਵਿਚ ਕਿੰਨੀ ਏਕਤਾ ਹੈ ਜੋ ਉਸ ਵੇਲੇ ਉਭਰਦੀ ਹੈ ਜਦ ਕਿਸੇ ਲੜਾਈ ਦਾ ਸਾਹਮਣੇ ਮੁਲਕ ਨੂੰ ਕਰਨਾ ਪਏ । ਸਮੁੰਦਰ ਵਿਚੋਂ ਕਈ ਲਹਿਰਾਂ ਉਠਦੀਆਂ ਹਨ ਅਤੇ ਫਿਰ ਇਸੇ ਵਿਚ ਹੀ ਸਮੋਂ ਜਾਂਦੀਆਂ ਹਨ । ਇਸੇ ਤਰ੍ਹਾਂ ਇਸ ਦੇਸ਼ ਵਿਚ ਉਠਦੀਆਂ ਲਹਿਰਾਂ ਦਾ ਹਾਲ ਹੁੰਦਾ ਰਿਹਾ ਹੈ । ਦੇਸ਼ ਵਿਚ ਕਈ ਮੂਵਮੈਂਟਾਂ ਚਲੀਆਂ ਪਰ ਮੁੜ ਇਸੇ ਵਿਚ ਹੀ ਸਮਾ ਗਈਆਂ । ਇਸ ਲਈ ਇਨ੍ਹਾਂ ਬਹਾਦਰਾਂ ਨੇ ਸਾਨੂੰ ਜੀਂਦਿਆਂ ਰਖਣ ਲਈ ਅਤੇ ਦੇਸ਼ ਦੀ ਆਨ ਨੂੰ ਬਚਾਣ ਲਈ ਜੋ ਕੁਰਬਾਨੀਆਂ ਕੀਤੀਆਂ ਇਨ੍ਹਾਂ ਲਈ ਬਿਨਾ ਕਿਸੇ ਵਿਤਕਰੇ ਅਤੇ ਕਿਸੇ ਹੋਰ ਭਾਵਨਾ ਦੇ ਅਸੀਂ ਨਿਮਸਕਾਰ ਕਰਦੇ ਹਾਂ । ਇਸੇ ਲਈ ਤਾਂ ਕਹਿੰਦੇ ਹਾਂ ਕਿ ਇਹ ਧਰਤੀ ਮਾਤਾ ਹੈ ਕਿਉਂਕਿ ਸਾਡੇ ਫੌਜੀ ਪਹਿਲਾਂ ਧਰਤੀ ਨੂੰ ਹਥ ਲਾਂਦੇ ਸਨ ਅਤੇ ਫਿਰ ਆਪਣੇ ਮਥੇ ਤੇ ਧਰਤੀ ਦੀ ਮਿੱਟੀ ਲਾ ਕੇ ਪ੍ਰਣ ਕਰਦੇ ਸਨ ਕਿ ਦੇਸ਼ ਦੀ ਆਨ ਨੂੰ ਬਚਾਣਾ ਹੈ । ਜਿਹੜਾ ਇਸ ਦੇਸ਼ ਨੂੰ ਹੱਥ ਪਾਏਗਾ ਉਸ ਦੇ ਹਥ ਕਟ ਦਿੱਤੇ ਜਾਣਗੇ ਅਤੇ ਜਿਹੜਾ ਇਸ ਦੇ ਖਿਲਾਫ ਤਲਵਾਰ ਉਠਾਏਗਾ ਉਸ ਦੀ ਗਰਦਨ ਵਢ ਦਿਤੀ ਜਾਵੇਗੀ । ਸਾਡੀ ਫੌਜ ਨੇ ਇਕ ਮਿਸਾਲ ਕਾਇਮ ਕਰ ਦਿਤੀ ਅਤੇ ਦਸ ਦਿਤਾ ਕਿ ਆਪਣੇ ਦੇਸ਼ ਤੇ ਹਲਾ ਹੋਵੇ ਤਾਂ ਕਿੰਨੀ ਬਹਾਦਰੀ ਲਈ ਇਹ ਤਤਪਰ ਰਹਿੰਦੇ ਹਨ । ਪਹਿਲਾਂ ਜਦ ਅੰਗ੍ਰੇਜ਼ ਦੀ ਹਕੂਮਤ ਸੀ ਤਾਂ ਉਹ ਸਾਡੇ ਸਪਾਹੀਆਂ ਨੂੰ 18 ਰੁਪਏ ਮਹੀਨੇ ਤੇ ਭਰਤੀ ਕਰਕੇ ਬਸਰੇ ਵਿਚ ਜਾ ਕੇ ਲੜਾਂਦਾ ਸੀ ਪਰ ਅਜ ਦੇਸ਼ ਤੇ ਭਾਰੀ ਬਣੀ ਹੈ ਤਾਂ ਇਹ ਧਰਤੀ ਨੂੰ ਚੁੰਮਦੇ ਹਨ ਤੇ ਫਿਰ ਆਪਣੇ ਹਥਿਆਰਾਂ ਨੂੰ, 303 ਦੀ ਰਾਈਫਲ ਨੂੰ ਤੇ ਹੋਰ ਅਸਲੇ ਨੂੰ ਚੁੰਮ ਕੇ ਵਚਨ ਲੈਂਦੇ ਹਨ ਕਿ ਅਸੀਂ ਆਪਣੇ ਦੇਸ਼ ਲਈ ਲੜ ਰਹੇ ਹਾਂ ਅਤੇ ਇਸ ਲੜਾਈ ਵਿਚ ਕਾਮਯਾਬੀ ਪਾਵਾਂਗੇ । ਇਨ੍ਹਾਂ ਨੇ ਆਪਣੀ ਕੁਰਬਾਨੀ ਕਰਕੇ ਇਨ੍ਹਾਂ ਵਚਨਾਂ ਨੂੰ ਪੂਰਾ ਕੀਤਾ ਹੈ (ਪ੍ਰਸੰਸਾ) ।

ਜਿਥੇ ਤਕ, ਚੇਅਰਮੈਨ ਸਾਹਿਬ, ਪੀਪਲਜ਼ ਪਾਰਟਿਸੀਪੇਸ਼ਨ ਦਾ ਸਬੰਧ ਹੈ ਉਸ ਦੀ ਜਿੰਨੀ ਵੀ ਪ੍ਰਸੰਸਾ ਕੀਤੀ ਜਾਵੇ ਥੋੜੀ ਹੈ । ਦਿੱਲੀ ਤੋਂ ਚਲ ਕੇ ਫਰੰਟ ਤਕ ਅਤੇ ਅਗਲੇ ਮੋਰਚਿਆਂ ਤਕ ਜਿਥੇ ਜਿਥੇ ਵੀ ਫਰੰਟ ਖੁਲ੍ਹੇ ਹਨ ਲੋਕੀਂ ਆਪਣੇ ਘਰਾਂ ਵਿਚ ਨਹੀਂ ਰਹੇ । ਜਿਹੜੇ ਕਦੇ ਘਰੋਂ ਨਹੀਂ ਸੀ ਨਿਕਲੇ ਤੇ ਫਿਰ ਉਨ੍ਹਾਂ ਜ਼ਨਾਨੀਆਂ ਨੇ ਜਿਹੜੀਆਂ ਸਦਾ ਪਰਦੇ ਵਿਚ ਰਹਿੰਦੀਆਂ ਸਨ ਜਦ ਦੇਸ਼ ਤੇ ਇਸ ਤਰ੍ਹਾਂ ਵੈਰੀ ਨੇ ਹਲਾ ਕੀਤਾ ਤਾਂ ਪਰਦੇ ਤੋਂ ਬਾਹਰ ਆਕੇ ਉਨ੍ਹਾਂ ਨੇ ਰੋਟੀਆਂ ਤਿਆਰ ਕੀਤੀਆਂ ਅਤੇ ਦੇਸ਼ ਦੀ ਹਿਫਾਜ਼ਤ ਕਰਦੇ ਜਵਾਨਾਂ ਨੂੰ ਛਕਾਈਆਂ । ਉਨ੍ਹਾਂ ਦੀ ਸੇਵਾ ਕਰਕੇ ਆਪਣੇ ਜਜ਼ਬਾਤ ਦਾ ਇਜ਼ਹਾਰ ਕੀਤਾ । ਵੈਰੀ ਦੀ ਇਹ ਚਾਲ ਸੀ ਕਿ ਹਲਵਾਰਾ ਤੇ ਆਦਮਪੁਰ ਦੇ ਹਵਾਈ ਅੱਡਿਆਂ ਤੇ ਹਲਾ ਕੀਤਾ ਜਾਵੇ ਅਤੇ ਖੇਮਕਰਨ ਤੋਂ ਲੈ ਕੇ ਇਥੋਂ ਤਕ ਬਿਆਸ ਨੂੰ ਕਟ ਦਿੱਤਾ ਜਾਵੇ ਅਤੇ ਇਹ 9 ਜਾਂ 10 ਤਰੀਕ ਤਕ ਉਨ੍ਹਾਂ ਨੇ ਕਰ ਲੈਣ ਦਾ ਵਿਚਾਰ ਕੀਤਾ ਤਾਂ ਸਾਡੇ ਪਿੰਡਾਂ ਦੇ ਲੋਕ ਉਠੇ ਅਤੇ ਛਾਤਾਬਰਦਾਰ ਦਸਤਿਆਂ ਨੂੰ ਪਕੜਿਆ । ਉਨ੍ਹਾਂ ਪਾਸੋਂ ਹਥਿਆਰ ਖੋਹ ਲਏ ਅਤੇ ਫਿਰ ਇਹ ਦਸਤੇ ਭੇਜਣ ਦੀ ਹਿੰਮਤ ਪਾਕਿਸਤਾਨ ਨੂੰ ਨਾ ਪਈ । ਇਥੇ ਫੌਜ ਨਾਲ ਮਿਲਕੇ ਇਨ੍ਹਾਂ ਨੇ ਸ਼ਾਨਦਾਰ ਕੰਮ ਕੀਤਾ ਅਤੇ ਨੈਸ਼ਨਲ ਇੰਟੈਗਰੇਸ਼ਨ ਦਾ ਸਬੂਤ ਦਿਤਾ । ਫਿਰ ਇਥੇ ਇਕ ਹੋਰ ਮਿਸਾਲ ਹੈ ਕਿ ਕੇਰਲ ਤੋਂ ਲੈਕੇ ਆਸਾਮ ਤਕ ਸਾਰੇ ਸੂਬਿਆਂ ਦੇ ਜਵਾਨ ਇਸ ਧਰਤੀ ਤੇ ਆਕੇ ਲੜੇ ਅਤੇ ਇਹ ਕਿਹਾ ਕਿ ਪੰਜਾਬ ਸਾਡਾ ਹੈ, ਪੰਜਾਬ ਦੀ ਧਰਤੀ ਤੇ ਸਾਨੂੰ ਮਾਣ ਹੈ, ਇਹ ਪੰਜਾਬ ਪੰਜਾਬੀ ਦਾ ਹੀ ਨਹੀਂ ਕੇਰਲ ਵਾਲੇ ਦਾ ਵੀ ਉੱਨਾ ਹੀ ਹੈ (ਪ੍ਰਸੰਸਾ)

ਜਨਤਾ ਨੇ ਜਿੰਨੀ ਕੁਰਬਾਨੀ ਕੀਤੀ ਉਸ ਦੀ ਜਿੰਨੀ ਵੀ ਕਦਰ ਕੀਤੀ ਜਾਵੇ ਥੋੜੀ ਹੈ। ਪੰਜਾਬ ਦੇ ਕਿਸਾਨਾਂ ਨੇ, ਜ਼ਿਮੀਂਦਾਰਾਂ ਨੇ ਆਪਣੀਆਂ ਫਸਲਾਂ ਨੂੰ ਕਟ ਦਿਤਾ । ਤੁਸੀਂ ਜਾਣਦੇ ਹੋ ਕਿ ਜੇ ਕਿਸਾਨ ਦੀ ਫਸਲ ਦਾ ਇਕ ਟਾਂਡਾ ਵੀ ਟੁੱਟ ਜਾਏ ਤਾਂ ਉਸ ਦੀ ਛਾਤੀ ਤੇ ਇਟ ਵਜਦੀ ਹੈ,

[ਗ੍ਰਹਿ ਅਤੇ ਵਿਕਾਸ ਮੰਤਰੀ]

ਪਰ ਦੇਸ਼ ਦੀ ਆਨ ਨੂੰ ਬਚਾਣ ਲਈ ਉਨ੍ਹਾਂ ਨੇ ਆਪਣੀਆਂ ਫਸਲਾਂ ਆਪਣੇ ਹਥੀਂ ਤਹਿਲੇਸ ਕਰ ਦੱਤੀਆਂ। ਸਰਕਾਰ ਨੇ ਉਨ੍ਹਾਂ ਨੂੰ ਇਨ੍ਹਾਂ ਖੜ੍ਹੀਆਂ ਫਸਲਾਂ ਦਾ ਕੰਪੈਨਸੇਸ਼ਨ ਦੇਣ ਦਾ ਫੈਸਲਾ ਕੀਤਾ ਪਰ ਉਨ੍ਹਾਂ ਨੇ ਜਵਾਬ ਦਿਤਾ ਕਿ ਨਹੀਂ ਅਸੀਂ ਤਾਂ ਦੇਸ਼ ਦੇ ਇੰਟ੍ਰੈਸਟ ਨੂੰ ਸਾਹਮਣੇ ਰਖ ਕੇ ਆਪਣੀਆਂ ਫਸਲਾਂ ਨੂੰ ਤਬਾਹ ਕਰ ਦਿਤਾ ਹੈ ਅਤੇ ਆਪ ਟ੍ਰੈਕਟਰ ਚਲਾ ਕੇ ਸਾਫ ਕਰ ਦਿਤੀਆਂ ਸਨ। ਅਸੀਂ ਇਸ ਲਈ ਇਸ ਦਾ ਮੁਆਵਜ਼ਾ ਨਹੀਂ ਲੈਣਾ। ਭਾਵੇਂ ਸਰਕਾਰ ਨੇ ਵੀ ਫੈਸਲਾ ਕੀਤਾ ਹੈ ਕਿ ਜੋ ਵੀ ਕਿਸੇ ਦਾ ਨੁਕਸਾਨ ਹੋਇਆ ਹੈ ਉਸ ਦੀ ਕੰਪੈਨਸੇਸ਼ਨ ਦਿਤੀ ਜਾਵੇਗੀ ਪਰ ਲੋਕਾਂ ਨੇ ਫੌਜੀ ਭਰਾਵਾਂ ਨਾਲ ਜਿੰਨਾ ਦਿਲੀ ਜਜ਼ਬਾਤ ਦਾ ਇਨ੍ਹਾਂ ਦਿਨਾਂ ਵਿਚ ਇਜ਼ਹਾਰ ਕੀਤਾ ਹੈ ਉਹ ਬਿਆਨ ਤੋਂ ਬਾਹਰ ਹੈ। ਉਨ੍ਹਾਂ ਨੇ ਬੜੇ ਬੜੇ ਕਾਰਨਾਮੇ ਕੀਤੇ ਅਤੇ ਬਹਾਦਰੀ ਦਾ ਸਬੂਤ ਦਿੱਤਾ।

ਇਥੇ ਮੈਂ ਇਕ ਗੱਲ ਹੋਰ ਪਾਕਿਸਤਾਨੀ ਫੌਜੀਆਂ ਦੇ ਮਾਰੇਲ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ, ਜਿਹੜਾ ਕਿ ਇਕ ਹਾਸੇ ਦਾ ਮਜ਼ਮੂਨ ਬਣ ਜਾਵੇਗੀ। ਉਨ੍ਹਾਂ ਲੋਕਾਂ ਦਾ ਮਾਰੇਲ ਇਸ ਤਰ੍ਹਾਂ ਦਾ ਹੈ ਕਿ ਕੁਝ ਛਾਤਾ ਬਰਦਾਰ ਜਿਹੜੇ ਪਾਕਿਸਤਾਨ ਨੇ ਉਤਾਰੇ ਉਨ੍ਹਾਂ ਵਿਚ ਇਕ ਕਪਤਾਨ ਜ਼ਾਤ ਦਾ ਮਰਾਸੀ ਸੀ। ਜਿਸ ਵਕਤ ਉਨ੍ਹਾਂ ਨੂੰ ਇੰਡੀਆ ਦੀ ਹੱਦ ਦੇ ਵਿਚ ਉਤਾਰਿਆ ਗਿਆ ਤਾਂ ਸਪਾਹੀ ਆਪਣੇ ਕਪਤਾਨ ਨੂੰ ਪੁਛਣ ਲਗਾ ਕਿ ਅਸੀਂ ਕਿਥੇ ਆ ਗਏ ਹਾਂ, ਅਸੀਂ ਤਾਂ ਰਾਵਲਪਿੰਡੀ ਹਵਾਈ ਅੱਡੇ ਨੂੰ ਜਾਣਾ ਸੀ। ਕਪਤਾਨ ਅਤੇ ਸਪਾਹੀ ਬਹਾਦਰ ਖਾਂ ਹਲਵਾਰੇ ਅੱਡੇ ਤੇ ਉਤਾਰੇ ਗਏ ਸੀ ਅਤੇ ਇਨ੍ਹਾਂ ਪਾਸ ਇਤਨਾ ਐਮੂਨੀਸ਼ਨ ਸੀ ਕਿ ਇਹ ਸਾਰੇ ਅੱਡੇ ਨੂੰ ਤਬਾਹ ਕਰ ਸਕਦੇ ਸੀ, ਪਰ ਇਨ੍ਹਾਂ ਡਰਪੋਕਾਂ ਦੀ ਸਾਡੇ ਦਿਹਾਤੀਆਂ ਦੇ ਮੁਕਾਬਲੇ ਵਿਚ ਇਕ ਵਾਰ ਕਰਨ ਦੀ ਵੀ ਜੁਰਅਤ ਨਾ ਪਈ। ਮਰਾਸੀ ਕਪਤਾਨ, ਬਹਾਦਰ ਖਾਂ ਸਪਾਹੀ ਨੂੰ ਕਹਿਣ ਲੱਗਾ ਕਿ "ਭਾਈ ਅਬ ਤੋ ਹਮ ਦੁਸ਼ਮਨ ਕੇ ਚੁੰਗਲ ਮੇਂ ਆ ਗਏ ਹੈਂ, ਤੁਮ ਐਸੇ ਕਰੋ ਯੇਹ ਕੈਪਟਨ ਕੀ ਮੇਰੀ ਵਰਦੀ ਪਹਿਨ ਲੋ ਔਰ ਅਪਣੀ ਮੁਝੇ ਦੇ ਦੋ, ਹਮ ਸੇ ਤੋ ਕੁਛ ਨਹੀਂ ਹੋਤਾ।' ਨਾ ਕਪਤਾਨ ਸਾਹਿਬ ਕੁਝ ਕਰ ਸਕੇ ਅਤੇ ਨਾ ਹੀ ਬਹਾਦਰ ਖਾਂ। ਸਾਡੇ ਦਿਹਾਤੀ ਲੋਕਾਂ ਨੇ ਆਓ ਦੇਖਿਆ ਨਾ ਤਾਓ ਜਾ ਕੇ ਚਿਮੜ ਗਏ ਅਤੇ ਫੜ ਲਿਆ। ਬੇਤਹਾਸ਼ਾ ਬਾਰੂਦ ਗੋਲਾ ਇਨ੍ਹਾਂ ਦੇ ਪਾਸੋਂ ਨਿਕਲਿਆ, ਇਨ੍ਹਾਂ ਪਾਸ ਦੋ ਦੋ ਮਿਠੀਆਂ ਰੋਟੀਆਂ ਵੀ ਸਨ। ਇਕ ਨੇ ਭਜ ਕੇ ਨਹਿਰ ਵਿਚ ਛਾਲ ਮਾਰ ਦਿੱਤੀ ਜਿਹੜਾ ਕਿ ਕਢ ਲਿਆ ਗਿਆ। ਇਹ ਪਾਕਿਸਤਾਨ ਦੇ ਬਹਾਦਰਾਂ ਦਾ ਹਾਲ ਹੈ ਜਿਹੜੇ ਕਿ ਦਿਹਾਤੀਆਂ ਨੇ ਹੀ ਇਤਨਾ ਸਾਮਾਨ ਹੁੰਦਿਆਂ ਹੋਇਆਂ ਆਦਮਪੁਰ ਦੇ ਥਾਣੇ ਦੇ ਸਪੁਰਦ ਕੀਤੇ।

**ਸ਼੍ਰੀ ਚੇਅਰਮੈਨ** : ਮੰਤ੍ਰੀ ਜੀ ਕਾਫੀ ਅਰਸਾ ਬੋਲ ਚੁਕੇ ਹਨ, ਮੂਵਰ ਦਾ ਵੀ ਰਿਪਲਾਈ ਦੇਣ ਦਾ ਰਾਈਟ ਹੈ। ਇਸ ਤੋਂ ਬਾਦ ਮੋਸ਼ਨ ਪੁਟ ਹੋਣੀ ਹੈ, ਇਤਨਾ ਵਕਤ ਹੈ ਨਹੀਂ, ਜੇ ਕਹੋ ਤਾਂ ਹਾਊਸ ਐਕਸਟੈਂਡ ਕਰ ਦਿੱਤਾ ਜਾਵੇ ? (The Minister has taken enough time. The mover too has a right of reply. Thereafter the motion is to be put. We have not got enough time for all this. We may extend the sitting.)

**Home and Development Minister** : I do not mind if the sitting is extended.

**ਆਵਾਜ਼ਾਂ** : ਐਕਸਟੈਂਡ ਕਰ ਦਿਉ ਜੀ, ਕੋਈ ਗੱਲ ਨਹੀਂ।

**Mr. Chairman** : The sitting is further extended by 10 minutes.

**ਗ੍ਰਹਿ ਅਤੇ ਵਿਕਾਸ ਮੰਤਰੀ** : ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਮੁਲਕ ਦੇ ਬੰਦਿਆਂ ਨੇ ਦੁਸ਼ਮਨ ਦਾ ਮੁਕਾਬਲਾ ਕਿਵੇਂ ਕੀਤਾ ਹੈ ਅਤੇ ਕਿਵੇਂ ਉਨ੍ਹਾਂ ਨੇ ਆਪਣੇ ਮਾਲ ਅਤੇ ਜਾਨ

ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਫਰੰਟ ਤਾਈਂ ਆਪ ਜਾ ਕੇ ਸਾਮਾਨ ਸਾਡੇ ਫੌਜੀ ਜਵਾਨਾਂ ਲਈ ਪਹੁੰਚਾਇਆ ਹੈ । ਇਸ ਤਰ੍ਹਾਂ ਦੀਆਂ ਗੱਲਾਂ ਹਨ ਜਿਹੜੀਆਂ ਕਹਿਣ ਤੋਂ ਬਾਹਰ ਹਨ । ਸਾਡੇ ਡਰਾਈਵਰ ਲੋਕਾਂ ਨੇ ਖਾਸ ਤੌਰ ਤੇ, ਮਾਲਕਾਂ ਦੀ ਤਾਂ ਮੈਂ ਗੱਲ ਨਹੀਂ ਕਰਦਾ, ਆਪਣੀਆਂ ਜਾਨਾਂ ਤੱਕ ਵੀ ਵਾਰ ਦਿੱਤੀਆਂ ਪਰ ਮੋਰਚਿਆਂ ਤਾਈਂ ਜਾ ਜਾ ਕੇ ਇਮਦਾਦ ਕਰਦੇ ਰਹੇ । ਜੇ ਕਿਤੇ ਰਾਹ ਵਿਚ ਉਨ੍ਹਾਂ ਦਾ ਟਰਕ ਖਰਾਬ ਵੀ ਹੋ ਗਿਆ ਤਾਂ ਪਕਿਸਤਾਨੀਆਂ ਦੀ ਟੁਟੀ ਫੁੱਟੀ ਮਸ਼ੀਨਰੀ ਵਿਚੋਂ ਜਿਥੋਂ ਕਿਤੋਂ ਵੀ ਇਨ੍ਹਾਂ ਨੂੰ ਪੁਰਜ਼ੇ ਮਿਲੇ ਕਢ ਲੈ ਆਏ ਅਤੇ ਨੈਸ਼ਨਲ ਇੰਟਰੈਸਟ ਨੂੰ ਸਾਹਮਣੇ ਰਖਕੇ ਕਿਵੇਂ ਨਾ ਕਿਵੇਂ ਕੰਮ ਚਲਾਉਂਦੇ ਰਹੇ । ਇਨ੍ਹਾਂ ਦੀਆਂ ਗੱਲਾਂ ਤਾਂ ਬੜੀਆਂ ਹਨ ਪਰ ਮੋਟੀਆਂ ਮੋਟੀਆਂ ਹੀ ਅਰਜ਼ ਕਰਾਂਗਾ । ਅਸੀਂ ਇਸ ਲੜਾਈ ਦੇ ਵਿਚ ਸਾਰਿਆਂ ਨੇ ਇਕਠੇ ਹੋਕੇ ਦੁਸ਼ਮਨ ਦਾ ਮੁਕਾਬਲਾ ਕੀਤਾ ਹੈ ਅਤੇ ਇੰਜ ਸਾਰੇ ਲੋਕਾਂ ਨੇ ਵਾਲੰਟੈਰੀਲੀ ਕੌਮੀ ਜਜ਼ਬੇ ਦੇ ਵਿਚ ਆ ਕੇ ਕੀਤਾ ਹੈ । ਮੈਂ ਪਿਛੇ ਜਿਹੇ ਦਿਲੀਓਂ ਰੇਲਵੇ ਵਿਚ ਸਫਰ ਕੀਤਾ । ਮੈਨੂੰ ਐਸਾ ਕੋਈ ਪੁਲ ਨਜ਼ਰ ਨਹੀਂ ਆਇਆ ਜਿਥੇ ਕਿ ਇਲਾਕੇ ਦੇ ਦਿਹਾਤੀ ਪਹਿਰੇਦਾਰ ਮੌਜੂਦ ਨਾ ਹੋਣ । ਉਹ ਹਰ ਆਉਣ ਜਾਣ ਵਾਲੇ ਨੂੰ ਪੁਕਾਰਦੇ ਸਨ । ਭਾਵੇਂ ਕੋਈ ਦਿਹਾਤੀ ਹੈ ਜਾਂ ਸ਼ਹਿਰੀ ਇਸ ਲੜਾਈ ਵਿਚ ਹਰ ਇਕ ਨੇ ਆਪਣੀ ਸ਼ਰਧਾ ਦੇ ਫੁਲ ਚੜ੍ਹਾਏ ਹਨ, ਮੈਨੂੰ ਇਹ ਗਲ ਕਹਿਣ ਵਿਚ ਕੋਈ ਇਨਕਾਰ ਨਹੀਂ । ਇਸ ਕੰਮ ਲਈ ਲੋਕਾਂ ਦੀ ਜਿਤਨੀ ਪਰਸ਼ੰਸਾ ਕੀਤੀ ਜਾਵੇ ਉਤਨੀ ਹੀ ਘਟ ਹੈ । ਏਥੋਂ ਤੱਕ ਕਿ ਉਨ੍ਹਾਂ ਲੋਕਾਂ ਨੇ ਵੀ ਜਿਹੜੇ ਕਿ ਕਰਾਈਮ ਕਰਦੇ ਸਨ ਉਨ੍ਹਾਂ ਨੇ ਵੀ ਇਨ੍ਹਾਂ ਦਿਨਾਂ ਵਿਚ ਕਰਾਈਮ ਦੀਆਂ ਜਾਂ ਚੋਰੀ ਦੀਆਂ ਵਾਰਦਾਤਾਂ ਕਰਨੀਆਂ ਛੱਡ ਦਿਤੀਆਂ, ਇਨ੍ਹਾਂ ਦਿਨਾਂ ਵਿਚ ਸਰਕਾਰ ਨੂੰ ਕੋਈ ਚੋਰ ਉਚਕੇ ਦੀ ਕੋਈ ਇਤਲਾਹ ਨਹੀਂ ਮਿਲੀ । ਲੋਕਾਂ ਦਾ ਕੁਦਰਤੀ ਰੁਹਜਾਨ ਪਾਕਿਸਤਾਨੀ ਦੁਸ਼ਮਨ ਵੱਲ ਲੱਗ ਗਿਆ ।

ਹਾਊਸ ਵਿਚ ਕਿਹਾ ਗਿਆ ਸੀ ਕਿ ਏਥੇ ਐਸਪਾਈਨੇਜ ਹੁੰਦੀ ਰਹੀ । ਮੈਂ ਇਸ ਦੇ ਜਵਾਬ ਵਿਚ ਇਤਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਇਸ ਪਾਸੇ ਪੂਰਾ ਪੂਰਾ ਧਿਆਨ ਹੈ । ਇਸ ਸਿਲਸਿਲੇ ਵਿਚ ਅਸੀਂ ਕੁਝ ਲੋਕ ਪਕੜੇ ਵੀ ਹਨ ਅਤੇ ਕੁਝ ਵੱਲ ਪੂਰਾ ਧਿਆਨ ਹੈ । ਮੈਂ ਪਹਿਲਾਂ ਵੀ ਹਾਊਸ ਨੂੰ ਯਕੀਨ ਦਵਾਇਆ ਸ੍ਰੀ ਅਤੇ ਹੁਣ ਵੀ ਕਹਿੰਦਾ ਹਾਂ ਕਿ ਕਿਸੇ ਜਗ੍ਹਾ ਵੀ ਕੋਈ ਐਸਾ ਬੰਦਾ ਕਿਸੇ ਹਾਲਤ ਵਿਚ ਵੀ ਰਹਿਣ ਨਹੀਂ ਦਿੱਤਾ ਜਾਵੇਗਾ । (ਤਾੜੀਆਂ) ਅਸੀਂ ਇਸ ਕੌਮ ਦੀ ਇੱਜ਼ਤ ਰੱਖਣ ਲਈ ਫੈਸਲਾ ਕੀਤਾ ਹੈ ਅਤੇ ਉਸੇ ਦੇ ਆਧਾਰ ਤੇ ਹੀ ਅਸੀਂ ਸਾਰਾ ਕੰਮ ਕਰਦੇ ਚਲੇ ਆ ਰਹੇ ਹਾਂ ।

ਸਿਵਲ ਡੀਫੈਂਸ ਅਤੇ ਟਰਾਂਸਪੋਰਟ ਦੀਆਂ ਜਿਤਨੀਆਂ ਵੀ ਫੈਸਿਲੀਟੀਜ਼ ਲੋਕਾਂ ਨੂੰ ਦੇਣ ਵਾਲੀਆਂ ਹਨ ਉਹ ਦਿੱਤੀਆਂ ਜਾ ਰਹੀਆਂ ਹਨ । ਜਿਥੇ ਕਿਤੇ ਵੀ ਕਿਸੇ ਤਰ੍ਹਾਂ ਦੀਆਂ ਊਣਤਾਈਆਂ ਹਨ ਉਨ੍ਹਾਂ ਵਲ ਮੁੜ ਧਿਆਨ ਦਿੱਤਾ ਜਾ ਰਿਹਾ ਹੈ । ਇਹ ਜਿਹੜਾ ਵਕਤ ਮਿਲਿਆ ਹੈ ਉਸ ਦਾ ਅਤੇ ਤਜਰਬੇ ਦਾ ਫਾਇਦਾ ਉਠਾਉਂਦੇ ਹੋਏ ਇਨ੍ਹਾਂ ਊਣਤਾਈਆਂ ਨੂੰ ਦੂਰ ਕਰਨ ਦੀ ਪੂਰੀ ਪੂਰੀ ਕੋਸ਼ਸ਼ ਕਰਾਂਗੇ । ਇਸ ਤਰ੍ਹਾਂ ਦੇ ਮੁਆਮਲਿਆਂ ਨੂੰ ਅਸੀਂ ਰੀਸ਼ੇਪ ਕਰਕੇ ਆਰਗੇਨਾਈਜ਼ ਕਰਾਂਗੇ; ਇਹ ਭਾਵੇਂ ਹੋਮ ਗਾਰਡ ਹੈ, ਭਾਵੇਂ ਸਿਵਲ ਡੀਫੈਂਸ ਹੈ ਜਾਂ ਪੀ. ਏ. ਪੀ. ਹੈ ਅਤੇ ਸਾਰੀਆਂ ਖਾਮੀਆਂ ਦੀ ਜਾਂਚ ਪੜਤਾਲ ਕਰਕੇ ਜੋ ਕੁਝ ਵੀ ਹੋ ਸਕਦਾ ਹੈ ਕਰਨ ਦੀ ਕੋਸ਼ਿਸ਼ ਕਰਾਂਗੇ । ਮੈਂ ਤੁਹਾਡੀ ਮਾਰਫਤ ਇਸ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਿਥੇ ਅਸੀਂ ਆਪਣੇ ਆਪ ਨੂੰ ਚਾਰ ਫਰੰਟ ਦੇ ਵਿਚ ਮਜ਼ਬੂਤ ਕਰਨਾ ਹੈ ਓਥੇ ਅਸੀਂ ਵਾਰ ਫੁਟਿੰਗ ਤੇ ਆਪਣੀ ਪ੍ਰੋਡਕਸ਼ਨ ਦੇ ਵਿਚ ਵੀ ਵਾਧਾ ਕਰਨਾ ਹੈ । ਅਸੀਂ ਪੰਚਾਇਤਾਂ ਨੂੰ ਵੀ ਹਦਾਇਤਾਂ ਕੀਤੀਆਂ ਹਨ ਕਿ ਕੋਈ ਹਿਸਾ ਜ਼ਮੀਨ ਦਾ ਨਾਕਾਰਾ ਨਜ਼ਰ ਨਾ ਆਵੇ। ਜਿਥੇ ਸਾਡੀ ਖੁਰਾਕ ਦਾ ਮਸਲਾ ਹਲ ਹੋਵੇਗਾ ਉਥੇ ਸਾਡੀ ਲੜਾਈ ਦਾ ਫਰੰਟ

[ਗ੍ਰਹਿ ਅਤੇ ਵਿਕਾਸ ਮੰਤਰੀ]

ਵੀ ਨਾਲ ਦੀ ਨਾਲ ਮਜ਼ਬੂਤ ਹੁੰਦਾ ਰਹੇਗਾ । ਇਹ ਸਰਕਾਰ ਨੇ ਫੈਸਲਾ ਕਰ ਹੀ ਲਿਆ ਹੈ ਕਿ ਸਭ ਤੋਂ ਪਹਿਲਾਂ ਅਸੀਂ ਆਪਣੇ ਮੁਲਕ ਦੇ ਡੀਫੈਂਸ ਨੂੰ ਮਜ਼ਬੂਤ ਕਰਨਾ ਹੈ, ਮੁੜ ਇਸ ਦੀ ਸਬੰਧਤ ਸਕਰੂਟਨੀ ਹੋਵੇਗੀ, ਜਿਹੜੇ ਐਲੀਮੈਂਟ ਅਨਪ੍ਰੋਡਕਟਿਵ ਹੋਣਗੇ ਉਨ੍ਹਾਂ ਨੂੰ ਦੂਜੇ ਪਾਸੇ ਲਾਉਣ ਦਾ ਇੰਤਜ਼ਾਮ ਕੀਤਾ ਜਾਵੇਗਾ । ਨਾਲ ਹੀ ਕਾਸ਼ਤਕਾਰੀ ਵਲ ਵੀ ਧਿਆਣ ਦਿਤਾ ਜਾਵੇਗਾ । ਤੁਸੀਂ ਸਾਰੇ ਸਾਹਿਬਾਨ ਵੀ ਇਸ ਪਾਸੇ ਵਲ ਖਿਆਲ ਕਰੋ ਕਿ ਜਿਥੇ ਜਿਥੇ ਵੀ ਬੰਜਰ ਜ਼ਮੀਨ ਪਈ ਹੋਵੇ ਉਸ ਨੂੰ ਵਹਾਉਣ ਦੀ ਕੋਸ਼ਿਸ਼ ਕਰੋ। ਅੱਜ ਸਭ ਤੋਂ ਵਡੀ ਜ਼ਰੂਰਤ ਆਤਮ ਨਿਰਭਰ ਹੋਣ ਦੀ ਹੈ । ਇਸ ਕਰਕੇ ਤੁਸੀਂ ਪੈਦਾਵਾਰ ਵੱਲ ਧਿਆਨ ਦਿਉ । ਬਾਕੀ ਜਿਹੜੀਆਂ ਊਣਤਾਈਆਂ ਪੂਰੀਆਂ ਕਰਨ ਦੀ ਲੋੜ ਹੈ, ਉਹ ਸਰਕਾਰ ਕਰੇਗੀ । ਇਨ੍ਹਾਂ ਲਫਜ਼ਾਂ ਦੇ ਨਾਲ ਮੈਂ, ਚੇਅਰਮੈਨ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਗੁਰਦਰਸ਼ਨ ਸਿੰਘ** (ਨਾਭਾ) : ਚੇਅਰਮੈਨ ਸਾਹਿਬ, ਜਿਹੜਾ ਰੈਜ਼ੋਲੂਸ਼ਨ ਮੈਂ ਹਾਊਸ ਵਿਚ ਪੇਸ਼ ਕੀਤਾ ਸੀ, ਉਸ ਤੇ ਦੋ ਦਿਨ ਬਹਿਸ ਹੋਈ ਹੈ। ਔਰ ਜਿਤਨੇ ਮੈਂਬਰ ਸਾਹਿਬਾਨ ਬੋਲੇ ਹਨ, ਉਨ੍ਹਾਂ ਦੀਆਂ ਸਪੀਚਾਂ ਸੁਣ ਕੇ ਖੁਸ਼ੀ ਹੋਈ ਹੈ ਕਿ ਸਾਰੇ ਹੀ ਇਸਦੇ ਉਤੇ ਸਹਿਮਤ ਹਨ। ਅੱਜ ਸਾਰਾ ਪ੍ਰਾਂਤ, ਸਾਰਾ ਦੇਸ਼ ਇਕੋ ਹੀ ਜਜ਼ਬੇ ਨਾਲ ਭਰਿਆ ਹੋਇਆ ਹੈ ਕਿ ਭਾਵੇਂ ਜਾਨਾਂ ਕੁਰਬਾਨ ਕਰਨੀਆਂ ਪੈਣ, ਮਗਰ ਆਪਣੀ ਮਾਤ੍ਰੀ ਭੂਮੀ ਦੀ ਇਕ ਇੰਚ ਵੀ ਜ਼ਮੀਨ ਦੁਸ਼ਮਨ ਨੂੰ ਨਹੀਂ ਦਿਆਂਗੇ । ਚੇਅਰਮੈਨ ਸਾਹਿਬ, ਅਜ ਹਿੰਦੁਸਤਾਨ ਦੇ ਨੌਜਵਾਨ ਅਫਸਰਾਂ ਨੇ ਜਵਾਨਾਂ ਦੇ ਮੋਢੇ ਦੇ ਨਾਲ ਮੋਢਾ ਮਿਲਾਕੇ ਜੰਗ ਵਿਚ ਕੁਰਬਾਨੀਆਂ ਦਿੱਤੀਆਂ ਹਨ ਜਿਨ੍ਹਾਂ ਕਰਕੇ ਪਾਕਿਸਤਾਨ ਦੇ ਦੰਦ ਖੱਟੇ ਹੋਏ ਔਰ ਨਾ ਸਿਰਫ ਹਿੰਦੁਸਤਾਨ ਵਿਚ ਬਲਕਿ ਸਾਰੀ ਦੁਨੀਆਂ ਵਿਚ ਭਾਰਤੀ ਫੌਜਾਂ ਦਾ ਨਾਂ ਉੱਚਾ ਕਰ ਦਿੱਤਾ। ਔਰ ਇਹ ਸਾਰੀ ਦੁਨੀਆਂ ਨੂੰ ਦੱਸ ਦਿੱਤਾ ਕਿ ਜਿਸ ਤਰ੍ਹਾਂ ਸਾਡੇ ਬਜ਼ੁਰਗਾਂ ਨੇ ਆਜ਼ਾਦੀ ਲੈ ਕੇ ਦਿਤੀ ਹੈ, ਅਸੀਂ ਉਸੇ ਤਰ੍ਹਾਂ ਉਸ ਦੀ ਰਾਖੀ ਕਰ ਸਕਦੇ ਹਾਂ ।

ਇਸ ਰੈਜ਼ੋਲਿਊਸ਼ਨ ਨੂੰ ਮੂਵ ਕਰਨ ਪਿੱਛੇ ਇਕੋ ਹੀ ਭਾਵਨਾ ਸੀ ਕਿ ਆਪਣੀ ਆਜ਼ਾਦੀ ਦੀ ਰਖਿਆ ਕਰਨ ਲਈ ਸਿਰਫ ਕਿਸੇ ਸਿਖ ਜਾਂ ਜਾਟ ਨੇ ਹੀ ਕੁਰਬਾਨੀ ਨਹੀਂ ਦਿੱਤੀ ਬਲਕਿ ਸਾਰੇ ਹਿੰਦੁਸਤਾਨ ਦੀ ਕੌਮ ਨੇ ਰਲ ਕੇ ਨੈਸ਼ਨਲ ਸੌਲੀਡੈਰੀਟੀ ਦਾ ਸਬੂਤ ਦਿਤਾ ਹੈ ਔਰ ਕੀ ਹਿੰਦੂ, ਕੀ ਸਿੱਖ, ਕੀ ਪਾਰਸੀ-ਈਸਾਈ ਤੇ ਕੀ ਮੁਸਲਮਾਨ ਹਰ ਕਿਸੇ ਨੇ ਵਧ ਚੜ੍ਹ ਕੇ ਬਹਾਦਰੀ ਦਾ ਸਬੂਤ ਦਿੱਤਾ ਹੈ ਔਰ ਆਜ਼ਾਦੀ ਨੂੰ ਬਚਾਉਣ ਲਈ ਆਪਣੇ ਪ੍ਰਾਣਾਂ ਦੀਆਂ ਆਹੂਤੀਆਂ ਪਾਈਆਂ ਹਨ। ਖਾਸ ਕਰ ਉਨ੍ਹਾਂ ਨੌਜਵਾਨਾਂ ਨੇ, ਜਿਹੜੇ ਕਿ ਅਜ਼ਾਦੀ ਮਿਲਣ ਵੇਲੇ ਸਕੂਲਾਂ ਵਿਚ ਪੜ੍ਹਦੇ ਹੁੰਦੇ ਸਨ, ਇਸ ਗੱਲ ਦਾ ਸਬੂਤ ਦਿੱਤਾ ਹੈ ਕਿ ਆਜ਼ਾਦੀ ਉਨ੍ਹਾਂ ਨੂੰ ਕਿਤਨੀ ਪਿਆਰੀ ਹੈ । ਔਰ ਉਸ ਨੂੰ ਬਰਕਰਾਰ ਰਖਣ ਲਈ ਉਨ੍ਹਾਂ ਨੇ ਜਾਨਾਂ ਵੀ ਵਾਰ ਦਿਤੀਆਂ।

ਚੇਅਰਮੈਨ ਸਾਹਿਬ, ਇਸ ਰੈਜ਼ੋਲਿਊਸ਼ਨ ਦਾ ਇਹ ਮਤਲਬ ਨਹੀਂ ਸੀ ਕਿ ਸਰਕਾਰ ਨੇ ਕੁਝ ਨਹੀਂ ਕੀਤਾ, ਜਾਂ ਥੋੜਾ ਕੀਤਾ ਹੈ। ਇਸ ਗੱਲ ਦੀ ਚਰਚਾ ਕਰਕੇ ਸ੍ਰੀ ਬਲਰਾਮਜੀ ਦਾਸ ਟੰਡਨ ਨੇ ਆਪਣੀ ਪਾਰਟੀ ਦੀ ਪਾਲਿਸੀ ਮੁਤਾਬਿਕ ਸਰਕਾਰ ਦੀ ਨਿੰਦਾ ਕੀਤੀ ਹੈ । ਰੈਜ਼ੋਲਿਊਸ਼ਨ ਦੀ ਇਹ ਸਿਪਰਿਟ ਨਹੀਂ ਸੀ ਕਿ ਕਾਂਗਰਸ ਨੇ ਕੀ ਕੀਤਾ ਹੈ ਤੇ ਕੀ ਨਹੀਂ ਕੀਤਾ। ਇਸੇ ਤਰ੍ਹਾਂ ਇਕ ਮਨਿਸਟਰ ਸਾਹਿਬ ਨੇ......।

ਇਕ ਅਵਾਜ਼ : ਕਿਹੜੇ ਮਨਿਸਟਰ ਹਨ ਉਹ ?

**ਸਰਦਾਰ ਗੁਰਦਰਸ਼ਨ ਸਿੰਘ** : ਐਜੂਕੇਸ਼ਨ ਮਨਿਸਟਰ ਸਾਹਿਬ ਨੇ ਰੇਜ਼ੋਲਿਊਸ਼ਨ ਦੇ ਉਤੇ ਬੋਲਦਿਆਂ ਇਹ ਕਿਹਾ ਕਿ ਪੈਟਨ ਟੈਂਕ ਦੀ ਸ਼ਕਲ ਦੀ ਜੋ ਕੇਕ ਕੱਟੀ ਗਈ ਉਸ ਦੇ ਵਿਚ ਪ੍ਰਾਈਮ ਮਨਿਸਟਰ

ਦੀ ਇਮਮੈਚਿਯੋਰਿਟੀ ਸਾਬਿਤ ਹੁੰਦੀ ਹੈ। ਲੇਕਿਨ ਜੇ ਮਨਿਸਟਰ ਸਾਹਿਬ ਨੂੰ ਇਹ ਪਤਾ ਹੁੰਦਾ ਕਿ ਅੰਗ੍ਰੇਜ਼ਾਂ ਨੇ ਔਰ ਖਾਸ ਤੌਰ ਤੇ ਅਮਰੀਕਾ ਨੇ ਜਿਸ ਨੇ ਪੈਟਨ ਟੈਂਕ ਸਪਲਾਈ ਕੀਤੇ ਸਨ, ਉਨ੍ਹਾਂ ਨੇ ਪਾਕਿਸਤਾਨ ਦੀ ਕਿਤਨੀ ਮਦਦ ਕੀਤੀ ਹੈ ਔਰ ਹਿੰਦੁਸਤਾਨ ਨੂੰ ਕਿਤਨਾ ਨੁਕਸਾਨ ਪਹੁੰਚਾਇਆ ਹੈ, ਤਾਂ ਇਸ ਤਰ੍ਹਾਂ ਦੀ ਗੱਲ ਨਾ ਆਖਦੇ। ਉਨ੍ਹਾਂ ਨੂੰ ਇਹ ਵੀ ਸ਼ਾਇਦ ਯਾਦ ਨਹੀਂ ਰਿਹਾ ਕਿ ਇਕ ਅਮਰੀਕਨ ਕੈਪਟਨ ਨੇ ਵੀ ਹਿੰਦੁਸਤਾਨ ਦਾ ਕਰੋੜਾਂ ਰੁਪਏ ਦਾ ਕਾਰਗੋ ਜਿਹੜਾ ਕਿ ਉਸ ਦੇ ਸ਼ਿਪ ਵਿਚ ਆ ਰਿਹਾ ਸੀ, ਡਿਕਲੇਯਰ ਵੀ ਨਹੀਂ ਕੀਤਾ ਔਰ ਕਰਾਚੀ ਪੁਚਾ ਦਿਤਾ।

ਇਸ ਰੈਜ਼ੋਲਿਊਸ਼ਨ ਤੇ ਮੈਂਬਰਾਂ ਦਾ ਸਮਰਥਨ ਵੇਖ ਕੇ ਪਤਾ ਚਲਦਾ ਹੈ ਕਿ ਇਹ ਦੇਸ਼ ਸ਼ਕਤੀ ਵਾਲਾ ਦੇਸ਼ ਹੈ। ਇਹ ਦੇਸ਼ ਇਕ ਬਹੁਤ ਪਵਿਤ੍ਰ ਦੇਸ਼ ਹੈ। ਇਹ ਦੇਸ਼ ਕੁਰਬਾਨੀ ਦੇਣ ਵਾਲਾ ਦੇਸ਼ ਹੈ ਔਰ ਇਸ ਨੇ ਦਸ ਦਿੱਤਾ ਹੈ ਕਿ ਜੇ ਹੁਣ ਪਾਕਿਸਤਾਨ ਜਾਂ ਕਿਸੇ ਹੋਰ ਦੁਸ਼ਮਨ ਨੇ ਇਸ ਤੇ ਹੱਥ ਚੁਕਿਆ ਤਾਂ ਉਸ ਦਾ ਹੱਥ ਵਢ ਦਿਆਂਗੇ, ਜੇ ਅੱਖ ਚੁਕੀ ਤਾਂ ਅੱਖ ਕੱਢ ਲਵਾਂਗੇ। ਜੇ ਚੀਨ ਨੇ ਵੀ ਕੁਝ ਕੀਤਾ ਤਾਂ ਉਸਨੂੰ ਵੀ ਪਤਾ ਦਸ ਦਿਆਂਗੇ।

**Mr. Chairman** (Shri Roop Singh Phool) ; Question is—

> This House condemns the unprovoked attack by Pakistan and wishes to reiterate the firm determination of the people of India not to be cowd down by force of arms and naked aggression and assures our valiant jawans that the Nation stands behind them and further appeals to the people of the State to keep national interests above everything else; strengthen national solidarity, and be prepared for every sacrifice for the cause of the Nation. The House also pays its heartfelt homage to the martyrs who have laid down their lives for their country against the Pakistani aggression.

*The motion was carried.*

**Mr. Chairman (Shri Roop Singh Phul)** : The House stands adjourned till 9.00 a.m. on Friday, the 22nd October, 1965.

(*The Sabha then adjourned till* 9.00 *a.m. on Friday, the* 22nd *October,* 1965) .

7040PVS.—384—26-1-66—C. P. & S. Pb, Chandigarh

## APPENDIX

**TO**

*P. V. S. Debates, Vol. II, No. 9, dated the 21st October, 1965*

**Loans given for installation of Tube-wells/Pumping Sets/Wells in Karnal District.**

**2959. Comrade Ram Piara :** Will the Minister for Home and Development be pleased to state—

(a) the names of those loanees in Karnal District to whom loans were granted and disbursed for installing Tube-wells/ Pumping Sets/Wells during the period from 1st January, 1960 to 1st January, 1963 together with the dates of disbursement of the loans in each case ;

(b) whether the Tube-wells/Pumping Sets/Wells have been installed by the said loanees ; if so, the dates when these were completed or when certificates of completion were submitted;

(c) whether it is a fact that some of the Tube-wells and/ or Pumping sets and/or Wells were not installed for long periods ; if so, the reasons for not effecting recoveries from the defaulters ;

(d) the rate of interest being charged for the loans advanced for the purpose ;

(e) whether any authority had been deputed to look into the fact about the proper utilization of the loans advanced ; if so, the designation of the authority together with the details of the reports, if any, made by him against those who misutilized the the said loans?

*Subject.*—Assembly Question No. 2959 (Unstarred),

The answer to Assembly Question No. 2959 (Unstarred) appearing in the list of Unstarred Questions on the 21st of October, 1965, in the name of Comrade Ram Piara, M.L.A. is not ready. The reply will be submitted as soon as the relevant information has been collected.

RIZAQ RAM,
Irrigation and Power Minister,
*for* Home and Development Minister, Punjab.

To

The Secretary,
Punjab Vidhan Sabha,
Chandigarh.

U.O. No. 207 (AQ)-FP-V-65/

Chandigarh, dated the October, 1965

# Punjab Vidhan Sabha Debates

*22nd October, 1965*

Vol. II–No. 10

**OFFICIAL REPORT**

CONTENTS

**Friday, the 22nd October, 1965**



Price : Rs. 4.85

## *ERRATA*

TO

PUNJAB VIDHAN SABHA DEBATES, VOL. II—NO. 10, DATED THE 22ND OCTOBER, 1965

| *Read* | *For* | *Page* | *Line* |
|---|---|---|---|
| enquiries | enquirieis | (10)3 | 15 from below |
| Regarding | Recording | (10)3 | 12 from below |
| Indora | Inora | (10)5 | 7 |
| Jawalamukhi | Jawalamukh | (10)6 | S. No. 4, Col. 2 |
| [illegible] | I | (10)12 | 3 from below |
| ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ | ਕਾਮਰੇਡ ਸ਼ਮਸ਼ਰ ਸਿੰਘ ਜੋਸ਼ | (10)14 | 8 from below |
| | | (10)37 | 11, 30 |
| in each | in th case | (10)15 | 10 |
| Meeting | Meting | (10)17 | 6 |
| 19th September, 1965 | 7th September, 1965 | (10)17 | 13 |
| Return | Returned | (10)17 | 21 |
| Birth | Barat | (10)18 | 9 |
| boost | bozst in | (10)18 | 11 |
| | boot | (10)18 | 13 |
| morale | moral | (10)18 | 11, 13 |
| Border | Botder | (10)18 | 23 |
| Delete the word 'and' after the word 'regarding' | | (10)19 | 13 |
| ceremony | ceremoney | (10)23 | 1 |
| aggression | agression | (10)23 | 13, 17, 18 |
| public | qublic | (10)23 | 24 |
| posed | posted | (10)25 | 3 |
| Participated | Participatd | (10)25 | 19 |
| 23rd | 23th | (10)26 | 3 from below |
| Referral | Refernal | (10)33 | 17 |
| Affairs | Affairts | (10)34 | 8 |
| Addressed public | Addressed a public | (10)34 | 15 from below |
| Mr. Speaker | Mr. Speakeer | (10)37 | Last but one |
| ਟਰਾਂਸਪੋਰਟ | ਟ੍ਰਾਂਸਪਰਟ | (10)39 | 17 |
| Institute | Institure | (10)41 | 26 |
| डाक्टर बलदेव प्रकाश | डाक्टर बलदव प्रकाश | (10)43, 47 | 14, 7 |
| मुख्य मन्त्री | मख्य मन्त्री | (10)44 | 21 |
| ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ | ਕਾਮਰਡ ਗੁਰਬਖਸ਼ ਸਿਘ ਧਾਲੀਵਾਲ | (10)44 | 6 from below |

| *Read* | *For* | *Page* | *Line* |
| --- | --- | --- | --- |
| ਸਰਦਾਰ ਗੁਰਮੇਜ ਸਿੰਘ | ਸਰਦਾਰ ਗੁਰਮੇਜ ਸਿਘ | (10)48 | 10 from below |
| Comrade Ram Kishan | Comrade Rqm Kishan | (10)50 | 24 from below |
| points | poinsts | (10)50 | 21 from below |
| ਪੈਂਦਾ | ਪਦਾ | (10)63 | 7 |
| ਮੈਨੂੰ | ਮਨੂੰ | (10)63 | 13 |
| ਕਰੇ | ਕਰ | (10)63 | 7 from below |
| ਦੂਜੇ ਸੂਬੇ ਵਿਚ | ਦੂਜੇ ਵਿਚ | (10)64 | 2 |
| ਕਾਰਣ | ਕਾਰਣਾ | (10)64 | 15 |
| ਬਿਜਲੀ ਦੀ | ਬਿਜਲਾ ਦਾ | (10)64 | Last but one |
| ਮੈਂ | ਮਂ | (10)68 | 19 |
| ਰਿਹਾ ਹੈ | ਰਿਹਾ | (10)68 | 20 |
| ਲੈਫਟੀਨੈਂਟ | ਲਫਟੀਨੈਂਟ | (10)68 | 22 |
| ਪੰਜਾਬ | ਪਜਾਬ | (10)68 | 9 from below |
| ਸੂਬੇ | ਸੂਬ | (10)68 | 8 from below |
| ਪਿੰਡਾਂ | ਪਿਡਾਂ | (10)68 | 4 from below |
| पहाड़ी | पाहाड़ी | (10)69 | 10 from below |
| चेयरमैन | चयरमैन | (10)70 | 8 |
| से | स | (10)72 | 9 |
| | | (10)88 | 13, 16 |
| पहले | पहल | (10)73 | 10 |
| देने | दन | (10)75 | 8 from below |
| पूरे | पूर | (10)76 | 10 |
| टिक्का जगजीत सिंह | टिक्का जगजीज सिंह | (10)77 | 3 from below |
| गुंजाइश | गूंजाइश | (10)85 | 3 from below |
| कांगड़ा | कागड़ा | (10)88 | 25, 29 |
| मेम्बर | मम्बर | (10)88 | Last but one |
| लाख | लाख | (10)90 | 19 |
| ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ | ਕਾਮਰਡ ਸ਼ਮਸ਼ੇ ਰ ਸਿੰਘ ਜੋਸ਼ | (10)92 | 22 |
| 1st June, | 1st June,s | Appendix | 10 |
| stage | state | Do | 12 |
| expected | excepted | Do | 23 |
| Comrade Ram Piara | Comrade Ram Pi ra | Do | 30 |
| Sabha | Sabh | Do | 31 |

# PUNJAB VIDHAN SABHA

**Friday, the 22nd October, 1965**

*The Sabha met in the Assembly Chamber, Vidhan Bhawan, Sector 1, Chandigarh at 9.00 a. m. of the Clock. Mr. Speaker (Shri Harbans Lal) in the Chair.*

---

## STARRED QUESTIONS AND ANSWERS

**Mr. Speaker :** Sardar Kulbir Singh.

**Shri Balramji Dass Tandon :** Question No. 8674 on behalf of Sardar Kulbir Singh.

**Mr. Speaker :** Have you got the written authority ?

**श्री बलरामजी दास टंडन :** वह ज़रा हस्पताल गए हैं।

**Mr. Speaker :** I am so sorry.

**श्री बलरामजी दास टंडन :** स्पीकर साहिब, आपने उस दिन कहा था, आप ने रूलिंग दिया था ........

**Mr. Speaker :** If the Hon. Minister is prepared to reply.....

**Minister for Transport and Elections :** If the hon. Speaker so wishes, I can reply.

**Mr. Speaker:** Next Question also stands in the name of Sardar Kulbir Singh.

**Shri Balramji Dass Tandon :** Question No. 8675 on his behalf.

**चौधरी दर्शन सिंह :** आन ए प्वायंट आफ आर्डर, सर। स्पीकर साहिब, आप ने परसों कहा था कि आज सप्लीमैंटरी पूछे जाएंगे।

**श्री अध्यक्ष :** एक रोस्टर मुकर्रर किया हुआ है, जिस दिन उस मिनिस्टर के सवाल आएंगे उस दिन पूछे जाएंगे। (A procedure has been laid down. The postponed supplementaries will be asked on the day when the main questions standing in the name of the Minister concerned are asked.)

**Minister for Transport and Elections :** Sir, I would like to raise a question of privilege because the hon. Member is not in his seat while I am prepared to answer the question.

**Mr. Speaker :** Dhillon Sahib, if it is a question of privilege then I also allow the question to be asked. (*Laughter*)

**Minister :** This is in counter protest. The Minister is ready with his answer while the hon. Member in whose name the Question stands is not in his seat (*Laughter.*)

**ਸ੍ਰੀ ਬਲਰਾਮ ਜੀ ਦਾਸ ਟੰਡਨ :** ਸਪੀਕਰ ਸਾਹਿਬ, ਅਸੀਂ ਨਹੀਂ ਚਾਹੁੰਦੇ ਕਿ ਇਹ ਪਰਿਵਿਲਿਜ ਟੁਟੇ। ਇਹ ਜਵਾਬ ਦੇ ਦੇਣ।

---

**Tour by Deputy Commissioner, Kangra**

***8390. Comrade Ram Chandra :** Will the Chief Minister be pleased to state—

(a) the names of the Rest Houses where the Deputy Commissioner, Kangra, stayed during the period from 1st January, 1964, to date while on tour ;

(b) the number of days and the dates on which the said D.C. stayed in each Rest House ;

(c) the purpose of stay of the said officer in each Rest House ;

(d) the date when the present D.C., Kangra, took charge of his office

**Shri Ram Kishan :** (a) to (d) A statement giving the required information is laid on the table of the House.

## STATEMENT

(a) Dehra, Nurpur, Kangra, Jawalamukhi, Palampur, Indora, Baijnath, Joginaernagar, Kulu, Manali, Barot, Dadh, Hamirpur, Sujanpur, Barsar, Pong Dam, Chandigarh, Ludhiana, Nangal.

(b) and (c)

| Serial No. | Name of Rest House | Period of Journey | Days | Purpose of visit/stay |
|---|---|---|---|---|
| 1 | 2 | 3 | 4 | 5 |
| 1 | Dehra .. | 17th January, 1964 to 21st January, 1964 | 5 | Inconnection with the visit of the Union Minister, Professor Hamuyan Kabirand Chief Minister, Punjab to Jawalamukhi, and certain enquirieis into complaints. |
| | | 16th March, 1964 to 19th March, 1964 | 4 | Inspection of S.D.O.'s office and visit to Mangwal Block Office. |
| | | 20th September, 1964 to 24th September, 1964 | 5 | (i) Recording implementation of Bharoli Lift Irrigation Scheme<br>(ii) Inspection of Block Offices, Dehra and Pragpur<br>(iii) Inspection of B.D. and P.O's office, Mangwal |
| | | 4th December, 1964 ... | 1 | Night halt on way back from Chandigarh to Dharamsala |
| | | 13th March, 1965 to 18th March, 1965 | 6 | (i) Inspection of the office of S.D.O., Dehra, and Sub-Registrar, Dehra<br>(ii) To deal with the Pong-Dam Oustees, Agitation |
| 2 | Nurpur .. | 1st February, 1964 | 1 | Administered oath to newly-elected Panches and Sarpanches at the Tehsil Headquarters |
| | | 7th February, 1964 to 10th March, 1964 | 4 | Inspection of Tehsil Office, Nurpur |

| Serial No. | Name of Rest House | Period of Journey | Days | Purpose of visit/stay |
|---|---|---|---|---|
| 1 | 2 | 3 | 4 | 5 |
| 2 | Nurpur-(*contd.*) | | | |
| | | 29th March, 1964 to 30th March, 1964 | 2 | Tour with Chief Minister |
| | | 15th April, 1964 to 18th April, 1964 | 4 | Girdawari Inspection and visit to Ladori Village |
| | | 20th August, 1964<br>23rd August, 1964 | 1<br>1 | Enquiry into certain allegations made by the Local Bar Association against S.D.M., Nurpur, and into complaints made to me confidentially by local people regarding distribution of sugar in Nurpur Sub-Division |
| | | 26th October, 1964 to 27th October, 1964 | 2 | General Administration and Development Work |
| | | 31st October, 1964 to 2nd November, 1964 | 3 | Inspection of Block Office, Nurpur, and enquiry against S.D.O., (Civil), Nurpur |
| | | 7th December, 1964 to 9th December, 1964 | 3 | (i) General Administration and Spot inspection of firing range near Nurpur and Development work including visit to Chatroli Railhead Agency<br>(ii) Enquiry into the complaints made by the Bar Association, Nurpur, and Comrade Ram Chandra, M.L.A., against the S.D.O., etc. |
| | | 4th January, 1965 to 10th January, 1965 | 7 | General Administration and Development work including visits to Bassa Kandi, Barot Fatehpur, etc. etc. Enquiries against Narsingh Dayal, Sarpanch, Rehan, etc. Development work, etc. |
| | | 13th February, 1965 to 16th February, 1965 | 4 | Inspection of the office of S.D.O. (C), Nurpur, and office of the Sub-Registrar, Nurpur. Return to Headqurters |

| | | | |
|---|---|---|---|
| 2 Nurpur-(*concld.*] | | | on 16th February, 1965 via Palampur to receive the P.W.D. Minister |
| | 10th April, 1965 to 12th April, 1965 | 3 | Touring with Home Minister, Punjab, to villages Mangwal, Daroka, etc. and enquiries into the complaints made by the people on the spot as directed by the Home Minister |
| | 20th May, 1965 to 23rd May, 1965 | 4 | General Administration and inspection of Flood Protection works in Inora Block, visit to Nurpur Block and Kamala Village<br>Departmental enquiries |
| | 17th July, 1965 to 22nd July, 1965 | 6 | Inspection of the S.D.O's office Nurpur, Sub-Registrar's office, Nurpur and office of the B.D.O, Nurpur. Visit to villages Bhadwar, Khazan, Jawali and Panjaraha. Also heard the grievances of the public and checked Development work. Visited Dehar Khad site regarding dispute between Irrigation and Public Health Department |
| | 21st August, 1965 to 22nd August, 1965 | 3 | To enquire into the dispute between the Nurpur Municipal Committee and Public Health Department over the payment of dues in which the Public Health Department had cut off town's water supply as well as to study the position of Fertilizer supply in the Nurpur Sub-Division |
| 3 Kangra .. | 2nd February, 1964 ... | 1 | Administerted the oath of members selected Panches and Sarpanches at the Tehsil Headquarters |
| | 14th March, 1964 to 15th March, 1964 | 2 | Visit to Nagrota Bagwan and other villages and General Administration |
| | 24th August, 1964 to 28th August, 1964 | 5 | General Administration and Development work. Inspection of B.D. and P.O's office, Kangra |
| | 16th September, 1964 to 19th September, 1964 | 4 | General Administration Completion of Inspection of the office of S.D.O./Tehsil and B.D. and P.O., Kangra and Nagrota |
| | 22nd January, 1965 to 24th January, 1965 (afternoon) return to Headquarters | 3 | General Administration and Development work |

| Serial No. | Name of Rest House | Period of Journey | Days | Purpose of visit/stay |
|---|---|---|---|---|
| 1 | 2 | 3 | 4 | 5 |
| 3—Kangra (*concld*) | | 29th March, 1965 to 31st March, 1965 | 3 | Inauguration of Young Farmers' Rally and village touring to Nerti, Rehlu, etc. |
| | | 7th May, 1965 to 11th May, 1965 | 5 | General Administration and Development work |
| | | 13th June, 1965 ... | 1 | To accompany the Chief Minister, Punjab |
| | | 21st August, 1965 to 31st August, 1965 | 11 | (i) General Administration<br>(ii) Inspection of Development works in the villages of Yol, Sera, Thana and Pathiar<br>(iii) Inspection of S.D.O',s office, Kangra |
| 4 | Jawalamukh .. | 3rd/4th February, 1964 ... | 2 | To intitiate the doubling up of the Agricultural Production Programme |
| | | 25th April, 1964 ... | 1 | With the Chief Minister, Punjab |
| 5 | Palampur .. | 5th February, 1964 to 9th February, 1964 | 5 | Inspection of the S.D.O's office/Court and Tahsildar's office and visit to Lambagoan Block |
| | | 28th March, 1964 ... | 1 | Inspection of site for proposed Biological Institute |
| | | 26th April, 1964 to 30th April, 1964 | 5 | With the Chief Minister and General Administration Development work etc. Annual meeting of D.S.S. and B. Meeting with the regional Officers. |
| | | 20th July, 1964 to 31st July, 1964 | 12 | Inspection of the office of the S.D.O./Tehsil and Block offices, Palampur, Panchrukhi, Baijnath, Bhawarna, Spot inspec- |

| | | | |
|---|---|---|---|
| 5 Palampur (*concld*) | | | tion and meeting of the Leprosy and Project etc, |
| | 17th January, 1965 to 21st January, 1965 | 5 | (i) General Administation, village touring and Development work.<br>(ii) Spot inspection in the way regarding selection of site for biological institute |
| | 25th March, 1965 to 26th March, 1965 | 2 | (i) General Administration, Development work.<br>(ii) Disposal of complaints, Small Savings Work<br>(iii) Enquiry into the affairs of the Panchayati Raj Training Centre, Baijnath |
| | 19th April, 1965 | 1 | Dharamsala to Lambagoan and back in connection with disbursement of relief to fire Sufferers |
| | 15th May, 1965 ... | 1 | General Administration and Development work |
| | 14th June, 1965 to 15th June, 1965 | 2 | Along with the Chief Minister, Punjab |
| | 25th June, 1965 to 1st July, 1965 | 7 | Village touring, General Administration and Development work and enquiries |
| | 26th July, 1965 to 1st August, 1965 | 7 | (i) General Administration and Development work.<br>(ii) To see the site at Bir Village and damage caused by land slides which destroyed houses and killed 9 human beings<br>(iii) Inspection of the S.D.O,'s office and Panchurukhi Block |
| | 18th August, 1965 to 20th August, 1965 | 3 | General Administration/Development work, inspection of S.D.O's office regarding old arrears with each official in the office |
| 6 Indora ... | 4th March, 1964 to 6th March, 1964 | 3 | (i) Inspection of Block office, Indora<br>(ii) Visit to Veterinary Hospital, Indora, Bhadpur and Re Villages and General Administration Development work |
| | 4th November, 1964 to 8th November, 1964 | 5 | General Administration and Inspection of the office of Panchayat Samiti, Indora |

| Serial No. | Name of Rest House | Period of Journey | Days | Purpose of visit/stay |
|---|---|---|---|---|
| 1 | 2 | 3 | 4 | 5 |
| 7 | Baijnath ... | 11th March, 1964 to 12th March, 1964 | 2 | Attended the Bir Zail Advisory Committee with the Development Commissioner, Hill Areas |
| | | 16th May, 1965 to 18th May, 1965 | 3 | General Administration and also visited Jogindernagar, Palampur, and Moranda along with the Chief Minister, Punjab, and returned to Headquarters on 18th May, 1965 |
| 8 | Jogindernagar ... | 1st May, 1964 ... | 1 | On way to Manali (Halt for night) from Dharamsala |
| | | 7th May, 1964 to 9th May, 1964 | 3 | General Administration/Development work and enquiry against Poultry Officer, Palampur |
| | | 30th June, 1964 ... | 1 | Halt on way to Barot |
| | | 5th August, 1964 to 10th August, 1964 | 6 | General Administration and Development work. Enquiries regarding Potato crop and other complaints of Chhota Bhangal people Touring in Bir Zail |
| | | 25th November, 1964 ... | 1 | Halt for night |
| | | 28th January, 1965 ... | 1 | Halt on way to and from Kulu |
| | | 8th February, 1965 ...<br>16th June, 1965 ... | 1<br>1 | Discussion with the officials of the Punjab State Electricity Board, Punjab, regarding compensation to be paid to the Chhota Bhangal Right Holders |
| 9 | Manali ... | 2nd May, 1964 to 5th May, 1964 | 4 | For discussion of cases of Red Cross and exchange of staff between Dharamsala and Kulu, with D.C. Kulu |
| | | 2nd February, 1965 to 7th Feburary, 1965 | 6 | Held charge of Kulu District during the leave of Shri Gurdarshan Singh, D.C., Kulu, and did touring in that district |
| 10 | Bilaspur—Simla ... | 31st May, 1964 to 9th June, 1964 | 10 | Journey to Simla and halt at Simla for attending the Conference of Commissioners and Deputy Commissioners at Simla |

| | | | | |
|---|---|---|---|---|
| 11 | Chandigarh | .. 10th June, 1964 to 11th June, 1964 | 2 | To attend a meeting called by Principal Secretary to Chief Minister, Punjab, in connection with the manufacture of ready-made garments by women in Kangra |
| | | 23rd October, 1964 ... | 1 | Attendance in the High Court regarding Khanyara Quarries case |
| | | 17th November, 1964 to 18th November, 1964 | 2 | To attend the meeting arranged by Secretary, Health Department, regarding setting up of Biological Institute in Kangra District |
| | Nangal—Chandigarh | ... 30th November' 1964 to 3rd December, 1964 | 4 | To attend the meeting called by the Health Minister in connection with the setting up of Bioligical Institute at Kangra. Two days, halt and rest journey |
| | Chandigarh—Jullundur | ... 10th February, 1965 to 12th February, 1965 | 3 | To attend the meeting of Palampur Project at Chandigarh and discussion of cases with various officers at Chandigarh Return *via* Jullundur |
| | Nangal—Chandigarh | ... 1st March, 1965 to 2nd March, 1965 | 2 | Meeting with General Manager, Bhakra Dam, and Under-Secretary, Bhakra Dam Administration, regardng Ferry Services on Gobind Sagar Lake<br>(ii) Meeting with the Chief Conservator of Forests regarding News Print Factory |
| | Ludhiana—Chandigarh | ... 13th April, 1965 to 14th April, 1965 | 2 | To submit a report regarding demands of the Pong-Dam oustees to the Home Minister, Punjab, as desired by him |
| | Chandigarh | .. 21st June, 1965 to 23rd June, 1965 | 3 | Attended meeting at the State Headquarters in connection with the Slate Quarries at Khanyara. Reached Headquarters at 10.00 a.m. on 23rd June, 1965 |
| | Nangal—Chandigarh | ... 6/7th August, 1965 .. | 2 | Meeting with Mrs. Ram Kishan regarding Moral and Hygiene work in Kangra District<br>(ii) Meeting with the Director of Food and Supplies regarding export of Rice and opening of P.R. Centres<br>(iii) Meeting with Registrar, Co-operative Societies, regarding supply of Fertilizers |

| Serial No. | Name of Rest House | Period of Journey | Days | Purpose of visit/stay |
|---|---|---|---|---|
| 1 | 2 | 3 | 4 | 5 |
| 11—Chandigarh (*concld*) | .. | 13/14th August, 1965 .. | 2 | Meeting with the Chief Minister in connection with Re-settlement of Tibetan Refugees |
| | Nangal—Chandigarh .. | 1st September, 1965 to 3rd September, 1965 | 3 | Attended the Commissioners, and Deputy Commissioners, Conference at Chandigarh |
| 12 | Barot .. | 1st July, 1964 to 3rd July, 1964 | 2 | General Administration and village touring |
| 13 | Dadh .. | 8th July, 1964 to 12th July, 1964 | 5 | General Administration and Inspection of Block Office, Nagrota Bagwan |
| | | 24th July, 1965 to 25th July, 1965 | 2 | Inspection of the roads under construction and other sites |
| 14 | Jullundur .. | 21st August, 1964 to 22nd August, 1964 | 2 | To attend the Revenue Officers Meeting in the Commissioners, office |
| | | 24th October, 1964 to 25th October, 1964 | 2 | Discussion of cases with the Principal Secretary to the Chief Minister and meeting with the Commissioner as ordered by the latter |
| 15 | Hamirpur .. | 25th September, 1964 to 2nd October, 1964 | 8 | (i) village touring and General Administration and Development work (ii) Inspection of Block Offices, Bhota, Bhoranj and Hamirpur |
| | | 27th March, 1965 to 28th March, 1965 | 2 | Inspection of S.D.O.'s office and Sub-Registrar's office and General Administration |
| | | 13th June, 1965 .. | 1 | Accompanied the Chief Minister and on the way visited villages Teara, Lanj, Mangwal |
| 16 | Sultanpur .. | 3rd October, 1964 to 5th October, 1964 | 3 | (i) General Administration/Development work and Inspection of the office of Panchayat Samiti, Sujanpur (ii) Accompanied the Hill Commissioner to villages Patlandar and Chauri to attend meetings of local people arranged by the B.D. and P.O. |

## Tour by Ministers

***8393. Comrade Ram Chandra :** Will the Chief Minister be pleased to state—

(a) the amount of T.A. drawn by each Minister, State Minister and Deputy Minister from the date of his assuming office up to date ;

(b) the number of days spent by each Minister, State Minister and Deputy Minister in Chandigarh and on tour separately during the above-mentioned period ?

**Shri Ram Kishan** : (a) and (b) The requisite information as given in the enclosed statement, is laid on the table of the House.

STATEMENT

| Serial No. | Names of the Ministers/ State Ministers/Deputy Ministers | Amount of T.A. drawn by each Minister/ State Minister/ Deputy Minister from the date of assuming office upto-date, i.e. 30th September, 1965 | Number of days spent in Chandigarh up to date i.e. 30th March, 1965 | Number of days spent on tour upto date, i.e. 30th September, 1965 |
|---|---|---|---|---|
| 1 | 2 | 3 | 4 | 5 |
| | | Rs | | |
| 1 | Shri Ram Kishan, Chief Minister, Punjab .. | 5,377.57 | 219 | 233 |
| 2 | S. Darbara Singh, Home and Development Minister, Punjab .. | 3,868.00 | 273 | 179 |
| 3 | Shri Prabodh Chandra, Education Minister, Punjab .. | 3,976.55 | 262 | 189 |
| 4 | S. Kapoor Singh, Finance Minister, Punjab .. | 3,978.80 | 265 | 187 |
| 5 | S. Gurdial Singh Dhillon, Transport and Elections Minister Punjab .. | 1,505.00 | 62 | 55 |
| 6 | Chaudhri Ranbir Singh, Public Works Minister, Punjab .. | 641.25 | 48 | 69 |
| 7 | S. Ajmer Singh, Planning and Local Government Minister, Punjab .. | 585.00 | 64 | 53 |
| 8 | S. Harinder Singh Major, Revenue Minister, Punjab .. | Nil (No claim preferred) | 271 | 113 Met with an accident on 17th December, 1964. Remained under treatment at Amritsar up to 22nd February, 1965 |

[Chief Minister]

| 1 | 2 | 3 | 4 | 5 |
|---|---|---|---|---|
| | | Rs | | |
| 9 | Chaudhri Rizaq Ram, Irrigation and Power Minister, Punjab .. | 3,985.30 | 271 | 181 |
| 10 | S. Prem Singh Prem, Capital and Housing Minister, Punjab .. | 1,122.50 | 82 | 35 |
| 11 | Shri Chand Ram, Welfare and Justice Minister, Punjab .. | 404.70 | 64 | 53 |
| 12 | Smt. Om Prabha Jain, Health Minister, Punjab .. | 831.40 | 64 | 53 |
| 13 | Chaudhri Sunder Singh, Minister of State for Excise, Partition, Welfare and Labour, Punjab .. | 6,764.00 | 251 | 201 |
| 14 | Capt. Rattan Singh, Minister of State for Animal Husbandry and Agriculture, Punjab .. | 1,337.00 | 54 | 63 |
| 15 | Smt. Chandra Wati, Deputy Minister Food Supplies, Punjab .. | 953.25 | 72 | 45 |
| 16 | S. Gurmit Singh, Deputy Minister, Development and Irrigation, Punjab .. | 577.50 | 67 | 50 |
| 17 | Shri Gian Chand, Deputy Minister, Industries and Hilly Areas, Punjab | 377 50 | 72 | 45 |

**श्री ओम प्रकाश अग्निहोत्री** : मुख्य मन्त्री जी ने जवाब में बताया है कि वह चंडीगढ़ में 219 दिन रहे और चंडीगढ़ से बाहर 233 दिन टूर पर रहे । टूर पर रहने से जो चंडीगढ़ में एडमिनिस्ट्रेशन में ढील हुई है क्या इस के मुताल्लिक कभी मुख्य मन्त्री जी ने विचार किया है ?

**मुख्य मन्त्री** : एडमिनिस्ट्रेशन में किसी तरह की ढील नहीं है । अगर कोई ऐसी बात है तो मेरे नोटिस में लाएं ।

**ਸਰਦਾਰ ਗੁਰਚਰਨ ਸਿੰਘ** : ਮੈਂ ਚੀਫ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਐਡਮਨਿਸਟਰੇਸ਼ਨ ਵਿਚ ਢਿਲ ਹੈ ਅਤੇ ਲੋਕ ਮਹਿਸੂਸ ਕਰਦੇ ਹਨ ?

**मुख्य मन्त्री** : लोग पूरी तरह मुतमयन हैं।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਇਹ ਜਿਹੜੀ ਸਟੇਟਮੈਂਟ ਇਥੇ ਸਦਨ ਦੇ ਮੇਜ਼ ਤੇ ਰਖੀ ਗਈ ਹੈ ਉਸ ਤੋਂ ਪਤਾ ਲਗਦਾ ਹੈ ਕਿ ਸਭ ਤੋਂ ਵਧ ਟੀ.ਏ. ਜਿਸ ਦਿਨ ਤੋਂ ਇਹ ਮਨਿਸਟਰੀ ਬਣੀ ਹੈ ਚੌਧਰੀ ਸੁੰਦਰ ਸਿੰਘ ਸਟੇਟ ਮੰਤਰੀ ਨੇ 6764 ਰੁਪਏ ਲਿਆ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਮੁਖ ਮੰਤਰੀ ਜੀ ਤੋਂ ਕਿ ਕੀ ਉਹ ਚੌਧਰੀ ਸੁੰਦਰ ਸਿੰਘ ਤੇ ਵਧ ਦੌਰੇ ਨਾ ਕਰਨ ਦੀ ਪਾਬੰਦੀ ਲਾਉਣਗੇ ?

**Mr. Speaker** : I is a matter of opinion.

**मुख्य मन्त्री** : चौधरी सुन्दर सिंह का जो काम है हरिजनों का उसे काफी बाहर जाना चाहिए ।

**डा० बलदेव प्रकाश** : क्या मुख्य मन्त्री जी बताएंगे, कि एडमिनिस्ट्रेशन की एफीशिसी को ध्यान में रखते हुए वह कोई ऐसा नियम बनाएंगे कि महीनेमें कम अज़ कम इतने दिन मिनिस्टर कैपीटल में ज़रूर रहें, कोई मिनीमम लिमिट रखेंगे ?

**मुख्य मन्त्री** : एडमिनिस्ट्रेशन म डिस्ट्रिक्ट एडमिनिस्ट्रेशन भी शामल है ।

**डा० बलदेव प्रकाश** : यह रखें कि महीने में इतने दिन कैपिटल में रहेंगे ?

**पंडित मोहन लाल दत्त** : देश के मौजूदा हालात में अन्न की बहुत ज़रूरत है । क्या इस के पेशेनज़र टी. ए., डी. ए. और दौरों में कमी होगी और इस में कुछ कमी की जाएगी जैसे मेजर साहिब अपना टी. ए., डी. ए. नहीं लेते ?

**मुख्य मन्त्री** : देश के मौजूदा हालात के मुताबिक जितनी भी इकानमी की जा सकती है की जा रही है ।

**ਕਾਮਰੇਡ ਭਾਨ ਸਿੰਘ ਭੌਰਾ**: ਕੀ ਚੀਫ ਮਨਿਸਟਰ ਸਾਹਿਬ ਇਹ ਦਸਣਗੇ ਕਿ ਕੀ ਇਹ ਠੀਕ ਹੈ ਕਿ ਜਦੋਂ ਚੌਧਰੀ ਸੁੰਦਰ ਸਿੰਘ ਨੂੰ ਮਨਿਸਟਰ ਨਹੀਂ ਸੀ ਬਣਾਇਆ ਗਿਆ ਤਾਂ ਉਨ੍ਹਾਂ ਨਾਲ ਵਾਅਦਾ ਕੀਤਾ ਗਿਆ ਸੀ ਕਿ ਟੀ.ਏ. ਵਧ ਬਣਾ ਲਿਆ ਕਰੋ ਅਤੇ ਸਟੇਟ ਮਿਨਸਟਰ ਬਣ ਜਾਉ ?

**ਚੌਧਰੀ ਦਰਸ਼ਨ ਸਿੰਘ**: ਮਨਿਸਟਰ ਸਾਹਿਬਾਨ ਦੇ ਜਿਹੜੇ ਟੂਰ ਪਰੋਗਰਾਮ ਜਾਂਦੇ ਹਨ ਉਨ੍ਹਾਂ ਵਿਚ ਪਰਪਜ਼ ਆਫ ਜਰਨੀ ਨਹੀਂ ਦਿਤਾ ਜਾਂਦਾ। May I know the reasons for that ?

**ਸਰਦਾਰ ਗੁਰਚਰਨ ਸਿੰਘ** : ਸਾਡੀ ਗੌਰਮੈਂਟ ਨੇ ਇਕ ਸਰਕੂਲਰ ਜਾਰੀ ਕੀਤਾ ਹੈ ਕਿ ਲੈਜਿਸਲੇਟਰਜ਼ ਨੂੰ ਜ਼ਿਲ੍ਹਾ ਪਰੀਸ਼ਦ ਅਤੇ ਬਲਾਕ ਸੰਮਤੀ ਦੀ ਮੀਟਿੰਗ ਅਟੈਂਡ ਕਰਨ ਲਈ ਕੋਈ ਟੀ. ਏ. ਨਹੀਂ ਮਿਲੇਗਾ। ਇਸ ਦੇ ਮੁਤਲਿਕ ਗੌਰਮੈਂਟ ਨੇ ਇਕ ਨੋਟੀਫੀਕੇਸ਼ਨ ਕੀਤਾ ਹੈ। ਕੀ ਮਨਿਸਟਰਾਂ ਬਾਰੇ ਵੀ ਕੋਈ ਅਜਿਹਾ ਹੁਕਮ ਜਾਰੀ ਕਰਨਗੇ ਕਿ ਉਹ ਬਾਹਰ ਜਾਣ ਸਮੇਂ ਕੋਈ ਟੀ.ਏ. ਨਾ ਲਿਆ ਕਰਨ ?

**Mr. Speaker** : Please take your seat.

**ਕਾਮਰੇਡ ਬਾਬੂ ਸਿੰਘ ਮਾਸਟਰ** : ਚੀਫ ਮਨਿਸਟਰ ਸਾਹਿਬ ਨੇ ਚੰਡੀਗੜ੍ਹ ਵਿਚ 219 ਦਿਨ ਗੁਜ਼ਾਰੇ ਅਤੇ ਬਾਹਰ ਟੂਰ ਤੇ 233 ਦਿਨ । ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਉਹ ਦਿਲੀ ਕਿੰਨੇ ਦਿਨ ਰਹੇ ?

**मुख्य मन्त्री** : सारी तफसील दी हुई है । उसके मुताबिक जिस जिस दिन ज़रूरी था सरकारी मीटिंग के लिए दिल्ली गया और किसी गैर-ज़रूरी काम के लिए नहीं गया ।

**श्री ओम प्रकाश अग्निहोत्री** : क्या मुख्य मन्त्री जी बताएंगे कि क्या यह अमर वाकी नहीं है कि लेट कैरों मिनिस्टरी के वक्त यह फसला हुआ था कि महीने में मनिस्टर कम से कम 15 दिन चंडीगढ़ में रहें । क्या इन्होंने उस फैसले को बदल दिया है ?

**मुख्य मन्त्री** : फैसला बदला या नहीं बदला इस का सवाल नहीं । जितने दिन यहां ठहरना ज़रूरी होता है यहां ठहरते हैं । जहां स्टेट के मुख्तलिफ हिस्सों में जाना ज़रूरी होता है वहां भी जाते हैं ।

**कामरेड राम प्यारा** : ग़ालबन पिछली मिनिस्टरी ने फैसला किया था कि कि एक महीने में मिनिस्टर 13 दिन तक टूर पर रह सकते हैं ज्यादा से ज़यादा । क्या अब भी इसी तरह से किया जाता है ?

**मुख्य मन्त्री :** अगर आप सारे मिनिस्टरों का टी. ए. वगैरह देखेंगे तो पता चलेगा कि पिछली मिनिस्टरी से अब कम लिया है ।

**ਸਰਦਾਰ ਗੁਰਨਾਮ ਸਿੰਘ :** ਇਹ ਕਿਨੇ ਦਿਨ ਬਾਹਰ ਠਹਿਰਨਾ ਜ਼ਰੂਰੀ ਸਮਝਦੇ ਹਨ ?

**मुख्य मन्त्री :** जितने दिन मिनिस्टर ज़रूरी समझें उतने दिन ठहरते हैं ।

**ਟਰਾਂਸਪੋਰਟ ਅਤੇ ਚੋਣ ਮੰਤ੍ਰੀ:** ਅਸੀਂ ਕੈਪੀਟਲ ਵਿਚ ਰਹਿਣ ਲਈ ਤਿਆਰ ਹਾਂ ਪਰ ਆਉਣ ਜਾਣ ਵਾਲੇ ਅਤੇ ਮਿਲਣ ਵਾਲੇ ਏਥੇ ਕੰਮ ਨਹੀਂ ਹੋਣ ਦਿੰਦੇ। ਇਸ ਲਈ ਰੈਸਟ ਹਾਊਸਿਜ਼ ਵਿਚ ਜਾ ਕੇ ਠਹਿਰਨਾ ਪੈਂਦਾ ਹੈ।

**ਸਰਦਾਰ ਗੁਰਨਾਮ ਸਿੰਘ:** ਕੀ ਇਹ ਠੀਕ ਹੈ ਕਿ ਮਨਿਸਟਰ ਸਾਹਿਬ ਲੋਕਾਂ ਨੂੰ ਏਥੇ ਸਕਰੇਟੇਰੀਏਟ ਵਿਚ ਬੁਲਾਉਂਦੇ ਹਨ ? ਜੇ ਇਹ ਠੀਕ ਹੈ ਤਾਂ ਇਹ ਡਿਸਟਰਿਕਟ ਆਫੀਸਰਜ਼ ਨੂੰ ਕਹਿਣ ਕਿ ਉਹ ਉਨ੍ਹਾਂ ਦਾ ਕੰਮ ਉਥੇ ਹੀ ਖਤਮ ਕਰਦਿਆ ਕਰਨ ਬਜਾਏ ਇਸ ਦੇ ਕਿ ਉਹ ਏਥੇ ਦੋ ਦੋ ਸੌ ਆਦਮੀ ਆਉਣ।

**ਮੰਤਰੀ:** ਜੇ ਅਸੀਂ ਲੋਕਾਂ ਨੂੰ ਮਿਲਦੇ ਹਾਂ ਤਾਂ ਤੁਹਾਨੂੰ ਗਿਲਾ ਹੈ। ਜੇ ਨਾ ਮਿਲੀਏ ਤਾਂ ਵੀ ਗਿਲਾ ਹੈ। ਜੇ ਬਾਹਰ ਜਾ ਕੇ ਕੰਮ ਕਰਦੇ ਹਾਂ ਤਾਂ ਕਹਿੰਦੇ ਹਨ ਕਿ ਤੁਸੀਂ ਬਾਹਰ ਜਾ ਕੇ ਕੰਮ ਕਿਉਂ ਕਰਦੇ ਹੋ। ਅਸੀਂ ਇਸ ਗਲ ਤੇ ਪਾਬੰਦੀ ਨਹੀਂ ਲਾ ਸਕਦੇ। ਜੇ ਅਸੀਂ ਬਾਹਰ ਨਾ ਜਾਈਏ ਤਾਂ ਕੰਮ ਸਫਰ ਕਰ ਸਕਦਾ ਹੈ।

**श्री जगन्नाथ :** पंजाब गवर्नमैंट ने ऐसा हुक्म दिया है कि एम. एल. एज. और एम.एल. सीज़. जब ज़िला परिषद या ब्लाक समिति की मीटिंग में जाएं तो टी. ए. नहीं ले सकते । तो क्या जब मिनिस्टर ब्लाक में टूर करते हैं तो टी. ए. क्लेम करते हैं या नहीं ?

**Mr. Speaker :** This is a repetition. This supplementary has already been asked.

**ਸਰਦਾਰ ਅਜਾਇਬ ਸਿੰਘ ਸੰਧੂ:** ਚੀਫ ਮਨਿਸਟਰ ਸਾਹਿਬ ਨੇ ਜਵਾਬ ਦਿੰਦੇ ਹੋਏ ਦਸਿਆ ਕਿ ਜਿਨਾ ਚਿਰ ਮਨਿਸਟਰ ਸਾਹਿਬਾਨ ਨੂੰ ਚੰਡੀਗੜ੍ਹ ਰਹਿਣ ਦੀ ਲੋੜ ਹੈ ਉਨਾ ਚਿਰ ਚੰਡੀਗੜ੍ਹ ਵਿਚ ਰਹਿੰਦੇ ਹਨ। ਲੋਕ ਮਨਿਸਟਰਾਂ ਨੂੰ ਮਿਲਣ ਲਈ ਆਉਂਦੇ ਹਨ, ਅਫਸਰ ਲੋਕਾਂ ਨੂੰ ਨਹੀਂ ਮਿਲਦੇ। ਇਥੇ ਮਿਨਸਟਰ ਨਾ ਹੋਣ ਦੇ ਕਾਰਨ ਲੋਕਾਂ ਨੂੰ ਬਹੁਤ ਤਕਲੀਫ ਹੁੰਦੀ ਹੈ। ਸਰਕਾਰ ਇਸ ਤਕਲੀਫ ਨੂੰ ਦੂਰ ਕਰਨ ਲਈ ਕੀ ਪ੍ਰਬੰਧ ਕਰ ਰਹੀ ਹੈ ?

**मुख्य मंत्री :** ऐसी कोई बात नहीं है उस के लिए पब्लिक सैक्शन खोला हुआ है, इस के अलावा डायरैकटर आफ गरीवैंसिज़ का दफतर भी खोला हुआ है, वहां पर लोगों की तकलीफें दूर की जाती हैं ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ।ਜਸ ਤਰ੍ਹਾਂ ਡਿਪਟੀ ਕਮਿਸ਼ਨਰਾਂ ਲਈ ਟੂਰ ਵਾਸਤੇ ਪਾਬੰਦੀ ਰਖੀ ਹੋਈ ਹੈ। ਕੀ ਚੀਫ ਮਨਿਸਟਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਕੀ ਵਜ਼ੀਰ ਵੀ ਉਸ ਸ਼ਰਤ ਨੂੰ ਆਪਣੇ ਆਪ ਉਤੇ ਲਾਗੂ ਕਰਨਗੇ ?

**मुख्य मंत्री :** ऐसी कोई पाबन्दी नहीं लगाई जा सकती ।

**पंडित मोहन लाल दत्त:** क्या वज़ीर साहिब बताने की कृपा करेंगे कि यह तथ्य है कि वज़ीर साहिबान ज्यादातर अपने हल्कों का ही दौरा करते हैं और कुछ इलाकों को बिल्कुल ही इग्नोर कर दिया जाता है ।

**मुख्य मन्त्री :** मिनिस्टर साहिब टूर प्रोग्राम बनाते वक्त सब जगहों का ख्याल रखते हैं।

ਇਸ ਬਿਲ ਦੇ ਏਮਜ਼ ਐਂਡ ਆਬਜੈਕਟਸ ਦੇ ਵਿਚ ਜੋ ਨੇਬਰਿੰਗ ਸਟੇਟ ਦਾ ਹਵਾਲਾ ਦਿੱਤਾ ਹੈ, ਮੈਂ ਸਮਝਦਾ ਹਾਂ ਇਹ ਗਲਤ ਇਤਲਾਹ ਦਿੱਤੀ ਜਾ ਰਹੀ ਹੈ, ਉਨਾਂ ਦਾ ਇਹ ਕਹਿਣਾ ਕਿ ਨਾਲ ਦੀਆਂ ਸਟੇਟਾਂ ਵਿਚ ਟੈਕਸ ਬਹੁਤ ਜ਼ਿਆਦਾ ਹੈ ਅਤੇ ਏਥੇ ਘਟ ਹੈ, ਇਕ ਬੜੀ ਭਾਰੀ ਗਲਤ ਬਿਆਨੀ ਕੀਤੀ ਜਾ ਰਹੀ ਹੈ। ਪੰਜਾਬ ਲੈ ਲਉ, ਇਸ ਦੇ ਆਲੇ ਦੁਆਲੇ ਦੀਆਂ ਸਟੇਟਾਂ ਹਿਮਾਚਲ, ਦਿੱਲੀ ਅਤੇ ਰਾਜਸਥਾਨ ਲੈ ਲਉ, ਕਿ ਟੈਕਸ ਕਿਥੇ ਘਟ ਹੈ। ਪਰ ਇਨ੍ਹਾਂ ਦਾ ਮਦਰਾਸ ਦਾ ਹਵਾਲਾ ਦੇਣਾ ਠੀਕ ਨਹੀਂ ਇਹ ਕੋਈ ਨੇਬਰਿੰਗ ਸਟੇਟ ਹੈ ?

**ਚੌਧਰੀ ਦਰਸ਼ਨ ਸਿੰਘ:** On a point of order, Sir, ਮਾਨਯੋਗ ਮੈਂਬਰ ਨੇ Statement of objects and reasons ਵਿਚ ਜਿਹੜਾ ਨੇਬਰਿੰਗ ਸਟੇਟ ਦਾ ਜ਼ਿਕਰ ਕੀਤਾ ਹੈ if I am correct we are discussing Bill No 29 of 1965 and not 24.

**ਸਰਦਾਰ ਲਛਮਣ ਸਿੰਘ ਗਿਲ :** ਮੈਂ ਇਸ ਨੂੰ ਹੋਰ ਵਿਸਥਾਰ ਵਿਚ ਅਰਜ਼ ਕਰ ਦਿੰਦਾ ਹਾਂ। ਦਿੱਲੀ ਵਿਚ ਜਿਹੜਾ ਟਰੱਕਾਂ ਤੇ ਟੈਕਸ ਹੈ ਉਹ 2,200 ਰੁਪਏ ਹੈ, ਰਾਜਿਸਥਾਨ ਵਿਚ ਇਹ 1200 ਰੁਪਏ, ਯੂ. ਪੀ. ਅੰਦਰ ਇਹ 1,450 ਰੁਪਏ ਹੈ ਜਿਹੜੀ ਕਿ ਸਭ ਤੋਂ ਵੱਡੀ ਸਟੇਟ ਹੈ ਅਤੇ ਹਿੰਦੁਸਤਾਨ ਦੀ 1/3 ਹਿੱਸਾ ਹੈ, ਪਰ ਪੰਜਾਬ ਤੋਂ ਇਸ ਵਕਤ 2700 ਰੁਪਏ ਤਾਂ ਪਹਿਲਾਂ ਹੀ ਵਸੂਲਿਆ ਜਾ ਰਿਹਾ ਹੈ ਅਤੇ ਇਹ ਵਧਾ ਕੇ ਅਸੀਂ 4,200 ਰੁਪਏ ਕਰਨ ਲਗੇ ਹਾਂ। ਪੰਡਤ ਮੋਹਨ ਲਾਲ ਜੀ ਨੇ ਬੋਲਦਿਆਂ ਹੋਇਆਂ ਬੜੀਆਂ ਚੰਗੀਆਂ ਗੱਲਾਂ ਕੀਤੀਆਂ ਹਨ, ਪਰ ਇਹ ਉਦੋਂ ਹੀ ਇਨ੍ਹਾਂ ਨੂੰ ਸੁਝੀਆਂ ਹਨ ਜਦੋਂ ਉਧਰ ਜਾ ਕੇ ਬੈਠੇ ਹਨ। ਇਹੋ ਜਿਹੀਆਂ ਉਦੋਂ ਗੱਲਾਂ ਆਈਆਂ ਹਨ ਜਦੋਂ ਬਰਾਬਰ ਦੇ ਲੈਵਲ ਤੇ ਆਏ ਹਨ ਨਹੀਂ ਤਾਂ ਉਹ ਆਪ ਵੀ ਇਹੋ ਜਿਹੀਆਂ ਹੀ ਕਰਦੇ ਰਹੇ ਹਨ। ਹੁਣ ਤਾਂ ਇਸ ਤਰ੍ਹਾਂ ਦੀਆਂ ਗੱਲਾਂ ਇਕ ਤਰ੍ਹਾਂ ਨਾਲ ਮਗਰਮੱਛ ਦੇ ਆਂਸੂ ਬਹਾਉਣ ਦੇ ਬਰਾਬਰ ਹੈ। ਹੁਣ ਮੈਂ ਉਨ੍ਹਾਂ ਨੂੰ ਵਧਾਈ ਤਦ ਦਿਆਂ ਜੇ ਉਹ ਵੋਟ ਇਸ ਬਿਲ ਦੇ ਖਿਲਾਫ਼ ਪਾਉਣ, ਪਰ ਹੋਣਾ ਕੀ ਹੈ, ਵੋਟ ਫੇਰ ਉਨ੍ਹਾਂ ਨੇ ਸਰਕਾਰ ਦੇ ਨਾਲ ਹੀ ਪਾਉਣੀ ਹੈ। ਇਹ ਤਾਂ ਉਨ੍ਹਾਂ ਦੀਆਂ ਮਗਰਮੱਛ ਵਾਲੀਆਂ ਹੀ ਗੱਲਾਂ ਹਨ। ਯੂ. ਪੀ. ਵਿਚ ਜਿੱਥੇ 1,450 ਰੁਪਏ ਸਾਲਾਨਾ ਟੈਕਸ ਹੈ ਉਥੇ ਕਰਾਇਆ ਲੈਣ ਦਾ ਇਨ੍ਹਾਂ ਨੂੰ 9 ਪਾਈ ਫੀ ਮੀਲ ਦਾ ਅਧਿਕਾਰ ਦਿੰਦੀ ਹੈ ਪਰ ਇਹ ਸਰਕਾਰ 2,700 ਰੁਪਏ ਤੋਂ ਵਧਾ ਕੇ 4200 ਰੁਪਏ ਕਰਨਾ ਚਾਹੁੰਦੀ ਹੈ ਪਰ ਜਿਸ ਵੇਲੇ ਕਿਰਾਏ ਦਾ ਸਵਾਲ ਆਉਂਦਾ ਹੈ ਤਾਂ ਇਹ 6 ਪਾਈ ਫੀ ਮੀਲ ਤਾਈਂ ਹੀ ਰੱਖਣਾ ਚਾਹੁੰਦੀ ਹੈ। ਲਈ ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਦਾ ਕੋਈ ਬਿਲ ਲੈ ਕੇ ਆਉਣ ਦੀ ਕੋਈ ਜਸਟੀਫੀਕੇਸ਼ਨ ਨਹੀਂ ਹੈ। ਇਹ ਐਮਰਜੈਂਸੀ ਦਾ ਬਹਾਨਾ ਬਣਾ ਕੇ ਆਪਣੇ ਸੂਬੇ ਦੀ ਟਰਾਂਸਪੋਰਟਰਜ਼ ਕਲਾਸ ਦੇ ਇਕ ਖਾਸ ਤਬਕੇ ਨੂੰ ਕੁਚਲਣਾ ਚਾਹੁੰਦੀ ਹੈ ਜਿਹੜਾ ਕਿ ਇਸ ਦੇਸ਼ ਦੀ ਉਸਾਰੀ ਵਿਚ ਸਰਗਰਮ ਹਿੱਸਾ ਪਾਉਂਦਾ ਰਿਹਾ ਹੈ। ਇਨ੍ਹਾਂ ਦੀ ਇਮਦਾਦ ਵਧ ਤੋਂ ਵਧ ਹੋਣੀ ਚਾਹੀਦੀ ਸੀ ਪਰ ਇਹ ਉਨ੍ਹਾਂ ਨੂੰ ਤਬਾਹ ਕਰਨ ਦਾ ਤਰੀਕਾ ਇਖਤਿਆਰ ਕੀਤਾ ਗਿਆ ਹੈ। ਇਸ ਲਈ ਮੈਂ ਕਹਾਂਗਾ ਕਿ ਇਸ ਬਿਲ ਨੂੰ ਸਰਕਾਰ ਨੂੰ ਚਾਹੀਦਾ ਹੈ ਕਿ ਵਾਪਸ ਲਵੇ। ਸਾਰਿਆਂ ਨੂੰ ਇਸ ਦੇ ਖਿਲਾਫ਼ ਵੋਟ ਪਾ ਕੇ ਡੀਫੀਟ ਦੇਣੀ ਚਾਹੀਦੀ ਹੈ।

**कामरेड राम चंद्र** (नूरपुर) : चैयरमैन साहिब, मैं इस बिल की हिमायत करने के लिए खड़ा हुआ हूं। इस बात से इनकार नही किया जा सकता कि हमारे सूबे में कुछ सूबों से ज्यादा टैक्स है मगर एक आध सूबे में हम से ज्यादा

[ कामरेड राम चंद्र ]

भी है जैसे हिमाचल में 500 रुपये माहवार चार्ज किया जाता है यानी वहां पर टैक्स 6,000 सालाना है। (एक माननीय सदस्य: वहां पर ट्रक 15 हैं।) नहीं आप चाहे कुछ कहें हम से ज़्यादा है। दो और प्रदेशों में 7200 है। मैं समझता हूं कि यदि पंजाब में यह 2700 से बढ़ा कर 4200 कर दिया जाये तो यह बरदाश्त हो सकता है। यह ठीक है कि जंग के दिनों में ड्राईवरों ने बड़ी बड़ी कुर्बानियां दीं, और मुलक की पूरी पूरी इमदाद की। मैं इस की दाद देता हूं। सभी लोग इस दलेरी के लिए इनकी तारीफ करते हैं। इन्हों ने फिरोज़पुर, गुरदासपुर और अमृतसर के बारडर्ज़ पर पहुंच कर इमदाद की। सवाल तो यह है कि आया यह टैक्स दे भी सकते हैं या नहीं। बहस में यू० पी० देहली और दूसरे सूबों का ज़िक्र आता रहा है मगर मैं यह कहे बग़ैर नहीं रह सकता कि जो जुर्रत, मेहनत काबलियत और initiative पंजाबियों का है वह और किसी का नहीं है। जो कुछ भी पंजाब के साथ पार्टीशन के वक्त हुआ मैं समझता हूं अगर ऐसा ही और सूबों के साथ होता तो वहां इस से भी अबतर हालात होते। पंजाबी तमाम हालात के मुताबिक काम करके उनको संभालना भी जानते हैं। और पंजाबी Transporters ने अपनी योग्यता से इस ट्रेड में अधिक मुनाफा भी पैदा किया है। इसलिए अगर टैक्स 2700 से बढ़ा कर 4200 कर दिया जाये तो ट्रेड पर कोई खास प्रभाव नहीं पड़ता।

इस के साथ ही मैं सरदार गुरदयाल सिंह ढिल्लों से आपके द्वारा यह भी अर्ज़ करूंगा कि इस महकमे में कुरप्शन बेहद है। इसे जल्दी से जलदी दूर करने की कोशिश करें। मैं अपने परसनल तजरुबे की बात अर्ज़ कर दूं कि मैं पठानकोट में एक ट्रक पर बैठा हुआ था। ड्राईवर के पास एक पुलिस वाला आया और कहने लगा सुनाएं आज कौनसा दिन है तो ड्राईवर ने जवाब दिया मंगलवार। बाद में उस ने मुझे बताया कि इन पुलिस वालों को हर महीने 5 या 10 रुपये महीना देने पड़ते हैं। कई जगह तो माहवारी रकम जैसे पठान सूद की वसूली के लिये आते है, लोगों से वसूल की जाती है। मैं ट्रांसपोर्ट के वज़ीर साहिब से कहूंगा वह कुरप्शन को दूर करने के लिये इस तरफ अपनी पूरी पूरी तवज्जो दें। टैक्स के सम्बन्ध में मैं यह भी कह दूं कि हमें अपने मौजूदा खर्च और उसके ढंग भी बदलने चाहिएं। मिसाल के तौर पर मैं additional pays की तरफ भी सरकार की तवज्जो दिलाना चाहूंगा। एक तरफ तो सरकार कहती हैं कि ऐमरजैंसी है मगर दूसरी तरफ ऐडीशनल तनखाह वाले ओहदे बढ़ा रही है यह कहां तक जस्टीफाईड हैं।

जब श्री भीमसेन सच्चर यहां पर चीफ मिनिस्टर बने तो उन्होंने ऐलान किया था कि यह जो स्पेशल पे और ऐडीशनल पे हम देते हैं, वह बन्द कर देंगे। मैं नहीं समझता कि बाद में क्या हुआ लेकिन उन्होंने इस असूल पर अमल नहीं किया। मैं इस सरकार को भी यही कहना चाहता हूँ कि इस ढांचे को चेंज किया जाए। जम्हूरी हकूमतें जनता की मन्जूरी से बनती और काम करती हैं और जनताके मुफाद में हकूमत को चलाती हैं। मगर जब हकूमतों में असूल पर अमल करने की ताकत नहीं रहती और टैक्स और कानून जनता के हित के मुताबिक नहीं होते तो कभी कभी जनता हकूमत से ताकत

लेकर स्वयं direct अदेश (sanctions) देती है। when the people take power into their own hands and give direct sanction for changes. सवाल यह है कि आया हमने उस दिन का इंतज़ार करना है कि जिस दिन अवाम खुद ही चेंज करने पर उतारू हो जाएगी या अपने आप अवाम की राय जान कर इस सिस्टम को चेंज करना है। पुराना जो नज़ाम था उसमें अफसर अपने को हाकिम समझते थे, खिदमतगार नहीं। जब वह वक्त बदल चुका है। इसलिये यह जो पुराना तरीका स्पैशल पे और ऐडीशनल पे का है, उसे भी बदलना चाहिए। मैं तो यहां तक अपील करता हूँ कि आज उन अफसरों को खुद समझना चाहिए और डिक्लेयर करना चाहिए कि वे स्पैशल पे नहीं लेंगे।

यह ठीक है कि हम सब इस बात को मानते हैं कि जंगी तैयारी होनी चाहिए और पी. ए. पी. की तादाद अधिक होनी चाहिए। और डिफैंस को बहुत मज़बूत करना चाहिए, इसलिये पैसा चाहिए। इसके लिए टैक्स भी लगाए जाने चाहिएं। मगर मैं यह कहना चाहता हूँ कि नाजायज़ पेज़ भी तो नहीं देनी चाहिए और नाजायज़ खर्च भी तो नहीं करना चाहिए। नाजायज़ खर्च जस्टीफाइड नहीं किया जा सकता।

मैंने सवाल किया था कि मुझे यह बतलाया जाए कि कितने ऐसे अफसर हैं जो ऐडीशनल या स्पैशल पे ले रहे हैं। तो उसके जवाब में इतना बड़ा मज़मूआ मेरे पास आ गया कि जिसकी जांच से पता चला कि यह संख्या तो बहुत बड़ी है। मैं वित्त मंत्री को यह अर्ज़ करना चाहता हूँ कि वे स्पैशल पे और ऐडीशनल पे को बंद करें। इसके लिये जो भी करना हो करें अगर आइन में भी तबदीली करनी पड़े तो करें। इतना कहते हुए मैं असली बिल की ताईद करता हूँ।

**ਕਾਮਰੇਡ ਬਾਬੂ ਸਿੰਘ ਮਾਸਟਰ** (ਫੂਲ) : ਚੇਅਰਮੈਨ ਸਾਹਿਬ, ਮੈਥੋਂ ਪਹਿਲਾਂ ਪੰਡਤ ਮੋਹਨ ਲਾਲ ਜੀ ਨੇ ਦਸਿਆ ਹੈ ਕਿ ਸਾਨੂੰ ਰਿਸੋਰਸਿਜ਼ ਵਧਾਉਣੇ ਚਾਹੀਦੇ ਹਨ ਕਿਉਂਕਿ ਸਾਡੀ ਇਕਾਨੋਮੀ ਨੂੰ ਸ਼ਾਕ ਲਗਿਆ ਹੈ। ਮੈਂ, ਇਸ ਵਿਚ ਕੁਝ ਹੋਰ ਗੱਲਾਂ ਐਡ ਕਰਨੀਆਂ ਚਾਹੁੰਦਾ ਹਾਂ। ਪਹਿਲੀ ਸਰਕਾਰ ਦੀ ਵਿਕਟੀਮਾਈਜ਼ੇਸ਼ਨ ਬਾਰੇ ਗੱਲਾਂ ਕਹੀਆਂ ਜਾਂਦੀਆਂ ਸਨ, ਪਰ ਹੁਣ ਵੀ ਇਹ ਸਰਕਾਰ ਅਜਿਹੀਆਂ ਕਾਰਵਾਈਆਂ ਕਰ ਰਹੀ ਹੈ ਕਿ ਜਿਸ ਨਾਲ ਵਿਕਟੀਮਾਈਜ਼ੇਸ਼ਨ ਤੋਂ ਇਲਾਵਾ ਖਰਚ ਵੀ ਹੁੰਦਾ ਹੈ। ਇਕ ਡਾਇਰੈਕਟਰ ਜੀ. ਐਸ ਢਿਲੋਂ ਕਿਸ ਤਰ੍ਹਾਂ ਕੰਮ ਤੋਂ ਬਗੈਰ ਫਿਰ ਰਿਹਾ ਹੈ। ਪਰ ਉਸ ਨੂੰ ਸਾਡੇ ਐਕਸਚੈਕਰ ਤੋਂ ਪੇ ਬਦਸਤੂਰ ਦਿੱਤੀ ਜਾਂਦੀ ਹੈ। ਜਿਹੜੀ ਉਸ ਦੀ ਥਾਂ ਹੈ, ਉਥੇ ਕੋਈ ਹੋਰ ਲਗਾ ਦਿੱਤਾ ਹੈ। ਇਹੋ ਹੀ ਹਾਲ ਐਨੀਮਲ ਹਸਬੈਂਡਰੀ ਦੇ ਡਾਇਰੈਕਟਰ ਦਾ ਹੈ। ਮੈਂ ਸੁਜੈਸਟ ਕਰਦਾ ਹਾਂ ਕਿ ਜੇ ਸਰਪਲਸ ਪੋਸਟਾਂ ਹਨ ਤਾਂ ਖ਼ਤਮ ਕਰੋ ਔਰ ਰੁਪਿਆ ਬਚਾਉ। ਇਕ ਪਾਸੇ ਥਰਡ ਔਰ ਫੋਰਥ ਕਲਾਸ ਦੀ ਰਿਟਰੈਂਚਮੈਂਟ ਕਰਦੇ ਹੋ, ਦੂਜੇ ਪਾਸੇ, ਏ. ਆਈ. ਜੀ. ਪੀ.' ਜਾਂ ਡੀ. ਆਈ. ਜੀ. ਪੀ. ਵਗੈਰਾ ਦੀਆਂ ਕਿਤਨੀਆਂ ਪੋਸਟਾਂ ਹਨ ਜਿਨ੍ਹਾਂ ਨੂੰ ਰਿਡਿਊਸ ਨਹੀਂ ਕਰਦੇ।

ਇਹ ਮਨਿਸਟਰ ਸਾਹਿਬ ਬੜੇ ਅਗਾਰਗਾਮੀ ਹਨ, ਉਹ ਆਪਣੀਆਂ ਸਪੀਚਾਂ ਪੜ੍ਹ ਲੈਣ ਔਰ ਉਨ੍ਹਾਂ ਮੁਤਾਬਿਕ ਹੁਣ ਐਕਟ ਕਰਨ। ਅਫਸੋਸ ਆਉਂਦਾ ਹੈ ਕਿ 22 ਸਤੰਬਰ ਨੂੰ ਸੀਜ਼ ਫਾਇਰ ਦਾ ਇਲਾਨ ਹੁੰਦਾ ਹੈ ਔਰ ਬਾਵਜੂਦ ਨਵੇਂ ਖਦਸ਼ੇ ਦੀ ਐਗਜ਼ਿਸਟੈਂਸ ਦੇ, 18 ਅਕਤੂਬਰ ਨੂੰ ਇਹ ਖਬਰ ਛਪਦੀ ਹੈ ਕਿ ਟੈਕਸ ਦੀ ਰਕਮ 2,750 ਤੋਂ ਵਧਾ ਕੇ 4200 ਰੁਪਿਆ ਕੀਤੀ ਜਾ ਰਹੀ ਹੈ। ਹਾਲੇ ਮੋਰਚੇ ਪਰ ਸ਼ਹੀਦ ਹੋਏ ਟਰੱਕ ਜਾਂ ਬਸਾਂ ਦੇ ਮਾਲਕ ਜਾਂ ਡਰਾਈਵਰਾਂ ਦੇ ਭੋਗ ਵੀ ਨਹੀਂ ਪਾਏ ਕਿ ਮਨਿਸਟਰ ਸਾਹਿਬ, ਇਹ ਤੋਹਫਾ ਲੈ ਕੇ ਆ ਗਏ।

[ਕਾਮਰੇਡ ਬਾਬੂ ਸਿੰਘ ਮਾਸਟਰ]

ਫਿਰ ਇਨ੍ਹਾਂ ਦਾ ਟੈਕਸ ਚਾਰਜ ਕਰਨ ਦਾ ਢੰਗ ਇਸ ਤਰ੍ਹਾਂ ਹੈ ਕਿ ਜਿਸ ਨੂੰ 20 ਮੀਲ ਦੇ ਰੂਟ ਦਾ ਪਰਮਿਟ ਹੈ, ਉਸ ਤੇ ਵੀ ਉਹੀ ਟੈਕਸ ਔਰ 300 ਮੀਲ ਵਾਲੇ ਰੂਟ ਤੇ ਵੀ ਉਹੀ । ਇਹ ਸਿਆਣਪ ਨਹੀਂ ਕਿਉਂਕਿ ਇਕ ਆਦਮੀ ਦੀ ਆਮਦਨ ਘੱਟ ਹੁੰਦੀ ਹੈ ਅਤੇ ਦੂਜੇ ਦੀ ਜ਼ਿਆਦਾ ਹੁੰਦੀ ਹੈ । ਇਸ ਲਈ ਟੈਕਸ ਬਰਾਬਰ ਨਹੀਂ ਲਗਣਾ ਚਾਹੀਦਾ ।

ਟ੍ਰੇਜ਼ਰੀ ਬੈਂਚਿਜ਼ ਵਲੋਂ ਕਿਸੇ ਨੇ ਵੀ ਇਸ ਨੂੰ ਸਪੋਰਟ ਨਹੀਂ ਕੀਤਾ, ਸਿਰਫ ਕਾਮਰੇਡ ਰਾਮਚੰਦਰ ਨੇ ਅੱਜ ਕੀਤਾ ਹੈ, ਉਹ ਪਤਾ ਨਹੀਂ ਕਿਉਂ ਕਾਮਰੇਡ ਨਾਂ ਤੇ ਇਹ ਧੱਬਾ ਹੈ। ਤੇ ਲੋਕਾਂ ਦੀ ਵਾਇਸ ਦੀ ਵੀ ਕਦਰ ਕਰਨੀ ਚਾਹੀਦੀ ਹੈ। ਮੈਂ ਉਨ੍ਹਾਂ ਮੈਂਬਰਾਂ ਨੂੰ ਕਹਿਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਇਸ ਬਿਲ ਨੂੰ ਸਪੋਰਟ ਨਹੀਂ ਕੀਤਾ ਉਨ੍ਹਾਂ ਨੂੰ ਚਾਹੀਦਾ ਹੈ ਕਿ ਆਪਣੀ ਆਵਾਜ਼ ਨਾਲ ਸਿਸੀਅਰ ਰਹਿਣ ਔਰ ਹੱਥ ਖੜੇ ਨਾ ਕਰਨ । ਜਿਹੜੀ ਆਵਾਜ਼ ਨਿਕਲੀ ਹੈ ਉਸੇ ਮੁਤਾਬਿਕ ਆਪਣੀ ਵੋਟ ਦੇਣ ਅਤੇ ਮਨਿਸਟਰ ਸਾਹਿਬ ਜਾਂ ਪਾਰਟੀ ਤੋਂ ਨਾ ਡਰਨ ।

ਇਥੇ ਇਹ ਦਸਿਆ ਗਿਆ ਹੈ ਕਿ ਹੋਰ ਸੂਬਿਆਂ ਵਿਚ ਜ਼ਿਆਦਾ ਹੈ ਇਹ ਟੈਕਸ ਔਰ ਯੂ. ਪੀ. ਰਾਜਸਥਾਨ ਦੀ ਫਿਗਰਜ਼ ਕੋਟ ਕੀਤੀਆਂ ਹਨ, ਮਗਰ ਉਹ ਘੱਟ ਹਨ । ਉਨ੍ਹਾਂ ਦੀ ਮਿਸਾਲ ਵੀ ਇਥੇ ਲਾਗੂ ਨਹੀਂ ਹੁੰਦੀ ।

ਜਿਥੋਂ ਪੈਸਾ ਨਿਕਲ ਸਕਦਾ ਹੈ, ਉਸ ਸੋਰਸ ਤੋਂ ਪੈਸਾ ਲੈਣਾ ਚਾਹੀਦਾ ਹੈ । ਹਿਸਾਰ ਵਿਚ ਡੀ. ਸੀ. ਐਮ. ਦੀ ਇਕ ਮਿਲ ਹੈ, ਉਸ ਦੇ ਚੇਅਰਮੈਨ ਨੇ ਇਕ ਲੱਖ ਰੁਪਿਆ ਦਿੱਤਾ ਹੈ, ਠੀਕ ਹੈ, ਮਗਰ ਉਸਦੀ ਇਕ ਮਿਲ ਪਾਕਿਸਤਾਨ ਵਿਚ ਵੀ ਹੈ, ਉਸਨੇ 1 ਲਖ ਰੁਪਿਆ ਸਾਡੀ ਸਰਕਾਰ ਨੂੰ ਦਿੱਤਾ ਹੈ। ਪਾਕਿਸਤਾਨ ਦੀ ਗੌਰਮੈਂਟ ਨੂੰ ਉਸ ਨੇ 20 ਲਖ ਰੁਪਿਆ ਦਿੱਤਾ ਹੈ । ਸਾਡੀ ਸਰਕਾਰ ਉਸ ਤੇ ਡੀ. ਆਈ. ਆਰ. ਕਿਉਂ ਲਾਗੂ ਨਹੀਂ ਕਰਦੀ ? ਸਾਡੇ ਮੈਂਬਰ ਕਾਮਰੇਡ ਮੱਖਣ ਸਿੰਘ ਤਰਸਿੱਕਾ ਅਤੇ ਹਰਦਿਤ ਸਿੰਘ ਭੱਠਲ ਨੂੰ ਪੈਰੋਲ ਤੇ ਵੀ ਨਹੀਂ ਛਡਿਆ ਜਾਂਦਾ ਤਾਂ ਜੋ ਉਹ ਆਪਣੇ ਹਲਕੇ ਦੀਆਂ ਗਲਾਂ ਏਥੇ ਆ ਕੇ ਕਹਿ ਸਕਣ। ਭਰਤ ਲਾਲ ਜਿਹੜਾ ਡੀ. ਸੀ. ਐਮ ਦਾ ਚੇਅਰਮੈਨ ਹੈ ਉਸ ਨੇ ਪਾਕਿਸਤਾਨ ਨੂੰ 20 ਲੱਖ ਰੁਪਿਆ ਦਿੱਤਾ ਹੈ । ਉਸ ਤੇ ਕੋਈ ਰੋਕ ਨਹੀਂ ਲਾਈ । ਜਦੋਂ ਪੁਛਦੇ ਹਾਂ ਤਾਂ ਦਸਿਆ ਜਾਂਦਾ ਹੈ ਕਿ ਇਹ ਸੈਂਟਰ ਦਾ ਮਸਲਾ ਹੈ । ਹਿਸਾਰ ਪੰਜਾਬ ਵਿਚ ਹੈ, ਪੰਜਾਬ ਦੀ ਜੂਰਿਸਡਿਕਸ਼ਨ ਵਿਚ ਹੈ । ਅਸੀਂ ਸੈਂਟਰ ਵਾਲਿਆਂ ਨੂੰ ਕੰਪੈਲ ਕਰ ਸਕਦੇ ਹਾਂ । ਪੰਜਾਬ ਵਿਚ ਬਿਰਲਾ ਸਾਹਿਬ ਨੂੰ 1000 ਏਕੜ ਜ਼ਮੀਨ ਦਿੱਤੀ ਜਾ ਰਹੀ ਹੈ । ਟੇਨੈਂਸੀ ਐਕਟ ਥਲੇ ਜੋ ਸਰਪਲਸ ਜ਼ਮੀਨ ਕਿਸੇ ਹਰੀਜਨ ਜਾਂ ਦੂਜੇ ਮੁਜ਼ਾਰੇ ਨੂੰ ਦਿੱਤੀ ਜਾਂਦੀ ਹੈ ਉਸ ਦਾ ਕਬਜ਼ਾ ਨਹੀਂ ਦਿਵਾਇਆ ਜਾਂਦਾ। ਪਰ ਬਿਰਲਾ ਸਾਹਿਬ ਨਾਲ ਇਹ ਐਗਰੀਮੈਂਟ ਕੀਤਾ ਹੈ ਕਿ ਇਹ ਐਗਰੀਮੈਂਟ ਉਸ ਤਾਰੀਖ ਤੋਂ ਲਾਗੂ ਹੋਵੇਗੀ ਜਿਸ ਤਾਰੀਖ ਤੋਂ ਉਨ੍ਹਾਂ ਨੂੰ ਜ਼ਮੀਨ ਦਾ ਕਬਜ਼ਾ ਮਿਲ ਜਾਵੇਗਾ ਸਾਡੇ ਗਰੀਬ ਹਰੀਜਨ ਅਤੇ ਦੂਜੇ ਮੁਜ਼ਾਰਿਆਂ ਨੂੰ ਕਈ ਕਈ ਸਾਲ ਕਬਜ਼ਾ ਨਹੀਂ ਮਿਲਦਾ ਅਤੇ ਉਹ ਧਕੇ ਖਾਂਦੇ ਫਿਰਦੇ ਹਨ। ਉਹ ਚਾਰ ਚਾਰ ਤੇ ਪੰਜ ਪੰਜ ਸਾਲ ਤਕ ਰੁਪਿਆ ਬਰਬਾਦ ਕਰਕੇ ਬੈਠ ਜਾਂਦੇ ਹਨ । ਇਸ ਦੇ ਨਾਲ ਸਾਡੀ ਇਕਾਨਮੀ ਅਤੇ ਪਰੋਡਕਸ਼ਨ ਨੂੰ ਨੁਕਸਾਨ ਪਹੁੰਚਦਾ ਹੈ। ਬਿਰਲਾ, ਟਾਟਾ ਅਤੇ ਡਾਲਮੀਆ ਤੋਂ ਪੈਸੇ ਲਏ ਜਾ ਸਕਦੇ ਹਨ । ਉਨ੍ਹਾਂ ਤੋਂ ਪੈਸੇ ਤਾਂ ਲੈਂਦੇ ਹਨ ਪਰ ਉਨ੍ਹਾਂ ਨੂੰ ਵਰਤਦੇ ਹਨ ਇਲੈਕਸ਼ਨਾਂ ਦੇ ਮੌਕੇ ਤੇ । ਇਹ ਟਰੱਕਾਂ ਅਤੇ ਬਸਾਂ ਦੇ ਟਰਾਂਸਪੋਰਟਰਾਂ ਨੂੰ ਨਾਜਾਇਜ਼ ਰਿਆਇਤਾਂ ਦਿੰਦੇ ਹਨ । ਟਰੱਕਾਂ ਵਾਲੇ ਜਿੰਨ੍ਹਾਂ ਮਰਜ਼ੀ ਸਾਮਾਨ ਢੋਣ, ਕੋਈ ਪੁਛੰਦੀ ਨਹੀਂ । ਸੈਂਟਰ ਦੇ ਮਨਿਸਟਰ ਨੂੰ ਸ਼ੋ ਦੇਣ ਵਾਸਤੇ ਕਿ ਅਸੀਂ ਬੜੇ ਪਾਪੂਲਰ ਹਾਂ ਕਾਂਗਰਸ ਸਰਕਾਰ

ਅਤੇ ਪਾਰਟੀ ਵਲੋਂ ਟਰੱਕਾਂ ਤੇ ਬੰਦੇ ਢੋਏ ਜਾਂਦੇ ਹਨ। ਪਰ ਜੇ ਗਰੀਬ ਕਿਸਾਨ ਆਪਣੇ ਟਰੈਕਟਰ ਤੇ ਕਿਤੇ ਆਪਣੀ ਪੈਦਾਵਾਰ ਮੰਡੀ ਵਿਚ ਲੈ ਜਾਂਦਾ ਹੈ ਤਾਂ ਉਸ ਦਾ ਚਾਲਾਨ ਕਰ ਦਿੱਤਾ ਜਾਂਦਾ ਹੈ। ਕਾਮਰੇਡ ਰਾਮ ਪਿਆਰਾ ਨੇ ਦਸਿਆ ਹੈ ਕਿ ਪੁਲਿਸ ਦੇ ਹਾਕਮਾਂ ਨੂੰ ਪੰਜ ਪੰਜ ਦਸ ਦਸ ਰੁਪਏ ਮੰਤਰੀਆਂ ਵਲੋਂ ਦਿੱਤੇ ਜਾਂਦੇ ਹਨ। ਟੈਕਸ ਲੈਣ ਵਾਲਿਆਂ, ਇੰਨਕਮ ਟੈਕਸ ਅਤੇ ਪੈਸੇਂਜਰ ਟੈਕਸ ਲੈਣ ਵਾਲਿਆਂ ਅਤੇ ਪੁਲਿਸ ਵਾਲਿਆਂ ਦੀਆਂ ਮੰਥਲੀਆਂ ਬੰਨ੍ਹੀਆਂ ਹੋਈਆਂ ਹਨ। ਇਸ ਗੱਲ ਨੂੰ ਰੋਕਣ ਲਈ ਧਿਆਨ ਦੇਣਾ ਚਾਹੀਦਾ ਹੈ। ਸਾਡੇ ਆਗਸਟ ਹਾਊਸ ਨੂੰ ਇਹੋ ਜਿਹੀਆਂ ਗੱਲਾਂ ਨੂੰ ਰੋਕਣਾ ਚਾਹੀਦਾ ਹੈ ਅਤੇ ਗਰੀਬਾਂ ਨਾਲ ਹਮਦਰਦੀ ਕਰਨੀ ਚਾਹੀਦੀ ਹੈ। ਜਿਹੜੇ ਗਰੀਬ ਟਰਕਾਂ ਵਾਲੇ ਮਾਰੇ ਗਏ ਉਨ੍ਹਾਂ ਦੇ ਪਰਵਾਰਾਂ ਨੂੰ ਰਿਲੀਫ ਦੇਣਾ ਚਾਹੀਦਾ ਹੈ। ਇਹ ਟੈਕਸ 2,750 ਰੁਪਏ ਤੋਂ ਵਧਾ ਕੇ 4,200 ਰੁਪਏ ਤਕ ਕੀਤਾ ਜਾ ਰਿਹਾ ਹੈ। ਇਕ ਟਰੱਕ ਵਾਲੇ ਨੂੰ ਛੱਡ ਦੇਣਾ ਚਾਹੀਦਾ ਹੈ ਕਿਉਂਕਿ ਇਕ ਟਰੱਕ ਵਾਲਾ ਜ਼ੇਵਰ ਅਤੇ ਜ਼ਮੀਨ ਆਦਿ ਵੇਚ ਕੇ ਆਪਣੇ ਗੁਜ਼ਾਰੇ ਲਈ ਟਰੱਕ ਲੈਂਦਾ ਹੈ ਅਤੇ ਆਪਣਾ ਕੰਮ ਚਲਾਉਣ ਵਾਸਤੇ ਇਹ ਕੁਝ ਕਰਦਾ ਹੈ। ਉਹ ਆਪ ਟਰੱਕ ਚਲਾਉਂਦਾ ਹੈ, ਮੈਨੇਜਰੀ ਕਰਦਾ ਹੈ ਜਾਂ ਕੰਡਕਟਰੀ ਕਰਦਾ ਹੈ। ਇਹ ਵਡਿਆਂ ਵਡਿਆਂ ਤੇ ਲਾਗੂ ਕਰ ਦਿਉ। ਮੈਂ ਐਨੀ ਗੱਲ ਕਹਿੰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ।

(ਸਰਦਾਰ ਗੁਰਬੰਤਾ ਸਿੰਘ ਬੋਲਣ ਲਈ ਖੜ੍ਹੇ ਹੋਏ।)

**ਵਿਤ ਮੰਤਰੀ** : ਅਗਰ ਮੈਨੂੰ ਬੋਲਣ ਦੀ ਇਜਾਜ਼ਤ ਦੇ ਦਿਉ ਤਾਂ ਬਹੁਤ ਸਾਰੀਆਂ ਮਿਸ ਅੰਡਰਸਟੈਂਡਿੰਗਜ਼ ਰੀਮੂਵ ਹੋ ਜਾਣਗੀਆਂ।

**ਸਰਦਾਰ ਗੁਰਬੰਤਾ ਸਿੰਘ**(ਕਰਤਾਰਪੁਰ, ਐਸ. ਸੀ.) : ਮੈਨੂੰ ਸੁਣ ਲਉ ਫੇਰ ਤੁਸੀਂ ਮਿਸ-ਅੰਡਰਸਟੈਂਡਿੰਗਜ਼ ਰਿਮੂਵ ਕਰ ਲੈਣਾ। ਚੇਅਰਮੈਨ ਸਾਹਿਬ, ਦੋਵਾਂ ਪਾਸਿਆਂ ਤੋਂ ਬਹੁਤ ਕੁਝ ਕਿਹਾ ਜਾ ਚੁਕਿਆ ਹੈ, ਟਰੱਕਾਂ ਵਾਲਿਆਂ ਦੇ ਹਕ ਵਿਚ ਅਤੇ ਬਰਖ਼ਿਲਾਫ ਵੀ ਕੁਝ ਸਜਣਾਂ ਨੇ ਕਿਹਾ ਹੈ। ਚੇਅਰਮੈਨ ਸਾਹਿਬ, ਮੈਨੂੰ ਬੜਾ ਅਫਸੋਸ ਹੁੰਦਾ ਹੈ ਇਸ ਗੱਲ ਦਾ, ਖਾਸ ਕਰਕੇ ਟਰਾਂਸਪੋਰਟ ਮਨਿਸਟਰ ਢਿਲੋਂ ਸਾਹਿਬ ਨਵੇਂ ਨਵੇਂ ਮਨਿਸਟਰ ਬਣੇ ਹਨ, ਜਿਵੇਂ ਕਹਿੰਦੇ ਹੁੰਦੇ ਹਨ 'ਸਰ ਮੁੰਡਾਤੇ ਹੀ ਓਲੇ ਪੜ੍ਹੇ, ਉਨ੍ਹਾਂ ਨੂੰ ਪਹਿਲਾਂ ਇਹ ਬਿਲ ਹੀ ਲਿਆਉਣਾ ਪਿਆ।

**श्री मंगल सेन** : आन ए प्वायंट आफ़ आर्डर, सर। क्या कोई आनरेबल मेम्बर किसी मेम्बर को ऐसी बात कह सकता है जो उसकी इच्छा के विरुद्ध हो। मास्टर जी ने कहा है सर मुंडाते ही ओले पड़े। सर मुंडाते वाली बात बहुत खराब है।

**ਸਰਦਾਰ ਗੁਰਬੰਤਾ ਸਿੰਘ** : ਇਹ ਮੁਹਾਵਰਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਪੰਜਾਬ ਵਿਚ ਟੈਕਸ ਲਾ ਕੇ ਪੰਜਾਬ ਦੀ ਬਿਹਤਰੀ ਅਤੇ ਡੀਵੈਲਪਮੈਂਟ ਕਰਨੀ ਚਾਹੀਦੀ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਜਿੰਨਾ ਚਿਰ ਟੈਕਸ ਨਾ ਲਾਉ ਪੈਸਾ ਨਹੀਂ ਮਿਲਦਾ ਅਤੇ ਜੇ ਪੈਸਾ ਨਾ ਮਿਲੇ ਤਾਂ ਖਰਚ ਕਿਥੋਂ ਕਰੀਏ। ਅਗਲੀ ਪੰਜ ਸਾਲਾ ਪਲੈਨ ਲਈ ਜੇ ਕੋਈ ਟੈਕਸ ਲਾਂਵਾਂਗੇ ਤਾਂ ਪੈਸਾ ਮਿਲੇਗਾ, ਨਹੀਂ ਤਾਂ ਨਹੀਂ ਮਿਲੇਗਾ। ਅੱਜ ਅਸੀਂ ਟਰੱਕਾਂ ਵਾਲਿਆਂ ਤੇ ਟੈਕਸ ਵਧਾਉਣ ਲਗੇ ਹਾਂ ਅਤੇ ਇਸ ਦਾ ਦੂਜੇ ਸੂਬਿਆਂ ਨਾਲ ਮੁਕਾਬਲਾ ਕਰਦੇ ਹਾਂ। ਕੈਰੇਲਾ ਵਗੈਰਾ ਅਤੇ ਦੂਜੇ ਸੂਬਿਆਂ ਨਾਲ ਇਹ ਮੁਕਾਬਲਾ ਨਹੀਂ ਕਰਨਾ ਚਾਹੀਦਾ। ਮੇਰੇ ਇਕ ਦੋਸਤ ਨੇ ਪਹਾੜੀ ਇਲਾਕੇ ਨਾਲ ਮੁਕਾਬਲਾ ਕੀਤਾ। ਹਿਮਾਚਲ ਵਿਚ ਟਰੱਕ ਥੋੜੇ ਹਨ। ਸ਼ਿਮਲਾ ਜਾਂ ਕਾਲਕਾ ਦੇ ਰੂਟਾਂ ਵਾਸਤੇ ਲੋਕ ਨਨੇ ਕੁਜੇ ਫਿਰਦੇ ਹਨ। ਉਥੇ ਆਮਦਨ ਬਹੁਤ ਹੈ। ਪੰਜਾਬ ਦਿਆਂ ਟਰੱਕਾਂ ਵਾਲਿਆਂ

[ਸਰਦਾਰ ਗੁਰਬੰਤਾ ਸਿੰਘ]

ਤੇ ਟੈਕਸ ਲਾਉਣਾ ਮਨਾਸਬ ਅਤੇ ਚੰਗਾ ਨਜ਼ਰ ਨਹੀਂ ਆਉਂਦਾ। ਹੁਣੇ ਹੀ ਦੇਸ਼ ਵਿਚ ਲੜਾਈ ਹੋਈ। ਉਨ੍ਹਾਂ ਲੋਕਾਂ ਨੇ ਬੜੀ ਮਦਦ ਕੀਤੀ। ਆਪਣੀਆਂ ਜਾਨਾਂ ਤਕ ਕੁਰਬਾਨ ਕੀਤੀਆਂ ਹਨ ਅਤੇ ਬੜੀ ਜਲਦੀ ਨਾਲ ਜਿਥੇ ਜਿਥੇ ਉਨ੍ਹਾਂ ਨੂੰ ਕਿਹਾ ਉਨ੍ਹਾਂ ਨੇ ਸਾਮਾਨ ਮੁਹੱਈਆ ਕੀਤਾ। ਇਸ ਕਰਕੇ ਉਨ੍ਹਾਂ ਤੇ ਟੈਕਸ ਲਾਉਣਾ ਚੰਗਾ ਨਜ਼ਰ ਨਹੀਂ ਆਉਂਦਾ। ਮੈਨੂੰ ਬੜੀ ਖੁਸ਼ੀ ਹੋਈ ਸੀ ਕਿ ਸਾਡੀ ਸਰਕਾਰ ਨੇ ਪਿੱਛੇ ਜਿਹੇ, ਪਤਾ ਨਹੀਂ ਕਿਸ ਲਈ ਇਨ੍ਹਾਂ ਨੇ ਉਹ ਟੈਕਸ ਛਡੇ। ਅਸੀਂ ਸਮਝਿਆ ਸੀ ਕਿ ਸਰਦਾਰ ਕਪੂਰ ਸਿੰਘ ਹੋਰੀਂ ਆਏ ਹਨ, ਇਨ੍ਹਾਂ ਦੇ ਖਜ਼ਾਨੇ ਵਿਚ ਵਾਧਾ ਹੋ ਗਿਆ। ਮੈਂ ਸਮਝਦਾ ਸੀ ਕਿ ਖਰਚ ਘੱਟ ਹੋਵੇਗਾ। ਇਨ੍ਹਾਂ ਨੇ ਬੜੇ ਹੌਸਲੇ ਨਾਲ ਅਤੇ ਦਲੇਰੀ ਨਾਲ ਟੈਕਸ ਛੱਡੇ। ਟੈਕਸ ਭਾਵੇਂ ਥੋੜਾ ਹੋਵੇ ਅਤੇ ਭਾਵੇਂ ਬਹੁਤਾ, ਟੈਕਸ ਦੇਣ ਤੋਂ ਲੋਕ ਘਬਰਾਉਂਦੇ ਹਨ, ਗੁਰੇਜ਼ ਕਰਦੇ ਹਨ। ਮੈਨੂੰ ਦੁਖ ਹੈ ਕਿ ਦੋ ਕੁ ਮਹੀਨੇ ਹੋਏ ਇਹ ਐਲਾਨ ਕਰਦੇ ਸਨ ਕਿ ਟੈਕਸ ਛੱਡੇ ਅਤੇ ਹੁਣ ਲਾਉਂਦੇ ਹਨ। ਪਤਾ ਨਹੀਂ ਓਦੋਂ ਖਜ਼ਾਨਾ ਭਰ ਗਿਆ ਸੀ ਅਤੇ ਹੁਣ ਲੁਟਾ ਦਿੱਤਾ। ਮੈਂ ਢਿਲੋਂ ਸਾਹਿਬ ਨੂੰ ਕਹਾਂਗਾ ਕਿ ਜੇ ਲਾਉਣਾ ਹੀ ਹੈ ਤਾਂ ਥੋੜਾ ਬਹੁਤਾ ਵਧਾ ਲਉ—ਸੌ ਦੋ ਸੌ ਲਾ ਲਉ ਪਰ ਇਨ੍ਹਾਂ ਨੇ ਵੱਡੀ ਛਾਲ ਮਾਰੀ ਹੈ—2,750 ਰੁਪਏ ਤੋਂ 4200 ਰੁਪਏ ਕਰ ਦਿੱਤਾ ਹੈ। ਐਡੀ ਛਾਲ ਕਪੂਰ ਸਿੰਘ ਹੋਰੀਂ ਤਾਂ ਮਾਰ ਨਹੀਂ ਸਕਦੇ, ਢਿੱਲੋਂ ਸਾਹਿਬ ਮਾਰ ਜਾਣ ਤਾਂ ਮਾਰ ਜਾਣ। (ਹਾਸਾ) ਢਿਲੋਂ ਸਾਹਿਬ, ਮੈਂ ਤੁਹਾਨੂੰ ਅਰਜ਼ ਕਰਾਂਗਾ ਕਿ ਸਚ ਮੁਚ ਤੁਹਾਡਾ ਲੋਕਾਂ ਦੇ ਦਿਲਾਂ ਵਿਚ ਬੜਾ ਮਾਨ ਹੈ, ਬੜੀ ਇੱਜ਼ਤ ਹੈ।

**ਟਰਾਂਸਪੋਰਟ ਅਤੇ ਚੋਣ ਮੰਤਰੀ:** ਇਹ ਸਾਡੀ ਮੰਨਦੇ ਨਹੀਂ ਸੀ ਹੁੰਦੇ ਤੇ ਮੈਂ ਇਨ੍ਹਾਂ ਦੀ ਮੰਨਣ ਨਹੀਂ ਲਗਾ। (ਹਾਸਾ)

**ਸਰਦਾਰ ਗੁਰਬੰਤਾ ਸਿੰਘ:** ਲੋਕ ਤੁਹਾਡੀ ਬੜੀ ਇੱਜ਼ਤ ਕਰਦੇ ਹਨ। ਇਨ੍ਹਾਂ ਦੇ ਨਾਲ ਹੀ ਸਰਦਾਰ ਕਪੂਰ ਸਿੰਘ ਹੋਰੀਂ ਬੈਠੇ ਹਨ। ਜਿਹੜੇ ਟਰੱਕ ਵਾਲੇ ਹਨ ਉਹ ਕੋਈ ਅਮੀਰ ਆਦਮੀ ਨਹੀਂ, ਸਿਵਾਏ ਉਨ੍ਹਾਂ ਦੇ ਜਿਨ੍ਹਾਂ ਦੇ ਪੰਜ ਪੰਜ ਜਾਂ ਦਸ ਦਸ ਟਰੱਕ ਹਨ। ਉਨ੍ਹਾਂ ਗਰੀਬ ਲੋਕਾਂ ਨੇ ਜ਼ਮੀਨਾਂ ਅਤੇ ਘਰ ਵੇਚ ਕੇ ਟਰੱਕ ਖਰੀਦੇ। ਇਹ ਟਰੱਕਾਂ ਵਾਲੇ ਟੈਕਸ ਨਹੀਂ ਦੇ ਸਕਦੇ। ਜੇ ਇਹ ਟੈਕਸ ਵਧਾ ਦਿੱਤਾ ਤਾਂ ਇਹ ਜਨਤਾ ਤੇ ਵਧੇਗਾ, ਉਨ੍ਹਾਂ ਨੇ ਜਨਤਾ ਤੇ ਹੀ ਇਹ ਬੋਝ ਪਾ ਦੇਣਾ ਹੈ। ਇਥੇ ਸਾਹਮਣੇ ਦੋਵੇਂ ਸਰਦਾਰ ਬੈਠੇ ਹਨ। ਸਰਦਾਰ ਦੀ ਕਲਮ ਵਗ ਜਾਏ ਤਾਂ ਲੋਕਾਂ ਦਾ ਬੇੜਾ ਪਾਰ ਹੋ ਜਾਂਦਾ ਹੈ। ਦੋਵੇਂ ਹੀ ਸਰਦਾਰ ਬੈਠੇ ਹਨ। ਐਡੀ ਛਾਲ ਨਾ ਮਾਰੋ ਕਿ ਤੁਹਾਡੀਆਂ ਲਤਾਂ ਹੀ ਟੁਟ ਜਾਣ। ਇਹ ਤਾਂ ਜ਼ਿਆਦਤੀ ਹੈ। ਜੇ ਤੁਸੀਂ ਥੋੜਾ ਬਹੁਤਾ ਵਧ ਟੈਕਸ ਲੈਣਾ ਹੈ ਤਾਂ ਲਉ, ਪਰ ਐਨੀ ਛਾਲ ਨਾ ਮਾਰੋ। ਇਹ ਟੈਕਸ ਟਰੱਕਾਂ ਵਾਲੇ ਦੇ ਨਹੀਂ ਸਕਦੇ। ਐਸਾ ਨਾ ਹੋਵੇ ਕਿ ਟਰੱਕਾਂ ਵਾਲੇ ਤੰਗ ਆ ਜਾਣ ਅਤੇ ਟਰੱਕ ਵੇਚ ਦੇਣ। ਯੂ. ਪੀ. ਅਤੇ ਰਾਜਸਥਾਨ ਵਲ ਦੇਖ ਲਉ ਕਿ ਉਥੇ ਕਿੰਨਾ ਟੈਕਸ ਹੈ। ਉਨ੍ਹਾਂ ਨਾਲੋਂ 5 ਪ੍ਰਸੈਂਟ ਜਾਂ 10 ਪ੍ਰਸੈਂਟ ਜ਼ਿਆਦਾ ਲਾ ਦਿਉ, ਦੁਗਣਾ ਤਿਗਣਾ ਨਾ ਲਾਉ। ਦੋਵੇਂ ਵਜ਼ੀਰ ਨੇਕ ਹਨ। ਕਿਸੇ ਤਰੀਕੇ ਨਾਲ ਥੋੜਾ ਬਹੁਤਾ ਲਾ ਲਉ। ਐਨੀ ਛਾਲ ਨਾ ਮਾਰੋ। ਐਨੀ ਛਾਲ ਬਰਦਾਸ਼ਤ ਨਹੀਂ ਹੁੰਦੀ।

**ਵਿੱਤ ਮੰਤਰੀ** (ਸਰਦਾਰ ਕਪੂਰ ਸਿੰਘ): ਚੇਅਰਮੈਨ ਸਾਹਿਬ, ਮੈਂ ਆਪ ਨੂੰ ਯਕੀਨ ਦਿਲਾਂਦਾ ਹਾਂ ਕਿ ਪੰਜਾਬ ਸਰਕਾਰ ਦੀ ਟਰਾਂਸਪੋਰਟ ਵਾਲਿਆਂ ਨਾਲ ਅਤੇ ਖਾਸ ਤੌਰ ਤੇ ਟਰੱਕ ਵਾਲਿਆਂ ਨਾਲ ਬਾਕੀ ਮੈਂਬਰ ਸਾਹਿਬਾਨ ਨਾਲੋਂ ਹਮਦਰਦੀ ਕਿਸੇ ਵੀ ਹਾਲਤ ਵਿਚ ਘਟ ਨਹੀਂ। ਜੋ ਸਰਵਿਸ ਉਨ੍ਹਾਂ ਨੇ ਕੀਤੀ ਹੈ ਉਸਦਾ ਸਰਕਾਰ ਨੂੰ ਹਮੇਸ਼ਾ ਖਿਆਲ ਹੈ ਅਤੇ ਉਸਦਾ ਇਵਜ਼ਾਨਾ ਜਿਥੋਂ ਤਕ

ਸਰਕਾਰ ਦੇ ਸਕਦੀ ਸੀ ਦਿੱਤਾ ਹੈ। ਇਹ ਠੀਕ ਹੈ ਕਿ ਜਿਤਨੀ ਕੁਰਬਾਨੀ ਉਨ੍ਹਾਂ ਨੇ ਅਤੇ ਖਾਸ ਤੌਰ ਤੇ ਟਰੱਕਾਂ ਵਾਲਿਆਂ ਨੇ ਕੀਤੀ ਹੈ ਉਸਦਾ ਪੂਰਾ ਸਿਲਾ ਸਰਕਾਰ ਨਹੀਂ ਦੇ ਸਕਦੀ ਹੈ। ਇਸ ਵਕਤ ਜੋ ਤਰਮੀਮ ਮੋਟਰ ਵੈਹੀਕਲ ਐਕਟ ਵਿਚ ਕਰਨ ਲਈ ਹਾਊਸ ਵਿਚ ਲਿਆਂਦੀ ਗਈ ਹੈ ਉਸ ਬਾਰੇ ਮੈਂ ਸਮਝਦਾ ਹਾਂ ਕਿ ਮੈਂਬਰ ਸਾਹਿਬਾਨ ਨੂੰ ਕੁਝ ਗਲਤਫਹਿਮੀ ਹੈ ਅਤੇ ਉਹ ਇਹ ਹੈ ਕਿ ਸ਼ਾਇਦ ਸਰਕਾਰ ਇਸ ਟੈਕਸ ਨੂੰ 4,200 ਰੁਪਏ ਤਕ ਵਧਾ ਕੇ ਲਾ ਰਹੀ ਹੈ। ਉਨ੍ਹਾਂ ਨੇ ਸਾਰਾ ਜ਼ੋਰ ਇਸ ਗੱਲ ਤੇ ਲਾਇਆ ਹੈ ਕਿ ਟਰੱਕ ਵਾਲੇ ਇਸ ਨਾਲ ਪਿਸ ਜਾਣਗੇ। ਦਰਅਸਲ ਇਸ ਵਿਚ ਗੱਲ ਇਹ ਹੈ ਕਿ ਇਸ ਐਕਟ ਦੀ ਸੈਕਸ਼ਨ 3 ਸਟੇਜ ਕੈਰੇਜਿਜ਼ ਤੇ ਪਬਲਿਕ ਕੈਰੀਅਰਜ਼ ਵਾਲਿਆਂ ਦੋਹਾਂ ਤੇ ਲਾਗੂ ਹੁੰਦੀ ਹੈ ਜਿਸ ਵਿਚ ਇਹ ਹੱਦ ਮੁਕੱਰਰ ਕੀਤੀ ਹੈ ਕਿ ਸਰਕਾਰ ਇਸ ਹਦ ਤਕ ਇਨ੍ਹਾਂ ਤੇ ਟੈਕਸ ਲਗਾ ਸਕਦੀ ਹੈ। ਮੈਂ ਇਨ੍ਹਾਂ ਦੀ ਇਹ ਗ਼ਲਤਫ਼ਹਿਮੀ ਦੂਰ ਕਰ ਦੇਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਇਹ ਸੈਕਸ਼ਨ ਦੋਵਾਂ ਨੂੰ ਐਪਲਾਈ ਹੁੰਦੀ ਹੈ ਲੇਕਿਨ ਇਹ ਜ਼ਰੂਰੀ ਨਹੀਂ ਹੈ ਕਿ ਸਰਕਾਰ ਇਸ ਰਾਹੀਂ ਰਖੀ ਹਦ ਮੁਤਾਬਕ ਦੋਵਾਂ ਤੇ ਇਕ ਜੈਸਾ ਹੀ ਟੈਕਸ ਲਗਾਏਗੀ। ਮੈਂ ਅਰਜ਼ ਕਰਦਾ ਹਾਂ ਇਹ ਸੈਕਸ਼ਨ ਕਾਮਨ ਹੋਣ ਕਰਕੇ ਜੋ ਗ਼ਲਤਫ਼ਹਿਮੀ ਪੈਦਾ ਹੋ ਗਈ ਹੈ ਇਹ ਦੂਰ ਹੋ ਜਾਣੀ ਚਾਹੀਦੀ ਹੈ। ਮੈਂ ਮੈਂਬਰ ਸਾਹਿਬਾਨ ਨੂੰ ਦਸਣਾ ਚਾਹੁੰਦਾ ਹਾਂ ਕਿ ਇਸ ਸੈਕਸ਼ਨ 3 ਦੇ ਤਹਿਤ ਪਹਿਲਾਂ ਅਸੀਂ ਟੈਕਸ ਲਗਾਣ ਦੀ ਲਿਮਿਟ 2750 ਰੁਪਏ ਰਖੀ ਹੋਈ ਹੈ ਲੇਕਿਨ ਜਿੱਥੇ ਸਟੇਜ ਕੈਰੇਜਿਜ਼ ਵਾਲਿਆਂ ਤੇ 2700 ਰੁਪਏ ਸਾਲਾਨਾ ਟੈਕਸ ਲਗਾਇਆ ਜਾਂਦਾ ਸੀ ਉਥੇ ਟਰੱਕ ਵਾਲਿਆਂ ਤੇ ਸਿਰਫ਼ ਇਕ ਹਜ਼ਾਰ ਲਿਆ ਜਾਂਦਾ ਸੀ ਹਾਲਾਂਕਿ ਲਿਮਿਟ 2750 ਦੀ ਸੀ। ਦਰਅਸਲ ਇਨ੍ਹਾਂ ਦੋਵਾਂ ਲਈ ਇਸ ਐਕਟ ਵਿਚ ਇਹੋ ਇਕੋ ਹੀ ਸੈਕਸ਼ਨ ਐਪ-ਲਾਈ ਕਰਦੀ ਹੈ ਇਸ ਲਈ ਜੋ ਟੈਕਸ ਦੀ ਲਿਮਿਟ ਸ਼ੋ ਕਰਨੀ ਪੈਂਦੀ ਹੈ ਉਹ ਦੋਵਾਂ ਲਈ ਹੀ ਸ਼ੋ ਕਰਨੀ ਪੈਂਦੀ ਹੈ ਪਰ ਜਿਸ ਤਰ੍ਹਾਂ ਮੈਂ ਹੁਣੇ ਹੀ ਦਸਿਆ ਹੈ ਸਰਕਾਰ ਜਿੱਥੋਂ ਤਕ ਟਰੱਕ ਵਾਲਿਆਂ ਦਾ ਤੱਅਲੁਕ ਹੈ ਇਸ ਲਿਮਿਟ ਤਕ ਕਦੇ ਵੀ ਨਹੀਂ ਪੁਜੀ ਹੈ ਅਤੇ ਘੱਟ ਪੈਸੇ ਹੀ ਟੈਕਸ ਦੇ ਉਨ੍ਹਾਂ ਤੋਂ ਲੈਂਦੀ ਰਹੀ ਹੈ। ਇਹ ਲਿਮਿਟ ਇਸ ਲਈ ਰੇਜ਼ ਕਰਨ ਦੀ ਲੋੜ ਪੈ ਗਈ ਹੈ ਕਿਉਂਕਿ ਸਟੇਜ ਕੈਰੇਜਿਜ਼ ਦੇ ਸਿਲਸਿਲੇ ਵਿਚ ਕੁਝ ਮੁਸ਼ਕਲ ਪੈਦਾ ਹੋ ਗਈ ਸੀ ਅਤੇ ਉਹ ਮੁਸ਼ਕਲ ਇਹ ਹੈ ਕਿ ਆਮ ਤੌਰ ਤੇ ਬਾਕੀ ਸਟੇਟਾਂ ਵਿਚ ਬਸਾਂ 40 ਸੀਟਰ ਹਨ ਅਤੇ ਉਥੇ ਇਨ੍ਹਾਂ 40 ਸੀਟਾਂ ਦੇ ਮੁਤਾਬਕ ਟੈਕਸ 24,25 ਸੌ ਰੁਪਿਆ ਬਣਦਾ ਹੈ ਜੋ ਉਥੇ ਉਨ੍ਹਾਂ ਤੋਂ ਵਸੂਲ ਕੀਤਾ ਜਾਂਦਾ ਹੈ ਲੇਕਨ ਸਾਡੇ ਬਸਾਂ 52 ਸੀਟਰ ਬਣਾ ਦਿੱਤੀਆਂ ਗਈਆਂ ਹਨ। ਇਸ ਲਈ ਜੇਕਰ ਸੀਟਾਂ ਵਧੀਆਂ ਹਨ ਤਾਂ ਉਨ੍ਹਾਂ ਦੇ ਮੁਤਾਬਕ ਹਿਸਾਬ ਨਾਲ ਟੈਕਸ ਵੀ ਵਧਣਾ ਚਾਹੀਦਾ ਹੈ ਅਤੇ ਇਸੇ ਮਨੋਰਥ ਲਈ......

**ਬਾਬੂ ਬਚਨ ਸਿੰਘ** : ਫਿਰ ਤੁਸੀਂ ਇਸ ਤਰ੍ਹਾਂ ਡਿਫਾਈਨ ਕਰ ਦਿਉ ਕਿ ਐਨੀਆਂ ਸੀਟਾਂ ਵਾਲੀਆਂ ਤੇ ਐਨਾ ਟੈਕਸ ਹੋਵੇਗਾ ਅਤੇ ਐਨੀਆਂ ਵਾਲੀਆਂ ਤੇ ਐਨਾ।

**ਵਿੱਤ ਮੰਤਰੀ** : ਡਿਫਾਈਨ ਵੀ ਤਾਂ ਅਸੀਂ ਤਾਂ ਹੀ ਕਰ ਸਕਦੇ ਹਾਂ ਜੇਕਰ ਸਾਨੂੰ ਲਿਮਿਟ ਵਧਾਣ ਦਾ ਅਖਤਿਆਰ ਮਿਲ ਜਾਵੇਗਾ ਕਿ 2750 ਤੋਂ ਵਧ ਵੀ ਅਸੀਂ ਟੈਕਸ ਲਗਾ ਸਕਦੇ ਹਾਂ। ਇਹ ਲਿਮਿਟ ਵਧਾਣ ਲਈ ਹੀ ਤਾਂ ਇਹ ਬਿਲ ਲਿਆਂਦਾ ਗਿਆ ਹੈ। ਇਹ ਖਿਆਲ ਵੀ ਤੁਸੀਂ ਨਾ ਕਰੋ ਕਿ ਜੇਕਰ ਅਸੀਂ 4,200 ਦੀ ਲਿਮਿਟ ਰਖਣ ਲੱਗੇ ਹਾਂ ਤਾਂ 4200 ਹੀ ਟੈਕਸ ਲਗਾ ਦੇਣਾ ਹੈ। ਦਰਅਸਲ ਜਿਸ ਤਰ੍ਹਾਂ ਮੈਂ ਪਹਿਲਾਂ ਅਰਜ਼ ਕੀਤੀ ਹੈ ਸੀਟਾਂ ਵਧਣ ਕਰਕੇ ਇਹ ਕਰਨ ਦੀ ਲੋੜ ਪਈ ਹੈ ਕਿਉਂਕਿ ਸੀਟਾਂ ਤਾਂ ਵਧ ਗਈਆਂ ਪਰ ਟੈਕਸ ਘਟ ਗਿਆ......

**ਸਰਦਾਰ ਲਛਮਣ ਸਿੰਘ ਗਿੱਲ** : ਚੈਸੀਜ਼ ਤਾਂ ਮਦਰਾਸ, ਯੂ. ਪੀ. ਤੇ ਪੰਜਾਬ ਵਾਲਿਆਂ ਸਭ ਕੋਲ ਉਹੋ ਹਨ, ਸੀਟਾਂ ਭਾਵੇਂ 40 ਕਰ ਲਉ ਜਾਂ 52 ਕਰ ਲਉ।

**ਵਿੱਤ ਮੰਤਰੀ :** ਸੀਟਾਂ ਵਧਣ ਨਾਲ ਉਨ੍ਹਾਂ ਨੂੰ ਜੋ ਫਾਇਦਾ ਹੁੰਦਾ ਹੈ ਉਸ ਵਿਚੋਂ ਜੇਕਰ ਕੁਝ ਹਿੱਸਾ ਸਰਕਾਰ ਨੂੰ ਮਿਲ ਜਾਵੇ ਤਾਂ ਕੀ ਹਰਜ ਵਾਲੀ ਗੱਲ ਹੈ । ਮੈਂਬਰ ਸਾਹਿਬਾਨ ਨੇ ਬਹੁਤ ਕਰਕੇ ਪਬਲਿਕ ਕੈਰੀਅਰਜ਼ ਵਾਲਿਆਂ ਦਾ ਹੀ ਕੇਸ ਪਲੀਡ ਕੀਤਾ ਹੈ । ਸਾਨੂੰ ਵੀ ਉਨ੍ਹਾਂ ਨਾਲ ਪੂਰੀ ਹਮਦਰਦੀ ਹੈ ਅਤੇ ਉਨ੍ਹਾਂ ਨਾਲੋਂ ਵਧ ਹੀ ਜੋ ਉਨ੍ਹਾਂ ਨੇ ਜ਼ਾਹਰ ਕੀਤੀ ਹੈ । ਮੈਂ ਅਰਜ਼ ਕਰਦਾ ਹਾਂ ਕਿ ਜਦ 2,750 ਰੁਪਏ ਦੀ ਲਿਮਿਟ ਸੀ ਤਾਂ ਉਨ੍ਹਾਂ ਤੇ ਸਿਰਫ ਇਕ ਹਜ਼ਾਰ ਰੁਪਿਆ ਟੈਕਸ ਹੀ ਲਗਦਾ ਸੀ ਤਾਂ ਕੀ ਉਨ੍ਹਾਂ ਦਾ ਹੁਣ ਇਹ ਖ਼ਿਆਲ ਹੈ ਕਿ ਹੁਣ ਅਸੀਂ ਉਨ੍ਹਾਂ ਤੇ 4,200 ਹੀ ਟੈਕਸ ਲਗਾ ਦੇਵਾਂਗੇ ਜਾਂ ਇਕ ਹਜ਼ਾਰ ਤੋਂ ਵਧਾ ਕੇ ਤਿੰਨ ਹਜ਼ਾਰ ਕਰ ਦਿਆਂਗੇ ? ਐਸੀ ਗੱਲ ਨਹੀਂ ਹੋਵੇਗੀ । ਸਾਨੂੰ ਉਨ੍ਹਾਂ ਦਾ ਪੂਰਾ ਖ਼ਿਆਲ ਹੈ । ਮੈਂ ਫਿਰ ਅਰਜ਼ ਕਰਦਾ ਹਾਂ ਕਿ ਸੈਕਸ਼ਨ ਇਕੋ ਹੋਣ ਕਰਕੇ ਸਰਕਾਰ ਇਸ ਸਮੇਂ ਇਸ ਹਦ ਵਿਚ ਕੋਈ ਫਰਕ ਨਹੀਂ ਰਖ ਸਕੀ ਹੈ ਲੇਕਿਨ ਇਸਦਾ ਇਹ ਮਤਲਬ ਨਹੀਂ ਕਿ ਉਨ੍ਹਾਂ ਤੇ ਐਨਾ ਟੈਕਸ ਵਧਾ ਦੇਣਾ ਹੈ । ਇਹ ਜੋ ਗ਼ਲਤਫ਼ਹਿਮੀ ਹੋਈ ਹੈ ਮੈਂ ਸਮਝਦਾ ਹਾਂ ਇਸ ਲੀਗਲ ਚੀਜ਼ ਕਰਕੇ ਹੋਈ ਹੈ ਜਿਸਨੂੰ ਮੈਂ ਹੁਣ ਦੂਰ ਕਰ ਦਿੱਤਾ ਹੈ । ਸਾਨੂੰ ਸਾਰੇ ਟਰਾਂਸਪੋਰਟ ਵਾਲਿਆਂ ਨਾਲ ਤੇ ਟਰੱਕ ਵਾਲਿਆਂ ਨਾਲ ਪੂਰੀ ਹਮਦਰਦੀ ਹੈ ।

**प्रिंसीपल रला राम** (मुकेरियां) : चेयरमैन साहिब, टैक्स लगाना भी नाखुशगवार होता है और टैक्स को अदा करना भी न-खुशगवार ही होता है। लेकिन जिन हालात में से हमारी सरकार गुज़र रही है, उनको देखते हुए यह मानना चाहिए कि हमारे देश में एमरजैंसी है, हम इस वक्त टैक्सों से बच नहीं सकते । दूसरे अभी तक कोई पता नहीं कि दोबारा किस वक्त लड़ाई शुरू हो जाए । लड़ाई किसी भी वक्त आरम्भ हो सकती है और उसके लिये सरकार को मुनासिब कार्यवाही करनी चाहिए। यह सब माननीय सदस्यों ने माना भी है कि हम लड़ाई की तैयारी में पीछे थे । अगर उसके लिये तैयारी करनी है तो उस लिये रुपये की सरकार को बहुत ज़रूरत है और सरकार धन टैक्सों के जरिये ही कुलैक्ट कर सकती है। मैं इस बात का पूरा समर्थक हूँ कि जहां पर भी बचत सरकार कर सके तो उसे बचत करनी चाहिए । इसलिये सरकार को हर पहलू पर संजीदगी से सोचना चाहिए और एहतियात से काम करना चाहिए ताकि जहां भी बचत हो सके, वहां पर बचत की जा सके। लेकिन यहां तक सिविल डिफेंस की तैयारी का सवाल है, उसके लिये ज्यादा से ज्यादा टैक्स देने के लिये तैयार रहना चाहिए। पंजाब के लोगों को यह शिकायत है और मैं समझता हूँ कि शिकायत भी बिलकुल ठीक है कि सिविल डिफैंस के सिलसिले में हम बिलकुल पीछे थे । अगर इनको प्रदेश की रक्षा करनी पड़ती तो पता नहीं कि यहां पर कितनी हानि होती और हमारा ठिकाना कहा पर लगता । अगर हम बचे, तो वीर सैनिकों के कारनामों से तथा हमारे एबल्ड कमांडरों की दूरदर्शिता की वजह हमारा नुकसान नहीं हुआ। सिविल डिफैंस ने बहुत कम काम किया । इसलिये हमें सिविल डिफैंस के लिए ज्यादा खर्च करने की ज़रूरत है। इसके अलावा सरकार को दूसरे कामों को चलाने के लिये रुपये की आवश्यकता होती है। दूसरे देश जो हमारी मदद करते थे या दे सकते थे उन्होंने वह मदद देनी बन्द कर दी है या कर रहे हैं । हमें हर पहलू पर अर्थात इंडस्ट्रीज के क्षेत्र में या एग्रीकल्चर के क्षेत्र में आत्म निर्भर होना होगा । इस की तरफ सरकार को पूरा काम करने के लिये पैसे की अधिक ज़रूरत है । अगर सरकार के पास टैक्सों के द्वारा पैसे आएंगे तो सरकार इन कामों को चला सकेगी । इस सरकार को ज्यादा से ज्यादा टैक्स देने चाहिएं ।

चेयरमैन साहिब, जहां ट्रक ड्राइवरज़ का ताल्लुक है, ग्रानरेबल मैम्बर्ज़ कई बार कह चुके हैं कि इस लड़ाई में ट्रक ड्राइवरों ने नुमाइयां पार्ट प्ले किया है। वह बहुत देश भक्त सिद्ध हुए हैं, उन पर लोगों को फख्र है, मैं भी माननीय सदस्यों के विचारों के साथ शामल होता हूँ। हम उनकी देशभक्ति की दाद देनी चाहिए। पंजाब में 20 हज़ार ट्रक्स हैं। और उनमें से लगभग 5 हज़ार ट्रकों ने मैदाने जंग में हिस्सा लिया। जिन ट्रक्स वालों ने हिस्सा लिया, उन की दाद ज़रूर देनी चाहिए और उनको एक साल की छूट भी सरकार को देनी चाहिए लेकिन इसके साथ सरकार को यह भी देखना चाहिए कि दूसरे इस की ग्राड़ में लाभ न उठाएं। यह छूट सभी ट्रकों को देना मुनासिब नहीं है और ज़रूरी भी नहीं है। फिनान्स मिनिस्टर साहिब ने अपनी स्पीच में यह भूल दूर करने की कोशिश की कि सरकार 4200 रुपये की केवल इजाज़त हाउस से मांग रही है और हर एक पर इतना टैक्स नहीं लगेगा। (विघ्न)

चेयरमैन साहिब, मैं अर्ज़ कर रहा था कि हर एक ट्रक वाले को 4,200 रुपये नहीं देने पड़ेंगे। मैं समझता हूँ कि अपनी स्टेट की डिवैल्पमेंट के लिये और अन्य योजनाओं को ध्यान में रखते हुए, सिविल डिफैंस और जंग की तैयारी करने के लिये इस बिल के द्वारा जितना भी टैक्स लगाने की सरकार मंजूरी ले रही है, वह वाजिब है और हमें यह टैक्स हिम्मत से देना चाहिए। मैं सरकार से प्रार्थना करना चाहता हूँ कि जो ट्रक्स वाले फ्रंट पर जंग का सामान देने के लिये गये थे उनको एक साल की टैक्सों में ज़रूर छूट मिलनी चाहिए। (घंटी) चेयरमैन साहिब, आपका धन्यवाद करता हूँ कि आपने मुझे बोलने के लिये समय दिया है।

**चोधरी राम सरूप** (सांपला): चेयरमैन साहिब, एक कहावत है कि जिस को कुर्सी काट जाती है, उसका कोई इलाज नहीं। बाउला कुत्ता काटे, बाउली गिदड़ी काटे, और भी कोई बीमारी हो तो उसका इलाज हो सकता है लेकिन जब कुर्सी काट देती है तो उस का कहीं पर इलाज नहीं मिलता है। मैं समझता हूँ कि यह बात बिल्कुल ठीक है और यह बात हमारे यातायात मंत्री पर पूरी तरह से लागू होती है। जब यह वजीर नहीं बने थे तो उस वक्त लोगों के साथ बहुत ही हमदर्दी दिखाते थे। जब यह वज़ीर बन गये और वज़ीर बनने के बाद सदन के ग्रानरेबल मैंबरों को सर्कूलर जारी किया कि वह पंजाब में बिजली सप्लाई करेंगे। इसलिये मैम्बर्ज़ सुझा व लिख कर भेज दें लेकिन यहां पर कुछ ही दिन हुए इस विषय में सवाल किये गए तो वज़ीर साहिब ने कहा कि बिजली देने के लिये सामान नहीं है। वह तो ज़बानी जमा खर्च करते हैं और करते कराते कुछ नहीं हैं।

चेयरमैन साहिब, मैं समझता हूँ कि वज़ीर साहिब की ट्रांस्पोर्टर्ज़ के साथ कोई पुरानी रंजश थी। वज़ीर साहिब को जब इख्तियारात हुए तो उनकी खबर लेनी शुरू कर दी। माननीय वज़ीर साहिब ने हमदर्दी हासिल करने के लिये एक दूसरा सर्कूलर जारी कर दिया कि बच्चों को शिक्षा लेने के लिये बहुत दूर जाना पड़ता है, ड्राइवर्ज़ उन बच्चों को फ्री लिफ्ट दें ताकि बच्चे वक्त पर स्कूल और घर पर आ जा

[चौधरी राम सरूप]
सकें । लेकिन हुआ क्या ? मैं इस बारे अर्ज़ करना चाहता हूँ कि बसें पहले ही भरी हुई आती हैं और ड्राइवर्ज़ उनको बसों में फ्री लाते नहीं हैं। इसका नतीजा यह हुआ कि बच्चे बसों में फ्री लिफट के लोभ में आकर एक घंटा लेट आने जाने शुरू हो गए । मैं तो कहना चाहता हूँ कि जो कोई खर्च भी करता है, उसका मुआवज़ा मिल जाए तो भी ग़नीमत है । जो लोग किराया देते हैं उनको बसों में लाया जाए तो भी गनीमत है । उनको भी काफी देर तक बसों की इंतज़ार करनी पड़ती है । हर एक अपने आप को नैशनल माइंडिड समझता हैं लेकिन उस वक्त पता चलता है कि जब उसके पास ताकत आती है । अब बच्चों को घरों पर आते जाते अन्धेरा हो जाता है । इससे तो स्कूलों में पैदल जाना ही बेहतर होगा ।

चेयरमैन साहिब, वज़ीर साहिब पुराने कांग्रेसी हैं। (विघ्न) अगर यहां पर अंग्रेज़ों की उनके अच्छे कामों की प्रशंसा करें तो कहा जाता है कि वह अब भी उनके ही पिट्ठू हैं। मैं तो समझता हूँ कि उन्होंने अगर कोई अच्छा काम किया तो उसकी प्रशंसा करनी चाहिए । पंजाबियों ने 1919 में अंग्रेज़ों की दुनिया की पहली जंग में बहुत ही मदद की और उस सरकार ने उस खिदमत का सिला रौलेट एक्ट दिया । उसमें पता नहीं कितने लोगों को नुक्सान उठाना पड़ा । मैं समझता हूँ कि यह भी उसी असूल पर चलते हैं। पहले उन्होंने भी ट्रक वालों की खूब प्रशंसा की लेकिन उसका नतीजा क्या निकला ? इन्होंने भी अंग्रेज़ों की नकल करके उन ट्रांस्पोर्टर्ज़ पर ज्यादा टैक्स लगाने के लिये बिल हाउस में ले आए । यह भी रौलेट एक्ट से ट्रांस्पार्टर्ज़ के लिये कम नहीं है । अगर कोई चालाक ट्रक वाला होगा तो वह किसी न किसी ढंग में लोगों से टैक्स वसूल करेगा । मैं फिर वही बात कहना चाहता हूँ कि यह तो कुर्सी के काटने ही की बात है । किसी और के काटने का इलाज हो सकता है लेकिन कुर्सी के काटने का इलाज नहीं हो सकता।

चेयरमैन साहिब, इस गवर्नमेंट को कभी यह ख्याल नहीं आया कि कोई ऐसा काम करो जिससे खर्च कम किया जाए । इनको कभी ऐसी कमेटी बैठाने का ख्याल नहीं आया जिस से खर्च को कम करने की तजवीज़ सोची जाए । खर्च को ज्यादा करने की तो बहुत सी कमेटियां बैठाएंगे लेकिन खर्च को कम करने के लिये कोई मैयर नहीं लेंगे । इनकी जुरअत नहीं है कि खर्च को कम करने के लिये कोई कदम उठा सकें । इधर से भी मैम्बर साहिबान कहते हैं कि कोई अच्छा काम करो तो हम लोग भी कोआप्रेट करने के लिये तैयार हैं। जब पहले मीटिंग हुई थी तो एक आदमी भी ऐसा नहीं था जिसने इस बिल को स्पोर्ट किया हो, किसी ने भी इसके साथ हमदर्दी ज़ाहर नहीं की थी. न तो कांग्रेस के मैंबरों ने और न ही दूसरे मैम्बरान ने । इन्होंने सोचा कि अगर यही हाल रहा तो हमारा पोल खुल जाएगा । इसलिये इन्होंने पार्टी मीटिंग में उन पर दबाब डाला कि इस तरह से तो गवर्नमेंट का प्रैस्टिज जाता रहेगा इसलिये हम को पास करवाओ । हमारे तीन मिनिस्टर साहिबान पहाड़ में जाते हैं......(विघ्न) ना मालूम कोई ऐसी दवाई है जिससे इन का दिमाग दूसरी

तरफ हो जाता है। इन्होंने कितनी स्टेटमैंट्स दी थीं कि अब की दफ़ा कोई टैक्स नहीं लगाया जाएगा। चारों तरफ से वाह वाह होता रहा .......

**चीफ पार्लियामेंटरी सैक्रेटरी** (श्री राम प्रताप गर्ग): बजट में 19 करोड़ रुपये की बचत थी। यह तो फोर्थ प्लान के लिये लगा रहे हैं: (विघ्न)

**चौधरी राम सरूप**: अगर हमारे तीन मिनिस्टर साहिबान को ऐसे फालोअर्ज़ मिल जाएं तो क्या कहना है। मैं कितनी अखबारें लाकर कल दिखा सकता हूँ कि मिनिस्टर साहिबान ने ब्यान दिये थे कि पंजाब में इस दफा कोई टैक्स नहीं लगेगा। मुझे पता नहीं था कि चीफ पार्लियामेंटरी सैक्रेटरी इतने चालाक लगा रखे हैं जो कि बिना सोचे समझे जवाब दे देते हैं। (घंटी की आवाज़)

चेयरमैन साहिब, आपका शुक्रिया। मैं सिर्फ इतना ही कहना चाहता हूँ कि इस बिल की जितनी भी मुखालफित हो सके उतनी ही करनी चाहिए। (विघ्न)

**ਸਰਦਾਰ ਕੁਲਬੀਰ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਪਾਰਲੀਮੈਂਟਰੀ ਪ੍ਰੋਸੀਜ਼ਰ ਦੇ ਮੁਤਾਬਿਕ ਚੇਅਰਮੈਨ ਨੂੰ ਜਾਂ ਸਪੀਕਰ ਨੂੰ ਕੋਈ ਲਿਸਟ ਨਹੀਂ ਬਣਾਉਣੀ ਚਾਹੀਦੀ। ਹਰ ਇਕ ਮੈਂਬਰ ਖੜ੍ਹਾ ਹੁੰਦਾ ਹੈ ਅਤੇ ਜਿਹੜਾ ਉਨ੍ਹਾਂ ਦੀ ਆਈ ਕੈਚ ਕਰਦਾ ਹੈ ਉਸ ਨੂੰ ਬੋਲਣ ਦੀ ਇਜਾਜ਼ਤ ਦਿੱਤੀ ਜਾਂਦੀ ਹੈ...... ਸਾਡੀ ਪਾਰਟੀ ਦੇ ਕਿਸੇ ਬੰਦੇ ਨੂੰ ਟਾਈਮ ਨਹੀਂ ਦਿੱਤਾ ਗਿਆ।

(*Interruption*)

**Mr. Chairman :** Please take your seat, I have called upon Sardar Balwant Singh to speak.

**ਸਰਦਾਰ ਬਲਵੰਤ ਸਿੰਘ** (ਸੁਲਤਾਨਪੁਰ) : ਸਪੀਕਰ ਸਾਹਿਬ, ਬੋਲਣ ਤੋਂ ਪਹਿਲਾਂ ਮੈਂ ਇਹ ਪੁਆਇੰਟ ਆਊਟ ਕਰਨਾ ਚਾਹੁੰਦਾ ਹਾਂ ਕਿ ਗੌਰਮਿੰਟ ਇਸ ਵੇਲੇ ਹਾਜ਼ਰ ਨਹੀਂ ਹੈ.....

**Chief Parliamentary Secretary :** Government is present.

**Sardar Balwant Singh :** You are not Government.

**Sardar Lachhman Singh Gill :** No Minister of the Government is present.

**Mr. Chairman** (Shri Ram Saran Chand Mital) : The Chief Parliamentary Secretary is here.

**Sardar Lachhman Singh Gill :** He is a mere clerk, Sir.

**ਸਰਦਾਰ ਬਲਵੰਤ ਸਿੰਘ** : ਚੇਅਰਮੈਨ ਸਾਹਿਬ, ਇਸ ਬਿਲ ਤੇ ਪਿਛਲੇ ਦਿਨੀਂ ਕਾਫ਼ੀ ਬਹਿਸ ਹੋਈ ਸੀ ਅਤੇ ਅਜ ਵੀ ਕਾਫੀ ਕੁਝ ਕਿਹਾ ਗਿਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਟੈਕਸੇਸ਼ਨ ਇਕ ਮੁਕੰਮਲ ਸਾਇੰਸ ਹੈ ਜਿਸ ਵਿਚ ਇਕਾਨੋਮੀ ਦੇ ਈਕੁਈਲਿਬਰੀਅਮ ਨੂੰ ਠੀਕ ਰਖਿਆ ਜਾਂਦਾ ਹੈ। ਅੱਡ ਅੱਡ ਮੈਂਬਰਾਂ ਨੇ ਜੋ ਕੁਝ ਕਿਹਾ ਹੈ ਉਹ ਇਮੋਸ਼ੰਜ਼ ਨੂੰ ਉਭਾਰਨ ਵਾਸਤੇ ਕਿਹਾ ਹੈ ... ...

**ਸਰਦਾਰ ਗੁਰਚਰਨ ਸਿੰਘ:** ਆਨ ਏ ਪੁਆਇੰਟ ਆਫ ਆਰਡਰ, ਸਰ । ਅਰਜ਼ ਇਹ ਹੈ ਕਿ ਜਿਸ ਵੇਲੇ ਤਕ ਕੈਬਨਿਟ ਮਨਿਸਟਰ ਨਾ ਹੋਵੇ ਉਸ ਵਕਤ ਤਕ ਹਾਊਸ ਦੀਆਂ ਪ੍ਰੋਸੀਡਿੰਗਜ਼ ਨਹੀਂ ਚਲ ਸਕਦੀਆਂ... ..

(*At this stage the Chief Minister entered the House*).

**ਸਰਦਾਰ ਬਲਵੰਤ ਸਿੰਘ :** ਮੈਂ ਅਰਜ਼ ਕਰ ਰਿਹਾ ਸੀ ਕਿ ਟੈਕਸੇਸ਼ਨ ਇਕ ਸਾਇੰਸ ਹੈ ਇਸ ਨੂੰ ਡਿਸਕਸ ਕਰਨ ਵੇਲੇ ਜਜ਼ਬਾਤ ਵਿਚ ਨਹੀਂ ਜਾਣਾ ਚਾਹੀਦਾ । ਇਸ ਬਿਲ ਦੇ aims ਅਤੇ objects ਵਿਚ ਕਲੀਅਰ ਲਿਖਿਆ ਹੋਇਆ ਹੈ ਕਿ ਇਹ ਟੈਕਸ ਸਿਵਲ ਡੀਫੈਂਸ ਨੂੰ ਮਜ਼ਬੂਤ ਕਰਨ ਦੀ ਖ਼ਾਤਰ ਅਤੇ ਫੋਰਥ ਪਲਾਨ ਲਈ ਰੀਸੋਰਸਿਜ਼ ਪ੍ਰੋਵਾਈਡ ਕਰਨ ਦੀ ਖ਼ਾਤਰ ਲਿਆਂਦਾ ਗਿਆ ਹੈ । ਬਹੁਤ ਸਾਰੇ ਮੈਂਬਰਾਂ ਨੇ ਕਿਹਾ ਹੈ ਕਿ ਟਰਾਂਸਪੋਰਟਰਜ਼ ਨੇ ਸਰਕਾਰ ਦਾ ਸਾਥ ਦਿੱਤਾ ਹੈ, ਪਾਕਿਸਤਾਨ ਨਾਲ ਲੜਾਈ ਦੇ ਵਕਤ ਇਨ੍ਹਾਂ ਨੇ ਮਦਦ ਕੀਤੀ ਹੈ ਇਸ ਲਈ ਇਹ ਟੈਕਸ ਨਹੀਂ ਲਗਣਾ ਚਾਹੀਦਾ । ਮੈਂ ਇਸ ਸਬੰਧ ਵਿਚ ਸਿਰਫ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਟੈਕਸੇਸ਼ਨ ਦੇ ਮਾਮਲੇ ਵਿਚ ਜਜ਼ਬਾਤ ਨਾਲ ਨਹੀਂ ਖੇਲਣਾ ਚਾਹੀਦਾ ਅਤੇ scientifically ਵੇਖਣਾ ਚਾਹੀਦਾ ਹੈ ਕਿ ਆਇਆ ਇਹ ਟੈਕਸ ਸਾਡੀ ਇਕਾਨੋਮੀ ਦੇ ਈਕੁਈਲਿਬਰੀਅਮ ਨੂੰ ਕਾਇਮ ਰਖ ਸਕੇਗਾ ਕਿ ਨਹੀਂ । ਟੈਕਸੇਸ਼ਨ ਨੂੰ ਇਕਾਨੋਮੀ ਦੇ ਪ੍ਰਿੰਸੀਪਲਜ਼ ਦੇ ਮੁਤਾਬਕ ਵੇਖਣਾ ਚਾਹੀਦਾ ਹੈ । ਡੀਫੈਂਸ ਲਈ ਜਿਹੜਾ ਕੰਮ ਟ੍ਰਾਂਸਪੋਰਟਰਜ਼ ਨੇ ਕੀਤਾ ਹੈ ਉਸ ਤੇ ਨਾਂ ਸਿਰਫ ਸਾਡੇ ਸੂਬੇ ਪੰਜਾਬ ਨੂੰ ਹੀ ਮਾਣ ਹੈ ਬਲਕਿ ਸਾਰੇ ਦੇਸ਼ ਨੂੰ ਗੌਰਵ ਹੈ । ਜਿਹੜਾ ਕੰਮ ਟ੍ਰਾਂਸਪੋਰਟ ਔਪ੍ਰੇਟਰਜ਼ ਨੇ ਕੀਤਾ ਹੈ ਉਹਦੇ ਲਈ ਉਨ੍ਹਾਂ ਨੂੰ ਕਾਫੀ ਹਦ ਤਕ ਰੀਜ਼ਨੇਬਲ ਕੰਪੈਨਸੇਸ਼ਨ ਵੀ ਦੇ ਦਿੱਤਾ ਗਿਆ ਹੈ । ਖੈਰ, ਇਨ੍ਹਾਂ ਨੇ ਤਾਂ ਕੰਮ ਕੀਤਾ ਹੀ ਹੈ ਪਰ ਜਿਹੜਾ ਕੰਮ ਡਰਾਈਵਰਜ਼ ਅਤੇ ਕੰਡਕਟਰਜ਼ ਨੇ ਕੀਤਾ ਹੈ, ਉਨ੍ਹਾਂ ਨੇ ਮੈਦਾਨੇ ਜੰਗ ਵਿਚ ਤੋਪਾਂ ਦੇ ਗੋਲੇ ਆਪਣੇ ਸਿਰ ਤੇ ਸਹੇ, ਟੈਂਕਾਂ ਦੇ ਵਿਚ ਹੋ ਕੇ ਸ਼ਹੀਦ ਹੋਏ । ਵਰ੍ਹਦੀਆਂ ਗੋਲੀਆਂ ਵਿਚ ਜਾ ਕੇ ਉਨ੍ਹਾਂ ਨੇ ਆਪਣੇ ਸ਼ਰੀਰ ਦੀਆਂ ਕੁਰਬਾਨੀਆਂ ਦਿੱਤੀਆਂ । ਪਰ ਉਨ੍ਹਾਂ ਦੇ ਕੰਮ ਦੀ ਬਹੁਤ ਘੱਟ ਰੈਕਗਨੀਸ਼ਨ ਕੀਤੀ ਗਈ ਹੈ । ਅਸਲ ਕੁਰਬਾਨੀਆਂ ਕਰਨ ਵਾਲੇ ਤਾਂ ਉਹ ਲੋਕ ਸਨ । ਉਨ੍ਹਾਂ ਦੀਆਂ ਕੁਰਬਾਨੀਆਂ ਵਲ ਸਰਕਾਰ ਨੂੰ ਜ਼ਿਆਦਾ ਧਿਆਨ ਦੇਣਾ ਚਾਹੀਦਾ ਸੀ, ਉਹ ਅਸੀਂ ਨਹੀਂ ਦੇ ਸਕੇ । ਟੈਕਸੇਸ਼ਨ ਦੇ ਮੂਲ ਪ੍ਰਿੰਸੀਪਲ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਸਾਨੂੰ ਵੇਖਣਾ ਚਾਹੀਦਾ ਹੈ ਕਿ ਸਾਡੀ ਇਕਾਨੋਮੀ ਤੇ ਇਸ ਟੈਕਸ ਦਾ ਕੀ ਅਸਰ ਪਵੇਗਾ । ਸਾਡੀ ਇੰਡਸਟਰੀ ਅਤੇ ਐਗ੍ਰੀਕਲਚਰ ਤੇ ਕੀ ਅਸਰ ਪਵੇਗਾ ।

**ਸਰਦਾਰ ਅਜਾਇਬ ਸਿੰਘ ਸੰਧੂ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਹੁਣੇ ਹੁਣੇ ਸਰਦਾਰ ਗੁਰਦਿਆਲ ਸਿੰਘ ਢਿਲੋਂ ਨੇ ਕਿਹਾ ਹੈ ਕਿ ਗੌਰਮਿੰਟ ਪੇਸ਼ਾਬ ਕਰਨ ਚਲੀ ਗਈ ਸੀ । ਮੈਂ ਪੁਛਣਾ ਚਾਹੁੰਦਾ ਹਾਂ ਕਿ ਲੋਕਾਂ ਦੇ ਡਰ ਦੇ ਮਾਰੇ ਤਾਂ ਇਨ੍ਹਾਂ ਦਾ ਪੇਸ਼ਾਬ ਨਹੀਂ ਸੀ ਨਿਕਲ ਗਿਆ ?

**Mr. Chairman :** This is no point of order,

(*Interruption*)

**ਸਰਦਾਰ ਬਲਵੰਤ ਸਿੰਘ:** ਈਕੁਐਲਿਟੀ ਦੇ ਪ੍ਰਿੰਸੀਪਲ ਨੂੰ ਐਗਜ਼ਾਮਿਨ ਕਰਨਾ ਚਾਹੀਦਾ ਹੈ । ਖਾਸ ਤੌਰ ਤੇ ਟਰਾਂਸਪੋਰਟ ਇਕ ਮੁਕੰਮਲ ਇੰਡਸਟਰੀ ਹੈ ਤੇ ਜਦੋਂ ਕੋਈ ਟੈਕਸ ਇਸ ਉਪਰ ਲਗਦਾ ਹੈ ਤਾਂ ਅਸਾਂ ਇਹ ਵੇਖਣਾ ਹੈ ਕਿ ਉਸਦਾ ਇੰਪੈਕਟ ਖਾਸ ਤੌਰ ਤੇ ਐਗ੍ਰੀਕਲਚਰ ਅਤੇ ਇੰਡਸਟਰੀ ਦੇ ਬਾਕੀ ਸੈਕਟਰਾਂ ਤੇ ਕਿੰਨਾ ਪੈਂਦਾ ਹੈ ।

3.00 p.m.

ਜਿਸ ਤਰ੍ਹਾਂ ਕਿ ਕੁਝ ਮੈਂਬਰ ਸਾਹਿਬਾਨ ਨੇ ਪੁਆਇੰਟ ਆਊਟ ਕੀਤਾ, ਇਸ ਦਾ ਕੁਦਰਤੀ ਤੌਰ ਤੇ ਅਸਰ ਪਵੇਗਾ,ਕਿਰਾਇਆ ਵਧੇਗਾ, ਇੰਡਸਟਰੀਜ਼ ਦੇ ਸਾਮਾਨ ਨੂੰ ਢੋਣ ਵਿਚ ਜ਼ਿਆਦਾ ਖਰਚਾ ਆਵੇਗਾ, ਐਗਰੀਕਲਚਰ ਦੀਆਂ ਚੀਜ਼ਾਂ ਮਹਿੰਗੀਆਂ ਹੋਣਗੀਆਂ । ਇਸ ਲਈ ਇਸ ਸਾਰੇ ਸਿਲ-ਸਿਲੇ ਨੂੰ ਪਰਾਪਰਲੀ ਸਟੱਡੀ ਕਰਨ ਦੀ ਲੋੜ ਹੈ । ਮੈਂ ਕਹਾਂਗਾ ਕਿ ਗੌਰਮੈਂਟ ਨੂੰ ਚਾਹੀਦਾ ਹੈ ਕਿ ਜਿਤਨਾ ਵੀ ਟੈਕਸੇਸ਼ਨ ਦਾ ਸਟਰਕਚਰ ਹੈ ਇਸ ਸਾਰੇ ਦਾ ਅਨੈਲੇਸਿਜ਼ ਕਰਨ ਵਾਸਤੇ ਇਕ ਮੁਕੰਮਲ ਤੌਰ ਤੇ ਈਵੈਲੀਉਏਸ਼ਨ ਕਮੇਟੀ ਮੁਕਰਰ ਕੀਤੀ ਜਾਵੇ ਜਿਹੜੀ ਸਾਰੇ ਪਾਸੇ ਵੇਖ ਵਾਖ ਕੇ ਇਹ ਰੀਪੋਰਟ ਕਰੇ ਕਿ ਕਿਹੜੇ ਪਾਸੇ ਕਿਤਨਾ ਟੈਕਸ ਲਗਣਾ ਚਾਹੀਦਾ ਹੈ, ਕਿਹੜੇ ਪਾਸੇ ਨਹੀਂ ਲਗਣਾ ਚਾਹੀਦਾ ਤਾਂਕਿ ਅਗਰ ਕਿਸੇ ਇਕ ਪਾਸੇ ਟੈਕਸ ਹੈਪਹੈਜ਼ਰਡ ਤਰੀਕੇ ਨਾਲ ਲਗ ਗਿਆ ਹੈ ਤਾਂ ਉਸ ਨੂੰ ਰੈਸ਼ਨਲਾਈਜ਼ ਕੀਤਾ ਜਾਵੇ ਕਿਉਂਕਿ ਕਿਧਰੇ ਇਹ ਨਾ ਹੋਵੇ ਕਿ ਸਰਕਾਰ ਦਾ ਸਾਰਾ ਕੰਮ ਪੈਰੇਲਾਈਜ਼ ਹੋ ਜਾਵੇ ।

ਇਸ ਤੋਂ ਅਲਾਵਾ ਮੈਂ ਟਰਾਂਸਪੋਰਟ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਹ ਜਿਥੇ ਟੈਕਸ ਦਾ ਬਿਲ ਲਿਆਏ ਹਨ ਉਥੇ ਜਿਹੜੀਆਂ ਹੋਰ ਵੀ ਟਰਾਂਸਪੋਰਟ ਵਿਚ ਸੁਧਾਰ ਲਿਆਉਣ ਦੀਆਂ ਲੋੜਾਂ ਹਨ ਉਨ੍ਹਾਂ ਨੂੰ ਵੀ ਪੂਰਾ ਕਰਨ । ਮੈਂ ਆਪ ਦੀ ਰਾਹੀਂ ਉਨ੍ਹਾਂ ਦਾ ਧਿਆਨ ਐਸਟੀਮੇਟਸ ਕਮੇਟੀ ਦੀ 1964-65 ਦੀ ਰੀਪੋਰਟ ਵਲ ਦਿਵਾਉਣਾ ਚਾਹੁੰਦਾ ਹਾਂ । ਇਹ ਯੂਨੀਫਾਰਮ ਰੋਡ ਟਰਾਂਸ-ਪੋਰਟ ਪਾਲੀਸੀ ਬਾਰੇ ਹੈ । ਸੰਨ 1956 ਵਿਚ ਪੈਪਸੂ ਔਰ ਪੰਜਾਬ ਮਰਜ ਹੋਏ ਔਰ 3 ਸਾਲ ਬਾਅਦ 1959 ਵਿਚ ਪੰਜਾਬ ਵਿਚ ਇਕ ਟਰਾਂਸਪੋਰਟ ਪਾਲੀਸੀ ਬਣਾਈ ਗਈ ਤੇ ਪੈਪਸੂ ਵਿਚ ਦੂਜੀ । ਪੰਜਾਬ ਵਿਚ 50:50 ਦੇ ਬੇਸਿਜ਼ ਉੱਤੇ ਟਰਾਂਸਪੋਰਟ ਨੂੰ ਨੈਸ਼ਨਲਾਈਜ਼ ਕੀਤਾ ਗਿਆ ਤੇ ਪੈਪਸੂ ਵਿਚ ਰੋਡ ਟਰਾਂਸਪੋਰਟ ਕਾਰਪੋਰੇਸ਼ਨ । ਪੈਪਸੂ ਤੋਂ ਆਏ ਹੋਏ ਲੋਕਾਂ ਵਿਚ ਇਸ ਵਿਤਕਰੇ ਬਾਰੇ ਬੜਾ ਰੀਐਕਸ਼ਨ ਹੈ ਕਿ ਪੈਪਸੂ ਦੇ ਪਹਿਲੇ ਏਰੀਏ ਨਾਲ ਪਰਾਪਰਲੀ ਟਰੀਟਮੈਂਟ ਨਹੀਂ ਕੀਤਾ ਜਾ ਰਿਹਾ । ਇਹ ਬੜੀ ਵੱਡੀ ਡਿਸਕ੍ਰਿਮੀਨੇਸ਼ਨ ਹੈ ਜਿਸਦਾ ਵਿਧਾਨ ਸਭਾ ਦੀ ਕਮੇਟੀ ਨੇ ਬੜਾ ਸੀਰੀਅਸਲੀ ਨੋਟਿਸ ਲਿਆ ਹੈ ਔਰ ਰੀਕਮੈਂਡੇਸ਼ਨ ਕੀਤੀ ਹੈ ਕਿ ਇਨ੍ਹਾਂ ਦੋਨਾਂ ਅਰਸਟਵਾਈਲ ਇਲਾਕਿਆਂ ਵਿਚ ਇਕੋ ਜਿਹੀ ਪਾਲਿਸੀ ਲਾਗੂ ਕੀਤੀ ਜਾਣੀ ਚਾਹੀਦੀ ਹੈ । ਸੋ ਮੈਂ ਅਰਜ਼ ਕਰਾਂਗਾ ਕਿ ਇਸ ਤੋਂ ਬਾਅਦ ਇਸ ਮਕਸਦ ਦਾ ਵੀ ਕੋਈ ਬਿਲ ਲਿਆਂਦਾ ਜਾਵੇ ਜਿਸ ਨਾਲ ਇਸ ਡਿਸਕ੍ਰਿਮੀਨੇਸ਼ਨ ਨੂੰ ਦੂਰ ਕੀਤਾ ਜਾਵੇ । ਇਹ ਡਿਸਕ੍ਰਮੀਨੇਸ਼ਨ ਇਸ ਹਦ ਤਕ ਪਹੁੰਚ ਚੁਕੀ ਹੈ ਕਿ ਪੰਜਾਬ ਦੇ ਜਿਹੜੇ ਪ੍ਰਾਈਵੇਟ ਉਪਰੇਟਰਜ਼ ਹਨ ਉਨ੍ਹਾਂ ਨੂੰ ਤਾਂ ਪੈਪਸੂ ਦੇ ਇਲਾਕੇ ਵਿਚ ਵੀ ਰੂਟ ਪਰਮਿਟ ਮਿਲ ਜਾਂਦੇ ਹਨ ਮਗਰ ਪੈਪਸੂ ਵਾਲਿਆਂ ਨੂੰ ਨਜ਼ਰਅੰਦਾਜ਼ ਕੀਤਾ ਜਾਂਦਾ ਹੈ । ਮੈਂ ਇਕ ਦੋ ਮਿਸਾਲਾਂ ਵੀ ਦੇ ਸਕਦਾ ਹਾਂ । ਸੂਰਜ ਬਸ ਸਰਵਿਸ ਨੂੰ ਅੰਮ੍ਰਿਤਸਰ ਤੋਂ ਬਠਿੰਡੇ ਦਾ ਰੂਟ ਮਿਲਿਆ ਹੋਇਆ ਹੈ ਜਿਥੇ ਕਿ 50% ਏਰੀਆ ਪੈਪਸੂ ਦਾ ਹੈ । ਇਸੇ ਤਰ੍ਹਾਂ ......

**Sardar Gurcharan Singh :** On a point of Order, Sir. Is the honourable Member relevant to the Bill under discussion ?

**ਸਰਦਾਰ ਬਲਵੰਤ ਸਿੰਘ :** ਇਸੇ ਤਰ੍ਹਾਂ ਹੋਰ ਵੀ ਪੰਜਾਬ ਏਰੀਏ ਦੀਆਂ ਕੰਪਨੀਆਂ ਹਨ ਜਿਨ੍ਹਾਂ ਨੂੰ ਪੈਪਸੂ ਦੇ ਇਲਾਕੇ ਵਿਚ ਰੂਟ ਪਰਮਿਟ ਮਿਲੇ ਹੋਏ ਹਨ । ਸਰਕਾਰ ਨੂੰ ਇਕੋ ਜਿਹੀ ਪਾਲੀਸੀ ਵਰਤਣੀ ਚਾਹੀਦੀ ਹੈ । ਭਾਵੇਂ ਸਾਰੇ ਏਰਿਏ ਵਿਚ ਟਰਾਂਸਪੋਰਟ ਨੂੰ ਨੈਸ਼ਨਲਾਈਜ਼ ਕੀਆ ਜਾਵੇ ਭਾਵੇਂ 50 : 50 ਦੇ ਬੇਸਿਜ਼ ਉਤੇ ਕੀਤਾ ਜਾਵੇ । ਇਹ ਜਿਹੜਾ ਵਿਤਕਰਾ ਕੀਤਾ ਜਾ ਰਿਹਾ ਹੈ, ਇਹ ਦੂਰ ਹੋਣਾ ਚਾਹੀਦਾ ਹੈ । ਦੋਨਾਂ ਸਾਈਡਜ਼ ਵਿਚ ਵਖਰਾ ਵਖਰਾ ਐਟੀਚਿਊਟ ਨਹੀਂ ਹੋਣਾ ਚਾਹੀਦਾ ।

[ਸਰਦਾਰ ਬਲਵੰਤ ਸਿੰਘ]

ਮੈਂ ਅਰਜ਼ ਕਰਾਂਗਾ ਕਿ ਇਹ ਜਿਹੜਾ ਬਿਲ ਹੈ ਇਸ ਨੂੰ ਥੋੜਾ ਜਿਹਾ ਹੋਰ ਸਟੱਡੀ ਕਰ ਲਿਆ ਜਾਵੇ ਕਿ ਇਸ ਨਾਲ ਕਿਤਨਾ ਅਸਰ ਪੈਣ ਵਾਲਾ ਹੈ। ਫਾਈਨੈਂਨਸ ਮਿਨੇਸਟਰ ਸਾਹਿਬ ਨੇ ਐਸ਼ੋਰੈਂਸ ਵੀ ਦਿਤੀ ਹੈ ਕਿ ਪੂਰਾ 4200 ਰੁਪਿਆ ਨਹੀਂ ਲਵਾਂਗੇ। ਇਕ ਪੱਕੀ ਐਸ਼ੋਰੈਂਸ ਦਿੱਤੀ ਜਾਣੀ ਚਾਹੀਦੀ ਹੈ ਤਾਕਿ ਟਰਾਂਸਪੋਰਟ ਇੰਡਸਟਰੀ ਪੰਜਾਬ ਵਿਚ ਕ੍ਰਿਪੱਲ ਨਾ ਕਰੇ।

**श्री रूप लाल** महता (पलवल) : जनाब चेयरमैन साहिब, मैं आपका बड़ा मशकूर हूँ कि आपने बार बार खड़ा होने के बाद मुझे बोलने का मौका दिया है, मेरी प्रार्थना को स्वीकार किया है। यह एक छोटा सा बिल सदन के सामने पेश है जिसमें टैक्स की शरह को 2,700 से बढ़ाया जाना मकसूद है। मैं समझता हूँ कि जब ज ब भी सदन के अन्दर कोई टैक्स बढ़ाने का बिल लाया जाता है तो आपोज़ीशन के भाई हमेशा ही उसका विरोध करते हैं। सूबे की तरक्की के ज़राए ढूंढने के लिये यह ज़रूरी है कि टैक्सेशन से सम्बन्ध रखने वाले बिल हाउस में लाए जाएं। इसके साथ ही साथ मैं यह भी समझता हूँ के लोगों को जज़बात का इज़हार करने के लिये हर एक आदमी को, पूरा हक है कि वह यहां पर अपनी कान्स्टीचुएंसी की नुमाइन्दगी करे, उनके मसायल को यहां पर पेश करे। लेकिन जहां तक सूबे की मजमूई खुशहाली का ताल्लुक है मैं यह कहे बगैर नहीं रह सकता कि जब तक हम नए ज़राए न ढूंढेंगे, पैसा इकट्ठा करने के नए साधन न जुटाएंगे तब तक हम नई योजनाओं को, आने वाले फोर्थ फाइव इयर प्लान को कामयाबी के साथ सफल नहीं बना पायेंगे। इसमें कोई शक नहीं कि हमारा सूबा दिन बदिन तरक्की के रास्ते पर आगे जा रहा है और आगे आने वाले वर्षों में रुपए की और ज़रूरत होगी। इसके लिये लोगों पर टैक्स लगाने भी ज़रूरी हैं। बगैर टैक्स लगाने के और कोई साधन नहीं हैं। लेकिन अफसोस इस बात का है कि टैक्सों से इकट्ठे किये गए रुपये का उपयोग ठीक ढंग से नहीं होता। जो रुपया जनता टैक्सों के रूप में हमें देती है अगर उसका इस्तेमाल ठीक तरह से किया जाए तो मेरा ख्याल है कि ऐसे बिल्ज़ का लोग विरोध भी कुछ कम करें। सरकार को अधिकार है कि वह नए ज़राए ढूंढे लेकिन ऐसे ज़राय ढूंढे जिनसे आम जनता पर बोझ कम पड़े और वह टैक्स देते हुए चहसूस न करे। इस में कोई शक नहीं है कि ट्रांस्पोर्ट इंडस्ट्री ने सूबे में काफी उन्नति की है, काम किया है।

कोआपरेटिव सोसाईटीज़ और बड़े ब ड़े ट्रांस्पोर्टरज़ ने इस काम को चलाया हुआ है और इसमें नफ़ा भी काफी होता है। यह घाटे का सौदा नहीं है। लेकन जब कोई टैक्स बढ़ता है तो यह हरेक आदमी को दुःख देता है चाहे वह अमीर ही क्यों न हो। यह एक मनोवृत्ति है, ज़हनियत है कि जब कभी भी हाउस में टैक्स से सम्बन्ध रखने वाला बिल आता है तो आपोज़ीशन वाले लोग हाउस में उसका विरोध ही करेंगे ताकि बाहर जा कर अपनी अपनी कान्स्टीचुएंसी में लोगों को कह सकें कि भाई हमने तो इसकी बड़ी मुखालिफत की लेकिन कांग्रेस गवर्नमेंट ने पूरी सख्ती के साथ इस बिल को पास कर ही दिया। वह बाहर प्रोपेगंडा करके इस बात का क्रैडिट हासिल करना चाहते हैं लेकिन वह उन लोगों को इसकी बैकग्राउंड कभी

नहीं बतायेंगे कि इस तरह का मैज़र लाने की ज़रूरत क्यों पड़ी। ठीक है कि 2,750 से उठा कर 4200 कर देने से दुःख तो होता है। लेकिन इसका एक हल मैं यह निवेदन करूँगा कि अगर सरकार उस हद तक जाना ही चाहती है तो धीरे धीरे उस हद तक पहुंचने की कोशिश की जाए ताकि टैक्स देने वालों पर नागवार बोझ न पड़े। आखिर यह जो टैक्स सरकार लेगी इसका जो रुपया इकट्ठा होना है यह ऐग्रीकल्चर पर, इंडस्टरी पर, सड़कों पर और तालीम वगैरा पर ही तो खर्च होना है। इसलिये मैं समझता हूँ कि जो लैजिस्लेशन पेश की गई है, जो बिल पेश किया गया है इसकी स्पिरिट को ध्यान में रखते हुए हाउस को इसे मान लेना चाहिए। महज़ मुखालिफत की दृष्टि से ही मुखालिफत नहीं होनी चाहिए। पार्टी इन पावर का हमेशा विरोध करना और जनता में क्रैडिट हासिल करना यह कोई अच्छी दलील नहीं। ठीक है कि टैक्स का लोग बोझ ज़रूर महसूस करते हैं लेकिन इसके साथ साथ सरकार को भी इस रुपये का सही इस्तेमाल करना चाहिए। मिसाल के तौर पर कई कमिश्नरों की आसामियां बढ़ाई गई हैं। और उनको हज़ारों रुपया माहवार तन्खाह का देना कुछ लोगों को अच्छा मालूम नहीं देता। इसी तरह से पिछले दिनों एनीमल हस्बैंडरी के डायरैक्टर को वहां से हटाया गया उनको अभी तक किसी दूसरी जगह पर लगाया नहीं गया, वह छुट्टी पर है और तन्खाह मिल रही है। दूसरे आदमी के लिये पोस्ट क्रिएट की गई। इस तरह से आसामियां अननैसेसैरिली क्रिएट की जा रही हैं। ऐसी बातों से टैक्स देने वाले दुखी होते हैं क्योंकि टैक्स के रुपये का ठीक तरह से इस्तेमाल नहीं होता। मैं मुख्य मन्त्री और फाइनैंस मिनिस्टर साहिब से निवेदन करूँगा कि जहां वह टैक्सों का रुपया खर्च करने में एक तरफ काफी कंजूसी करते हैं वहां दूसरी तरफ इस तरह से ग़ैर ज़रूरी खर्च को भी बचाने की कोशिश करें। अगर यह इस तरह का खर्च बन्द नहीं करेंगे तो लाज़मी तौर पर टैक्स देने वाले लोगों को यह रुपया देना नागवार गुज़रेगा।

मैं मानता हूँ कि पंजाब पर सरहद्दी सूबा होने की वजह से बड़ी ज़िम्मेदारी है। जहां पर हमें ऐग्रीकल्चर और इंडस्टरी के लिये सड़कों और शिक्षा के लिये और दूसरी ज़रूरी मदों के लिये रुपया खर्च करना है वहां पर होमगार्ड वगैरा पर भी अब ज्यादा रुपया खर्च करना मकसूद है ताकि हम अपनी ताकत को ज्यादा मज़बूत कर सकें। इन चीज़ों को पूरा करने के लिये हमें लाजमी तौर पर नए साधन ढूंढने होंगे। लेकिन मैं एक सुझाव भी यहां देना चाहता हूँ और वह यह है कि सरकार को चाहिए कि वह सारे आपोज़ीशन्ज़ के लीडर्ज़ को बुला कर सलाह मशविरा करे, अपनी सारी टैक्सेशन की नीति पर विचार विमर्श करे और उनसे बात चीत करके यह फैसला करे कि आने वाले प्लैन के लिये कितना रुपया चाहिए और उन सब की सहमति लेकर टैक्सेशन के ढांचे को नए सिरे से खड़ा करे।

मुल्क में डिवैल्पमैंट करने के लिये रुपये की ज़रूरत होती है। एक तरफ तो हमारे आपोज़ीशन के भाई नित्य यह कहते रहते हैं कि और हाई स्कूल खोलो, प्रायमरी स्कूलों को अपग्रेड करो, गांव में बिजली दो, पीने के पानी का इन्तज़ाम करो और

[श्री रूप लाल महता]

उन कामों के लिये जब यह सरकार रिसोरसिज़ अकट्ठे करने के लिये कोई टैक्स का बिल लाती है तो उस वक्त यह उसको अपोज़ करते हैं। तो इससे मैं कह सकता हूँ कि यह बातें महज़ क्रैडिट अपने ऊपर लेने के लिये ही करते हैं ताकि यह जनता में कह सकें कि उन्होंने यह यह काम करने के लिये सरकार को कहा था लेकिन उसने नहीं किए ।

दूसरी तरफ मैं सरकार से नम्र निवेदन भी करता हूँ कि जब कोई नया टैक्स सरकार लगाने लगे तो उससे पहले यह अच्छी तरह से सोच ले कि इस टैक्स के लगने से आम जनता पर उसका क्या असर पड़ेगा और उसका क्या असर एग्रीकल्चर पर और पंजाब की आर्थिक अवस्था पर पड़ने वाला है। इसलिये मैं अपने यातायात मंत्री से और वित्त मंत्री जी से कहूँगा कि यह तो ठीक है कि टैक्स बढ़ाना ज़रूरी है लेकिन वह इसको इस तरीका से बढ़ाएं जिससे आम जनता उसका बोझ महसूस न करे । इसके साथ ही इनको उन ट्रक ओनरज़ को इस टैक्स देने से मुस्तसना करना चाहिए जिन्होंने सरकार की इस संकट की घड़ी में अपने ट्रक इसको देकर मदद की है। बल्कि मैं तो सरकार से यह कहूँगा कि उन ट्रक ओनरज़ की, जिन्होंने अपने ट्रक उस वक्त दिये थे और अपनी जानों को खतरा में डाल कर मोर्चों पर गए थे उनकी मदद करनी चाहिए और जो बाकी के ट्रक ओनरज़ हैं जिन्होंने अपने ट्रक छुपा लिये उन्हें कोई रियायत नहीं मिलनी चाहिए और ऐसी बस कम्पनियों को रियायत नहीं मिलनी चाहिए ।

इसके अलावा मैं अपने वज़ीर साहिबान से यह भी अर्ज़ करूँगा कि वह अपने डिवेल्पमेंट के कामों को चलाने के लिये ज़रूर रिसोरसिज़ इकट्ठे करें लेकिन उनके खर्च करने में इकानोमी से काम लें । यह ठीक है कि जितने वक्त तक हम सरकार को रुपये नहीं देंगे उतने वक्त तक इसके यह सारे काम नहीं चल सकते। इसलिये जो इस टैक्स की स्पिरिट है उसको मैं स्पोर्ट करता हूँ लेकिन इसके साथ ही मैं अपने यातायात मंत्री जी से यह कहूँगा कि जिन ट्रक ओनरज़ ने जंगी खिदमात दी हैं और जो अपनी जानों को खतरा में डाल कर अपने ट्रक मोर्चों पर ले गए थे उनको इस टैक्स से मुआफी दी जाए । इसके अलावा मैं अपने आपोज़ीशन के भाइयों से कहूंगा कि वह इस बिल को डिवेलपमेंट के काम करने में सहायता के लिये पास कर दें ।

**मुख्य मन्त्री** (श्री रामकिशन): जहां तक इस टैक्सेशन बिल का ताल्लुक है इसके अगराज़ो मकासद के बारे में यहां पर जो कुछ कहा गया है उसका जवाब तो सरदार गुरदयाल सिंह जी ढिल्लों देंगे। मैं तो सिर्फ इसलिये खड़ा हुआ हूँ क्योंकि यहां पर कुछ बातें पंडित मोहन लाल जी की तरफ से और कुछ दूसरे दोस्तों की तरफ से कही गई हैं और उन्होंने जो कुछ सवाल उठाए हैं उनका जवाब अगर न दिया जाए तो उनसे कुछ गलत फैहमियां पैदा होने का अंदेशा हो सकता है। जहां तक इस बात का ताल्लुक है, जब भी कोई टैक्सेशन बिल लाया जाता है तो उसकी मुखालफत होती है। इस बात

से कोई भी इनकार नहीं कर सकता और इसमें कोई भी शक नहीं है कि इस जंग के दौरान हमारे ट्रकों वाले भाइयों ने और कुछ बसों वालों ने भी बड़े शानदार तरीका से काम किया है और पंजाब सरकार इनकी बड़ी सराहना करती है और इनके इस आलीशान काम के लिये जो रियायतें पंजाब सरकार देने जा रही है उनके बारे में सरदार गुरदयाल सिंह जी ढिल्लों साहब बतायेंगे मैं इस बारे में कुछ कहना मुनासिब नहीं समझता।

मैं सिर्फ यह अर्ज़ करनी चाहता हूँ कि किन हालात में यह टैक्सेशन बिल लाया गया है। उसके मुताल्लिक मेरी अर्ज़ यह है कि अगले साल से हमारा चौथा प्लान शुरू होगा और उसमें जितना रुपया हम लगायेंगे उससे चार गुना सैंटर से आएगा और यह सर्फ इस बात पर मुनहसर है कि कितने रिसोरसिज़ हम पैदा करते हैं। देश के हालात को देखते हुए हमारा जो चौथा प्लान है इसको रीआरिन्टेट किया जा रहा है और मुल्क के हालात आज यह डिमांड करते हैं कि हम सेल्फ रिलायंस से काम लें और दूसरे किसी पर निर्भर न रहें और गैर मुल्की इमदाद की तरफ न देखें। इसलिये जब यहां पर अपने रिसोरसिज़ पैदा करने की बात आती है तो इसकी मुखालिफत करना अच्छा नहीं लगता! आप देखेंगे कि इस जंग के दौरान हमारी स्टेट पर जो बोझा पड़ा है इस सारे बोझे को हमारी गवर्नमेंट ने बरदाश्त किया है और हमें पूरी उम्मीद है कि सैंटर हमें इसके लिये पूरी सहायता देगा। इसके अलावा कुछ हमारी अपनी भी जिम्मेवारियां हैं जिनको हमने पूरा करना है। इसलिये यह टैक्सैशन मइयर है।

चेयरमैन साहब, पंडित मोहनलाल जी ने तीन चार बातों की तरफ इस हाउस का ध्यान दिलाया है। एक तो उन्होंने कहा है कि गवर्नमैंट की अपने खर्च में इकानोमी करनी चाहिए। यह ठीक है और इसमें मैं समझता हूँ कि कोई दो राएं नहीं हो सकती। इस बारे में मैं अर्ज़ करता हूँ कि जहां तक इस गवर्नमैंट का ताल्लुक है इसने अपने खर्च में 10 प्रसैंट सेविंग करने का फैसला किया है जिसकी तफसील में मैं इस वक्त जाना नहीं चाहता। लेकिन चन्द बातों की तरफ उन्होंने हाउस की तवज्जुह दिलाई है उनके बारे में जवाब मैं कुछ अर्ज़ करनी चाहता हूँ। उन्होंने एक तो यह कहा है कि इस गवर्नमैंट ने कुछ पोस्टें ऐसी क्रीएट की हैं जिनकी वजह से एक्सचेकर पर बोझा पड़ा है। इस बारे में उन्होंने दो-तीन चीज़ों की तरफ हाउस का ध्यान दिलाया है। पहली चीज़ उन्होंने यह कही है कि पिछले चीफ मिनिस्टर के वक्त चीफ मिनिस्टर के सैक्रेटेरियट में जितना स्टाफ था उससे मौजूदा चीफ मिनिस्टर के वक्त बढ़ कर दुगना हो गया है। तो इसके बारे में मैं अर्ज़ करता हूँ कि 1964 में जहां 69 आदमी काम करते थे तो इस वक्त वहां सिर्फ 56 हैं। इससे आप अन्दाज़ा लगा सकते हैं कि क्या ये डबल हुए हैं या कम हुए हैं।

दूसरी बात, चेयरमैन साहब, मैं आपकी विसातत से हाउस के नोटिस में यह लाना चाहता हूँ कि उन्होंने यह कहा है कि हमने दो एडीशनल आई. जी. और दो डी. आई. जी. लगा दिये हैं। यह ठीक है कि यह पोस्टें बढ़ाई गई हैं। यह इस करके बढ़ाई गई हैं क्योंकि पुलिस की नफरी बढ़ गई है।

---

[मुख्य मन्त्री]

* X X X

तो इससे साफ ज़ाहिर है कि जो हमने एडीशनल आई जी. या डी. आई. जी. लगाए हैं यह कोई ज्यादा नहीं बल्कि कम हैं। यह हमने पुलिस की जिम्मेवारी बढ़ जाने की वजह से बढ़ाई हैं।

चेयरमैन साहब, एक बात और मैं आपकी विसातत से हाउस के ध्यान में लाना चाहता हूँ कि एक एडीशनल आई जी. जो हमने लगाया है वह उस पोस्ट के अगेंस्ट लगाया है जो कई सालों से कमाण्डर जनरल होम गार्डज़ की पोस्ट खाली पड़ी हुई थी। इसके लिये हमने कोई नई पोस्ट क्रिएट नहीं की। हमने तो उसी पोस्ट के अगेंस्ट एक एडीशनल आई. जी. को मुकर्रर किया है और यह भी इसलिये जरूरी थी क्योंकि इन मौजूदा हालत में होमगार्डज़ की जिम्मेवारी बढ़ गई है।

* X X X

और आज ही एक सवाल के जवाब में यहां बताया गया था कि हम इन सारी चीज़ों का जो सट्रक्चर है उसको रीआरगेनाईज़ कर रहे हैं क्योंकि हम समझते हैं कि इनको और अच्छे पैमाने पर ट्रेन करने की ज़रूरत पैदा हो गई है।

एक बात उन्होंने और कही है कि कमिश्नरों की पोस्ट्स और क्रिएट की गई हैं और जो आदमी वहां लगाए गए हैं उनकी तनखाहें बढ़ा दी गई हैं। इस बारे में, चेयरमैन साहब, मैं आपकी विसातत से हाउस से यह अर्ज़ करनी चाहता हूँ कि पण्डित मोहन लाल जब खुद मिनिस्टर थे उस वक्त की कैबीनेट ने 1961 में यह फैसला किया था कि जो अफसर प्लैनिंग का काम करते हैं और खास तौर पर डिवेलपमेंट का काम कर रहे हैं तो उनको प्रोमोशन दी जाए और उन्हें तनखाहें ज्यादा दी जाएं। यह फैसला उस वक्त का है और यह हमारे पास मौजूद है और उसी फैसला के मुताबिक ही हमने चार भाइयों को कमिश्नर का रैंक दिया है। इसके अलावा हम ने यह इस करके भी किया है कि सिनियारेटी के लिहाज से गवर्नमेंट आफ इंडिया में जो आई. ए. एस. अफसर 1949 से लगे हुए हैं वह ज्वायंट सैक्रेटरी हो चुके हैं और ज्वायंट सैक्रेटरी का रैंक कमिश्नर के बराबर है और हमारे यह जो चार अफसर हैं यह 1945, 1946 और 1948 के लगे हुए हैं और इनको अभी तक यह रैंक नहीं दिया गया था हालांकि यह बड़े एबल, मैन आफ इन्टेग्रेटी और आनेस्ट आदमी हैं। उनके काम को देखते हुए हमने उनको यह रैंक दिया है। इस बारे में मैं आपकी विसातत से हाउस को यह भी बता देना चाहता हूँ कि इन अफसरों में से एक दो को गवर्नमेंट आफ इण्डिया से ज्वायंट सैक्रेटरी की पोस्ट की पेशकश आई हुई हैं लेकिन क्योंकि हमने इन को प्लैनिंग के काम पर लगाया हुआ है और यह बड़े

* Expunged as ordered by the Hon. Speaker.

अच्छे एडमिनिस्ट्रेटर हैं हम उनकी खिदमात से महरूम नहीं होना चाहते थे इसलिये भी हमने उन्हें यह रैंक दिया है --

**ਸਰਦਾਰ ਦਿਲਬਾਗ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਚੀਫ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਕਿ ਜੇ ਕਰ ਇਨ੍ਹਾਂ ਚਾਰ ਅਫਸਰਾਂ ਵਿਚੋਂ ਕੋਈ ਅਫਸਰ ਗੋਰਮਿੰਟ ਆਫ ਇੰਡੀਆ ਵਿਚ ਚਲਾ ਜਾਵੇ ਤਾਂ ਬਾਕੀ ਦੇ ਜੋ ਹੋਰ ਅਫਸਰ ਇਥੇ ਕੰਮ ਕਰ ਰਹੇ ਹਨ ਕੀ ਉਹ ਸਾਰੇ ਨਾਲਾਇਕ ਹਨ ਜੋ ਉਨ੍ਹਾਂ ਦੀ ਥਾਂ ਤੇ ਕੰਮ ਨਹੀਂ ਕਰ ਸਕਣਗੇ ?

**मुख्य मन्त्री** : तो मैं अर्ज़ कर रहा था कि पैसों का कितना फर्क पड़ेगा उन चार अफसरों के बारे में जिनका यह ज़िक्र कर रहे थे । उन को स्पैशल पे इनक्लूड करके 2,150 माहवार तनखाह मिलती थी और आज हम उनको 2,250 रुपये माहवार तनखाह देते हैं । तो इससे आप अन्दाज़ा लगा लें कि कितना ज्यादा बोझा पड़ जायगा। आज उन अफसरों की लियाकत और एन्टेग्रिटी से सारा पंजाब फायदा उठा रहा है जिससे कि उनके चले जाने पर हम महरूम हो जाते मैं अर्ज़ करूं कि इस बारे में सन् 1961 में फैसला हुआ था, जब कि श्री इ० ऐन० मंगतराय चीफ सैक्रेटरी थे, कि एडमिनिस्ट्रेशन के अन्दर, डिवैल्पमेंट के काम में, कन्टीन्यूटी आफ लैंड प्रोग्राम के लिये चन्द अच्छे अफसरों को कन्टीन्यू करना चाहिए, चार-पांच साल के लिय उनको प्रोमोशन वाले पे स्केल देकर उन्हें रखना चाहिए । यह इस प्राविंस के हित के लिये फैसला किया था । तो आप देखें कि इसमें हमने कोई नाजायज़ बात नहीं की है । एक वक्त था, सैक्रटरी इरीगेशन और पावर की पोस्ट को अपग्रेड किया गया था। तब श्री ऐन, के, मुकर्जी और राय साहिब मंगतराय वहां पर काम करते थे । आप देखें कि सैक्रेटरी ऐग्रीकल्चर को ही कमिश्नर आफ ऐग्रीकल्चर का नाम दिया गया है। और अगर आप देखें तो वह 13 अदारों को पूरी तरह से कन्ट्रोल करता है जैसे ऐग्रीकल्चर डिपार्टमेंट, ऐनीमल हज़बैंडरी, डेयरी फार्मिंग, फिशरीज़, फ़ारैस्टस, लाईवस्टाक फार्मिग, मंडी टाउन शिप्स, ऐग्रीकल्चरल मार्किटिंग, पंजाब ऐग्रीकलचरल यूनिवर्सिटी वगैरह......

**ਸਰਦਾਰ ਗੁਰਚਰਨ ਸਿੰਘ** : On a point of Order, Sir. ਚੇਅਰਮੈਨ ਸਾਹਿਬ, ਇਹ ਕਿਥੇ ਤਕ ਰੈਲੇਵੈਂਟ ਹੈ ? ਮੋਟਰ ਟੈਕਸੇਸ਼ਨ ਦਾ ਬਿਲ ਹੈ ਅਤੇ ਚੀਫ਼ ਮਨਿਸਟਰ ਸਾਹਿਬ, ਸਰਕਾਰ ਦੀ ਸਾਰੀ ਪਾਲਸੀ ਦਸ ਰਹੇ ਹਨ ਕਿ ਕਿਉਂ ਕੋਈ ਅਫ਼ਸਰ ਹਟਾਇਆ ਤੇ ਕਿਉਂ ਲਗਾਇਆ ? How far is it relevant ?

**ਟਰਾਂਸਪੋਰਟ ਅਤੇ ਚੋਣ ਮੰਤਰੀ** : (ਸਰਦਾਰ ਗੁਰਦਿਆਲ ਸਿੰਘ ਢਿਲੋਂ) : ਚੇਅਰਮੈਨ ਸਾਹਿਬ, ਮੈਂ ਸਰਦਾਰ ਗੁਰਚਰਨ ਸਿੰਘ ਹੋਰਾਂ ਦਾ ਪੁਆਇੰਟ ਆਫ ਆਰਡਰ ਐਪਰੀਸ਼ੀਏਟ ਕਰਦਾ ਹਾਂ ਪਰ ਇਹ ਉਸ ਵੇਲੇ ਰੇਜ਼ ਕੀਤਾ ਜਾਣਾ ਚਾਹੀਦਾ ਸੀ ਜਦੋਂ ਆਨਰੇਬਲ ਮੈਂਬਰਜ਼ ਬਹੁਤ ਸਾਰੀਆਂ ਇਰੈਲੇਵੈਂਟ ਗੱਲਾਂ ਕਹਿ ਰਹੇ ਸਨ ਜਿਨ੍ਹਾਂ ਨੂੰ ਚੇਅਰ ਨੇ ਅਤੇ ਹਾਊਸ ਨੇ ਅਲਾਊ ਕੀਤਾ । ਇਕ ਗੱਲ ਜਿਹੜੀ ਇਥੇ ਕਹੀ ਜਾਵੇ ਉਸਦਾ ਜਵਾਬ ਦੇਣਾ ਪੈਂਦਾ ਹੈ। (ਵਿਘਨ) ਮੈਂ ਇਕ ਰੀਕੁਐਸਟ ਵੀ ਕਰਨੀ ਹੈ—ਕੋਈ ਡਿਸਰਿਸਪੈਕਟ ਸ਼ੋ ਨਾ ਕਰਦੇ ਹੋਏ—ਕਿ ਸਾਡੀ ਪੁਲੀਸ ਅਤੇ ਪੀ. ਏ. ਪੀ. ਦੀ ਫਾਰਮੂਸ਼ਨ ਬਾਰੇ ਫਿਗਰਜ਼ ਰਿਕਾਰਡ ਤੇ ਨਾ ਆਉਣ ।

**Mr. Chairman** (Shri Ram Saran Chand Mittal) : I agree. The figures regarding P.A.P. should not appear in the Press.

जो आपका प्वायंट आफ आर्डर है और जिसका जवाब ढिल्लों साहिब ने दिया है.....(विघ्न) यह तब रेज़ करना चाहिए था जब यहां कुछ मैंबर्ज़ इर्रैलेवैंट बोल रहे थे। जब यहां एक इम्प्रैशन आया तो उसका जवाब देना इर्रैलेवेंट नहीं होगा (तालियां)। (The point of order raised by the Hon. Member and replied to by Shri Dhillon (*interruption*) should have been raised at the time when some Hon. Members were referring to irrelevant matters. When impression was created it is not irrelevant to remove it.) (Cheers)

**ਸਰਦਾਰ ਗੁਰਚਰਨ ਸਿੰਘ:** ਚੇਅਰ ਦਾ ਇਹ ਜਵਾਬ ਤਾਂ ਮਾਕੂਲ ਨਹੀਂ ਹੈ। ਮੈਂ ਇਹ ਪੁਆਇੰਟ ਰੇਜ਼ ਕੀਤਾ ਹੈ ਕਿ ਚੀਫ ਮਨਿਸਟਰ ਸਾਹਿਬ ਰੈਲੇਵੈਂਟ ਨਹੀਂ ਹਨ। At that time it was the duty of the Chair and not any Member.

**श्री बलरामजी दास टंडन:** आन ए प्वायंट आफ आर्डर, सर। अभी मिनिस्टर फार लैजिसलेशन ने आपत्ति की है.......(विघ्न) आपको 'आपत्ति' समझ नहीं आता मगर आबजैक्शन समझते हैं। एक तो मैं यह रूलिंग चाहता हूं कि अगर चीफ मिनिस्टर कोई बात कहे तो क्या उसकी कैबनेट का कोई और मैम्बर उसके उस प्वायंट को डीलीट करने के लिये कह सकता है?

दूसरी बात है कि अभी वज़ीर साहिब ने कहा कि जो यह कहा गया कि कमिश्नर्ज़ की जो 6 पोस्टें क्रियेट की गईं वह इर्रैलेवैंट बात थी। अगर यह कहा जाए कि और टैक्स न लगाये जाएं, इन पोस्टों को कम किया जाए तो वैदर दैट वाज़ रैलेवैंट आर नौट ?

**परिवहन तथा निर्वाचन मन्त्री:** चेयरमैन साहिब, मुझे कोई आक्षेप या आपत्ति नहीं है। अगर मैंने इस बारे में कोई सजेश्न दी है तो इस बारे में चीफ मिनिस्टर साहिब को एतराज़ नहीं हो सकता। मैंने एक सजेश्न दी है।

**श्री सभापति:** ढिल्लों साहिब ने जो बात प्वायंट आउट की है वह ठीक है कि आजकल ऐमरजेंसी है तो स्टेट के इन्टरैस्ट्स कहीं सफर न करें। इस में प्वायंट आफ आर्डर वाली कोई बात नहीं है। (Sardar Gurdial Singh Dhillon was quite right in pointing that the State's interests should not suffer during this Emergency. No point of order was involved in this.)

**मुख्य मन्त्री:** तो मैं अर्ज़ कर रहा था कि कायदे और कानून के मुताबिक जो होना चाहिए था वह किया। फिनांस सैक्रेटरी 40 कमेटियों का चेयरमैन है। चौधरी राम स्वरूप जी ने सवाल उठाया कि गवर्नमेंट कुछ अपने तौर पर इकौनोमी कर रही है या नहीं। मैं अर्ज़ करूँ कि इस समय गवर्नमैंट के सीनियर अफसरों की एक कमेटी बैठी हुई है जो इन चीज़ों पर गौर कर रही है और मैं हाउस को यकीन दिलाता हूँ कि जहां से भी राज्य सरकार अपने खर्च में कमी कर सकती है वह ज़रूर करेगी। आज

जिन हालात का हमें सामना करना पड़ रहा है तो हम अपनी स्टेट के लोगों को कह रहे हैं कि रिसोरसिज़ पैदा करो तो यह हमारा भी फर्ज बनता है कि हम जहां जहां से बचत कर सकें, करें ।

**चौधरी राम स्वरुप** : आन ए प्वायंट आफ इनफर्मेशन । मैं ने कहा कि तमाम नान-आफिशल्ज़ की कमेटी होनी चाहिए, अफसरों ने अपनी गिनती में क्या कमी करनी है वह तो उनकी ही कमेटी होगी ।

**मुख्य मन्त्री** : अगर नानआफिशल्ज़ कोई तजवीज़ हमारे सामने लाएंगे तो उस पर जरूर गौर किया जायगा ।

खैर मैं कह रहा था कि इस सवाल पर पूरे ठंडे दिल से गौर करें कि आयंदा पांच सालों में आप यहां पर क्या करना चाहते हैं, चौथी प्लैन के लिये आपने क्या क्या रिसोरसिज़ पैदा करने हैं। केन्द्र से आप क्या लेना चाहते हैं। उसकी लाइट में सब कुछ होगा । हम भी खाहमखाह टैक्स नहीं लगाना चाहते । हालात सारे देश के सामने ऐसे हैं कि इसमें हमारी स्टेट को भी अपनी कन्ट्रीब्यूशन देनी होगी। इसलिये मुझे आशा है कि इस बिल को हाउस मुत्तफिका राय से पास करेगा ।

**ਸਰਦਾਰ ਕੁਲਬੀਰ ਸਿੰਘ** (ਫਿਰੋਜ਼ਪੁਰ) : ਚੇਅਰਮੈਨ ਸਾਹਿਬ, ਇਹ ਜਿਹੜਾ ਪੰਜਾਬ ਮੋਟਰ ਵਹੀਕਲਜ਼ ਟੈਕਸੇਸ਼ਨ ਅਮੈਂਡਮੈਂਟ ਬਿਲ ਇਸ ਹਾਊਸ ਵਿਚ ਪੇਸ਼ ਕੀਤਾ ਗਿਆ ਹੈ ਇਸ ਦੇ ਬਾਰੇ ਅਖਬਾਰਾਂ ਵਿਚ ਇਹ ਦਰਜ ਕੀਤਾ ਗਿਆ ਹੈ—ਮੈਂ ਇਕ ਅਖਬਾਰ ਦਾ ਹਵਾਲਾ ਦੇਣਾ ਚਾਹੁੰਦਾ ਹਾਂ ਇਸ ਵਿਚ ਇਹ ਲਿਖਿਆ ਹੈ ਕਿ—

'ਟੈਕਸੋਂ ਕਾ ਨਿਆ ਬੋਝ'

"ਮੁਖ ਮੰਤਰੀ, ਪੰਜਾਬ, ਕਾਮਰੇਡ ਰਾਮ ਕਿਸ਼ਨ ਨੇ ਗੁਜ਼ਸ਼ਤਾ ਚੰਦ ਹਫਤੋਂ ਮੇਂ ਕਈ ਬਾਰ ਯੇ ਇਲਾਨ ਕੀਆ ਕਿ ਪੰਜਾਬ ਸਰਕਾਰ ਇਸ ਸਾਲ ਕੋਈ ਨਏ ਟੈਕਸ ਨਹੀਂ ਲਗਾਏਗੀ । ਜਬ ਕਭੀ ਟੈਕਸ ਲਗਾਨੇ ਕੇ ਮਨਸੂਬੋਂ ਕੇ ਮੁਤਾਲਿਕ ਕੋਈ ਖਬਰ ਸ਼ਾਇਆ ਹੁਈ ਇਨਹੋਂ ਨੇ ਫੌਰਨ ਤਰਦੀਦ ਕਰ ਦੀ । ਲੇਕਿਨ ਹਕੀਕਤ ਇਨਕੇ ਇਲਾਨੋਂ ਕੇ ਬਿਲਕੁਲ ਬਰਅਕਸ ਸਾਹਮਨੇ ਆ ਰਹੀ ਹੈ । ਬਸੋਂ ਔਰ ਟਰੱਕੋਂ ਪਰ ਟੈਕਸ ਮੇਂ ਇਜ਼ਾਫ਼ਾ ਕਾ ਬਿਲ ਅਸੈਂਬਲੀ ਮੇਂ ਪੇਸ਼ ਭੀ ਕਰ ਦੀਆ ਗਿਆ ਹੈ । ਵਜ਼ੀਰ ਖਜ਼ਾਨਾ ਨੇ ਪੰਜਾਬ ਕੌਂਸਲ ਮੇਂ ਬੋਲਤੇ ਹੂਏ ਅਪੋਜ਼ੀਸ਼ਨ ਪਾਰਟੀਓਂ ਸੇ ਅਪੀਲ ਕੀ ਹੈ ਕਿ ਅਗਰ ਸਰਕਾਰ ਮਜ਼ੀਦ ਟੈਕਸ ਲਗਾਏ ਤੋ ਵੋ ਇਸਕਾ ਸਾਥ ਦੇਂ । ਕਾਂਗਰਸ ਲੈਜਿਸਲੇਚਰ ਪਾਰਟੀ ਕੀ ਮੀਟਿੰਗ ਮੇਂ ਖੁਦ ਕਾਮਰੇਡ ਰਾਮ ਕਿਸ਼ਨ ਨੇ ਬੜੇ ਜ਼ੋਰਦਾਰ ਇਲਫਾਜ਼ ਮੇਂ ਕਹਾ ਕਿ ਮਜ਼ੀਦ ਟੈਕਸ ਲਗਾਨੇ ਹੀ ਪੜੇਂਗੇ ਔਰ ਇਨਕਸ਼ਾਫ ਕੀਆ ਕਿ ਵੋ ਚੌਥੇ ਪਲਾਨ ਕੇ ਪਹਿਲੇ ਬਰਸ ਮੇਂ 4 ਕਰੋੜ 90 ਲਾਖ ਰੁਪਏ ਕੇ ਮਜ਼ੀਦ ਟੈਕਸ ਲਗਾਨੇ ਕਾ ਵਾਹਦਾ ਪਲਾਨਿੰਗ ਕਮਿਸ਼ਨਰ ਸੇ ਕਰ ਭੀ ਆਏ ਹੈਂ ਕਿਉਂਕਿ ਮਰਕਜ਼ ਸੇ 10 ਕਰੋੜ ਰੁਪਏ ਕੀ ਇਮਦਾਦ ਹਾਸਲ ਕਰਨੇ ਕੇ ਲੀਏ ਐਸਾ ਕਰਨਾ ਜ਼ਰੂਰੀ ਹੈ ।"

ਹੁਣੇ ਹੀ ਵਜ਼ੀਰ ਖਜ਼ਾਨਾ ਨੇ ਕਿਹਾ ਸੀ ਕਿ ਅਸੀਂ ਪਹਿਲਾਂ ਇਸ ਟੈਕਸ ਦੀ ਹਦ 2,700 ਰੁਪਏ ਤਕ ਰਖੀ ਹੋਈ ਸੀ ਪਰ ਕਦੇ ਵੀ ਇਹ ਟੈਕਸ 1,000 ਰੁਪਏ ਤੋਂ ਵਧ ਨਹੀਂ ਲਿਆ ਗਿਆ ।

[ਸਰਦਾਰ ਕੁਲਬੀਰ ਸਿੰਘ]

ਜੇਕਰ ਇਹੀ ਹਾਲਤ ਹੈ ਅਤੇ ਕਦੇ ਵੀ ਟੈਕਸ ਇਸ ਤੋਂ ਵਧ ਨਹੀਂ ਲਗਾਇਆ ਗਿਆ ਤਾਂ ਫਿਰ ਇਸਨੂੰ ਇਸ ਹਦ ਤਕ ਵਧਾਣ ਦੀ ਕੀ ਲੋੜ ਸੀ ? ਇਸ ਦਾ ਮਤਲਬ ਇਹ ਹੈ ਕਿ ਸਰਕਾਰ ਜਿੰਨੀਆਂ ਵੀ ਗੱਲਾਂ ਕਰਦੀ ਹੈ ਉਹ ਸਾਰੀਆਂ ਹੀ ਸੈਲਫ ਕਨਟਰਾਡਿਕਟਰੀ ਹਨ ਅਤੇ ਇਕ ਦੂਜੇ ਦੇ ਨਾਲ ਮੇਲ ਨਹੀਂ ਖਾਂਦੀਆਂ । ਇਸ ਲੜਾਈ ਨਾਲ ਜੋ ਅਸਰ ਪੰਜਾਬ ਤੇ ਪਿਆ ਹੈ ਇਸ ਦਾ ਸਾਰਿਆਂ ਨੂੰ ਪਤਾ ਹੈ । ਚੇਅਰਮੈਨ ਸਾਹਿਬ, ਪੰਜਾਬ ਦੀ ਅਕਾਨੋਮੀ ਸ਼ੈਟਰ ਹੋਈ ਹੈ ਅਤੇ ਕਾਫੀ ਨੁਕਸਾਨ ਹੋਇਆ ਹੈ ਅਤੇ ਇਹ ਲੜਾਈ ਇਕਲੇ ਪੰਜਾਬ ਦੀ ਨਹੀਂ ਸੀ, ਇਹ ਲੜਾਈ ਸਾਰੇ ਦੇਸ਼ ਦੀ ਸੀ ਅਤੇ ਇਸ ਵਿਚ ਬਾਕੀ ਦੇ ਵੀ ਉਨੇ ਹੀ ਜਿੰਮੇਵਾਰ ਹਨ । ਮੈਂ ਇਹ ਸਮਝਦਾ ਹਾਂ ਕਿ ਜਿਹੜੀ ਲੜਾਈ ਫਿਰੋਜ਼ਪੁਰ, ਗੁਰਦਾਸਪੁਰ ਅਤੇ ਅੰਮ੍ਰਿਤਸਰ ਦੇ ਬਾਰਡਰ ਤੇ ਲੜੀ ਗਈ ਹੈ ਇਸ ਨਾਲ ਇਕਲੇ ਪੰਜਾਬ ਦਾ ਹੀ ਨਹੀਂ, ਸਾਰੇ ਦੇਸ਼ ਦਾ ਨੁਕਸਾਨ ਹੋਇਆ ਹੈ । ਤੇ ਫਿਰ ਜੇਕਰ ਅੱਜ ਅਸੀਂ ਇਹ ਕਹਿੰਦੇ ਹਾਂ ਕਿ ਜੰਗ ਦੀਆਂ ਤਿਆਰੀਆਂ ਲਈ ਮਜ਼ੀਦ ਟੈਕਸ ਲਗਾਣ ਦੀ ਲੋੜ ਹੈ ਤਾਂ ਇਹ ਸਾਰੇ ਦੇਸ਼ ਤੇ ਲਗਣਾ ਚਾਹੀਦਾ ਹੈ । ਇਨ੍ਹਾਂ ਟੈਕਸਾਂ ਦਾ ਜਿਹੜਾ ਛਪਰ ਹੈ ਇਹ ਇਕਲੇ ਆਦਮੀ ਤੋਂ ਨਹੀਂ ਚੁਕਿਆ ਜਾਂਦਾ । ਇਹ ਤਾਂ ਹੀ ਚੁਕਿਆ ਜਾਂਦਾ ਹੈ ਜੇਕਰ ਚਾਰੇ ਕੋਨਿਆਂ ਤੋਂ ਸਾਰੇ ਰਲ ਕੇ ਇਸ ਨੂੰ ਚੁਕਣ, ਤਾਂ ਹੀ ਇਸ ਦਾ ਭਾਰ ਵੰਡਿਆ ਜਾ ਸਕਦਾ ਹੈ । ਇਸ ਲਈ, ਇਸ ਛਪਰ ਨੂੰ ਚੁਕਣ ਲਈ ਬਾਕੀਆਂ ਨੂੰ ਵੀ ਹਥ ਲਗਾਣਾ ਚਾਹੀਦਾ ਹੈ । ਇਹ ਜ਼ਰੂਰੀ ਹੋ ਜਾਂਦਾ ਹੈ ਕਿ ਇਨ੍ਹਾਂ ਟੈਕਸਾਂ ਦਾ ਭਾਰ ਇਕੋ ਹੀ ਨਾ ਚੁਕੇ । ਅਤੇ ਇਨ੍ਹਾਂ ਟੈਕਸਾਂ ਦਾ ਭਾਰ ਜਿਹੜਾ ਕਿ ਅੱਜ ਪੰਜਾਬ ਤੇ ਪਾਇਆ ਜਾ ਰਿਹਾ ਹੈ ਬਾਕੀ ਦੇ ਸਾਰੇ ਹਿੰਦੁਸਤਾਨ ਦੇ ਜ਼ਿਲ੍ਹਿਆਂ ਤੇ ਪੈਣਾ ਚਾਹੀਦਾ ਹੈ।

ਜਿਥੋਂ ਤਕ ਟਰੱਕਾਂ ਵਾਲਿਆਂ ਦਾ ਤਅੱਲੁਕ ਹੈ ਅਤੇ ਟਰਾਂਸਪੋਰਟ ਕੰਪਨੀਆਂ ਦਾ ਸਬੰਧ ਹੈ ਸਾਡੇ ਅਫ਼ਸਰਾਂ ਨੇ ਇਨ੍ਹਾਂ ਦੀ ਕੁਰਬਾਨੀ ਅਤੇ ਸੇਵਾ ਦੀ ਤਾਰੀਫ਼ ਕੀਤੀ ਹੈ ਅਤੇ ਪੰਜਾਬ ਸਰਕਾਰ ਨੇ ਵੀ ਇਨ੍ਹਾਂ ਦੇ ਕੰਮ ਦੀ ਤਾਰੀਫ਼ ਕੀਤੀ ਹੈ । ਇਸ ਹਾਊਸ ਦੇ ਮੈਂਬਰ ਸਾਹਿਬਾਨ ਨੇ ਇਨ੍ਹਾਂ ਦੇ ਕੰਮ ਨੂੰ ਐਪ੍ਰੀਸ਼ੀਏਟ ਕੀਤਾ ਹੈ । ਜਿੱਥੇ ਸਿਵਲੀਅਨ ਟਰੱਕਾਂ ਨੂੰ ਜਾਣ ਦੀ ਆਗਿਆ ਨਹੀਂ ਸੀ ਅਤੇ ਜਿੱਥੇ ਮੁਹਾਜ਼ ਤੇ ਲੜਾਈ ਹੋ ਰਹੀ ਸੀ ਉਥੇ ਜਾਕੇ ਇਨ੍ਹਾਂ ਨੇ ਸਾਡੀਆਂ ਤੋਪਾਂ ਲਈ ਗੋਲੇ ਲਦੇ ਅਤੇ ਪਹੁੰਚਾਏ । ਤੁਸੀਂ ਆਪ ਹੀ ਅੰਦਾਜ਼ਾ ਲਗਾਓ ਕਿ ਇਕ ਪਾਸੇ ਬੰਮਬਾਰੀ ਹੋ ਰਹੀ ਹੋਵੇ ਤੇ ਮੋਰਚਿਆਂ ਤੇ ਅੱਗੇ ਜਾ ਕੇ ਇਹ ਕੰਮ ਕਰਨ ਅਤੇ ਦੇਸ਼ ਦੀ ਰਖਿਆ ਵਿਚ ਸਹਾਇਤਾ ਕਰਨ, ਉਨ੍ਹਾਂ ਤੇ ਟੈਕਸ ਲਗਾਇਆ ਜਾ ਰਿਹਾ ਹੈ । ਜਿਹੜੇ ਤਬਕੇ ਨੇ ਖਤਰਾ ਆਪਣੇ ਸਿਰਾਂ ਤੇ ਝਲਿਆ ਅਤੇ ਦੇਸ਼ ਭਗਤੀ ਦਾ ਸਬੂਤ ਦਿੱਤਾ ਉਸ ਤੇ ਇਸ ਤਰ੍ਹਾਂ ਦਾ ਟੈਕਸ ਲਗਾ ਕੇ ਉਨ੍ਹਾਂ ਨੂੰ ਦੇਸ਼ ਭਗਤੀ ਲਈ ਸਜ਼ਾ ਦਿੱਤੀ ਜਾ ਰਹੀ ਹੈ ਅਤੇ ਇਸ ਤਰ੍ਹਾਂ ਦੀ ਬੇਇਨਸਾਫ਼ੀ ਉਨ੍ਹਾਂ ਨਾਲ ਕੀਤੀ ਜਾ ਰਹੀ ਹੈ ।

ਦੂਜੇ ਪਾਸੇ ਟਰਾਂਸਪੋਰਟ ਕੰਪਨੀਆਂ ਨੇ ਜਿੱਥੇ ਸੇਵਾ ਕੀਤੀ ਹੈ ਉਥੇ ਕਈ ਐਂਟੀਨੈਸ਼ਨਲ ਕਾਰਵਾਈਆਂ ਵੀ ਕਰਦੀਆਂ ਰਹੀਆਂ ਹਨ। ਬਾਰਡਰ ਤੇ ਇਸ ਐਮਰਜੈਂਸੀ ਦੇ ਦੌਰਾਨ ਲੋਕ ਆਪਣੇ ਇਲਾਕਿਆਂ ਨੂੰ ਛੱਡ ਕੇ ਗਏ । ਫਾਜ਼ਿਲਕਾ ਤੇ ਜਦ ਬੰਮਬਾਰੀ ਹੋਈ ਤਾਂ ਲੋਕ ਸ਼ਹਿਰ ਛਡ ਕੇ ਗਏ ਤਾਂ ਫਾਜ਼ਿਲਕਾ ਦੀਆਂ ਟਰਾਂਸਪੋਰਟ ਕੰਪਨੀਆਂ ਨੇ ਕਿਰਾਏ ਪਹਿਲਾਂ ਨਾਲੋਂ ਡੇਢ ਗੁਣਾ ਕਰ ਦਿੱਤੇ । ਇਹ ਜਿਹੜਾ ਕਿਰਾਇਆ ਮਲੋਟ ਦਾ ਲੈਂਦੇ ਸਨ ਉਸ ਨੂੰ ਡਿਓਢਾ ਕਰ ਦਿੱਤਾ । ਕਿੰਨੇ ਸ਼ਰਮ ਦੀ ਗੱਲ ਹੈ । (ਸ਼ੇਮ ਸ਼ੇਮ) ਫਿਰ ਜਿਨ੍ਹਾਂ ਲੋਕਾਂ ਨੂੰ ਫੌਜੀ ਹੁਕਮ ਅਨੁਸਾਰ ਸ਼ਹਿਰ ਛਡਣਾ ਪਿਆ ਉਨ੍ਹਾਂ ਕਿਹਾ ਕਿ ਸਾਮਾਨ ਸਾਰਾ ਲੱਦ ਲਉ । ਜਦ ਉਹ ਸਾਰਾ ਸਾਮਾਨ ਟਰੱਕਾਂ ਤੇ ਲਦ ਕੇ ਤੁਰੇ ਤਾਂ ਸ਼ਹਿਰ ਤੋਂ ਦੋ ਤਿੰਨ ਮੀਲ ਦੂਰ ਆਕੇ ਟਰੱਕ ਰੋਕ ਦਿੱਤੇ ਅਤੇ ਕਿਹਾ ਕਿ ਸਾਮਾਨ ਉਤਾਰ ਲਉ

ਅਤੇ ਫਿਰ ਇਸ ਤਰ੍ਹਾਂ ਜਿੰਨਾ ਕਿਰਾਇਆ ਜੀ ਆਇਆ ਇਨ੍ਹਾਂ ਵਿਚਾਰੇ ਲੋਕਾਂ ਪਾਸੋਂ ਇਨ੍ਹਾਂ ਦੇ ਸਾਮਾਨ ਦਾ ਲਿਆ ਗਿਆ । ਇਥੋਂ ਤਕ ਕਿ ਇਕ ਇਕ ਹੈਂਡ ਬੈਗ ਦਾ ਕਿਰਾਇਆ ਇਕ ਇਕ ਰੁਪਿਆ ਚਾਰਜ ਕੀਤਾ ਗਿਆ । ਮੈਂ ਅਰਜ਼ ਕਰ ਰਿਹਾ ਸਾਂ, ਚੇਅਰਮੈਨ ਸਾਹਿਬ, ਹੋਰ ਤਾਂ ਹੋਰ ਪੰਜਾਬ ਰੋਡਵੇਜ਼ ਵਾਲਿਆਂ ਨੇ ਵੀ ਪਹਿਲੇ ਦਿਨ ਛੇ ਛੇ ਰੁਪਏ ਕਿਰਾਇਆ ਲਿਆ । ਪਰ ਬਾਅਦ ਵਿਚ ਲੋਕਾਂ ਨੇ ਰੀਜ਼ੈਂਟ ਕੀਤਾ ਤਾਂ ਇਹ ਚੀਜ਼ ਰੋਡਵੇਜ਼ ਵਾਲਿਆਂ ਨੇ ਬੰਦ ਕੀਤੀ । ਇਥੇ ਹੀ ਬਸ ਨਹੀਂ, ਫਾਜ਼ਿਲਕਾ ਟਰਾਂਪੋਰਟ ਕੰਪਨੀ ਨੇ ਕਿੰਨੇ ਹੀ ਸਪੈਸ਼ਲ ਨੰਬਰ ਵੀ ਉਨ੍ਹਾਂ ਦਿਨਾਂ ਵਿਚ ਚਲਾਏ ਪਰ ਕਿਸੇ ਦਾ ਵੀ ਰਿਕਾਰਡ ਨਹੀਂ ਰਖਿਆ ਗਿਆ ਅਤੇ ਲੋਕਾਂ ਪਾਸੋਂ ਜਿੰਨਾ ਵੀ ਪੈਸੰਜਰ ਟੈਕਸ ਵਸੂਲ ਕੀਤਾ ਗਿਆ ਉਹ ਜਮ੍ਹਾਂ ਨਹੀਂ ਕਰਾਇਆ ਅਤੇ ਆਪਣੀਆਂ ਜੇਬਾਂ ਹੀ ਭਰ ਲਈਆਂ । ਇਸ ਦੇ ਬਾਰੇ ਮੈਂ ਡੀ. ਸੀ., ਫਿਰੋਜ਼ਪੁਰ, ਨੂੰ ਮੂਵ ਕੀਤਾ ਕਿ ਇਸ ਬਾਰੇ ਕਾਰਵਾਈ ਕੀਤੀ ਜਾਵੇ ਅਤੇ ਇਸ ਦੀ ਇਨਕੁਆਇਰੀ ਕਰਾਈ ਜਾਵੇ । ਜ਼ਿਲ੍ਹਾ ਦੇ ਅਫਸਰਾਂ ਨੂੰ ਵੀ ਕਿਹਾ ਪਰ ਅੱਜ ਤਕ ਨਾ ਤਾਂ ਕੋਈ ਇਨਕੁਆਇਰੀ ਕਰਾਈ ਗਈ ਹੈ ਅਤੇ ਨਾ ਹੀ ਕੋਈ ਪੁਛ ਪ੍ਰਤੀਤ ਇਸ ਸਿਲਸਿਲੇ ਵਿਚ ਕੀਤੀ ਗਈ ਹੈ ।

ਇਕ ਗੱਲ ਹੋਰ ਹੈ ਜਿਵੇਂ ਕਿ ਸਾਰਿਆਂ ਨੂੰ ਇਸ ਗੱਲ ਦਾ ਪਤਾ ਹੈ, ਇਨ੍ਹਾਂ ਟਰਾਂਸਪੋਰਟ ਵਾਲਿਆਂ ਦੀ ਲੋੜ ਡੀ. ਸੀ. ਅਤੇ ਬਾਕੀ ਦੇ ਅਫਸਰਾਂ ਨੂੰ ਵੀ ਪੈਂਦੀ ਹੈ ਕਿਉਂਕਿ ਇਨ੍ਹਾਂ ਪਾਸੋਂ ਚੰਦੇ ਵਸੂਲ ਕਰਨੇ ਹੁੰਦੇ ਹਨ । ਇਸ ਲਈ ਜੇਕਰ ਉਹ ਕੋਈ ਇਸ ਤਰ੍ਹਾਂ ਦਾ ਨਾਜਾਇਜ਼ ਕੰਮ ਕਰਦੇ ਵੀ ਹਨ ਤਾਂ ਉਨ੍ਹਾਂ ਨੂੰ ਲੁੱਟਣ ਦੀ ਇਜਾਜ਼ਤ ਦੇ ਦਿੱਤੀ ਜਾਂਦੀ ਹੈ ਅਤੇ ਕੋਈ ਐਕਸ਼ਨ ਨਹੀਂ ਲੈਂਦਾ । ਇਕ ਪਾਸੇ ਤਾਂ ਸਰਕਾਰ ਇਹ ਕਹਿੰਦੀ ਹੈ ਕਿ ਕੈਪੀਟਲਿਸਟ ਲੁਟ ਰਹੇ ਹਨ ਅਤੇ ਦੂਜੇ ਪਾਸੇ ਜੇਕਰ ਉਹ ਇਸ ਤਰ੍ਹਾਂ ਦੀ ਕੋਈ ਨਜਾਇਜ਼ ਗੱਲ ਜ਼ਿਲ੍ਹੇ ਵਿਚ ਕਰਨ ਤਾਂ ਆਪ ਹੀ ਸਰਕਾਰ ਅਤੇ ਸਰਕਾਰ ਦੇ ਅਫਸਰ ਉਨ੍ਹਾਂ ਨੂੰ ਸ਼ੈਲਟਰ ਕਰਦੇ ਹਨ । ਅਤੇ ਸਗੋਂ ਉਨ੍ਹਾਂ ਦੀ ਹੀ ਹਮਾਇਤ ਕਰਦੇ ਹਨ ।

ਇਸੇ ਤਰ੍ਹਾਂ ਜਦ ਬਾਰਡਰਾਂ ਤੇ ਆਮਦੋਰਫਤ ਮੁਅੱਤਲ ਸੀ ਤਾਂ ਟਰਾਂਸਪੋਰਟ ਮਨਿਸਟਰ ਨੇ ਇਸ ਗੱਲ ਦਾ ਇਲਾਨ ਕੀਤਾ ਕਿ ਸਾਨੂੰ ਇਨ੍ਹਾਂ ਇਲਾਕਿਆਂ ਦੇ ਲੋਕਾਂ ਨਾਲ ਹਮਦਰਦੀ ਹੈ ਅਤੇ ਅਸੀਂ ਇਹ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ ਕਿ ਸਕੂਲ ਜਾਂਦੇ ਬਚਿਆਂ ਨੂੰ ਫਰੀ ਲਿਫਟ ਦਿੱਤੀ ਜਾਇਆ ਕਰੇ । ਪਰ ਅਫਸੋਸ ਦੀ ਗੱਲ ਹੈ ਕਿ ਇਸ ਐਮਰਜੈਂਸੀ ਦੇ ਦੌਰਾਨ ਇਨਾਂ ਬਚਿਆਂ ਨੂੰ ਬਸਾਂ ਵਿਚ ਕੋਈ ਜਗ੍ਹਾ ਨਹੀਂ ਦਿੱਤੀ ਗਈ ਅਤੇ ਸਰਕਾਰ ਦੀਆਂ ਆਪਣੀਆਂ ਹਿਦਾਇਤਾਂ ਤੇ ਅਮਲ ਨਹੀਂ ਕਰਾਇਆ ਗਿਆ । ਮੇਰੀ ਅਰਜ਼, ਚੇਅਰਮੈਨ ਸਾਹਿਬ, ਇਹ ਹੈ ਕਿ ਇਕ ਪਾਸੇ ਤਾਂ ਤੁਸੀਂ ਕਮਿਟਿਡ ਹੋ ਅਤੇ ਪਲਾਨਿੰਗ ਕਮਿਸ਼ਨ ਨਾਲ ਤੈ ਕਰਕੇ ਆਏ ਹੋ ਕਿ ਟੈਕਸ ਅਸੀਂ ਲਗਾਣੇ ਹਨ ਤੇ ਦੂਜੇ ਪਾਸੇ ਤੁਸੀਂ ਨਜਾਇਜ਼ ਪੈਸਾ ਇਕਠਾ ਕਰਨ ਵਾਲੇ ਐਂਟੀਸੋਸ਼ਲ ਐਲੀਮੈਂਟ ਦੀ ਅਤੇ ਇਸ ਤਰ੍ਹਾਂ ਦੇ ਟਰਾਂਸਪੋਰਟਰਾਂ ਦੀ ਨਜਾਇਜ਼ ਤੌਰ ਤੇ ਮਦਦ ਕਰਦੇ ਹੋ ਅਤੇ ਉਨ੍ਹਾਂ ਨੂੰ ਸ਼ੈਲਟਰ ਦਿੰਦੇ ਹੋ ।

ਮੈਨੂੰ ਇਕ ਚਿੱਠੀ ਇਸ ਇਲਾਕੇ ਤੋਂ ਆਈ ਹੈ, ਇਸ ਵਿਚ ਇਨ੍ਹਾਂ ਟਰਾਂਸਪੋਰਟਰਾਂ ਨੇ ਜੋ ਜ਼ਿਆਦਤੀ ਕੀਤੀ ਹੈ ਅਤੇ ਕਰ ਰਹੇ ਹਨ ਉਸ ਬਾਰੇ ਦੱਸਿਆ ਹੈ । ਇਸ ਵਿਚ ਇਹ ਲਿਖਿਆ ਹੈ ਕਿ:—

"ਬਾਰਡਰ ਕੀ ਟ੍ਰੱਕ ਯੂਨੀਅਨੋਂ ਨੇ ਕਿਰਾਇਆ ਕੇ ਰੇਟ ਬਹੁਤ ਜ਼ਿਆਦਾ ਬੜ੍ਹਾ ਦੀਏ ਹੈਂ ਜੋ ਕਿ ਤਕਰੀਬਨ ਪਹਿਲੇ ਸੇ ਤਿਉੜੇ ਕਰ ਦੀਏ ਗਏ ਹੈਂ ਔਰ ਯੇ ਬੋਝ ਭੀ ਬਿਲ ਆਖ਼ਿਰ

[ਸਰਦਾਰ ਕੁਲਬੀਰ ਸਿੰਘ]

ਕਿਸਾਨੋਂ ਪਰ ਪੜਤਾ ਹੈ । ਮਿਸਾਲ ਕੇ ਤੌਰ ਪਰ ਫਰੰਟੀਅਰ ਮਾਝਾ ਟਰਾਂਸਪੋਰਟ ਟਰੱਕ ਕੰਪਨੀ ਭਿਖੀ ਵਿੰਡ ਪੱਟੀ ਅੰਮ੍ਰਿਤਸਰ ਨੇ ਅਪਨੇ ਕਿਰਾਏ ਡਿਊੜੇ ਕਰ ਦੀਏ ਹੈਂ ।"

ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਜਿਨ੍ਹਾਂ ਟਰੱਕਾਂ ਵਾਲਿਆਂ ਨੇ ਬਾਰਡਰ ਤੇ ਬਹੁਤ ਚੰਗਾ ਕੰਮ ਕੀਤਾ ਹੈ ਉਨ੍ਹਾਂ ਦੇ ਕੰਮ ਨੂੰ ਐਪ੍ਰੀਸ਼ੀਏਟ ਕੀਤਾ ਜਾਣਾ ਚਾਹੀਦਾ ਹੈ ਅਤੇ ਜਿਹੜਾ ਐਂਟੀ ਸੋਸ਼ਲ ਐਲੀਮੈਂਟ ਹੈ ਉਸ ਨੂੰ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ । ਅਤੇ ਸਾਨੂੰ ਤਾਂ ਸਗੋਂ ਇਸ ਗੱਲ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਬਾਰਡਰ ਦੇ ਲੋਕਾਂ ਤੇ ਇਸ ਤਰ੍ਹਾਂ ਦੇ ਟੈਕਸਾਂ ਦਾ ਕੋਈ ਅਸਰ ਨਾ ਪਵੇ । ਇਸ ਟੈਕਸ ਦਾ ਅਸਰ ਇਹ ਪੈਣਾ ਹੈ ਕਿ ਆਮ ਲੋਕਾਂ ਲਈ ਕਿਰਾਏ ਵਿਚ ਵਾਧਾ ਕਰ ਦਿੱਤਾ ਜਾਵੇਗਾ ਜਿਸ ਤਰ੍ਹਾਂ ਕਿ ਮਾਝਾ ਟਰਾਂਸਪੋਰਟ ਵਾਲਿਆਂ ਨੇ ਕੀਤਾ ਹੈ ਅਤੇ ਆਪਣੇ ਰੇਟ ਵਧਾ ਦਿੱਤੇ ਹਨ ।

ਮੈਂ ਅਰਜ਼ ਕਰਦਾ ਹਾਂ ਕਿ ਸਾਨੂੰ ਇਸ ਗੱਲ ਤੇ ਜ਼ੋਰ ਦੇਣਾ ਚਾਹੀਦਾ ਹੈ ਕਿ ਕਿਸ ਤਰ੍ਹਾਂ ਬਾਕੀ ਦੇ ਖਰਚਾਂ ਨੂੰ ਇਕਾਨੋਮਾਈਜ਼ ਕਰੀਏ । ਚੀਫ਼ ਮਨਿਸਟਰ ਕਾਮਰੇਡ ਸਾਹਿਬ ਨੇ ਲੰਮੀ ਚੌੜੀ ਸਕੀਮ ਵਿਚ ਦਸਿਆ ਹੈ ਕਿ ਸਰਕਾਰ ਕਿਸ ਤਰ੍ਹਾਂ ਨਾਲ ਇਕਾਨੋਮੀ ਨੂੰ ਇਫੈਕਟ ਕਰਨਾ ਚਾਹੁੰਦੀ ਹੈ ਅਤੇ ਇਹ ਵੀ ਕਿਹਾ ਹੈ ਕਿ ਇਕ ਕਮੇਟੀ ਬਣਾ ਦਿੱਤੀ ਗਈ ਹੈ ਪਰ ਉਸ ਵਿਚ ਅਫ਼ਸਰ ਹੀ ਲਏ ਗਏ ਹਨ । ਇਸ ਬਾਰੇ ਚੌਧਰੀ ਰਾਮ ਸਰੂਪ ਜੀ ਨੇ ਠੀਕ ਹੀ ਕਿਹਾ ਹੈ ਕਿ ਚੋਰਾਂ ਦੇ ਸਪੁਰਦ ਹੀ ਤਫ਼ਤੀਸ਼ ਦੇ ਦਿੱਤੀ ਗਈ ਹੈ ਅਤੇ ਉਨ੍ਹਾਂ ਨੂੰ ਹੀ ਕਿਹਾ ਗਿਆ ਹੈ ਕਿ ਵੇਖ ਕੇ ਦਸੋ ਕਿ ਟੈਕਸਾਂ ਵਿਚ ਕਮੀ ਜਾਂ ਬਾਕੀ ਦੇ ਖਰਚਾਂ ਵਿਚ ਕਮੀ ਕਿਸ ਤਰ੍ਹਾਂ ਅਤੇ ਕਿਥੇ ਕਿਥੇ ਕੀਤੀ ਜਾ ਸਕਦੀ ਹੈ । ਪਰ ਇਸ ਦੀ ਰੀਪੋਰਟ ਤਾਂ ਅਜੇ ਸਾਡੇ ਸਾਹਮਣੇ ਆਣੀ ਹੈ ਇਸ ਲਈ ਇਸ ਦੇ ਬਾਰੇ ਕੀ ਕਿਹਾ ਜਾ ਸਕਦਾ ਹੈ ਕਿ ਇਹ ਕਿਹੜੇ ਇਕਾਨੋਮੀ ਕਰਨ ਵਾਲੇ ਮਈਅਰਜ਼ ਇਖਤਿਆਰ ਕਰਦੇ ਹਨ । ਪਰ ਇਸ ਗੱਲ ਦੀ ਅੱਜ ਵੀ ਲੋੜ ਹੈ ਕਿ ਪੰਜਾਬ ਸਰਕਾਰ ਇਕ ਬਰਾਡ-ਬੇਸਡ ਕਮੇਟੀ ਨਾਨ ਆਫੀਸ਼ਲਜ਼ ਨੂੰ ਨਾਲ ਲੈ ਕੇ ਬਣਾਵੇ ਜੋ ਸਾਰੇ ਢਾਂਚੇ ਦੀ ਪੜਤਾਲ ਕਰੇ । ਅਤੇ ਇਸ ਕਮੇਟੀ ਨੂੰ ਕਿਹਾ ਜਾਵੇ ਕਿ ਬਾਕੀ ਦੇ ਸਾਰੇ ਮਹਿਕਮਿਆਂ ਨੂੰ ਵੀ ਵੇਖੇ ਅਤੇ ਇਸ ਗੱਲ ਦੀ ਪੜਤਾਲ ਕਰੇ ਕਿ ਕਿੰਨਾ ਵਰਕਲੋਡ ਕਿਸੇ ਅਫ਼ਸਰ ਪਾਸ ਹੈ ਜਾਂ ਕਿਸੇ ਮਹਿਕਮੇ ਵਿਚ ਹੈ ਅਤੇ ਕਿੰਨੇ ਕਰਮ-ਚਾਰੀਆਂ ਦੀ ਉਥੇ ਲੋੜ ਹੈ ਅਤੇ ਇਸ ਕਮੇਟੀ ਦੀ ਰਿਪੋਰਟ ਦੇ ਅਨੁਸਾਰ ਹੀ ਪੋਸਟਾਂ ਕਰੀਏਟ ਕੀਤੀਆਂ ਜਾਣੀਆਂ ਚਾਹੀਦੀਆਂ ਹਨ । ਪਰ ਇਥੇ ਹਾਲਤ ਇਹ ਹੈ ਕਿ ਪੋਲੀਟੀਕਲ ਜ਼ਰੂਰਤਾਂ ਨੂੰ ਸਾਹਮਣੇ ਰਖ ਕੇ ਪੋਸਟਾਂ ਕਰੀਏਟ ਕੀਤੀਆਂ ਜਾਂਦੀਆਂ ਹਨ। ਕਿੰਨੇ ਹੀ ਡੀ. ਆਈ. ਜੀ. ਬਣਾ ਦਿੱਤੇ ਗਏ ਹਨ, ਐਡੀਸ਼ਨਲ ਡੀ. ਸੀ. ਲੱਗਾ ਦਿੱਤੇ ਗਏ ਹਨ ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਇਕ ਪਾਸੇ ਤਾਂ ਪੰਜਾਬ ਦੇ ਲੋਕੀਂ ਪਿਸਦੇ ਚਲੇ ਆ ਰਹੇ ਹਨ ਅਤੇ ਉਨ੍ਹਾਂ ਦੀ ਮਾਲੀ ਹਾਲਤ ਦਿਨੋ ਦਿਨ ਖਰਾਬ ਹੋ ਰਹੀ ਹੈ ਅਤੇ ਦੂਜੇ ਪਾਸੇ ਇਹ ਮੰਗ ਕੀਤੀ ਜਾ ਰਹੀ ਹੈ ਕਿ ਟੈਕਸ ਵਧਾਇਆ ਜਾਵੇ । ਸਰਹੱਦਾਂ ਦੇ ਇਲਾਕੇ ਵਿਚ ਵੀ ਅੱਜ ਇਹ ਹਾਲਤ ਹੈ ਕਿ ਉਨਾਂ ਨੂੰ ਰੀਲੀਫ ਦੇਣ ਦੀ ਥਾਂ ਕਈ ਤਰ੍ਹਾਂ ਦੇ ਟੈਕਸ ਲਗਾਏ ਹੋਏ ਹਨ—ਇਨਕਮ ਟੈਕਸ, ਪ੍ਰਾਪਰਟੀ ਟੈਕਸ, ਹਾਊਸ ਟੈਕਸ, ਅਤੇ ਇਸ ਬਾਰੇ ਸਰਕਾਰ ਪਾਸ ਬਾਰ ਬਾਰ ਰਿਪ੍ਰੀਜ਼ੈਂਟੇਸ਼ਨ ਕੀਤੀਆਂ ਗਈਆਂ ਹਨ । ਪਿਛਲੇ ਦਿਨਾਂ ਵਿਚ ਜਦ ਮਨਿਸਟਰ ਸਾਹਿਬਾਨ ਨੇ ਇਨ੍ਹਾਂ ਬਾਰਡਰ ਦੇ ਇਲਾਕਿਆਂ ਦਾ ਦੌਰਾ ਕੀਤਾ ਅਤੇ ਵੀ. ਆਈ. ਪੀਜ਼. ਆਏ, ਸੈਂਟਰ ਦੇ ਮਨਿਸਟਰ ਆਏ ਤਾਂ ਉਨ੍ਹਾਂ ਨੂੰ ਇਹ ਸ਼ਿਕਾਇਤ ਕੀਤੀ ਗਈ ਅਤੇ ਇਹ ਉਨ੍ਹਾਂ ਲੋਕਾਂ ਨੂੰ ਵਿਸ਼ਵਾਸ਼ ਦਿਵਾਇਆ ਗਿਆ ਸੀ ਕਿ ਬਾਰਡਰ ਦੇ ਲੋਕਾਂ ਨੂੰ ਟੈਕਸਾਂ ਵਿਚ ਰੀਲੀਫ਼ ਦਿੱਤਾ ਜਾਵੇਗਾ।

ਪਰ ਹੋ ਇਹ ਉਲਟੀ ਗੱਲ ਰਹੀ ਹੈ, ਉਨ੍ਹਾਂ ਨੂੰ ਰੀਲੀਫ਼ ਦੇਣ ਦੀ ਬਜਾਏ ਟੈਕਸ ਵਧਾਏ ਜਾ ਰਹੇ ਹਨ । ਇਸ ਤੇ ਅਜੇ ਚੰਗੀ ਤਰ੍ਹਾਂ ਵਿਚਾਰ ਕਰਨਾ ਜ਼ਰੂਰੀ ਹੈ । ਇਸ ਤਰ੍ਹਾਂ ਟੈਕਸ ਵਧਾਉਣ ਦੀ ਇਜਾਜ਼ਤ ਨਹੀਂ ਦੇਣੀ ਚਾਹੀਦੀ । ਇਸ ਤੇ ਪਹਿਲਾਂ ਕੋਈ ਇਨਕੁਆਇਰੀ ਕਮੇਟੀ ਬਿਠਾ ਕੇ ਫੇਰ ਕੋਈ ਫ਼ੈਸਲਾ ਆਖਰੀ ਹੋਣਾ ਚਾਹੀਦਾ ਹੈ। ਟੈਕਸ ਲਾਉਣ ਤੋਂ ਪਹਿਲਾਂ ਇਹ ਵੇਖਣਾ ਜ਼ਰੂਰੀ ਹੁੰਦਾ ਹੈ ਕਿ ਕੌਣ ਇਹ ਬੋਝ ਚੁਕ ਸਕਦਾ ਹੈ ਅਤੇ ਕੌਣ ਨਹੀਂ । ਮੈਂ ਤਾਂ ਕਾਮਰੇਡ ਸਾਹਿਬ ਨੂੰ ਇਹੋ ਅਰਜ਼ ਕਰਾਂਗਾ ਕਿ ਉਨ੍ਹਾਂ ਨੂੰ ਚਾਹੀਦਾ ਹੈ ਕਿ ਸਰਹਦਾਂ ਵਾਲਿਆਂ ਲੋਕਾਂ ਨੂੰ ਘਟ ਤੋਂ ਘਟ ਟੈਕਸ ਦੇਣੇ ਪੈਣ । ਇਸ ਤਰ੍ਹਾਂ ਦੀ ਸਰਕਾਰ ਦੀ ਪਾਲਿਸੀ ਹੋਣੀ ਚਾਹੀਦੀ ਹੈ ।

**ਸਰਦਾਰ ਦਿਲਬਾਗ ਸਿੰਘ** : On a point of order Sir । ਮੈਂ, ਚੇਅਰਮੈਨ ਸਾਹਿਬ, ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਟੈਕਸ ਜੇ ਉਹ ਵਧਾਉਣਾ ਵੀ ਚਾਹੁਣ ਤਾਂ ਕਿਸੇ ਹਿਸਾਬ ਦੇ ਨਾਲ ਵਧਾਉਣ ਜਿਸ ਤਰ੍ਹਾਂ ਫਾਇਨੈਂਸ ਮਨਿਸਟਰ ਸਾਹਿਬ ਦਾ ਏਥੇ ਸਟੇਟਮੈਂਟ ਆਇਆ ਕਿ ਹੋਰ ਘਟਾਉਣ ਨੂੰ ਤਿਆਰ ਹਨ। ਕਿਉਂ ਨਾ ਇਕ ਕਮੇਟੀ ਬਿਠਾ ਕੇ ਇਹ ਬਿਲ ਪਾਸ ਕਰਨ ਤੋਂ ਪਹਿਲਾਂ, ਇਸ ਦੀ ਜਾਂਚ ਪੜਤਾਲ ਕਰ ਲਈ ਜਾਵੇ......

**श्री चेयरमैन** : यह कोई पवायंट आफ आरडर नही है। इस के मुताल्लिक आनरेबल मिनिस्टर अगर जवाब होना चाहे तो वह अपनी स्पीच मे दे सकते हैं । (This is no point of order. In this connection if the hon. Minister wants to reply he may do so during the course of his speech.)

**ਚੌਧਰੀ ਦਰਸ਼ਨ ਸਿੰਘ** (ਨਕੋਦਰ) : ਚੇਅਰਮੈਨ ਸਾਹਿਬ, ਦੋਵੇਂ ਤਰਫਾਂ ਤੋਂ ਇਸ ਬਿਲ ਦੇ ਸਿਲਸਿਲੇ ਵਿਚ ਮਿਲੇ ਜੁਲੇ ਵਿਚਾਰ ਇਸ ਹਾਊਸ ਵਿਚ ਪੇਸ਼ ਹੋਏ ਹਨ। ਇਸ ਬਿਲ ਰਾਹੀਂ ਇਹ ਮੰਗ ਕੀਤੀ ਗਈ ਹੈ ਕਿ ਟਰੱਕਾਂ ਤੇ ਜੋ ਟੈਕਸ ਪਹਿਲਾਂ 2,700 ਰੁਪਏ ਚਾਰਜ ਕੀਤਾ ਜਾਂਦਾ ਸੀ ਉਹ ਹੁਣ ਵਧਾ ਕੇ 4,200 ਕਰ ਦਿੱਤਾ ਜਾਵੇ । ਮੈਂ ਵੀ ਇਸ ਬਿਲ ਦੀ ਤਾਈਦ ਕਰਨ ਵਾਸਤੇ ਖੜ੍ਹਾ ਹੋਇਆਂ ਹਾਂ । ਇਕ ਪਾਸੇ ਇਹ ਆਖਿਆ ਜਾਂਦਾ ਹੈ ਕਿ ਹਰ ਪਾਸੇ ਸੈਲਫ਼ ਸਫੀਸ਼ੈਂਸੀ ਪ੍ਰਾਪਤ ਕੀਤੀ ਜਾਵੇ, ਬਾਹਰੋਂ ਕੋਈ ਅਨਾਜ ਨਾ ਲਿਆ ਜਾਵੇ, ਬਾਹਰੋਂ ਕੋਈ ਹਥਿਆਰ ਨਾ ਮੰਗਾਏ ਜਾਣ, ਕਿਸੇ ਤਰਾਂ ਦੀ ਕੋਈ ਵੀ ਇਮਦਾਦ ਨਾ ਲਈ ਜਾਵੇ । ਪਰ ਜਦੋਂ ਇਕਾਨੋਮੀ ਡਿਊ ਟੂ ਵਾਰ ਸ਼ੈਟਰ ਹੋ ਜਾਵੇ, ਇਕਾਨੋਮੀ ਨੂੰ ਬਰਕਰਾਰ ਰੱਖਣ ਵਾਸਤੇ ਇਸ ਨੂੰ ਮੁੜ ਪੁਰਾਣੀ ਹਾਲਤ ਵਿਚ ਲਿਆਉਣ ਵਾਸਤੇ ਪੈਸੇ ਦੀ ਹਮੇਸ਼ਾ ਸਖਤ ਜ਼ਰੂਰਤ ਹੁੰਦੀ ਹੈ । ਇਹ ਇਕ ਮੰਨੀ ਹੋਈ ਗੱਲ ਹੈ ਕਿ ਜੇ ਅਸੀਂ ਇਕ ਰੁਪਿਆ ਇਕੱਠਾ ਨਾ ਕਰੀਏ ਤਾਂ ਸੈਂਟਰ ਤੋਂ ਸਾਨੂੰ ਚਾਰ ਰੁਪਏ ਨਹੀਂ ਮਿਲਣ । ਠੀਕ ਹੈ, ਅਪੋਜ਼ੀਸ਼ਨ ਨੇ ਇਸ ਬਿਲ ਦੀ ਮੁਖਾਲਫਤ ਕੀਤੀ ਹੈ, ਕਿਉਂਕਿ ਅਪੋਜ਼ੀਸ਼ਨ ਵਾਲਿਆਂ ਦਾ ਫਰਜ਼ ਬਣਦਾ ਹੈ ਕਿ ਉਹ ਹਰ ਸਰਕਾਰੀ ਬਿਲ ਨੂੰ ਅਪੋਜ਼ ਕਰਨ ।

**श्री जगन नाथ** : On a point of Order, Sir मेरा पवायंट आफ आर्डर यह है कि जिस तरह चौधरी साहिब अब क्रिटिसाईज़ करते हैं कया यह जब अपोजीशन में थे उस वक्त भी क्रिटिसाईज़ करते थे या नहीं ?

**ਚੌਧਰੀ ਦਰਸ਼ਨ ਸਿੰਘ** : ਜਿਸ ਤਰ੍ਹਾਂ ਦੀ ਗੱਲ ਚੌਧਰੀ ਰਾਮ ਸਰੂਪ ਜੀ ਨੇ ਕਹੀ ਕਿ ਫਜ਼ੂਲ ਖਰਚੀ ਬਿਲਕੁਲ ਬੰਦ ਹੋਣੀ ਚਾਹੀਦੀ ਹੈ, ਇਹ ਠੀਕ ਹੈ ਮੈਂ ਉਨ੍ਹਾਂ ਦੀ ਗੱਲ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ । ਸਾਡੇ ਆਪਣੇ ਬਜਿਟਿੰਗ ਇਸ ਤਰ੍ਹਾਂ ਦੇ ਹੁੰਦੇ ਹਨ ਕਿ ਬਹੁਤ ਸਾਰੀਆਂ ਪੋਸਟਾਂ

[ਚੌਧਰੀ ਦਰਸ਼ਨ ਸਿੰਘ]

ਫਜ਼ੂਲ ਦੀਆਂ ਕਰੀਏਟ ਕੀਤੀਆਂ ਜਾਂਦੀਆਂ ਹਨ, ਜਿਨ੍ਹਾਂ ਦੀ ਜ਼ਰੂਰਤ ਨਹੀਂ ਹੁੰਦੀ। ਪਿਛਲੇ ਦਸ ਮਹੀਨਿਆਂ ਤੋਂ ਡਾਇਰੈਕਟਰ ਐਨੀਮਲ ਹਸਬੈਂਡਰੀ ਦੀ ਪੋਸਟ ਕਰੀਏਟ ਕੀਤੀ ਗਈ ਹੈ ਪਰ ਇਸ ਦੇ ਲਈ ਅਜੇ ਤਕ ਜਾਂ ਤਾਂ ਕੋਈ ਸੂਟੇਬਲ ਆਦਮੀ ਨਹੀਂ ਮਿਲਿਆ ਜਾਂ ਇਸ ਦੇ ਬਗੈਰ ਕੰਮ ਚਲ ਸਕਦਾ ਹੈ। 19,000 ਰੁਪਿਆ ਇਸ ਵਾਸਤੇ ਕਾਠ ਮਾਰਿਆ ਹੋਇਆ ਹੈ। ਇਸ ਤਰ੍ਹਾਂ ਦੇ ਹੋਰ ਵੀ ਬਹੁਤ ਸਾਰੇ ਖ਼ਰਚ ਹਨ ਜਿਨ੍ਹਾਂ ਦੇ ਮੁਤਾਲਿਕ ਇਕ ਇਨਕੁਆਇਰੀ ਕਮੇਟੀ ਬੈਠਾਈ ਜਾਵੇ ਜਿਹੜੀ ਇਸ ਤਰ੍ਹਾਂ ਦੇ ਕੇਸਿਜ਼ ਤੇ ਗੌਰ ਕਰੇ ਅਤੇ ਇਨ੍ਹਾਂ ਖ਼ਰਚਾਂ ਦੀ ਕਟੌਤੀ ਵਾਸਤੇ ਗਵਰਨਮੈਂਟ ਨੂੰ ਰਿਕੁਮੈਂਡ ਕਰੇ। ਇਸ ਕਮੇਟੀ ਵਿਚ ਨਾਨ-ਆਫ਼ੀਸ਼ਲ ਮੈਂਬਰ ਵੀ ਲਏ ਜਾਣ ਤਾਂ ਜੋ ਦੋਹਾਂ ਸਾਈਡਾਂ ਦਾ ਵਿਊ ਪੁਆਇੰਟ ਆਉਂਦਾ ਰਹੇ। ਇਸ ਤਰ੍ਹਾਂ ਟਾਪ ਹੈਵੀ ਐਡਮਨਿਸਟਰੇਸ਼ਨ ਦੇ ਖ਼ਰਚੇ ਵਿਚ ਕਮੀ ਕੀਤੀ ਜਾ ਸਕਦੀ ਹੈ।

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਜੇਕਰ ਇਸ ਬਿੱਲ ਦੇ ਫੈਕਟਸ ਐਂਡ ਫਿਗਰਜ਼ ਨੂੰ ਵੇਖਿਆ ਜਾਵੇ ਤਾਂ ਮੈਨੂੰ ਇਹ ਚੀਜ਼ ਸਾਫ਼ ਨਜ਼ਰ ਆਉਂਦੀ ਹੈ ਕਿ ਮੌਜੂਦਾ ਐਮਰਜੈਂਸੀ ਵਿਚ ਕਿਤਨੇ ਕੁ ਟਰੱਕਾਂ ਵਾਲੇ ਆਦਮੀਆਂ ਨੇ ਕੰਮ ਕੀਤਾ ਹੈ। ਇਸ ਸੂਬੇ ਵਿਚ ਸਾਰੇ 20,000 ਟਰੱਕ ਹਨ ਜਿਹੜੇ ਏਥੇ ਰਜਿਸਟਰਡ ਹਨ। ਇਹ ਫਿਗਰਜ਼ ਮੈਂ ਮਨਿਸਟਰ ਸਾਹਿਬ ਦੇ ਹੀ ਕੋਟ ਕਰਦਾ ਹਾਂ। ਇਨ੍ਹਾਂ ਵਿਚੋਂ ਮਹਿਜ਼ ਅੰਬਾਲਾ ਰਿਜਨ ਦੇ ਟਰੱਕ ਹੀ ਯੂਜ਼ ਕੀਤੇ ਗਏ, ਬਾਕੀ ਦਿਆਂ ਤੋਂ ਕੋਈ ਕਮ ਨਹੀਂ ਲਿਆ ਗਿਆ। ਅੰਬਾਲਾ ਰਿਜਨ ਦੇ ਵਿਚ ਕੁਲ 5,000 ਟਰੱਕ ਹਨ ਜਿਨ੍ਹਾਂ ਵਿਚੋਂ ਵੀ 400 ਤੋਂ ਕੋਈ ਕੰਮ ਨਹੀਂ ਲਿਆ, ਮਹਿਜ਼ 4,600 ਟਰੱਕ ਯੂਜ਼ ਦੇ ਵਿਚ ਲਿਆਂਦੇ ਗਏ ਹਨ......

**ਸਰਦਾਰ ਲਛਮਣ ਸਿੰਘ ਗਿਲ** : On a point of order, Sir. ਏਥੇ ਇਕ ਆਨਰੇਬਲ ਮੈਂਬਰ ਨੇ ਬੋਲਦਿਆਂ ਕਿਹਾ ਕਿ 20,000 ਟਰੱਕਸ ਦੇ ਵਿਚੋਂ ਮਹਿਜ਼ 5,000 ਟਰੱਕਾਂ ਤੋਂ ਮੌਜੂਦਾ ਐਮਰਜੈਂਸੀ ਦੇ ਲਈ ਕੰਮ ਲਿਆ ਗਿਆ ਸੀ। ਮੈਂ ਪੁਛਣਾ ਚਾਹੁੰਦਾ ਹਾਂ ਕਿ ਆਇਆ ਕੋਈ ਐਸਾ ਓਨਰ ਵੀ ਹੈ ਜਿਸ ਨੂੰ ਸਰਕਾਰ ਨੇ ਇਮਦਾਦ ਲਈ ਕਿਹਾ ਹੋਵੇ ਅਤੇ ਉਸ ਨੇ ਜਵਾਬ ਦਿੱਤਾ ਹੋਵੇ। ਫੇਰ ਜਿਨ੍ਹਾਂ ਤੋਂ ਕੰਮ ਲਿਆ ਜਾਂ ਜਿਨ੍ਹਾਂ ਤੋਂ ਕੰਮ ਨਾ ਲਿਆ ਉਨ੍ਹਾਂ ਦੀਆਂ ਫਿਗਰਜ਼ ਕੋਟ ਕਰਨ ਦਾ ਏਥੇ ਕੀ ਮਤਲਬ......

**Mr. Chairman** : This is no point of Order.

**ਚੌਧਰੀ ਦਰਸ਼ਨ ਸਿੰਘ**: ਮੈਂ ਅਰਜ਼ ਕਰ ਰਿਹਾ ਸੀ ਕਿ 5,000 ਦੇ ਵਿਚੋਂ 400 ਐਸੇ ਸਨ ਜਿਨ੍ਹਾਂ ਤੋਂ ਰਿਜਨਲ ਅਥਾਰਿਟੀ ਨੇ ਉਕਾ ਕੰਮ ਹੀ ਨਹੀਂ ਲਿਆ। ਜਿਨ੍ਹਾਂ ਟਰੱਕਾਂ ਵਾਲਿਆਂ ਨੇ ਕੰਮ ਕੀਤਾ, ਮੈਨੂੰ ਮੁਆਫ਼ ਕਰਨਾ, ਮੈਂ ਆਪਣੇ ਸ਼ਬਦ ਟਰੱਕਾਂ ਵਾਲਿਆਂ ਦੀ ਥਾਂ ਏਥੇ ਡਰਾਈਵਰਜ਼ ਅਤੇ ਕੰਡਕਟਰਜ਼ ਵਰਤਦਾ ਹਾਂ ਕਿਉਂਕਿ ਅਸਲੋਂ ਕੰਮ ਕਰਨ ਵਾਲੇ ਇਹ ਸਨ ਨਾਕਿ ਟਰੱਕ ਓਨਰਜ਼। ਇਨ੍ਹਾਂ ਡਰਾਈਵਰਜ਼ ਨੇ ਅਤੇ ਕਲੀਨਰਜ਼ ਨੇ ਨਾ ਸਿਰਫ ਖੁਦ ਕੰਮ ਕੀਤਾ ਬਲਕਿ ਦੂਸਰੇ ਮਿਲਟਰੀ ਦੇ ਆਦਮੀਆਂ ਨੂੰ ਕੰਮ ਕਰਨ ਦੇ ਵਿਚ ਉਤਸ਼ਾਹ ਦਿੱਤਾ ਹੈ। ਮੈਨੂੰ ਇਕ ਫੌਜੀ ਅਫਸਰ ਨੇ ਇਨ-ਫਾਰਮਲੀ ਛੰਬ ਸੈਕਟਰ ਦੀਆਂ ਗੱਲਾਂ ਕਰਦੇ ਹੋਏ ਦਸਿਆ ਕਿ ਇਕ ਡਰਾਈਵਰ ਜਿਸ ਦੇ ਸਿਰ ਤੇ 1½ ਮਣ ਪੱਕਾ ਬੋਝ ਸੀ ਵਰ੍ਹਦੇ ਗੋਲਿਆਂ ਵਿਚ ਮੈਨੂੰ ਮਿਲਿਆ। ਮੈਂ ਪੁਛਿਆ ਕਿ ਇਹ ਕਿਥੇ ਲੈ ਜਾ ਰਿਹਾ ਹੈਂ। ਉਸ ਨੇ ਕਿਹਾ ਕਿ ਮੇਰੇ ਟਰੱਕ ਦਾ ਇਹ ਪਾਰਟ ਖਰਾਬ ਸੀ ਜਿਹੜਾ ਮੈਂ ਪਾਕਿਸਤਾਨੀ ਟਰੱਕ ਤੋਂ ਉਤਾਰ ਕੇ ਲਿਆਇਆ ਹਾਂ। ਇਹ ਪੁਰਜ਼ਾ ਪਾ ਕੇ ਮੈਂ ਆਪਣੇ ਟਰੱਕ ਨੂੰ ਚਾਲੂ ਕਰਾਂਗਾ। ਇਸ ਤਰ੍ਹਾਂ ਇਨ੍ਹਾਂ ਟਰੱਕਾਂ ਵਾਲਿਆਂ ਡਰਾਈਵਰਾਂ ਅਤੇ ਕੰਡਕਟਰਾਂ ਨੇ ਖੁਦ ਵੀ ਕੰਮ ਕੀਤਾ ਅਤੇ ਸਾਡੇ ਆਦਮੀਆਂ ਨੂੰ ਵੀ ਕੰਮ ਕਰਨ ਲਈ ਉਤਸ਼ਾਹ ਦਿੱਤਾ। ਆਪਣੀਆਂ ਜ਼ਿੰਦਗੀਆਂ

ਤਕ ਕੁਰਬਾਨ ਕਰ ਦਿੱਤੀਆਂ । ਉਨ੍ਹਾਂ ਸ਼ਹੀਦਾਂ ਦੇ ਪਰਵਾਰਾਂ ਨੂੰ ਜਿਹੜਾ ਮੁਆਵਜ਼ਾ 2 ਜਾਂ 3 ਹਜ਼ਾਰ ਰੁਪਿਆ ਦਿੱਤਾ ਜਾ ਰਿਹਾ ਹੈ ਇਹ ਬਹੁਤ ਹੀ ਥੋੜ੍ਹਾ ਹੈ । ਇਹ ਘਟ ਤੋਂ ਘਟ 7,000 ਸ਼ਹੀਦੀ ਪਰਾਪਤ ਕਰਨ ਵਾਲੇ ਨੂੰ ਹੋਣਾ ਚਾਹੀਦਾ ਸੀ । ਚੇਅਰਮੈਨ ਸਾਹਿਬ, ਫਰੰਟ ਤੇ ਸ਼ਹੀਦ ਹੋਣ ਵਾਲਿਆਂ ਵਿਚ ਇਕ ਫੀ ਸਦੀ ਟਰੱਕ ਓਨਰ ਨਹੀਂ ਹੈ। ਉਥੇ ਉਹ ਮਰੇ ਹਨ ਜਿਹੜੇ 100 ਜਾਂ 150 ਰੁਪਿਆ ਲੈਣ ਵਾਲੇ ਉਨ੍ਹਾਂ ਮਾਲਕਾਂ ਦੇ ਨੌਕਰ ਸਨ । ਇਸ ਲਈ, ਇਸ ਬਿਲ ਵਿਚ ਟਰੱਕ ਮਾਲਕਾਂ ਦਾ ਨਾਂ ਲੈਣਾ ਅਤੇ ਉਨ੍ਹਾਂ ਨੂੰ ਟਰੱਕ ਡਰਾਈਵਰਾਂ ਅਤੇ ਕੰਡਕਟਰਜ਼ ਦੀਆਂ ਕੁਰਬਾਨੀਆਂ ਨਾਲ ਮਿਲਾ ਕੇ ਗੱਲ ਕਰਨਾ ਇਹ ਦੋ ਵੱਖ ਵੱਖ ਚੀਜ਼ਾਂ ਹਨ ਜਿਨ੍ਹਾਂ ਵਿਚ ਫ਼ਰਕ ਦਾ ਸਾਨੂੰ ਪਹਿਲਾਂ ਧਿਆਨ ਰਖਣਾ ਜ਼ਰੂਰੀ ਹੈ ।

ਜਿਹੜੇ ਸ਼ਹੀਦ ਹੋਏ ਹਨ, ਉਹ ਜਾਂ ਤਾਂ ਟਰੱਕ ਡਰਾਈਵਰ ਸਨ ਜਾਂ ਕੰਡਕਟਰ ਸਨ । ਓਨਰ ਤਾਂ 400 ਮੀਲ ਦੂਰ ਦਿੱਲੀ ਵਿਚ ਬੈਠੇ ਰਹੇ, ਮਰਿਆ ਕੋਈ ਨਹੀਂ । ਚੇਅਰਮੈਨ ਸਾਹਿਬ, ਇਕ ਓਨਰ ਵੀ ਸ਼ਹੀਦ ਨਹੀਂ ਹੋਇਆ ।

ਅਫ਼ਸੋਸ ਹੈ ਕਿ ਤੁਸੀਂ ਇਨਾਂ ਡਰਾਈਵਰਾਂ ਨੂੰ ਔਰ ਓਨਰਾਂ ਨੂੰ ਬਰਾਬਰ ਸਮਝ ਰਹੇ ਹੋ । ਸ਼ਹੀਦੀ ਹੋਈ ਹੈ ਗ਼ਰੀਬ ਡਰਾਈਵਰਾਂ ਦੀ ਔਰ ਕੰਡਕਟਰਾਂ ਦੀ ਮਗਰ ਹਾਊਸ ਵਿਚ ਨਾ ਲਿਆ ਜਾ ਰਿਹਾ ਹੈ, ਅਮੀਰ ਓਨਰਾਂ ਦਾ, ਔਰ ਉਸੇ ਬਿਨਾ ਤੇ ਇਹ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਉਨ੍ਹਾਂ ਨੂੰ ਛੱਡ ਦਿਉ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਤਨੇ ਬੜੇ ਬੜੇ ਆਦਮੀ ਹਨ ਉਨ੍ਹਾਂ ਦੀ ਇਨਕਮ ਤੇ ਟੈਕਸ ਲਗਣਾ ਚਾਹੀਦਾ ਹੈ । ਔਰ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਖ਼ੁਦ ਲਗਵਾਉਣ ।

ਮੈਂ ਸਰਕਾਰ ਅੱਗੇ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਹ ਆਪਣੀ ਟੈਕਸੇਸ਼ਨ ਦੀ ਪਾਲਿਸੀ ਨੂੰ ਰਿਵਾਈਜ਼ ਕਰੇ। ਜਿਹੜੇ ਲੋਕ ਟੈਕਸ ਪੇ ਨਹੀਂ ਕਰ ਸਕਦੇ, ਉਨ੍ਹਾਂ ਤੇ ਟੈਕਸ ਨਹੀਂ ਲਗਾਣਾ ਚਾਹੀਦਾ । ਜਿਹੜੇ ਬੜੇ ਟਰੱਕ ਓਨਰਜ਼ ਹਨ ਔਰ ਸ਼ਿਮਲੇ ਤੋਂ ਕਾਲਕਾ, ਕਾਲਕਾ ਤੋਂ ਸ਼ਿਮਲਾ, ਜਾਂ ਜੰਮੂ ਤੋਂ ਪਠਾਨਕੋਟ, ਪਠਾਨ ਕੋਟ ਤੋਂ ਜੰਮੂ ਦੇ ਪਰਮਿਟ ਹੋਲਡਰ ਹਨ ਔਰ ਜਿਨ੍ਹਾਂ ਦੇ 5–5, 10–10 ਟਰੱਕ ਚਲਦੇ ਹਨ, ਉਨ੍ਹਾਂ ਦੀ ਇਨਕਮ ਤੇ ਲਗਾਉ (ਵਿਘਨ) ਜਿਨ੍ਹਾਂ ਦੀ ਇਨਕਮ 10 ਹਜ਼ਾਰ ਰੁਪਏ ਮਹੀਨਾ ਹੈ, ਉਨ੍ਹਾਂ ਤੇ ਟੈਕਸ ਲਗਾਉ । ਜਿਥੋਂ ਤਕ ਟਰੱਕਸ ਦੀਆਂ ਸਰਵਿਸਿਜ਼ ਦਾ ਸਵਾਲ ਹੈ, ਮੈਂ ਅਰਜ਼ ਕਰਦਾ ਹਾਂ, ਕਿ ਉਹ ਗੌਰਮਿੰਟ ਕੋਲੋਂ ਪੇਮੈਂਟ ਲੈਂਦੇ ਰਹੇ ਔਰ ਜੇ ਕੋਈ ਟਰੱਕ ਜਲ ਗਿਆ ਜਾਂ ਬੇਕਾਰ ਹੋ ਗਿਆ ਤਾਂ ਉਨ੍ਹਾਂ ਨੂੰ ਕੰਪੈਨਸੇਸ਼ਨ ਮਿਲਿਆ। ਗੌਰਮਿੰਟ ਨੇ ਕੀਮਤ ਦਿੱਤੀ ਔਰ ਇਨਸ਼ੋਰੈਂਸ ਕੰਪਨੀਆਂ ਨੇ ਵੀ ਕੰਮਪੈਨਸੇਸ਼ਨ ਦਿੱਤਾ । ਮੈਂ ਸਜੇਸਟ ਕਰਦਾ ਹਾਂ ਕਿ ਜਿਨ੍ਹਾਂ ਦੀ 10,000 ਮਹੀਨੇ ਦੀ ਇਨਕਮ ਹੈ, ਉਨਾਂ ਉੱਤੇ ਔਰ ਜਿਨ੍ਹਾਂ ਕੋਲ 5,5, 10–10 ਟਰੱਕਸ ਹਨ ਉਨ੍ਹਾਂ ਤੇ ਟੈਕਸ ਲਗਾਇਆ ਜਾਏ ਅਤੇ ਜਿਨ੍ਹਾਂ ਨੇ ਮੋਰਚੇ ਤੇ ਕੰਮ ਕੀਤਾ ਹੈ, ਜਾਂ ਜਿਨ੍ਹਾਂ ਦੇ ਡਰਾਈਵਰਜ਼ ਔਰ ਕੰਡਕਟਰਜ਼ ਸ਼ਹੀਦ ਹੋਏ ਉਨ੍ਹਾਂ ਨੂੰ ਛੱਡ ਦਿਉ । ਬਾਕੀਆਂ ਦੇ ਉੱਤੇ ਲਗਾ ਦਿਉ । ਇਸ ਤਰ੍ਹਾਂ ਆਪਣੀ ਪਾਲਿਸੀ ਫ੍ਰੇਮ ਕਰੋ । ਮੈਂ ਅੰਤ ਵਿਚ ਇਸ ਬਿਲ ਨੂੰ ਸਪੋਰਟ ਕਰਦਾ ਹਾਂ ।

**ਸਰਦਾਰ ਅਜਾਇਬ ਸਿੰਘ ਸੰਧੂ** (ਮੁਰਿੰਡਾ ਐਸ. ਸੀ.) : ਮਾਨਯੋਗ ਚੇਅਰਮੈਨ ਸਾਹਿਬ, ਇਸ ਬਿਲ ਦੀ ਵਿਰੋਧਤਾ ਤਾਂ ਸਾਰੇ ਮੈਂਬਰਾਂ ਨੇ ਕੀਤੀ ਹੈ ਔਰ ਦਿਲੋਂ ਕੀਤੀ ਹੈ । ਅਤੇ ਜੇ ਕਿਸੇ ਨੇ ਸਪੋਰਟ ਵੀ ਕੀਤੀ ਹੈ ਤਾਂ ਉਹ ਮਨ ਤੋਂ ਨਹੀਂ ਕੀਤੀ । ਮੈਨੂੰ, ਚੇਅਰਮੈਨ ਸਾਹਿਬ, ਇਕ ਕਹਾਣੀ ਯਾਦ ਆਉਂਦੀ ਹੈ, ਇਨ੍ਹਾਂ ਮੈਂਬਰਾਂ ਦੇ ਹਾਲਾਤ ਉੱਤੇ । ਉਹ ਇਹ ਹੈ ਕਿ--

*+ + + +

\+ + + +

*Note.*—Expunged as ordered by the Chair.

**ਸ੍ਰੀ ਸੁਰਿੰਦਰ ਨਾਥ ਗੌਤਮ:** ਚੇਅਰਮੈਨ ਸਾਹਿਬ, ਜਿਹੜੇ ਲਫ਼ਜ਼ ਇਨ੍ਹਾਂ ਨੇ ਆਖੇ ਹਨ ਉਹ ਵਾਪਿਸ ਲੈਣ ।

**श्री सभापति :** यह देख लिया जायेगा अगर अनपार्लियामैंटरी हुये तो उन्हें रिकार्ड से हटा दिया जायेगा। (It wil be seen if the words used by him are found to be unparlimentary, they will be the expunged from the proceedings)

**ਚੌਧਰੀ ਦਰਸ਼ਨ ਸਿੰਘ** + + + +

**ਸਰਦਾਰ ਲਛਮਣ ਸਿੰਘ ਗਿਲ:** ਚੇਅਰਮੈਨ ਸਾਹਿਬ, ਇਹ ਲਫ਼ਜ਼ ਗੈਰਮਾਕੂਲ ਹਨ, ਇਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ ।

**श्री सभापति :** अगर गैरमाकूल हुए तो मैं रिकार्ड से निकलवा दूगा। (If these words are found undesirable, they will be got expunged from the record.)

**ਸਰਦਾਰ ਅਜਾਇਬ ਸਿੰਘ ਸੰਧੂ:** ਇਸ ਦੇ ਸਟੇਟਮੈਂਟ ਆਫ਼ ਆਬਜੈਕਟਸ ਐਂਡ ਰੀਜ਼ਨਜ਼ ਵਿਚ ਹੈ ਕਿ as a result of emergency ਲਿਆਂਦਾ ਗਿਆ ਹੈ । ਹਾਲੇ, ਐਮਰਜੈਂਸੀ ਖ਼ਤਮ ਨਹੀਂ ਹੋਈ । ਫਿਰ ਜ਼ਰੂਰਤ ਪੈ ਸਕਦੀ ਹੈ, ਇਸ ਲਈ ਜਿਨ੍ਹਾਂ ਨੇ ਉਸ ਵੇਲੇ ਸੇਵਾ ਕੀਤੀ ਹੈ, ਉਨ੍ਹਾਂ ਦੀ ਤਾਂ ਮਦਦ ਦਰਕਾਰ ਸੀ, ਮਗਰ ਸਰਕਾਰ ਉਸ ਅਸੂਲ ਦੇ ਖਿਲਾਫ਼ ਚਲ ਰਹੀ ਹੈ।

ਜੰਗ ਦੇ ਵਿਚ ਟਰੱਕਾਂ ਵਾਲਿਆਂ ਨੇ ਆਪਣੀ ਜਾਨ ਦੀ ਬਾਜ਼ੀ ਲਗਾਉਣ ਤੋਂ ਗੁਰੇਜ਼ ਨਹੀਂ ਕੀਤਾ, ਇਸ ਦਾ ਸਿਲਾ ਮਿਲਣਾ ਜ਼ਰੂਰੀ ਸੀ ਮਗਰ ਸਰਕਾਰ ਉਨ੍ਹਾਂ ਉੱਤੇ ਟੈਕਸ ਲਾ ਕੇ ਬੇਇਨਸਾਫ਼ੀ ਕਰ ਰਹੀ ਹੈ । ਮੈਂ ਇਸ ਕਰਕੇ, ਇਸ ਸਰਕਾਰ ਨੂੰ ਐਂਟੀ-ਪਬਲਿਕ, ਔਰ ਇਸ ਮੇਈਅਰ ਨੂੰ ਇਨਆਪਰਚੂਨ ਸਮਝਦਾ ਹਾਂ ।

ਇਹ ਠੀਕ ਹੈ ਕਿ ਸਾਨੂੰ ਪੈਸਾ ਚਾਹੀਦਾ ਹੈ, ਮਗਰ ਉਸ ਲਈ ਹੋਰ ਬਹੁਤ ਸਾਰੇ ਜ਼ਰੀਏ ਹਨ, ਔਰ ਉਹ ਸਾਨੂੰ ਟੈਪ ਕਰਨੇ ਚਾਹੀਦੇ ਹਨ। ਕਿਉਂਕਿ ਫੋਰਥ ਫਾਈਵ-ਈਅਰ ਪਲਾਨ ਲਈ ਜਿਤਨਾ ਰੁਪਿਆ ਅਸੀਂ ਇਕੱਠਾ ਕਰਾਂਗੇ ਉਸਤੋਂ ਚੌਗੁਣਾ ਪੈਸਾ ਸੈਂਟਰ ਤੋਂ ਮਿਲੇਗਾ ।

ਚੇਅਰਮੈਨ ਸਾਹਿਬ, ਸਾਨੂੰ ਇਹ ਬੜੇ ਫ਼ਖਰ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬੀਆਂ ਨੇ ਬੜੇ

4 p. m. । ਤਨਦੇਹੀ ਨਾਲ ਅਤੇ ਮਿਹਨਤ ਅਤੇ ਕੁਰਬਾਨੀ ਨਾਲ ਆਪਣੇ ਦੇਸ਼ ਦੀ ਰਾਖੀ ਕੀਤੀ। ਪਰ ਅਸੀਂ ਮਰੀਏ ਵੀ, ਅਸੀਂ ਦੇਸ਼ ਦੀ ਰਾਖੀ ਵੀ ਕਰੀਏ ਅਤੇ ਵਾਧੂ ਬੋਝ ਵੀ ਪੰਜਾਬ ਦੇ ਸਿਰ ਤੇ ਪਵੇ ਮੈਂ ਸਮਝਦਾ ਹਾਂ ਕਿ ਜਿਨ੍ਹਾਂ ਨੇ ਐਮਰਜੈਂਸੀ ਵਿਚ ਮਦਦ ਕੀਤੀ, ਐਜ਼ ਏ ਰਿਜ਼ਲਟ ਆਫ਼ ਐਮਰਜੈਂਸੀ ਸਾਨੂੰ ਚਾਹੀਦਾ ਸੀ ਕਿ ਅਸੀਂ ਉਨ੍ਹਾਂ ਲੋਕਾਂ ਨਾਲ ਇਨਸਾਫ਼ ਕਰੀਏ । ਹਿੰਦੁਸਤਾਨ ਸਰਕਾਰ ਨੂੰ ਚਾਹੀਦਾ ਹੈ ਕਿ ਪੰਜਾਬ ਦੇ ਨਾਲ ਇਨਸਾਫ਼ ਕਰੇ ਅਤੇ ਪੰਜਾਬ ਵਿਚੋਂ ਇਹ ਪੈਸਾ ਇਕੱਠਾ ਨਹੀਂ ਕਰਨਾ ਚਾਹੀਦਾ । ਪੰਜਾਬ ਵਾਸਤੇ ਜਿੰਨਾਂ ਪੈਸਾ ਚਾਹੀਦਾ ਹੈ ਹਿੰਦੁਸਤਾਨ ਦੀ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਆਪਣੇ ਕੋਲੋਂ ਦੇਵੇ । ਪੰਜਾਬ ਦੇ ਬਹਾਦਰ ਸਪੂਤਾਂ ਨੇ ਬੜੀ ਮਿਹਨਤ ਨਾਲ ਹਿੰਦੁਸਤਾਨ ਦੀ ਰਾਖੀ ਕੀਤੀ ਹੈ । ਇਸ ਲਈ ਜਿੰਨੇ ਪੈਸੇ ਦੀ ਇਨ੍ਹਾਂ ਨੂੰ ਲੋੜ ਓਥੋਂ ਲੈਣਾ ਚਾਹੀਦਾ ਹੈ । ਹਿੰਦੁਸਤਾਨ ਦੀ ਸਰਕਾਰ ਨੂੰ ਫਰਾਖਦਿਲੀ ਨਾਲ ਪੈਸਾ ਦੇਣਾ ਚਾਹੀਦਾ ਹੈ । ਇਹ ਪੈਸਾ ਓਥੋਂ

* Expunged as ordered by the Chair.

ਲੈਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਸਾਰੇ ਦਾ ਸਾਰਾ ਬਰਡਨ ਪੰਜਾਬ ਤੇ ਕਿਉਂ ਪਵੇ, ਸਾਰੇ ਹਿੰਦੁਸਤਾਨ ਤੇ ਪਵੇ । ਮੇਰੇ ਕੁਝ ਵੀਰ ਦਿੱਲੀ ਦੇ ਨੇੜੇ ਰਹਿੰਦੇ ਹਨ । ਉਨ੍ਹਾਂ ਨੇ ਬੋਲਦਿਆਂ ਹੋਇਆਂ ਬਿਲ ਦੀ ਹਮਾਇਤ ਕੀਤੀ ਹੈ । ਫੀਰੋਜ਼ਪੁਰ, ਗੁਰਦਾਸਪੁਰ, ਅੰਮ੍ਰਿਤਸਰ, ਜਾਲੰਧਰ, ਲੁਧਿਆਣਾ ਅਤੇ ਅੰਬਾਲਾ ਦੇ ਲੋਕਾਂ ਨੂੰ ਪਤਾ ਹੈ, ਜਿਥੇ ਬੰਬ ਡਿੱਗੇ ਹਨ, ਕਿ ਉਨ੍ਹਾਂ ਨਾਲ ਕੀ ਬੀਤੀ ਹੈ ਅਤੇ ਜੰਗ ਕੀ ਹੁੰਦੀ ਹੈ। ਇਹ ਬਿਲ ਸਰਕਾਰ ਨੂੰ ਵਾਪਸ ਲੈਣਾ ਚਾਹੀਦਾ ਹੈ ਅਤੇ ਜਿੰਨਾ ਵੀ ਪੈਸਾ ਪੰਜਾਬ ਸਰਕਾਰ ਨੂੰ ਚਾਹੀਦਾ ਹੈ ਗੌਰਮਿੰਟ ਆਫ਼ ਇੰਡੀਆ ਕੋਲੋਂ, ਸਾਡਾ ਸਵੋਰਡ ਆਰਮਜ਼ ਹੈ ਇਸ ਨੂੰ ਉਨ੍ਹਾਂ ਕੋਲੋਂ ਪੈਸਾ ਲੈਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਏਥੇ ਚੀਫ਼ ਮਨਿਸਟਰ ਸਾਹਿਬ ਨੇ ਦੱਸਿਆ ਸੀ ਕਿ ਹੈਵੀ ਐਡਮਿਨਿਸਟਰੇਸ਼ਨ ਨਹੀਂ । ਲੇਕਿਨ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਅਗਰ ਇੰਡੀ-ਪੈਂਡੈਂਟ ਕਮੀਸ਼ਨ ਬਿਠਾ ਕੇ ਦੇਖਿਆ ਜਾਏ ਤਾਂ ਪਤਾ ਲਗੇਗਾ ਕਿ ਹਿੰਦੁਸਤਾਨ ਦੇ ਸਾਰੇ ਸੂਬਿਆਂ ਨਾਲੋਂ ਇਸ ਸੂਬੇ ਦਾ ਟਾਪ ਹੈਵੀ ਐਡਮਿਨਿਟਰੇਸ਼ਨ ਹੈ । ਇਸ ਨੂੰ ਘੱਟ ਕਰਨਾ ਚਾਹੀਦਾ ਹੈ । ਮਨਿਸਟਰੀ ਬਹੁਤ ਵੱਡੀ ਹੈ । ਇਸ ਨੂੰ ਘੱਟ ਕਰਨਾ ਚਾਹੀਦਾ ਹੈ । ਇਸ ਗੱਲ ਦੀ ਹੈਰਾਨੀ ਹੈ । ਸਰਦਾਰ ਪਰਤਾਪ ਸਿੰਘ ਫਿਨਾਂਨਸ਼ਲ ਕਮਿਸ਼ਨਰ ਇਸ ਕਰਕੇ ਬਣਾਉਂਦਾ ਸੀ ਕਿ ਉਸ ਨੇ ਉਸ ਤੋਂ ਕੰਮ ਲੈਣਾ ਹੁੰਦਾ ਸੀ, ਉਸ ਨੂੰ ਵਰਤਣਾ ਹੁੰਦਾ ਸੀ । ਲੇਕਿਨ ਸਾਡੇ ਚੀਫ਼ ਮਨਿਸਟਰ ਸਾਹਿਬ ਇਸ ਕਰਕੇ ਬਣਾਉਂਦੇ ਹਨ ਕਿਉਂਕਿ ਉਸ ਨੂੰ ਗੌਰਮਿੰਟ ਆਫ਼ ਇੰਡੀਆ ਵਿਚ ਜੁਆਇੰਟ ਸੈਕਰੇਟਰੀਸ਼ਿਪ ਮਿਲ ਰਹੀ ਹੈ । ਉਸ ਆਦਮੀ ਨੂੰ ਜਾਣ ਦੇਣਾ ਚਾਹੀਦਾ ਹੈ । ਜੇ ਸਰਦਾਰ ਪਰਤਾਪ ਸਿੰਘ ਤੋਂ ਬਾਅਦ ਕਾਮਰੇਡ ਰਾਮ ਕਿਸ਼ਨ ਦੀ ਸਰਕਾਰ ਉਸੇ ਤਰ੍ਹਾਂ ਰਾਜ ਕਰ ਸਕਦੀ ਹੈ ਜਿਸ ਤਰ੍ਹਾਂ ਪਰਤਾਪ ਸਿੰਘ ਕਰਦਾ ਸੀ ਤਾਂ ਇਹ ਠੀਕ ਨਹੀਂ । ਜੇ ਕੋਈ ਅਫਸਰ ਹੋਰ ਕਿਤੇ ਚਲਾ ਜਾਏਗਾ ਤਾਂ ਕੀ ਬਾਕੀ ਦੇ ਅਫ਼ਸਰ ਨਾਲਾਇਕ ਹਨ ? ਇਹ ਗਲਤ ਹੈ । ਸਾਡੀ ਸਰਕਾਰ ਨੇ ਟਾਪ ਹੈਵੀ ਐਡ-ਮਿਨਿਸਟਰੇਸ਼ਨ ਆਪਣੇ ਵਰਤਣ ਵਾਸਤੇ ਰਖੀ ਹੋਈ ਹੈ । ਜਿਹੜਾ ਅਫ਼ਸਰ ਕਹਿੰਦਾ ਹੈ ਕਿ ਮੈਂ ਦਿੱਲੀ ਜਾਣਾ ਚਾਹੁੰਦਾ ਹਾਂ ਉਸ ਨੂੰ ਜਾਣ ਦਿਉ । ਸਾਡੇ ਮੁਖ ਮੰਤਰੀ ਜੀ ਨੂੰ ਇਸ ਵਲ ਧਿਆਨ ਦੇਣਾ ਚਾਹੀਦਾ ਹੈ ਅਤੇ ਇਸ ਤਰ੍ਹਾਂ ਫਿਨਾਂਸ਼ਲ ਕਮਿਸ਼ਨਰ ਜਾਂ ਹੋਰ ਅਫ਼ਸਰ ਨਹੀਂ ਬਣਾਉਣੇ ਚਾਹੀਦੇ । ਹੁਣ ਜ਼ਿਲ੍ਹਿਆਂ ਵਿਚ ਦੋ ਦੋ ਡੀ. ਸੀ. ਹੋ ਗਏ । ਇਕ ਡੀ. ਸੀ. ਅਤੇ ਇਕ ਏ. ਡੀ. ਸੀ, ਦੋਹਾਂ ਨੂੰ ਪਤਾ ਨਹੀਂ ਲਗਦਾ ਕਿ ਕੀ ਕਰਨਾ ਹੈ । ਏਥੇ ਸਾਨੂੰ ਦੱਸਿਆ ਸੀ ਕਿ ਇਕ ਡੀ. ਸੀ; ਹੋਰ ਹੈ । ਪੰਜਾਬ ਗੌਰਮੈਂਟ ਕੋਲ ਬਹੁਤ ਜ਼ਿਆਦਾ ਅਫਸਰ ਹਨ । ਸਾਡੇ ਪੰਜਾਬ ਵਿਚ ਤਿੰਨ ਤਿੰਨ ਡੀ. ਸੀ. ਹਨ ਅਤੇ ਦੋ ਦੋ ਤਿੰਨ ਤਿੰਨ ਐਸ. ਪੀ. ਹਨ । ਮੈਂ ਸਮਝਦਾ ਹਾਂ ਕਿ ਪੈਸਾ ਫਜ਼ੂਲ ਖ਼ਰਚ ਕਰ ਰਹੇ ਹਨ ਪੰਜਾਬ ਦਾ । ਇਸ ਟੈਕਸ ਨਾਲ ਕੋਈ ਗੱਲ ਬਣਨ ਵਾਲੀ ਨਹੀਂ ਹੈ । ਇਹੋ ਗੱਲ ਤਾਂ ਉਸੇ ਤਰ੍ਹਾਂ ਹੈ ਜਿਵੇਂ ਅਕਬਰ ਦੇ ਜਵਾਬ ਵਿਚ ਬੀਰਬਲ ਬੈਂਙਣ ਨੂੰ ਚੰਗਾ ਤੇ ਮੰਦਾ ਕਹਿੰਦਾ ਰਿਹਾ । ਐਨਾ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

(ਕਈ ਮਾਨਯੋਗ ਮੈਂਬਰ ਬੋਲਣ ਲਈ ਖੜ੍ਹੇ ਹੋਏ ।)

**ਸ੍ਰੀ ਸੁਰਿੰਦਰ ਨਾਥ ਗੌਤਮ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਕੀ ਇਨ੍ਹਾਂ ਅਕਾਲੀ ਭਾਈਆਂ ਨੇ ਠੇਕਾ ਲਿਆ ਹੈ ਸਪੀਚਾਂ ਕਰਨ ਦਾ । ਜਿਹੜੀ ਸੰਧੂ ਸਾਹਿਬ ਨੇ ਸਪੀਚ ਕੀਤੀ ਹੈ ਉਹ ਐਡਮਿਨਿਸਟਰੇਸ਼ਨ ਤੇ ਕੀਤੀ ਹੈ, ਬਿਲ ਤੇ ਨਹੀਂ ਕੀਤੀ । ਮੈਂ ਆਪ ਦਾ ਰੂਲਿੰਗ ਚਾਹੁੰਦਾ ਹਾਂ ਕਿ ਕੀ ਇਹ ਠੀਕ ਹੈ ?

**Mr. Chairman** : Before I call upon the hon. Minister for Transport and Elections.........

**Sardar Lachhman Singh Gill** : On a point of order Sir......

**श्री सभापति** : I am on my legs यह जो चीफ मिनिस्टर साहिब के रिमार्क्स हैं पी. ए. पी. की स्ट्रेंग्थ के बारे में वह प्रेस में नहीं आएंगे और वे प्रोसीडिंग्ज़ में भी नहीं आएंगे और जो चौधरी दर्शन सिंह ने एक आनरेबल मेंबर व चन्द उन लीडरान, जो इस सदन के सदस्य नहीं हैं, के बारे में अनपेलेटेबल रिमार्कस कहे हैं वे भी नहीं जाएंगे ।

(I am on my legs. The remarks of the Chief Minister regarding the strength of the P.A.P. will not come in the Press nor will they form part of the proceedings. The unpalatable remarks passed by Chaudhri Darshan Singh in respect of an hon. Member and some leaders who are not members of this House, will also not form part of the proceedings.)

(*Mr. Speaker in the Chair*)

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ, ਸਰ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਅਸੈਂਬਲੀ ਕੋਈ ਕਾਨੂੰਨ ਬਣਾ ਰਹੀ ਹੋਵੇ ਅਤੇ ਉਸ ਤੇ ਕੋਈ ਮੈਂਬਰ ਬੋਲ ਰਿਹਾ ਹੈ ਤਾਂ ਕੀ ਕੋਈ ਮੈਂਬਰ ਉਸ ਨੂੰ ਬੋਲਣ ਤੋਂ ਰੋਕ ਸਕਦਾ ਹੈ । ਉਨ੍ਹਾਂ ਨੇ ਸੰਧੂ ਸਾਹਿਬ ਨੂੰ ਬੋਲਣ ਤੋਂ ਰੋਕ ਦਿੱਤਾ ਹੈ । ਆਇਆ ਇਹ ਠੀਕ ਹੈ ਜਾਂ ਨਹੀਂ ?

**Mr. Speaker** : Closure motion can be moved.

**ਸਰਦਾਰ ਲਛਮਣ ਸਿੰਘ ਗਿੱਲ** : ਕਲੋਯਰ ਮੋਸ਼ਨ ਮੂਵ ਨਹੀਂ ਹੋਈ ।

**Mr. Speaker** : According to the Rules there is no time limit on the discussion of a bill nor is it on a Member unless the House takes a different decision.

**ਸਰਦਾਰ ਲਛਮਣ ਸਿੰਘ ਗਿੱਲ** : ਸਰਦਾਰ ਅਜਾਇਬ ਸਿੰਘ ਬੋਲ ਰਹੇ ਸਨ ਅਤੇ ਏਥੇ ਕਿਹਾ ਗਿਆ ਕਿ ਉਹ ਇਸ ਬਿਲ ਤੇ ਕਿਉਂ ਬੋਲ ਰਹੇ ਹਨ ।

**Mr. Speaker** : Let me find out from Shri Mital who was in the Chair at that time.

**यातायात तथा निर्वाचन मंत्री (सरदार गुरदयाल सिंह ढिल्लों)** : स्पीकर साहिब, अर्ज़ यह है कि इस बिल को पिछले आखिरी दिनों में-----

**ਸਰਦਾਰ ਲਛਮਣ ਸਿੰਘ ਗਿੱਲ** : ਪੰਜਾਬੀ ਵਿਚ ਬੋਲੋ ਜੀ ।

**ਟਰਾਂਸਪੋਰਟ ਅਤੇ ਚੋਣ ਮੰਤਰੀ** : ਲਉ ਪੰਜਾਬੀ ਵਿਚ ਬੋਲ ਲੈਂਦਾ ਹਾਂ ।

**ਸਰਦਾਰ ਲਛਮਣ ਸਿੰਘ ਗਿੱਲ** : ਸਾਨੂੰ ਸਮਝ ਨਹੀਂ ਆਉਂਦੀ ਕਿਹੜੀ ਜ਼ਬਾਨ ਵਿਚ ਬੋਲਦੇ ਹੋ ।

**ਟਰਾਂਸਪੋਰਟ ਅਤੇ ਚੋਣ ਮੰਤਰੀ** : ਮੇਰੇ ਕੋਲੋਂ ਸਮਝ ਨਹੀਂ ਆਉਂਦੀ, ਹੋਰ ਤਾਂ ਸਾਰਿਆਂ ਕੋਲੋਂ ਆ ਜਾਂਦੀ ਹੈ । ਅਰਜ਼ ਇਹ ਹੈ ਕਿ ਮੈਂ ਚਾਹੁੰਦਾ ਹਾਂ ਕਿ ਸਾਨੂੰ ਕਦੇ ਕਦੇ ਹਿੰਦੀ ਬੋਲਣੀ ਚਾਹੀਦੀ ਹੈ ਅਤੇ ਕਦੇ ਕਦੇ ਪੰਜਾਬੀ ਤਾਕਿ ਪਤਾ ਲਗੇ ਕਿ ਅਸੀਂ ਦੋਵੇਂ ਬੋਲੀਆਂ ਬੋਲਦੇ ਹਾਂ ।

**ਸਰਦਾਰ ਗੁਰਨਾਮ ਸਿੰਘ** : ਜਦੋਂ ਦੇ ਮਨਿਸਟਰ ਬਣੇ ਹੋ ਪੰਜਾਬੀ ਬੋਲੇ ਹੀ ਨਹੀਂ ।

**ਟਰਾਂਸਪੋਰਟ ਅਤੇ ਚੋਣ ਮੰਤਰੀ** : ਸਰਦਾਰ ਗੁਰਨਾਮ ਸਿੰਘ ਜੀ ਅੰਗਰੇਜ਼ੀ ਤੋਂ ਬਿਨਾਂ ਕਦੇ ਕੁਝ ਨਹੀਂ ਬੋਲੇ, ਮੈਂ ਤਾਂ ਰਾਸ਼ਟਰ ਭਾਸ਼ਾ ਤੋਂ ਬਿਨਾਂ ਕੁਝ ਨਹੀਂ ਬੋਲਿਆ ।

ਅਰਜ਼ ਇਹ ਹੈ ਕਿ ਇਸ ਬਿਲ ਤੇ ਪਿਛਲੇ ਦੋ ਦਿਨਾਂ ਤੋਂ ਬਹਿਸ ਚਲ ਰਹੀ ਹੈ ਅਤੇ ਅੱਜ ਦੂਜਾ ਦਿਨ ਵੀ ਜਾ ਰਿਹਾ ਹੈ । ਉਸ ਦਿਨ ਵੀ ਜਿਸ ਤਰ੍ਹਾਂ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਨੇ ਫੈਸਲਾ ਕਰਕੇ ਇਹ ਦੋ ਆਈਟਮਜ਼ ਏਜੰਡੇ ਤੇ ਰਖੇ ਸਨ ਉਸੇ ਤਰ੍ਹਾਂ ਅਜ ਵੀ ਰਖੇ ਹੋਏ ਹਨ ਪਰ ਮੈਨੂੰ ਮਲੂਮ ਹੁੰਦਾ ਹੈ ਕਿ ਜਿਸ ਤਰ੍ਹਾਂ ਉਸ ਦਿਨ ਇਹ ਮੁਲਤਵੀ ਹੋ ਗਏ ਸਨ ਉਸੇ ਤਰ੍ਹਾਂ ਅੱਜ ਵੀ ਮੁਲਤਵੀ ਹੁੰਦੇ ਨਜ਼ਰ ਆਉਂਦੇ ਹਨ । ਮੈਨੂੰ ਤਾਂ ਕੋਈ ਇਤਰਾਜ਼ ਨਹੀਂ ਜੇਕਰ ਮੈਂਬਰ ਸਾਹਿਬਾਨ ਇਸੇ ਤਰ੍ਹਾਂ ਹੀ ਚਾਹੁੰਦੇ ਹਨ । ਜੋ ਖ਼ਿਆਲਾਤ ਇਸ ਬਿਲ ਬਾਰੇ ਇਥੇ ਆਏ ਹਨ ਮੁੜ ਘਿੜ ਕੇ ਦੂਜੇ ਲਫਜ਼ਾਂ ਵਿਚ ਉਹੋ ਹੀ ਆ ਰਹੇ ਹਨ ਅਤੇ ਕੋਈ ਨਵੀਂ ਗੱਲ ਨਹੀਂ ਹੋਈ । ਸਪੀਕਰ ਸਾਹਿਬ, ਤੁਸੀਂ ਖ਼ੁਦ ਜਾਣਦੇ ਹੋ, ਕਿ ਸਪੀਕਰ ਰਹਿ ਕੇ ਰੇਲੇਵੈਂਸੀ ਵੇਖਣ ਦੀ ਬੜੀ ਆਦਤ ਪੈ ਜਾਂਦੀ ਹੈ । ਇਸ ਲਈ ਬਹਿਸ ਵਿਚ ਜੋ ਨੁਕਤੇ ਮੇਰੇ ਨਾਲ ਰੈਲੇਵੈਂਟ ਸਨ ਉਨ੍ਹਾਂ ਨੂੰ ਮੈਂ ਨੋਟ ਕੀਤਾ ਹੋਇਆ ਹੈ । ਜੋ ਗੱਲਾਂ ਇਸ ਬਿਲ ਨਾਲ ਸਬੰਧ ਨਹੀਂ ਰਖਦੀਆਂ ਸਨ ਅਤੇ ਮੇਰੇ ਨਾਲ ਉਨ੍ਹਾਂ ਦਾ ਤਲਕ ਨਹੀਂ ਸੀ ਉਨ੍ਹਾਂ ਦਾ ਜਵਾਬ ਵੀ ਜਿਨ੍ਹਾਂ ਨਾਲ ਉਨ੍ਹਾਂ ਦਾ ਤਲੱਕ ਸੀ ਉਨ੍ਹਾਂ ਸਾਥੀਆਂ ਨੇ ਦੇ ਦਿਤਾ ਹੈ । ਮੈਂ ਉਸ ਦਿਨ ਵੀ ਬਿਲ ਪੇਸ਼ ਕਰਦੇ ਹੋਏ ਅਰਜ਼ ਕੀਤੀ ਸੀ ਕਿ ਟੈਕਸ ਲਗਾਣਾ ਜਾਂ ਵਧਾਣਾ ਕੋਈ ਖੁਸ਼ਗਵਾਰ ਕੰਮ ਨਹੀਂ ਹੁੰਦਾ ਅਤੇ ਇਹ ਫਰਜ਼ ਖੁਸ਼ਗਵਾਰ ਇਸ ਕਰਕੇ ਵੀ ਨਹੀਂ ਰਹਿਦਾ ਜੇਕਰ ਆਉਂਦੇ ਸਾਰ ਹੀ ਐਸਾ ਨਾ ਖੁਸ਼ਗਵਾਰ ਕੰਮ ਕਰਨਾ ਪੈ ਜਾਵੇ । ਲੇਕਿਨ ਫਿਰ ਵੀ ਮੈਂ ਅਰਜ਼ ਕਰਦਾ ਹਾਂ ਕਿ ਮੌਕੇ ਮੌਕੇ ਦੀ ਗੱਲ ਹੁੰਦੀ ਹੈ ਅਤੇ ਕਈ ਚੀਜ਼ਾਂ ਕਿਸੇ ਸਮੇਂ ਕਰਨੀਆਂ ਲਾਜ਼ਮੀ ਹੋ ਜਾਂਦੀਆਂ ਹਨ ਅਤੇ ਕਈ ਲਾਜ਼ਮੀ ਹੁੰਦੀਆਂ ਹੋਈਆਂ ਵੀ ਮੁਲਤਵੀ ਕੀਤੀਆਂ ਜਾ ਸਕਦੀਆਂ ਹਨ । ਮੈਂ ਸਾਰੇ ਹੀ ਖ਼ਿਆਲਾਤ ਸੁਣ ਕੇ ਕਈ ਕਿਸਮ ਦੇ ਵਿਚਾਰ ਆਪਣੇ ਮਨ ਵਿਚ ਕਰਦਾ ਰਿਹਾ ਹਾਂ ਅਤੇ ਉਸ ਦਿਨ ਮੈਂ ਕਾਫੀ ਨਰਮ ਪੈ ਗਿਆ ਸੀ । ਵਿਰੋਧੀ ਧੜੇ ਵਲੋਂ ਵਿਰੋਧੀ ਤਕਰੀਰਾਂ ਤਾਂ ਆਉਣੀਆਂ ਹੀ ਸਨ ਲੇਕਿਨ ਜਦੋਂ ਕਮਿਊਨਿਸਟ ਦੋਸਤਾਂ ਵਲੋਂ ਇਹ ਗੱਲ ਆਈ ਤਾਂ ਮੈਂ ਸਮਝਿਆ ਕਿ ਸ਼ਾਇਦ ਮੈਂ ਗਲਤ ਹੀ ਹੋਵਾਂ ਕਿਉਂਕਿ ਉਹ ਤਾਂ ਨੈਸ਼ਨਲਾਈਜ਼ ਕਰਨ ਦੇ ਹੀ ਹਾਮੀ ਹਨ । ਪਰ ਇਸ ਨਾਲੋਂ ਵੀ ਵਧ ਹੈਰਾਨੀ ਮੈਨੂੰ ਉਸ ਵਕਤ ਹੋਈ ਜਦੋਂ ਮੇਰੇ ਨਾਲ ਜੋ ਸਾਥੀ ਬੈਠੇ ਹਨ । ਉਨ੍ਹਾਂ ਵਲੋਂ ਵੀ ਇਹ ਚੀਜ਼ ਆਈ ਕਿ ਬਿਲ ਵਾਪਸ ਕਰੋ । ਤਾਂ ਮੈਂ ਕੁਝ ਹੋਰ ਨਰਮ ਪੈ ਗਿਆ ਅਤੇ ਨਰਮ ਪੈਂਦਾ ਹੀ ਚਲਾ ਗਿਆ । ਮੇਰੇ ਮਨ ਵਿਚ ਕਈ ਵਿਚਾਰ ਆਏ ਕਿ ਸ਼ਾਇਦ ਮੈਂ ਹੀ ਗ਼ਲਤੀ ਤੇ ਹੋਵਾਂ ਜਾਂ ਇਹ ਸਾਥੀ ਚੰਗੀ ਤਰ੍ਹਾਂ ਇਸ ਗੱਲ ਤੇ ਵਿਚਾਰ ਨਹੀਂ ਕਰ ਸਕੇ ਜਾਂ ਫਿਰ ਹੋ ਸਕਦਾ ਹੈ ਕਿ ਮੇਰੀ ਆਦਤ ਉਨ੍ਹਾਂ ਨਾਲ ਪੂਰੀ ਨਾ ਮਿਲੀ ਹੋਵੇ । ਇਸ ਲਈ ਮੈਂ ਸੋਚਿਆ ਕਿ ਚਲੋ ਇਸ ਤੇ ਹੋਰ ਵਿਚਾਰ ਕਰ ਲੈਣ ਦੇਣਾ ਚਾਹੀਦਾ ਹੈ। ਖ਼ੈਰ, ਇਹ ਵਿਚਾਰ ਉਸ ਦਿਨ ਸ਼ਾਮ ਨੂੰ ਹੀ ਹੋ ਗਿਆ ਅਤੇ ਇਤਫਾਕ ਰਾਏ ਨਾਲ ਹੀ ਸਾਰਾ ਵਿਚਾਰ ਹੋਇਆ......

**ਬਾਬੂ ਬਚਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਕੀ ਪਾਰਟੀ ਮੀਟਿੰਗ ਦੀਆਂ ਗੱਲਾਂ ਇਥੇ ਹਾਊਸ ਵਿਚ ਡਿਸਕਸ ਹੋ ਸਕਦੀਆਂ ਹਨ ?

**ਸ੍ਰੀ ਸਪੀਕਰ** : ਜੇਕਰ ਤੁਸੀਂ ਵੀ ਆਪਣੀ ਪਾਰਟੀ ਦੀਆਂ ਗੱਲਾਂ ਕਰੋਗੇ ਤਾਂ ਮੈਂ ਰੁਕਾਵਟ ਨਹੀਂ ਪਾਵਾਂਗਾ। (If the hon. Member discusses the affairs of his own party I would not check him)

**ਟਰਾਂਸਪੋਰਟ ਅਤੇ ਚੋਣ ਮੰਤਰੀ** : ਬਾਬੂ ਜੀ, ਤੁਹਾਨੂੰ ਕੀ ਫਿਕਰ ਪੈ ਗਿਆ ਹੈ ਇਹ ਤਾਂ ਸਾਡੀ ਆਪਸ ਵਿਚ ਦੀ ਗੱਲ ਸੀ । ਤੇ, ਸਪੀਕਰ ਸਾਹਿਬ, ਮੈਂ ਯਕੀਨ ਨਾਲ ਹੁਣ ਕਹਿ ਸਕਦਾ ਹਾਂ ਕਿ ਜੋ ਚੀਜ਼ ਵੀ ਇਹ ਲਿਆਂਦੀ ਗਈ ਹੈ ਉਸ ਨਾਲ ਸਾਰੇ ਇਕ ਮਨ ਹਨ । ਹੋ ਸਕਦਾ ਹੈ

ਕਿ ਵਕਤ ਤੇ ਆਪਣਾ ਸਲਾਹ ਮਸਵਰਾ ਦੇ ਦੇਣ ਲੇਕਿਨ ਸਾਰਿਆਂ ਦਾ ਇਕ ਮਨ ਹੀ ਸੀ ਅਤੇ ਹੈ। ਪਹਿਲਾਂ ਹੋ ਸਕਦਾ ਸੀ ਕਿ ਦਿਲੋਂ ਦਾ ਹੀ ਮਨ ਸਮਝਿਆ ਜਾਂਦਾ ਲੇਕਿਨ ਹੁਣ ਮੈਂ ਕਹਿ ਸਕਦਾ ਹਾਂ ਕਿ ਇਸ ਵਿਚ ਕੋਈ ਇਖ਼ਤਲਾਫ ਨਹੀਂ । ਉਹ ਇਖ਼ਤਲਾਫ਼ ਕਿਉਂ ਨਹੀਂ ਉਸ ਦੀ ਵੀ ਵਜਾਂਹ ਮੈਂ ਦਸ ਦੇਣੀ ਚਾਹੁੰਦਾ ਹਾਂ । ਇਹ ਗਲ ਨਹੀਂ ਕਿ ਅਸੀਂ ਸਾਰੇ ਹੀ ਇਸ ਮਸਲੇ ਦੀ ਨਜ਼ਾਕਤ ਨਹੀਂ ਸਮਝਦੇ । ਅਸੀਂ ਸਾਰੇ ਹੀ ਮਹਿਸੂਸ ਕਰਦੇ ਹਾਂ ਕਿ ਟਰੱਕਾਂ ਵਾਲਿਆਂ ਨੇ ਸਾਡੀ ਲੋੜ ਸ਼ਕਲ ਦੇ ਸਮੇਂ ਇਮਦਾਦ ਕੀਤੀ ਅਤੇ ਉਸ ਲਈ ਸਾਨੂੰ ਕੁਝ ਨਾ ਕੁਝ ਕਰਨਾ ਚਾਹੀਦਾ ਹੈ । ਇਸ ਬਾਰੇ ਕਈ ਤਰ੍ਹਾਂ ਦੇ ਖ਼ਿਆਲਾਤ ਆਏ । ਜੋਸ਼ ਸਾਹਿਬ ਨੇ ਇਕ ਪਾਸੇ ਤਾਂ ਇਹ ਕਹਿ ਦਿੱਤਾ ਕਿ ਟਰਾਂਸਪੋਰਟ ਨੈਸ਼ਨਲਾਈਜ਼ ਕਰ ਦਿਉ ਪਰ ਦੂਜੇ ਪਾਸੇ ਕਹਿ ਦਿੱਤਾ ਕਿ ਟੈਕਸ ਨਹੀਂ ਲਗਣਾ ਚਾਹੀਦਾ । ਉਨ੍ਹਾਂ ਨੇ ਪਰਜਾਤੰਤਰ ਦੇ ਜ਼ਮਾਨੇ ਦੀ ਵੀ ਗੱਲ ਕਹਿ ਦਿੱਤੀ ਅਤੇ ਮਲੋਮਲੀ ਮੇਰੇ ਮੂੰਹ ਵਿਚ ਗੱਲ ਪਾ ਦਿੱਤੀ ਜੋ ਠੀਕ ਨਹੀਂ ਸੀ । ਖ਼ੈਰ, ਇਹ ਉਨ੍ਹਾਂ ਦੀ ਮਰਜ਼ੀ ਪਰ ਮੈਂ ਅਰਜ਼ ਕਰਦਾ ਹਾਂ ਕਿ ਉਥੇ ਬੈਠ ਕੇ ਵੀ ਸਾਡਾ ਆਪਣਾ ਹੀ ਪਰੋਗਰਾਮ ਹੁੰਦਾ ਸੀ । ਬਾਬੂ ਬਚਨ ਸਿੰਘ ਜੀ ਨੇ ਇਕ ਪਾਸੇ ਤਾਂ ਇਹ ਕਹਿ ਦਿੱਤਾ ਕਿ ਇਹ ਟੈਕਸ ਮੁਲਤਵੀ ਹੋਣਾ ਚਾਹੀਦਾ ਹੈ ਪਰ ਦੂਜੇ ਪਾਸੇ ਇਹ ਵੀ ਕਹਿ ਦਿੱਤਾ ਕਿ ਵਿਧਾਨ ਸਭਾ ਦਾ ਇਜਲਾਸ ਥੋੜਾ ਹੋ ਰਿਹਾ ਹੈ ਅਤੇ ਉਨ੍ਹਾਂ ਚੋਥੇ ਪਲਾਨ ਦਾ ਵੀ ਜ਼ਿਕਰ ਕੀਤਾ । ਇਹ ਸਾਰੀਆਂ ਗੱਲਾਂ ਦੂਜਿਆਂ ਮੌਕਿਆਂ ਤੇ ਹੋ ਸਕਦੀਆਂ ਸਨ । ਇਸ ਲਈ ਮੈਂ ਵੀ ਇਨ੍ਹਾਂ ਦਾ ਜ਼ਿਕਰ ਨਹੀਂ ਕਰਨਾ ਚਾਹੁੰਦਾ । ਇਨ੍ਹਾਂ ਗੱਲਾਂ ਦਾ ਚੀਫ ਮਨਿਸਟਰ ਸਾਹਿਬ ਤੇ ਫਿਨਾਂਸ ਮਨਿਸਟਰ ਸਾਹਿਬ ਨੇ ਵੀ ਕਾਫੀ ਜਵਾਬ ਦੇ ਦਿੱਤਾ ਹੈ ਅਤੇ ਹੁਣ ਮੇਰਾ ਕੰਮ ਖਾਸਾ ਸੌਖਾ ਹੋ ਗਿਆ ਹੈ । ਰਾੜੇਵਾਲਾ ਸਾਹਿਬ ਨੇ ਕਿਹਾ ਕਿ ਇਹ ਅਨਟਾਈਮਲੀ ਹੈ । ਅਨਟਾਈਮਲੀ ਤਾਂ ਹੁੰਦਾ ਜੇਕਰ ਜ਼ਰੂਰਤ ਤੋਂ ਬਗੈਰ ਟੈਕਸ ਲਗਾਂਦੇ । ਇਹ ਟਾਈਮਲੀ ਹੀ ਹੈ ਕਿਉਂਜੋ ਇਸ ਐਮਰਜੈਂਸੀ ਵਿਚ ਕਾਫੀ ਖਰਚ ਆਇਆ ਹੈ, ਇਸ ਲਈ ਜ਼ਰੂਰਤ ਵੀ ਕਾਫੀ ਹੈ । ਇਸ ਤੋਂ ਅਲਾਵਾ ਡਿਵੈਲਪਮੈਂਟ ਦੇ ਕੰਮਾਂ ਤੇ, ਪਲੈਨ ਦੀਆਂ ਸਕੀਮਾਂ ਤੇ ਵੀ ਖਰਚ ਕਰਨ ਲਈ ਪੈਸਾ ਲੈਣਾ ਲਾਜ਼ਮੀ ਹੈ । ਸਰਦਾਰ ਦਿਲਬਾਗ ਸਿੰਘ ਹੋਰਾਂ ਨੂੰ ਸੁਣ ਕੇ ਤਾਂ ਮੈਨੂੰ ਬਹੁਤ ਹੈਰਾਨੀ ਹੋਈ ਹੈ । ਦਰਅਸਲ ਉਹ ਵੀ ਕੀ ਕਰਨ ਦੋ ਤਿੰਨ ਮੁਸੀਬਤਾਂ ਵਿਚ ਫਸੇ ਹੋਏ ਹਨ । ਇਕ ਪਾਸੇ ਉਹ ਟਰਾਂਸਪੋਰਖੁਟਰ ਹਨ, ਦੂਜੇ ਪਾਸੇ ਲੈਜਿਸਲੇਟਰ ਹਨ ਤੇ ਤੀਜੇ ਪਾਸੇ ਕਾਂਗਰਸੀ ਹਨ । ਉਹ ਤਿੰਨ ਲਾਇਟੀਜ਼ ਵਿਚ ਫਸੇ ਹਨ ਅਤੇ ਇਨ੍ਹਾਂ ਤਿੰਨਾਂ ਦਾ ਨਿਭਾਣਾ ਬੜਾ ਮੁਸ਼ਕਲ ਜਾਬ ਹੈ । ਫਿਰ ਸ੍ਰੀ ਮੰਗਲ ਸੈਨ ਜੀ ਨੇ ਵੀ ਚਿਤਾਉਣੀ ਦੇ ਦਿੱਤੀ ਕਿ ਸਭਲ ਜਾਉ ਵਰਨਾ ਇਸ ਨਾਲ ਗੇਟਸ ਆਫ ਕੁਰਪਸ਼ਨ ਖੁਲ ਜਾਣਗੇ । ਮੈਂ ਉਨ੍ਹਾਂ ਨੂੰ ਅਰਜ਼ ਕਰਦਾ ਹਾਂ ਕਿ ਇਹ ਐਕਟ ਉਸੇ ਤਰ੍ਹਾਂ ਹੀ ਹੈ ਜਿਸ ਤਰ੍ਹਾਂ ਪਹਿਲਾਂ ਹੈ ਅਤੇ ਇਸ ਵਿਚ ਕੋਈ ਤਬਦੀਲੀ ਇੰਪਲੀਮੈਂਟੇਸ਼ਨ ਦੀ ਨਹੀਂ ਕਰ ਰਹੇ ਹਾਂ ਜਿਸ ਨਾਲ ਉਨ੍ਹਾਂ ਦੇ ਗੇਟ ਖੁਲ੍ਹ ਜਾਣ ਦਾ ਡਰ ਹੋਵੇ । ਮਾਸਟਰ ਗੁਰਬੰਤਾ ਸਿੰਘ ਜੀ ਨੂੰ ਓਲਿਆਂ ਦਾ ਡਰ ਪੈ ਗਿਆ । ਉਹ ਕਹਿਣ ਲਗੇ ਕਿ ਕਿਤੇ ਓਲੇ ਨਾ ਪੈ ਜਾਣ । ਮੈਂ ਅਰਜ਼ ਕਰਦਾ ਹਾਂ, ਮਾਸਟਰ ਜੀ, ਕਿ ਇਥੇ ਬੈਠਕੇ ਬੜਾ ਕਰੜਾ ਖੋਪਰ ਹੋ ਜਾਂਦਾ ਹੈ ਅਤੇ ਇਸ ਤੇ ਓਲਿਆਂ ਸ਼ੋਲਿਆਂ ਦਾ ਕੋਈ ਅਸਰ ਨਹੀਂ ਹੁੰਦਾ......

**ਬਾਬੂ ਬਚਨ ਸਿੰਘ:** ਉਹ ਤਾਂ ਕਹਿੰਦੇ ਸੀ ਕਿ ਲੱਤਾਂ ਟੁਟਣ ਦਾ ਵੀ ਡਰ ਹੈ ।

**ਟਰਾਂਸਪੋਰਟ ਅਤੇ ਚੋਣ ਮੰਤਰੀ** : ਲੱਤਾਂ, ਮਾਸਟਰ ਜੀ, ਕੀ ਟੁਟਣੀਆਂ ਹਨ ਅਤੇ ਜਿਸ ਵਿਚ ਹਿੰਮਤ ਹੋਵੇ ਉਹ ਕਿਥੇ ਆਪਣੀਆਂ ਲੱਤਾਂ ਤੁੜਵਾਂਦਾ ਹੈ। ਫਿਰ ਇਥੇ ਹਿਮਾਚਲ ਪਰਦੇਸ਼ ਦੀ ਵੀ ਗੱਲ ਕੀਤੀ ਗਈ ਹੈ ਕਿ ਉਹ ਸਾਡੇ ਨਾਲ ਦਾ ਸਟੇਟ ਹੈ, ਉਥੇ ਇਸ ਤਰ੍ਹਾਂ ਨਹੀਂ ਹੋਇਆ।

ਸਰਦਾਰ ਦਿਲਬਾਗ ਸਿੰਘ ਨੇ ਇਹ ਸੁਝਾਉ ਦਿੱਤਾ ਕਿ ਪਹਿਲਾਂ ਟਰਾਂਸਪੋਰਟ ਕੰਪਨੀਆਂ ਦਾ ਹਿਸਾਬ ਕੁਆਪਰੇਟਿਵ ਸੁਸਾਇਟੀਆਂ ਦਾ ਹਿਸਾਬ ਅਤੇ ਪਰਾਈਵੇਟ ਇੰਡੀਵਿਜੁਅਲਜ਼ ਦਾ ਹਿਸਾਬ ਵੇਖ ਲਉ ਅਤੇ ਜੇਕਰ ਉਸ ਵਿਚ ਟੈਕਸੇਬਲ ਮਾਰਜਿਨ ਮਲੂਮ ਹੁੰਦਾ ਹੋਵੇ ਤਾਂ ਟੈਕਸ ਲਾ ਲਉ ਨਹੀਂ ਤਾਂ ਨਾ ਲਾਉ ।

ਸਪੀਕਰ ਸਾਹਿਬ, ਅਗਰ ਮੈਨੂੰ ਸਰਦਾਰ ਦਿਲਬਾਗ ਸਿੰਘ ਕਨਵਿੰਸ ਕਰਾ ਦੇਣ ਕਿ ਕੋਆਪਰੇਟਿਵ ਸੋਸਾਇਟੀਜ਼, ਟਰਾਂਸਪੋਰਟ ਕੰਪਨੀਆਂ ਦੇ ਜਾਂ ਇੰਡੀਵਿਜੁਅਲ ਟਰੱਕ ਪ੍ਰੋਪਰਾਈਟਰਜ਼ ਦੇ ਅਕਾਊਂਟਸ ਵਿਚ ਟੈਕਸ ਲਾਉਣ ਦਾ ਕੋਈ ਮਾਰਜਿਨ ਨਹੀਂ ਤਾਂ ਅਸੀਂ ਦੋਬਾਰਾ ਗ਼ੌਰ ਕਰਨ ਲਈ ਤਿਆਰ ਹਾਂ, ਅਗਰ ਮਾਨਯੋਗ ਮੈਂਬਰ ਬਿਨਾਂ ਕਨਵਿੰਸ ਕਰਾਏ ਮੇਰੇ ਕੋਲੋਂ ਬਿਲ ਵਿਦਡਰਾ ਕਰਾਉਣਾ ਚਾਹੁੰਦੇ ਹਨ ਤਾਂ ਮੇਰੇ ਲਈ ਬਹੁਤ ਮੁਸ਼ਕਲ ਗੱਲ ਹੈ । ਮੈਂ ਜੱਜ ਸਾਹਿਬ ਨੂੰ ਫਿਗਰਜ਼ ਦਸਣਾ ਚਾਹੁਦਾ ਹਾਂ ਕਿ ਐਗਜ਼ਿਸਟਿੰਗ ਲੈਜਿਸਲੇਸ਼ਨ ਵਿਚ ਪਹਿਲੀਆਂ 18 ਸੀਟਾਂ ਲਈ 500 ਰੁਪਏ, ਐਡੀਸ਼ਨਲ 30 ਸੀਟਾਂ ਲਈ 75 ਰੁਪਏ ਪਰ ਸੀਟ ਹਨ । ਇਸ ਤਰ੍ਹਾਂ 48 ਸੀਟਾਂ ਵਾਲੀ ਬਸ ਲਈ 2,750 ਹੁਦੇ ਹਨ, ਇਹ ਟੈਕਸ 9 ਟਨਰ ਟਰੱਕ ਅਤੇ 40 ਸੀਟਿਡ ਬਸ ਲਈ ਹੈ । ਹੁਣ ਬਸਾਂ 52 ਅਤੇ 57 ਸੀਟਿਡ ਹਨ । ਮੈਨੂੰ ਪਤਾ ਨਹੀਂ ਕਿ ਬਾਡੀ ਵਿਚ ਫਰਕ ਹੈ, ਇੰਜਨ ਵਿਚ ਫਰਕ ਹੈ ਜਾਂ ਸੀਟ ਵਿਚ ਫਰਕ ਹੈ । ਪਲੈਨਿੰਗ ਕਮਿਸ਼ਨ ਨੇ ਸਤੰਬਰ ਦੇ ਮਹੀਨੇ ਸਟੇਟਸ ਦੇ ਟਰਾਂਸਪੋਰਟ ਦੇ ਮਨਿਸਟਰਜ਼ ਦੀ ਮੀਟਿੰਗ ਕਾਲ ਕੀਤੀ । ਇਸ ਕਾਨਫਰੰਸ ਵਿਚ ਮਦਰਾਸ, ਮੱਧ ਪ੍ਰਦੇਸ਼, ਰਾਜਸਥਾਨ, ਪੰਜਾਬ ਅਤੇ ਹੋਰ ਸੂਬਿਆਂ ਦੇ ਮਨਿਸਟਰਜ਼ ਸ਼ਾਮਲ ਹੋਏ ਸਨ । ਫਿਰ ਵੇਰੀਅਸ ਟਰਾਂਸਪੋਰਟ ਸੈਕਰੇਟਰੀਜ਼ ਅਤੇ ਫਿਨਾਂਸ ਸੈਕਰੇਟਰੀਜ਼ ਦੀ ਮੀਟਿੰਗ ਹੋਈ । ਸਾਊਥ ਇੰਡੀਅਨ ਅਤੇ ਨਾਰਦਰਨ ਇੰਡੀਅਨ ਸਟੇਟਸ ਵਿਚ ਟੈਕਸਾਂ ਦੇ ਵਿਚ ਬਹੁਤ ਫ਼ਰਕ ਹੈ । ਟਰਾਵਨਕੋਰ ਕੋਚੀਨ ਵਿਚ 6,000 ਰੁਪਏ, ਮਦਰਾਸ ਵਿਚ 4,800 ਰੁਪਏ, ਮਾਇਸੂਰ ਵਿਚ 4,800 ਰੁਪਏ ਅਤੇ ਉੜੀਸਾ ਵਿਚ 48,00 ਰੁਪਏ ਹਨ । ਅਸੀਂ ਸਦਰਨ ਸਟੇਟਸ ਦੇ ਟੈਕਸਾਂ ਦਾ 75 ਪ੍ਰਤੀਸ਼ਤ ਹੀ ਟੈਕਸ ਕਰ ਰਹੇ ਹਾਂ । ਨਾਰਦਰਨ ਇੰਡੀਅਨ ਸਟੇਟਸ ਵਿਚ ਸਦਰਨ ਇੰਡੀਅਨ ਸਟੇਟਸ ਦੇ ਮੁਕਾਬਲੇ ਬਹੁਤ ਘੱਟ ਟੈਕਸ ਹਨ । ਇਸੇ ਤਰ੍ਹਾਂ ਕਿਰਾਇਆਂ ਵਿਚ ਵੀ ਬਹੁਤ ਫਰਕ ਹੈ, ਅਗਰ ਮਾਨਯੋਗ ਮੈਂਬਰਜ਼ ਕਰਾਏ ਦੇ ਬੇਸਿਜ਼ ਉੱਤੇ ਜਾਂ ਹੋਰ ਕਿਸੇ ਬੇਸਿਜ਼ ਉੱਤੇ ਮੈਨੂੰ ਕਨਵਿੰਸ ਕਰਾ ਦੇਣ ਤਾਂ ਮੈਂ ਫੇਰ ਇਸ ਫੈਸਲੇ ਨੂੰ ਬਦਲਣ ਲਈ ਤਿਆਰ ਹਾਂ, ਮੈਨੂੰ ਪਤਾ ਹੈ ਕਿ ਸਾਡੇ ਸੂਬੇ ਵਿਚ ਟੈਕਸ ਦੂਜੀਆਂ ਨੇਬਰਿੰਗ ਸਟੇਟਸ ਕੋਲੋਂ ਬਹੁਤ ਘਟ ਹਨ । ਮੈਂ ਇਸ ਬਾਰੇ ਫਿਗਰਜ਼ ਹਾਊਸ ਵਿਚ ਦਸਣਾ ਚਾਹੁੰਦਾ ਹਾਂ । ਰਾਜਸਥਾਨ ਵਿਚ ਟਰੱਕ ਲਈ 2,000, ਰੁਪਏ ਹਨ ਅਤੇ ਸਾਡੇ ਸੂਬੇ ਵਿਚ 1,000 ਰੁਪਏ ਹਨ । ਯੂ. ਪੀ. ਨੇ ਇਸ ਵਿਚ ਕਲਾਸੀਫਿਕੇਸ਼ਨ ਕੀਤੀ ਹੈ । 'ਬੀ' ਕਲਾਸ ਲਈ 1,920 ਰੁਪਏ, ਅਤੇ 'ਸੀ' ਕਲਾਸ ਲਈ 1212 ਰੁਪਏ ਜਿਹੜੇ ਕੇ ਸਮਾਲਰ ਰੂਟਾਂ ਉਤੇ ਬਸਾਂ ਚਲਦੀਆਂ ਹਨ । ਮੱਧ ਪ੍ਰਦੇਸ਼ ਨੇ 1,825 ਰੁਪਏ ਰੱਖੇ ਹਨ, ਇਨ੍ਹਾਂ ਸਾਰੀਆਂ ਚੀਜ਼ਾਂ ਉੱਤੇ ਕਾਨਫਰੰਸ ਵਿਚ ਗ਼ੌਰ ਹੋਇਆ ਅਤੇ ਉਸ ਕਾਨਫਰੰਸ ਦੇ ਬਾਅਦ ਹੀ ਟੈਕਸਾਂ ਨੂੰ ਰੀਵਾਈਜ਼ ਕਰਨ ਦੀ ਲੋੜ ਪਈ; ਅਗਰ ਮਾਨਯੋਗ ਮੈਂਬਰਜ਼ ਕਿਰਾਏ ਦੀ ਵੇਰੀਏਸ਼ਨ ਤੇ according to the size, accommodation and powers etc. ਦੇ ਆਧਾਰ ਤੇ ਕਨਵਿੰਸ ਕਰਾ ਦੇਣ ਤਾਂ ਅਸੀਂ ਦੋਬਾਰਾ ਗ਼ੌਰ ਕਰਨ ਲਈ ਤਿਆਰ ਹਾਂ ।

ਇਸੇ ਤਰ੍ਹਾਂ ਰਾਜਸਥਾਨ, ਯੂ. ਪੀ. ਅਤੇ ਮੱਧ ਪ੍ਰਦੇਸ਼ ਨੇ 2,400 ਰੁਪਏ ਗੁਡਜ਼ ਕੈਰੀਅਰਜ਼ ਲਈ ਰਖੇ ਹਨ, ਪਰ ਦਿੱਲੀ ਵਿਚ 1,500 ਰਖੇ ਹਨ । ਇਸ ਲਈ ਕੁਝ ਸਰਕਮਸਟਾਂਸਿਜ਼ ਹਨ। ਇਹ ਚੀਜ਼ ਨੈਗੋਸ਼ੀਏਸ਼ਨਜ਼ ਦੇ ਬਾਅਦ ਹੋਈ । ਮੈਂ ਮਾਨਯੋਗ ਮੈਂਬਰਾਂ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਬਾਰੇ ਐਨੇਬਲਿੰਗ ਐਕਟ ਬਣਾ ਦਿਉ ਤਾਕਿ ਸਾਨੂੰ ਪਾਵਰਜ਼ ਮਿਲ ਜਾਣ । ਅਗਰ ਮਾਨਯੋਗ ਮੈਂਬਰਜ਼

[ਟਰਾਂਸਪੋਰਟ ਅਤੇ ਚੋਣ ਮੰਤਰੀ]

ਕਨਵਿੰਸ ਕਰਾ ਦੇਣ ਤਾਂ ਅਸੀਂ ਟੈਕਸ ਨਹੀਂ ਲਾਵਾਂਗੇ । ਪਰ ਇਹ ਨਹੀਂ ਹੋ ਸਕਦਾ ਕਿ ਸਰਕਾਰ ਨੂੰ ਪਾਵਰਜ਼ ਨਾ ਮਿਲਣ ਅਤੇ ਸਰਕਾਰ ਪਾਵਰਜ਼ ਲਈ ਇੰਤਜ਼ਾਰ ਕਰਦੀ ਰਹੇ । ਦੇਸ਼ ਵਿਚ ਐਮਰ-ਜੈਂਸੀ ਹੈ । ਦੇਸ਼ ਦੀ ਡਿਵੈਲਪਮੈਂਟ ਦਾ ਸਵਾਲ ਹੈ, ਇਸ ਚੀਜ਼ ਨੂੰ ਸਾਹਮਣੇ ਰਖਦੇ ਹੋਏ ਟੈਕਸ ਲਾਉਣਾ ਬਹੁਤ ਲਾਜ਼ਮੀ ਹੈ । ਦੂਜੀਆਂ ਸਟੇਟਾਂ ਵਿਚ 6,000 ਰੁਪਏ ਟੈਕਸ ਹੈ । ਅਸੀਂ ਤਾਂ 4,200 ਰੁਪਏ ਟੈਕਸ ਕਰਨਾ ਚਾਹੁੰਦੇ ਹਾਂ । ਅਸੀਂ ਤਾਂ ਫੇਰ ਵੀ ਘਟ ਟੈਕਸ ਲਾ ਰਹੇ ਹਾਂ, ਅਸੀਂ ਤਾਂ ਉਨ੍ਹਾਂ ਦੇ ਬਰਾਬਰ ਵੀ ਨਹੀਂ ਲਿਆ ਰਹੇ ।

ਅਗਰ ਫਿਰ ਵੀ ਮਾਨਯੋਗ ਮੈਂਬਰਜ਼ ਕਿਸੇ ਤਰ੍ਹਾਂ ਕਨਵਿੰਸ ਕਰਾ ਦੇਣ ਕਿ ਇਨ੍ਹਾਂ ਦੇ ਨਾਲ ਹਾਰਡਸ਼ਿਪ ਹੋ ਰਹੀ ਹੈ ਤਾਂ ਮੈਂ ਉਸ ਦੇ ਬਾਰੇ ਦੋਬਾਰਾ ਸੋਚਣ ਲਈ ਤਿਆਰ ਹਾਂ ।

ਸਪੀਕਰ ਸਾਹਿਬ, ਹਾਊਸ ਵਿਚ ਕਿਹਾ ਗਿਆ ਕਿ ਟਰੱਕਾਂ ਵਾਲਿਆਂ ਨੇ ਦੇਸ਼ ਦੀ ਬਹੁਤ ਸਰਵਿਸ ਕੀਤੀ । ਮੈਂ ਵੀ ਇਨ੍ਹਾਂ ਦੇ ਵਿਚਾਰਾਂ ਦੇ ਨਾਲ ਕੁਝ ਹਦ ਤਕ ਸਹਿਮਤ ਹਾਂ, ਬਹੁਤ ਸਾਰੇ ਟਰੱਕ ਅੰਬਾਲੇ ਜ਼ਿਲ੍ਹੇ ਤੋਂ ਗਏ ਸਨ ਅਤੇ ਬਾਕੀ ਦੇ ਟਰੱਕ ਦੂਜੀਆਂ ਸਟੇਟਸ ਤੋਂ ਆਏ ਸਨ। ਜਦੋਂ ਟਰੱਕਾਂ ਵਾਲਿਆਂ ਨੇ ਆਨਰ ਕਰਨਾ ਸੀ, ਉਸ ਵੇਲੇ ਕੇਂਦਰ ਦੇ ਟਰਾਂਸਪੋਰਟ ਮਨਿਸਟਰ ਸ੍ਰੀ ਰਾਜ ਬਹਾਦੁਰ ਜੀ ਆਏ, ਮੈਂ ਵੀ ਉਨ੍ਹਾਂ ਦੇ ਨਾਲ ਚਲਾ ਗਿਆ । ਉਥੇ ਸਾਨੂੰ ਹਾਰ ਪਾਏ । ਸਰਦਾਰ ਦਿਲਬਾਗ ਸਿੰਘ ਨੂੰ ਉਸ ਵੇਲੇ ਸਾਰੀ ਗੱਲ ਦਸ ਦਿੱਤੀ ਕਿ ਮੈਂ ਅਗਲੇ ਸੈਸ਼ਨ ਵਿਚ ਟਰਾਂਸਪੋਰਟ ਉੱਤੇ ਟੈਕਸ ਵਧਾ ਰਿਹਾ ਹਾਂ । ਉਨ੍ਹਾਂ ਨੂੰ ਸਾਰੀ ਗੱਲ ਉਥੇ ਕਲੀਅਰ ਕਰ ਦਿੱਤੀ ਸੀ । ਉਨ੍ਹਾਂ ਨੇ ਉਸ ਵੇਲੇ ਕੋਈ ਨਾਰਾਜ਼ਗੀ ਸ਼ੋ ਨਹੀਂ ਕੀਤੀ ਅਤੇ ਕੋਈ ਇਤਰਾਜ਼ ਨਹੀਂ ਕੀਤਾ । ਇਸ ਕਰਕੇ ਮੈਂ ਸੱਚਾ ਹਾਂ ਕਿ ਮੈਂ ਇਹ ਗੱਲ ਹਾਰ ਪੁਆਉਣ ਦੇ ਵੇਲੇ ਸਾਫ ਕਹਿ ਦਿੱਤੀ ਸੀ ਅਤੇ ਕੋਈ ਲਕੋ ਨਹੀਂ ਰਖਿਆ ਸੀ । ਪਰ ਇਥੇ ਮਾਨਯੋਗ ਮੈਂਬਰ ਨੇ ਕਿਹਾ ਕਿ ਇਨ੍ਹਾਂ ਨੂੰ ਆਨਰ ਕੀਤਾ ਅਤੇ ਹਾਰ ਪਾਏ । ਮੈਂ ਉਸ ਵੇਲੇ ਹੋਰ ਕਿਸੇ ਪਾਸੇ ਜਾ ਸਕਦਾ ਸੀ, । ਮੈਨੂੰ ਸ਼ੁਹਰਤਾਂ ਦੀ ਕੋਈ ਲੋੜ ਨਹੀਂ ਹੈ ।

ਸਪੀਕਰ ਸਾਹਿਬ, ਚੌਧਰੀ ਰਾਮ ਸਰੂਪ ਦੀਆਂ ਗੱਲਾਂ ਸੁਣ ਕੇ ਬਹੁਤ ਸੁਆਦ ਆਇਆ । ਮੈਂ ਸੋਚਦਾ ਸੀ ਕਿ ਉਹ ਅਸ਼ੀਰਵਾਦ ਦੇਣਗੇ ਕਿਉਂਕਿ ਉਹ ਪੁਰਾਣੇ ਸਾਥੀ ਹਨ ਅਤੇ ਮੇਰੇ ਬਜ਼ੁਰਗ ਹਨ । ਇਹ ਕੋਈ ਚੰਗੀ ਸਜੈਸ਼ਨ ਦੇਣਗੇ, ਪਰ ਮਾਨਯੋਗ ਮੈਂਬਰ ਬਿਜਲੀ ਦੇ ਮਹਿਕਮੇ ਦੀਆਂ ਗੱਲਾਂ ਕਰਨ ਲੱਗ ਪਏ । ਪਲੈਨਿੰਗ ਕਮਿਸ਼ਨ ਨੇ ਐਮਰਜੈਂਸੀ ਦੇ ਹਾਲਾਤ ਵਿਚ ਕਟ ਲਗਾ ਦਿੱਤੀ । ਇਸ ਸਾਲ ਵਿਚ 16,000 ਟਿਊਬਵੈਲਜ਼ ਲਗਾਣੇ ਸਨ । ਪਰ ਕਟ ਦੇ ਬਾਵਜੂਦ ਵੀ 11,000 ਟਿਊਬਵੈਲਜ਼ ਲਗਾਏ ਜਾਣਗੇ । ਕੋਸ਼ਿਸ਼ ਕਰਾਂਗਾ ਕਿ 2,000 ਹੋਰ ਟਿਊਬਵੈਲਜ਼ ਲਗਾ ਸਕਾਂ । ਮਾਨਯੋਗ ਮੈਂਬਰ ਨੇ ਬਚਿਆਂ ਨੂੰ ਬਸਾਂ ਵਿਚ ਫਰੀ ਲਿਫਟ ਦੇਣ ਬਾਰੇ ਜ਼ਿਕਰ ਕੀਤਾ । ਅਗਰ ਮੈਂ ਇਸ ਦੇ ਬਾਰੇ ਕੋਈ ਸਰਕੂਲਰ ਜਾਰੀ ਕਰ ਦਿੱਤਾ ਤਾਂ ਕੀ ਗੁਨਾਹ ਕਰ ਦਿੱਤਾ । ਜਦੋਂ ਬੱਚੇ ਸਖਤ ਸਰਦੀ ਅਤੇ ਸਖਤ ਗਰਮੀ ਵਿਚ ਸਕੂਲ ਜਾਂਦੇ ਹਨ, ਉਨ੍ਹਾਂ ਦੀ ਤਕਲੀਫ ਦਾ ਅਹਿਸਾਸ ਕਰਦੇ ਹੋਏ ਸਰਕੂਲਰ ਜਾਰੀ ਕਰ ਦਿੱਤਾ ਤਾਂ ਕੀ ਗੁਨਾਹ ਕੀਤਾ ਹੈ ? ਕਈ ਥਾਵਾਂ ਤੇ ਬੱਚਿਆਂ ਨੂੰ ਕਿਰਾਇਆ ਦੇ ਕੇ ਵੀ ਬਸਾਂ ਵਾਲੇ ਨਹੀਂ ਬਿਠਾਉਂਦੇ ਸਨ । ਅਗਰ ਬਸ ਵਿਚ ਲੈ ਜਾਣ ਲਈ ਕਪੈਸਿਟੀ ਹੋਵੇ ਤਾਂ ਬਸਾਂ ਵਿਚ ਬਚਿਆਂ ਨੂੰ ਲੈ ਜਾਣ । ਇਸ ਬਾਰੇ ਕੋਈ ਸਰਕੂਲਰ ਜਾਰੀ ਕਰ ਦਿੱਤਾਂ ਤਾਂ ਕੀ ਗੁਨਾਹ ਕਰ ਦਿੱਤਾ ? ਮਾਨਯੋਗ ਮੈਂਬਰ ਉਸ ਆਰਡਰ ਦੀ ਇਪਲੀਮੈਂਟੇਸ਼ਨ ਨਾ ਹੋਣ ਦੇ ਬਾਰੇ ਕੋਈ ਗੱਲ ਮੇਰੇ ਨੋਟਿਸ ਵਿਚ ਲਿਆਉਂਦੇ, ਅਗਰ ਫਿਰ ਵੀ ਮੈਂ ਐਕਸ਼ਨ ਨਾ ਲੈਂਦਾ

ਤਾਂ ਮਾਨਯੋਗ ਮੈਂਬਰ ਨੂੰ ਰੰਜਿਸ਼ ਹੋ ਸਕਦੀ ਸੀ । ਮੈਂ ਜਾਪਾਨ ਗਿਆ। ਉਥੇ ਮੈਂ ਵੇਖਿਆ ਕਿ ਉਥੇ ਬਚਿਆਂ ਨੂੰ ਬਹੁਤ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ । ਜਾਪਾਨ ਵਿਚ ਬਚਿਆਂ ਨੂੰ ਹਿਸਟਾਰੀਕਲ ਪਲੇਸਿਜ਼ ਉੱਤੇ ਸਟੇਟ ਕਾਸਟ ਤੇ ਸੈਰ ਲਈ ਲੈ ਜਾਂਦੇ ਹਨ । ਜਰਮਨੀ ਵਿਚ ਵੀ ਸਕੂਲ ਦੇ ਬਚਿਆਂ ਲਈ ਕਾਫੀ ਸਹੂਲਤਾਂ ਮਿਲਦੀਆਂ ਹਨ। ਅਗਰ ਮੈਂ ਬਚਿਆਂ ਦੀਆਂ ਸਹੂਲਤਾਂ ਲਈ ਸਰਕੂਲਰ ਜਾਰੀ ਕਰ ਦਿੱਤਾ ਤਾਂ ਕੀ ਗੁਨਾਹ ਕੀਤਾ ? ਅਗਰ ਬੱਚਾ 1/2 ਮੀਲ ਪੜ੍ਹਨ ਲਈ ਜਾਂਦਾ ਹੈ ਤਾਂ ਉਹ ਪੈਦਲ ਜਾ ਸਕਦਾ ਹੈ । ਅਗਰ ਬਚਿਆਂ ਨੇ 5 ਮੀਲ ਦੇ ਅੰਦਰ ਪੜ੍ਹਨ ਲਈ ਜਾਣਾ ਹੋਵੇ ਤਾਂ ਉਸ ਨੂੰ ਬਸ ਵਿਚ ਫਰੀ ਲਿਫਟ ਦਿੱਤੀ ਜਾਵੇਗੀ । ਦਸਵੀਂ ਜਮਾਤ ਤਕ ਦੀਆਂ ਲੜਕੀਆਂ ਲਈ ਵੀ ਇਹ ਸਹੂਲਤ ਦਿੱਤੀ ਜਾ ਰਹੀ ਹੈ । ਫਲਡਿਡ ਏਰੀਆ ਲਈ ਵੀ ਕੁਝ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ । ਇਸ ਦੇ ਬਾਰੇ ਫੇਰ ਕਿਸੇ ਵੇਲੇ ਡਿਟੇਲਜ਼ ਵਿਚ ਬਿਆਨ ਕਰਾਂਗਾ ।

चौधरी साहिब ने कुर्सी की बात कही है। यह फलो तो चला रहता है, जो भी इधर आएगा कुर्सी उसी को काटेगी । आपने उधर जाना है और हमने इधर आना है । फिर आपने गलती करनी है और हमने भी गलतियां करनी हैं और फिर आपस में जगह बदलनी है.......

(चौधरी राम सरूप की तरफ से विघ्न) जब आप यूनियनिस्ट पार्टी में थे तो उस वक्त कुर्सी नहीं काटती थी और अब कुर्सी काटती है? क्योंकि अब हम इस तरफ आ गए हैं इसलिये ?

**चौधरी राम सरूप :** पहले नहीं काटती थी, अब काटती है।

**परिवहन तथा निर्वाचन मन्त्री :** यह कुर्सी तो हमेशा हर एक को काटती है। आप चूंकि बहुत बुजुर्ग हैं इसलिये मैं आपसे ऐसी बातों की तवक्को नहीं रखता था। कुछ फरायज होते हैं जो कि इन्सान को पूरे करने पड़ते हैं। मैं इस समय ज्यादा नहीं कहूँगा । हम नैबरिंग स्टेट्स से ज्यादा नहीं कर रहे। हमने टैक्सेबल मार्जिन को देख कर किया है जिससे यह ना मालूम हो कि हमनें कोई नाजायज़ बात की है। लेकिन जो ढांचा प्लानिंग कमिश्न ने तैयार करके खर्च का हमारे सामने पेश किया है उसको तो पूरा करना है । उसमें हम क्या कर सकते हैं?

जहां तक ट्रक वालों का या ट्रांस्पोर्ट औप्रेटर्ज़ का ताल्लुक है जिस जिस कम्पनी वाले ने इस मौके पर मेरा काम किया है मैं उसकी हर खिदमत करने के लिये तैयार हूँ। जिन्होंने औफर भी किया है मैंने उनको भी चिट्ठियां लिखी हैं कि आपने बड़ी देशभक्ति का सबूत दिया है। जो लोग वहां पर मर गए हैं उनको गवर्नमेंट ने पांच हज़ार रुपया दिया है । जिनके ट्रक तबाह हो गए हैं उनको पूरी पूरी कीमत दी है। शायद ज्यादा पैसे ही दिये होंगे । जो लोग मर गये हैं उनके बच्चों को मुफ्त तालीम देंगे । मैं अपनी जिम्मेदारी पर यह चीज़ ला रहा हूँ कि जो लोग वहां पर मर गये हैं उनके बच्चों को मुफ्त तालीम देंगे और अगर वे चाहें तो उनको इसी डीपार्टमेंट में अच्छी पोजीशन पर एबज़ार्ब करने की कोशिश करेंगे । मैं ट्रक ड्राइवर्ज़ और कन्डक्टरों का बहुत एहसान मंद हूँ । वे लोग देश के बहुत बहादुर सपूत निकले हैं। उनके लिये

[परिवहन तथा निर्वाचन मन्त्री]
मैंने कुछ फैसला किया है जो शायद अभी तक फाइनेंस डीपार्टमेंट में जाने वाला हो। जहां वे लोग चलते हैं या वे लोग जा कर ठहरते हैं उनकी रिहायश का प्रोग्राम नहीं होता । वे लोग किराये पर जगह लेकर ठहरते हैं या ढाबों पर जा कर खाना खाते हैं या चाय पीते हैं। दूसरे लोगों के रहम पर होते हैं। रात भर अच्छी तरह से सो भी नहीं सकते । इसलिये हम उनके लिये रैस्ट हाउस बनवायेंगे. जहां पर वे लोग आराम से ठहर सकें। आराम से न सोने की वजह से उनकी आंखें नींद से भरी रहती हैं और अकसर उनसे एक्सीडेंट हो जाते हैं जिससे हम भी उन लोगों से हमदर्दी नहीं करते । उनका सोशल स्टेटस बढ़ाने के लिये भी कुछ प्रोग्राम बनायेंगे । जो कुछ भी हो सकेगा वह सब उनके लिये करेंगे.....

**ਸਰਦਾਰ ਗੁਰਚਰਨ ਸਿੰਘ:** ਬਲੈਕ ਮੇਲ ਕਰਨ ਵਾਲਿਆਂ ਦਾ ਕੀ ਕਰੋਗੇ ?

अगर आप कम्पनी बता दोगे कि कौन सी कम्पनी ब्लैक मेलिंग करती है तो उसके साथ भी निपट लेंगे । मुझे तो पता नहीं है कि किस वक्त और कहां पर ब्लैक मेलिंग होती है। (विघ्न) मैं अर्ज़ कर रहा था कि सारे पहलू देख कर, अपर और लोयर मार्जिन को देख कर, जैसे कि मैंने पहले अर्ज किया है, इस बिल को लाया गया है। इसको जल्दी ही पास करें । मेरे दोस्तों ने नैशनलाईज़ेशन की बात की है। अगर पंजाब गवर्नमेंट नेशनलाईज़ेशन करनी भी चाहें तो भी पैसे देने पड़ेंगे । जब 1956 में पंजाब और पैप्सू का मर्जर हुआ तो कुछ दिन पहले वहां पर कार्पोरेशन बना दी गई। जो फैसला उनके साथ किया गया था वह हम तबदील न तो करना चाहते हैं और न ही कर सकते हैं । उस कारपोरेशन को ग्रेजुअली नैशनलाईज़ करने के लिए फैसला किया गया था। वे मेरे पास आए थे, उनका ख्याल था कि हम कुछ ज्यादा कर रहे हैं । मैंने देखा कि हमारा तो 50–50 बेसिज़ पर नैशनलाईज़ किया हुआ है । 1969 में रीवाईज़ करना है उसकी तैयारियां हो रही हैं। कुल्लू-मैनाली की तरफ भी हम कर रहे हैं.......(एक आवाजः अब बस करो।) मैं चौधरी साहिब की बात करता करता आगे निकल गया । मैं आपका बहुत मश्कूर हूँ। आपके द्वारा हाउस से अर्ज़ करूँगा कि इस बिल को पास करें ।

**Mr. Speaker :** Question is—

That the Punjab Motor Vehicles Taxation (Amendment) Bill be taken into consideration at once.

Those for the motion please say 'Ayes'.

Those against please say 'Noes'.

*(Voices from the Treasury Benches 'Ayes';*
*Voices from the opposition 'Noes'*

**Mr. Speaker :** I think 'Ayes' have it.

*(Voices from the Opposition 'Noes' have it.)*

**सरदार गुरनाम सिंह** : यह टैक्सेशन का बिल है। हम इसी स्टेज पर डीवीयन करवाना चाहते हैं ।

**श्री अध्यक्ष** : आप इसी स्टेज पर डिवीयन करवाना चाहते हैं ? (Does the hon. Member want division at this very stage.)

**सरदार गुरनाम सिंह** : हां जी।

(घंटी बजने लगी)

**Mr. Speaker** : Question is—

That the Punjab Motor Vehicles Taxation (Amendment) Bill be taken into consideration at once.

**Voices from the Treasury Benches** : 'Ayes'

**Voices from the Opposition**: 'Noes'

**Mr. Speaker** : I think 'Ayes' have it.

**Voice from the Opposition** : 'Noes' have it,

**Mr. Speaker** : All right. Those for the motion to the 'Right' and those against the motion to the 'Left'.

(*At this stage the House divided*).

**श्री बलरामजी दास टण्डन** : स्पीकर साहिब, पहले जो डीसीयन देना होता है वह तो आपने वायस वोट पर देना होता है । आप वायस वोट पर तो डीसीयन दें। 'नोज़ हैव इठ या 'आयज़' हैव इट ।

**श्री अध्यक्ष** : श्री टंडन जी, वायस वोट दो तरह से होता है, एक वायस इन नम्बर और वायस इन वौल्यूम, वौल्यूम आपकी ज्यादा है और नम्बर उनका ज्यादा है। इसी लिय मैं ने डीसीयन दिया है कि आयज़ हैव इट ।(Addressing Shri Balramji Dass Tandon : Voice votes are of two kinds—first, voice in number and second, voice in volume. As for the volume it is larger on the opposition side and as for the number, it is larger on the Treasury Benches. That is the reason why I have given the decision 'Ayes' have it.)

**ਚੀਫ ਪਾਰਲੀਮੈਂਟਰੀ ਸੈਕਟਰੀ** (ਸ੍ਰੀ ਰਾਮ ਪ੍ਰਤਾਪ ਗਰਗ) : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਇਹ ਵੋਟਿੰਗ ਦੇ ਬਾਰੇ ਆਪੋਜ਼ੀਸ਼ਨ ਦੇ ਮੈਂਬਰਾਂ ਦੀ ਵਜਾਹ ਨਾਲ ਕੁਝ ਗਲਤ ਫਹਿਮੀ ਹੋ ਗਈ ਹੈ ।

**Sardar Gurcharan Singh** : You will have to adopt some procedure. ਬਿਲ ਫੇਰ ਲੈ ਆਉਣਾ।

**ਚੀਫ ਪਾਰਲੀਮੈਂਟਰੀ ਸੈਕਟਰੀ** : ਨਹੀਂ ਜੀ, ਹੁਣ ਅਸੀਂ ਵੋਟਿੰਗ ਦੁਬਾਰਾ ਕਰਾਉਣ ਨੂੰ ਤਿਆਰ ਹਾਂ । (ਵਿਘਨ) (ਸ਼ੋਰ) ।

**Mr. Speaker** : Order, please.

**ਚੀਫ ਪਾਰਲੀਮੈਂਟਰੀ ਸੈਕਟਰੀ** : ਅਰਜ਼ ਇਹ ਹੈ ਕਿ ਥੋੜੀ ਜਿਹੀ ਗਲਤੀ ਹੋ ਗਈ— ਰਾਈਟ ਔਰ ਲੈਫਟ ਦੀ ।

**Voices from the Opposition** : No. No.

**ਚੀਫ਼ ਪਾਰਲੀਮੈਂਟਰੀ ਸੈਕਟਰੀ** : ਇਸ ਨੂੰ ਠੀਕ ਕਰ ਲਿਆ ਜਾਵੇ, ਵੋਟਿੰਗ ਦੁਬਾਰਾ ਕਰਾ ਲਈ ਜਾਵੇ । (ਵਿਘਨ) (ਸ਼ੋਰ) ਰਾਈਟ ਔਰ ਲੈਫਟ ਦੀ ਗ਼ਲਤੀ ਹੋ ਗਈ । ਆਪੋਜ਼ੀਸ਼ਨ ਦੇ ਮੈਂਬਰਾਂ ਨੇ ਮਿਸਲੀਡ ਕਰ ਦਿੱਤਾ ਸੀ ।

**Voices :** There can be no point of order.

**Sardar Gurnam Singh :** Government should resign.

**ਟ੍ਰਾਂਸਪੋਰਟ ਅਤੇ ਚੋਣ ਮੰਤਰੀ :** ਸਪੀਕਰ ਸਾਹਿਬ, ਇਹ ਜਦੋਂ ਸਾਡੇ 'ਲੈਫ਼ਟ' ਵੱਲ ਚਲੇ ਗਏ ਤਾਂ ਅਸੀਂ ਸਮਝਿਆ ਕਿ 'ਰਾਈਟ' ਇਹੋ ਹੀ ਹੈ ।

**डाक्टर बलदेव प्रकाश :** आन ए प्वायंट आफ आर्डर, सर । अर्ज़ यह है कि जब आपने डिवीज़न को डिक्लेयर किया तो मैम्बर्ज़ 'राइट' की तरफ भी और 'लैफ्ट' की तरफ भी वोट डाल आए हैं। अब जो रीजल्ट है उसे डिक्लेयर करने में देर क्यों हो रही है? We want the announcement now.

**Mr. Speaker :** The honourable Member may please take his seat.

Rule 94 (4) (g) of the Rules of Procedure lays down—

"(g) If a member finds that he has voted by mistake in the wrong Lobby, he may be allowed to correct his mistake provided he brings it to the notice of the Speaker before the result of the division is announced".

**Sardar Gurnam Singh :** Sir, the Rule is that "If a member finds that he has voted by mistake........" but here is the party as a whole. How can this Rule apply to them ?

**ਸਰਦਾਰ ਅਜਾਇਬ ਸਿੰਘ ਸੰਧੂ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਜਿਹੜਾ ਤੁਸੀਂ ਹੁਣ ਰੂਲ ਪੜ੍ਹਿਆ ਹੈ, ਠੀਕ ਹੈ ਕਿ ਰੂਲ ਇਸ ਤਰ੍ਹਾਂ ਹੈ ਔਰ ਹੋ ਸਕਦਾ ਹੈ, ਲੇਕਿਨ ਤਦ ਜਦ ਕਿ ਕਿਸੇ ਮੈਂਬਰ ਨੇ ਗ਼ਲਤੀ ਕੀਤੀ ਹੋਵੇ । ਪਰ ਇਥੇ ਤਾਂ ਇਹ ਗੱਲ ਹੈ ਕਿ ਖੁਦ ਮੈਨੂੰ ਚੀਫ਼ ਮਨਿਸਟਰ ਸਾਹਿਬ, ਇਥੋਂ ਖਿਚ ਕੇ ਲੈ ਗਏ ਕਿ ਆਉ ਜੀ ਵੋਟ ਪਾਈਏ । ਇਸ ਦਾ ਮਤਲਬ ਇਹ ਹੈ ਕਿ ਇਨ੍ਹਾਂ ਨੇ ਗ਼ਲਤੀ ਨਹੀਂ ਕੀਤੀ । ਇਸ ਨੂੰ ਗ਼ਲਤੀ ਨਹੀਂ ਕਿਹਾ ਜਾ ਸਕਦਾ । ਮੈਂ ਸਮਝਦਾ ਹਾਂ ਕਿ ਜਿਹੜਾ ਰੀਜ਼ਲਟ ਆਇਆ ਹੈ ਉਹ ਚੇਅਰ ਨੂੰ ਹੁਣ ਕਢ ਦੇਣਾ ਚਾਹੀਦਾ ਹੈ ।

**ਗ੍ਰਹਿ ਅਤੇ ਵਿਕਾਸ ਮੰਤਰੀ** : ਤੁਸੀਂ ਕਹਿੰਦੇ ਹੋ ਕਿ ਚੀਫ਼ ਮਨਿਸਟਰ ਸਾਹਿਬ ਨੇ ਤੁਹਾਨੂੰ ਕਿਹਾ ਕਿ ਚਲੋ । ਤਾਂ ਤੁਸੀਂ ਗ਼ਲਤੀ ਨਾਲ ਕਿਉਂ ਚਲੇ ਗਏ ਏਧਰ ? (ਵਿਘਨ) ਸ਼ੋਰ) ।

**ਸਰਦਾਰ ਗੁਰਨਾਮ ਸਿੰਘ ;** ਅਸੀਂ ਤਾਂ ਠੀਕ ਹੀ ਪਾਸੇ ਗਏ ਸੀ । ਇਸ ਲਈ ਜਿਹੜਾ ਰੀਜ਼ਲਟ ਹੈ ਉਸ ਨੂੰ ਐਨਾਉਂਸ ਕਰ ਹੀ ਦੇਣਾ ਚਾਹੀਦਾ ਹੈ (ਸ਼ੋਰ)

**चौधरी देवी लाल :** आन ए प्वायंट आफ आर्डर, सर । मैं इस बात पर आपकी रूलिंग चाहता हूँ कि जो रूल आपने पढ़ा उसके मुताबिक इंडिविजुअली अगर कोई मैम्बर गलती करे तो उसे दुरुस्त किया जा सकता है । लेकिन जहां बतौर पार्टी के ही कोई गलती करे तो मैं आपकी रूलिंग चाहूंगा कि ऐसी गलती के लिए वह पार्टी रूल करने की मुस्तहक है और क्या उसे मिनिस्टरी से रीज़ाइन नहीं कर देना चाहिए ?

(इस मौके पर ट्रेज़री बैंचों के सदस्यों ने अपनी अपनी सीटों पर उठ कर कहा—हमसे गलती से उधर वोट डाले गये।)

**Voices from Opposition :** No, No

**चौधरी देवी लाल :** मैं आपकी रूलिंग चाहूंगा कि जब सारी गवर्नमेंट पार्टी बमय लीडर और डिप्टी लीडर के कोई गलती करे तो क्या उसे रीज़ाइन नहीं कर देना चाहिए ?

**Voices from Treasury Benches :** No, No

**डाक्टर बलदेव प्रकाश :** आन ए प्वायंट आफ आर्डर, सर। मेरा प्वायेंट आफ आर्डर यह है कि आपने जो रूल पढ़ा वह दुरुस्त है ठीक है। उसके मुताबिक कोई भी मैम्बर आपकी एनाऊंसमेंट होने से पहले कह सकता है कि मैंने गलती से दूसरी तरफ वोट कर दिया है और आप उसे ग़लती दुरुस्त करने की इज़ाज़त दे सकते हैं। अब फैक्ट यह है कि यहां हाउस के अन्दर आपकी तरफ से रीज़ल्ट की एनाउंसमेंट होने से पहले सरकारी मैम्बर श्री राम प्रताप गर्ग ने उठ कर कहा कि मुझ से गलती हुई। इसके अलावा और किसी ने नहीं कहा कि गलती हुई है (विघ्न)

**ਗ੍ਰਹਿ ਅਤੇ ਵਿਕਾਸ ਮੰਤ੍ਰੀ :** ਸਾਰਿਆਂ ਨੇ ਉਠ ਕੇ ਕਿਹਾ ਹੈ ਕਿ ਗਲਤੀ ਨਾਲ ਵੋਟ ਪਾਏ ਗਏ ਹਨ। (ਸ਼ੋਰ)

**डाक्टर बलदेव प्रकाश :** इनमें से एक एक मैम्बर ने उठ कर यह नहीं कहा कि इनसे गलती हो गई है।

**ਗ੍ਰਹਿ ਅਤੇ ਵਿਕਾਸ ਮੰਤਰੀ :** ਉਠ ਉਠ ਕੇ ਕਿਹਾ ਹੈ ਕਿ ਗਲਤੀ ਹੋ ਗਈ ਹੈ।

**डाक्टर बलदेव प्रकाश :** इसलिये, स्पीकर साहब, जो आपने फरमाया है यह सब पर लागू नहीं होता एक एक मैम्बर को अलग-अलग खड़ा होकर कहना पड़ेगा कि गलती हुई (विघ्न) इसके लिए आखिर कोई टाइम हो सकता है। आप रीज़ल्ट की एनाउंसमेंट अननैसेसैरिली डीले नहीं कर सकते इसलिये कि लोग उठ कर कहें कि गलती हुई। एक मैम्बर का नाम, जिसने कहा है कि गलती हुई है, उधर से काट कर आपको रीज़ल्ट एनाउंस कर देना चाहिए।

**Sardar Gurnam Singh :** Mr. Speaker, the rule is very clear on the subject. It was wholly unnecessary, Sir, with all respect for you, to hold conference before declaring the result of the division because up till that time it was only you, Sir, who were considering as to what had happened. The honourable Members on the Benches opposite did not know as to what they had done.

Sir, the spirit of the Rules is that the Speaker should at once declare the result of the division as soon as it is handed over to him. But on the other hand, you started consulting the Secretary. Everybody went into consultation. Why ? If the Government looses, it is nothing new. Rules

[Sardar Gurnam Singh]

permit loosing even by the Government. Now if the Government is incompetent and if the honourable Members sitting on that side are so incompetent and do not understand how to vote, they have no right to stay there.

(*Thumping from the Opposition*)

Rule 94 *inter-alia* lays down—

"(d) After voting in the lobbies is completed, the Division Clerk shall hand over Division Lists to the Secretary, who shall count the votes and present the totals of "Ayes" and "Noes" to the Speaker.

(e) The result of a division shall be announced by the Speaker and shall not be challenged."

This should have been the procedure. But, on the other hand, I would say without any reflection on you, Sir, that there was unnecessary delay. Sir, sometimes such division becomes stunning.

Then, Sir, Sub-rule (g) lays down—

"(g) If a member finds that he has voted by mistake in the wrong lobby, he may be allowed to correct his mistake provided he brings it to the notice of the Speaker before the result of the dividion is announced."

Do you think that this Rule is applicable to this mass vote by the Congress Legislators ?

**Transport and Elections Minister :** Mr. Speaker, I have heard with serious attention to what the honourable Members have said. The lapse is not on one side. It is on both the sides. After speaking for two days against the Bill the Opposition has suddenly come to the support of the Bill and we, after speaking in favour of the Bill, went into the wrong Lobby. But before you announced the result of the division, all of us sitting on this side, requested you that we have voted wrongly.

**(Voices :** No. No)

Sir, Sir, the mistake is on both the sides. They had forcibly occupied our Lobby and we had no alternative but to go to the other Lobby.

(*Interruptions*)

**Mr. Speaker :** Order, order.

**चौधरी राम सरूप :** स्पीकर साहिब, जो कुछ आपके सामने आया है उसे देखकर मैं तो इनको यही मशवरा दूंगा कि इकट्ठे मरने में भी जशन है, ऐसा समझ कर अब जो पुज़ीशन है उसको मान लें।

**कामरेड शमशेर सिंघ जोश :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਜਿਹੜਾ ਤੁਸੀਂ ਰੂਲ ਪੜ੍ਹਿਆ ਹੈ ਉਸ ਬਾਰੇ ਇਨ੍ਹਾਂ ਨੇ ਜਿਹੜੀ ਵਜ਼ਾਹਤ ਕੀਤੀ ਹੈ ਉਸ ਨੇ ਸਗੋਂ ਹੋਰ ਵੇਗ ਕਰ ਦਿੱਤਾ ਹੈ।

ਉਨ੍ਹਾਂ ਨੇ ਇਹ ਕਿਹਾ ਹੈ ਕਿ ਉਨ੍ਹਾਂ ਦੀ ਪਾਰਟੀ ਦੇ ਬੰਦਿਆਂ ਨੇ ਔਰ ਅਸੀਂ ਵੀ ਇਥੇ ਇਸ ਦੇ ਹਕ ਵਿਚ ਵੋਟ ਪਾਏ ਹਨ ਭਾਵੇਂ ਅਸੀਂ ਇਸ ਦੇ ਖਿਲਾਫ ਬੋਲੇ ਸੀ। ਹੋ ਸਕਦਾ ਹੈ

ਕਿ ਅਸੀਂ ਨੋਇੰਗਲੀ ਇਸ ਬਿਲ ਦੇ ਹਕ ਵਿਚ ਵੋਟ ਦੇਣ ਗਏ ਹੋਈਏ । ਸਪੋਜ਼ਿੰਗ ਅਸੀਂ ਗ਼ਲਤੀ ਕੀਤੀ ਹੈ । One wrong does not make another wrong right. ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਹਾਨੂੰ ਜਿਸ ਤਰ੍ਹਾਂ ਵੀ ਡਿਵੀਜ਼ਨ ਦਾ ਨਤੀਜਾ ਆਇਆ ਹੈ ਉਸੇ ਤਰ੍ਹਾਂ ਉਸ ਨੂੰ ਡੀਕਲੇਅਰ ਕਰ ਦੇਣਾ ਚਾਹੀਦਾ ਹੈ, ਕਿਉਂਕਿ ਅਸਲ ਵਿਚ ਡਿਵੀਜ਼ਨ ਤੋਂ ਬਾਅਦ ਜਦੋਂ ਤਕ ਉਸ ਦਾ ਰੀਜ਼ਲਟ ਡੀਕਲੇਅਰ ਨਹੀਂ ਹੁੰਦਾ ਉਸ ਵਕਤ ਤਕ ਇਸ ਬਾਰੇ ਵਿਚ ਕੁਝ ਕਿਹਾ ਵੀ ਨਹੀਂ ਜਾ ਸਕਦਾ । ਇਸ ਕਰਕੇ ਜੋ ਰੂਲ ਇਨ੍ਹਾਂ ਨੇ ਕੋਟ ਕੀਤਾ ਹੈ ਉਹ ਲਾਗੂ ਹੀ ਨਹੀਂ ਹੁੰਦਾ ।

**लोक कर्म मन्त्री** (चौधरी रणवीर सिंह) : आन ए प्वायंट आफ आर्डर, सर । स्पीकर साहब, इधर के हरेक मैंबर ने अपनी गलती कबूल की है कि वह गलती से उधर चले गए थे लेकिन हमारे आपोजीशन के छे दोस्त कहते हैं कि उनसे गलती नहीं हुई और वह जानबूझ कर उधर गये थे । तो इसका मतलब यह हुआ कि सारा हाउस इस बिल के हक में है । इसलिये मेरी आपसे प्रार्थना है कि इस बिल को सर्व समिति से पास हुआ समझा जाए ।

**Chief Parliamentary Secretary** (Shri Ram Partap Garg) : Sir, I beg to move that the duration of the sitting be extended...........

**Mr. Speaker :** So long as the result of the Division is not announced, the House will not adjourn.

**श्री बलरामजी दास टण्डन**: आन ए प्वायंट आफ आर्डर, सर । स्पीकर साहब, मेरा प्वायंट आफ आर्डर यह है कि मिनिस्टर साहब ने कहा है कि दोनों तरफ से गलती हुई है लेकिन आपोज़ीशन उस गलती को मानती नहीं और कहती है कि चाहे हम इस बिल को शुरू से अपोज करते आ रहे हैं लेकिन वोट देते वक्त हमने इस के हक में अपने वोट दिए हैं । असल बात यह है कि इस बिल के हक में जब मिनिस्टर साहब बोले तो इनकी दलीलों में जो उन्होंने इसकी स्पोर्ट में दीं इतना असर था कि हम उसके असर में आ गए और हमें इसके हक में वोट देने जाना पड़ा—

**Mr. Speaker :** The honourable Member should not please make a speech. He should please raise his point of Order.

**श्री बलरामजी दास टण्डन** : अगर यह ठीक भी हो कि हमने इन्हें मिसगाइड करने के लिये एण्टायर आपोज़ीशन ने इस बिल के हक में वोट दिया है तो भी आपका यह फर्ज़ बन जाता है कि जो डिवीज़न का रिज़ल्ट है आप उसको एनाउंस करें । और यह जो आपने रूल पढ़ कर बताया है । It is for a Member and not for the entire group.

इसलिये, मेरी आप से यह प्रार्थना है कि इनसे जो गलती हुई है वह आप अपने ऊपर न लें और जिस कुरसी पर आप बैठे हुए हैं इससे आज तक वगैर पक्षपात के

[श्री बलरामजी दास टंडन]

जिस तरह रूलिंगज दी जाती रही हैं और वह रूलिंगज बड़ी हिस्टारिक रूलिंग बन गई हुई हैं आप भी उसी तरह से जो डिवीज़न का रिज़ल्ट है उसे डिक्लेयर कर दें।

**चौधरी नेत राम :** आन ए प्वायंट आव आर्डर, सर। मेरा प्वायंट आफ आर्डर स्पीकर साहब, यह है कि जब इस बिल के हक में भी और खिलाफ भी हकूमत की पार्टी के मैम्बरों ने दोनों तरफ वोट डाले हैं और अगर दोनों तरफ से भूल हुई है, और इस तरह से पंजाब असैम्बली भूल करे, तो पंजाब की जनता ने की होगी। इस लिये कांग्रेस सरकार को अस्तीफा देकर दोबारा चुनाव कराने चाहिएं और अपनी भूल का पश्चाताप करना चाहिए।

5.00 p. m.

**श्री जगन्नाथ :** आन ए प्वायंट आफ आर्डर, सर। कुछ मैम्बर कहते हैं कि गलती हो गई इसलिये हो सकता है कि दोबारा गलती हो जाए अगर फिर वोटिंग कराई गई। इसलिये वोटिंग बन्द करो और इनका माइंड ठीक करने के लिये इनको अमृतसर और बरेली भेजो ताकि यह ठीक हो जाएं। (हंसी)

**कामरेड राम प्यारा :** आप ने यह पढ़ कर सुनाया है कि यह रुल है। क्या यह स्पीकर का ज़िम्मा है कि वह किसी मैम्बर के उठने के बाद पहले प्वायंट आउट करे या जिस मैम्बर ने गलती की है वह स्पीकर के नोटिस में लाए और उस गलती को ठीक करने के लिये स्पीकर का आर्डर हो?

**मुख्य मन्त्री :** इस बात को दोनों तरफ के मैम्बरान ने माना है कि यह ग़लती हुई है: (आपोज़ीशन बैंचिज़ की तरफ से आवाज़ें। हमने कोई गलती नहीं की।)

**Sardar Gurnam Singh :** Sir, the Leader of the House is misrepresenting us.

**Mr. Speaker :** The honourable Leader of the House can dispute it.

**मुख्य मन्त्री :** अब बहस इस बात पर चल रही है कि यह सिन्गुलर ऐक्ट है या प्लूरल ऐक्ट है। मैं इस रूल की तरफ आप की तवज्जोह दिलाना चाहता हूं :

According to the General Clauses Act, in all the Rules made under the Constitution, etc. 'singular' includes 'Plural'. Therefore, the Rule, referred to by the honourable Speaker, is rightly applicable here.

**Sardar Gurnam Singh :** It is, Sir, wholly irrelevant.

**श्री अध्यक्ष :** जब वोटिंग के लिये दोनों साइड्ज़ के सब मेम्बरान अलग २ लाबी में गए तब आनरेबल मिनिस्टर और चीफ मिनिस्टर भी ऐसी लाबी में चले गए

ਉੱਤੇ 1 ਹਜ਼ਾਰ ਰੁਪਏ ਦਾ ਟੈਕਸ ਲਗਦਾ ਹੈ, ਅਤੇ ਸਰਕਾਰ ਕੋਲ 2,750 ਰੁਪਏ ਦੀ ਟੈਕਸ ਲਾਉਣ ਦੀ ਪਹਿਲਾਂ ਇਜਾਜ਼ਤ ਹੈ । ਇਨ੍ਹਾਂ ਨੇ ਇਹ ਵੀ ਕਿਹਾ ਕਿ 2,750 ਰੁਪਏ ਤਕ ਦਾ ਟੈਕਸ ਲਾਉਣ ਤਕ 5-6 ਸਟੇਜਿਜ਼ ਆਉਣਗੀਆਂ । ਪਹਿਲਾਂ 1,200, 1,500, 2,000, 2,500, ਅਤੇ 2,750 ਰੁਪਏ ਸਟੇਜਿਜ਼ ਬਾਈ ਸਟੇਜਿਜ਼ ਲਾਉਣਗੇ । ਅਗਰ ਸਰਕਾਰ ਨੇ 4,200 ਰੁਪਏ ਦਾ ਟੈਕਸ ਨਹੀਂ ਲਾਉਣਾ ਹੈ ਤਾਂ ਇਹ ਅਨੇਬਲਿੰਗ ਕਲਾਜ਼ ਕਿਉਂ ਹਾਊਸ ਕੋਲੋਂ ਪਾਸ ਕਰਾਈ ਜਾ ਰਹੀ ਹੈ । ਅਗਰ ਬਸਾਂ ਲਈ ਕਰਨਾ ਚਾਹੁੰਦੇ ਹਨ ਤਾਂ ਬਸਾਂ ਉੱਤੇ ਟੈਕਸ ਵਧਾਉਣ ਲਈ ਬਿਲ ਲਿਆਉਂਦੇ । ਇਹ ਟੈਕਸ ਵਧਾ ਕੇ ਬਸਾਂ ਦੇ ਮਾਲਕਾਂ ਅਤੇ ਟਰੱਕਾਂ ਦੇ ਮਾਲਕਾਂ ਨੂੰ ਬਲੈਕ ਮੇਲਿੰਗ ਕਰਨਾ ਚਾਹੁੰਦੇ ਹਨ। ਇਹ ਬਲੈਕ ਮੇਲਿੰਗ ਕਰਨ ਦਾ ਤਰੀਕਾ ਇਖਤਿਆਰ ਕੀਤਾ ਜਾ ਰਿਹਾ ਹੈ। (ਵਿਘਨ) ਅਗਰ ਸਰਕਾਰ ਨੇ ਟੈਕਸ ਵਧਾਉਣਾ ਸੀ ਤਾਂ ਸਰਕਾਰ ਨੂੰ ਦੱਸਣਾ ਚਾਹੀਦਾ ਹੈ ਕਿ ਬਸਾਂ ਉੱਤੇ ਕਿੰਨਾ ਟੈਕਸ ਲਗੇਗਾ ਅਤੇ ਟਰੱਕਾਂ ਉੱਤੇ ਕਿੰਨਾ ਟੈਕਸ ਲਗੇਗਾ । ਸਰਕਾਰ ਨੇ ਦਲੀਲ ਦਿੱਤੀ ਹੈ ਕਿ ਅਸੀਂ ਅਨੇਬਲਿੰਗ ਪਾਵਰਜ਼ ਲੈਣਾ ਚਾਹੁੰਦੇ ਹਾਂ। ਅਗਰ ਅਸੈਂਬਲੀ ਨੇ ਇਸ ਨੂੰ ਟੈਕਸ ਵਧਾਉਣ ਦੀ ਪਾਵਰਜ਼ ਦੇ ਦਿੱਤੀਆਂ ਅਤੇ ਜਦੋਂ ਸਰਕਾਰ ਨੇ ਇਨ੍ਹਾਂ ਉੱਤੇ ਟੈਕਸ ਵਧਾ ਦਿੱਤਾ ਤਾਂ ਹਾਊਸ ਦੇ ਮੈਂਬਰਜ਼ ਉਸ ਬਾਰੇ ਕੋਈ ਵਾਵੇਲਾ ਨਹੀਂ ਕਰ ਸਕਦੇ । ਸਰਕਾਰ ਇਸ ਤਰ੍ਹਾਂ ਹਾਊਸ ਦੇ ਮੈਂਬਰਾਂ ਅਤੇ ਪਬਲਿਕ ਦੀਆਂ ਅੱਖਾਂ ਵਿਚ ਘੱਟਾ ਪਾਉਣ ਦੀ ਕੋਸ਼ਿਸ਼ ਕਰ ਰਹੀ ਹੈ । ਸਰਕਾਰ ਬਿਲ ਪਾਸ ਕਰਕੇ ਟਰੱਕਾਂ ਅਤੇ ਬਸਾਂ ਦੇ ਮਾਲਿਕਾਂ ਨੂੰ ਬਲੈਕ ਮੇਲ ਕਰੇਗੀ । ਸਰਕਾਰ ਆਪਣੀ ਪਾਰਟੀ ਲਈ ਟਰਾਂਸ-ਪੋਰਟਰਜ਼ ਕੋਲੋਂ ਚੰਦਾ ਮੰਗੇਗੀ ਜਿਹੜਾ ਇਨ੍ਹਾਂ ਨੂੰ ਚੰਦਾ ਇਨ੍ਹਾਂ ਦੀ ਮਰਜ਼ੀ ਦੇ ਮੁਤਾਬਕ ਦੇ ਦੇਵੇਗਾ ਉਸ ਉੱਤੇ ਘੱਟ ਟੈਕਸ ਲਗਣਗੇ ਅਤੇ ਜਿਹੜੇ ਇਨ੍ਹਾਂ ਨੂੰ ਚੰਦਾ ਦੇਣ ਤੋਂ ਇਨਕਾਰ ਕਰ ਦੇਣਗੇ ਉਨ੍ਹਾਂ ਉੱਤੇ ਜ਼ਿਆਦਾ ਟੈਕਸ ਲਾ ਦੇਣਗੇ । ਸਰਕਾਰ ਇਸ ਤਰ੍ਹਾਂ ਟਰਾਂਸਪੋਰਟਰਜ਼ ਉੱਤੇ ਕੰਟਰੋਲ ਰਖਣਾ ਚਾਹੁੰਦੀ ਹੈ । ਇਸ ਬਿਲ ਦੇ ਬਾਰੇ ਇਨ੍ਹਾਂ ਦੀ ਆਪਣੀ ਪਾਰਟੀ ਕਦੇ ਇਸ ਬਿਲ ਦੀ ਮੁਖਾਲਫਤ ਕਰਦੀ ਹੈ ਅਤੇ ਕਦੇ ਬਿਲ ਦੀ ਸਪੋਰਟ ਕਰਦੀ ਹੈ । ਇਸ ਬਾਰੇ ਮੈਂਬਰਾਂ ਨੂੰ ਸੋਚਣਾ ਚਾਹੀਦਾ ਹੈ ਕਿ ਸਰਕਾਰ ਮੈਂਬਰਾਂ ਦੇ ਹੱਥ ਕਿਸ ਤਰ੍ਹਾਂ ਕਟਵਾਉਣਾ ਚਾਹੁੰਦੀ ਹੈ। ਇਸ ਲਈ ਮਾਨ-ਯੋਗ ਮੈਂਬਰਾਂ ਨੂੰ ਇਸ ਉੱਤੇ ਖੂਬ ਵਿਚਾਰ ਕਰਨਾ ਚਾਹੀਦਾ ਹੈ ਅਤੇ ਆਪਣੀ ਨਿਜੀ ਰਾਏ ਪਰਗਟ ਕਰਨੀ ਚਾਹੀਦੀ ਹੈ, ਅਗਰ ਹਾਊਸ ਵਿਚ ਟੈਕਸ ਦੀ ਲਿਮਿਟ ਵਧਾ ਦਿੱਤੀ ਤਾਂ ਸਰਕਾਰ 4,200 ਰੁਪਏ ਤਕ ਟੈਕਸ ਦੀ ਲਿਮਿਟ ਵਧਾ ਦੇਵੇਗੀ । ਕੀ ਮਾਨਯੋਗ ਮੈਂਬਰ ਟੈਕਸ ਦੀ ਲਿਮਿਟ ਵਧਾਉਣ ਵੇਲੇ ਮਨਿਸਟਰ ਦੇ ਹੱਥ ਫੜ ਲੈਣਗੇ ? ਅਗਰ ਸਰਕਾਰ ਨੇ ਟੈਕਸ ਵਧਾਉਣਾ ਹੀ ਸੀ ਤਾਂ ਸਰਕਾਰ ਨੂੰ ਸਪੱਸ਼ਟ ਤੌਰ ਤੇ ਆਪਣੀ ਪਾਲਿਸੀ ਹਾਊਸ ਵਿਚ ਦੱਸ ਦੇਣੀ ਚਾਹੀਦੀ ਹੈ ਕਿ ਸਰਕਾਰ ਨੂੰ ਇੰਨੇ ਰੁਪਏ ਦੀ ਲੋੜ ਹੈ ਅਤੇ ਇਸ ਨੂੰ ਪੂਰਾ ਕਰਨ ਲਈ ਇਹ ਮੈਥਡ ਐਡਾਪਟ ਕੀਤੇ ਜਾਣੇ ਹਨ। ਸਰਕਾਰ ਨੂੰ ਦੱਸਣਾ ਚਾਹੀਦਾ ਹੈ ਕਿ ਬੱਸਾਂ ਦੇ ਮਾਲਕਾਂ ਕੋਲੋਂ ਅਤੇ ਟਰੱਕਾਂ ਦੇ ਮਾਲਕਾਂ ਕੋਲੋਂ ਇੰਨੇ ਟੈਕਸ ਵਸੂਲ ਕਰਨੇ ਹਨ। ਸਾਡੀ ਸਰਕਾਰ ਡੈਮੋਕਰੇਸੀ ਦਾ ਨਾਹ੍ਰਾ ਲਾਉਂਦੀ ਹੈ ਲੇਕਿਨ ਰੂਲਿੰਗ ਪਾਰਟੀ ਜਿੰਨੀ ਡੈਮੋਕਰੇਸੀ ਦੀ ਖੁਦ ਮਿਟੀ ਪਲੀਦ ਕਰ ਰਹੀ ਹੈ ਉਸ ਦਾ ਕੋਈ ਠਿਕਾਣਾ ਨਹੀਂ ਹੈ। ਪਹਿਲਾਂ ਤਾਂ ਟੈਕਸ ਵਧਾਉਣ ਦਾ ਸਵਾਲ ਹੈ । ਇਸ ਦੇ ਬਾਰੇ ਸ੍ਰੀ ਰਾਮ ਪ੍ਰਤਾਪ ਗਰਗ, ਚੀਫ ਪਾਰਲੀਆ-ਮੈਂਟਰੀ ਸੈਕਟਰੀ ਨੇ ਕਿਹਾ ਕਿ ਸਰਕਾਰ ਨੇ 19 ਕਰੋੜ ਰੁਪਏ ਦੀ ਬਚਤ ਕੀਤੀ ਹੈ। ਮੈਂ ਉਨ੍ਹਾਂ ਦੀ ਗੱਲ ਦੇ ਨਾਲ ਇਤਫ਼ਾਕ ਨਹੀਂ ਕਰਦਾ, ਲੇਕਿਨ ਇਸ ਤੋਂ ਸਾਫ਼ ਜ਼ਾਹਿਰ ਹੁੰਦਾ ਹੈ ਕਿ ਸਰਕਾਰ ਬਹੁਤ ਫਜ਼ੂਲ ਖਰਚ ਕਰਦੀ ਹੈ। ਸਰਕਾਰ ਮੁਲਕ ਦੇ ਪੈਸੇ ਨੂੰ ਆਪਣਾ ਰੁਪਿਆ ਨਹੀਂ ਸਮਝਦੀ । ਪਬਲਿਕ ਦੇ ਰੁਪਏ ਨੂੰ ਸਰਕਾਰ ਅਮਾਨਤ ਨਹੀਂ ਸਮਝਦੀ। ਪਬਲਿਕ ਦਾ ਰੁਪਿਆ ਨਾਜਾਇਜ਼ ਤੌਰ ਤੇ ਪਾਣੀ ਦੀ ਤਰ੍ਹਾਂ ਵਗਾ ਰਹੀ ਹੈ । ਸਰਕਾਰ ਲੋਕਾਂ ਦੇ ਪੈਸੇ ਨੂੰ ਬੇਰਹਿਮੀ ਨਾਲ ਖਰਚ ਕਰ ਰਹੀ ਹੈ। (ਘੰਟੀ) ਇਸ ਵੇਲੇ ਇਕਾਨੋਮੀ ਦੀ ਲੋੜ ਹੈ। ਸਰਕਾਰ ਕਹਿੰਦੀ ਹੈ ਕਿ ਅਗਰ ਪੰਜਾਬ ਸਰਕਾਰ

[ ਬਾਬੂ ਬਚਨ ਸਿੰਘ ]

4 ਕਰੋੜ 90 ਲੱਖ ਰੁਪਏ ਦੇ ਜ਼ਿਆਦਾ ਟੈਕਸ ਲਾਵੇਗੀ ਤਾਂ ਸੈਂਟਰ ਕੋਲੋਂ 10 ਕਰੋੜ ਰੁਪਏ ਦੀ ਇਮਦਾਦ ਮਿਲ ਸਕੇਗੀ । ਇਸ ਲਈ ਟੈਕਸ ਲਾਉਣ ਦੀ ਲੋੜ ਹੈ। ਇਸ ਵੇਲੇ ਪੰਜਾਬ ਦੇ ਹਾਲਾਤ ਨੂੰ ਵੇਖਦੇ ਹੋਏ ਪੰਜਾਬ ਦੇ ਲੋਕਾਂ ਨੂੰ ਟੈਕਸਾਂ ਤੋਂ ਛੋਟ ਮਿਲਣੀ ਚਾਹੀਦੀ ਹੈ ਨਾ ਕਿ ਹੋਰ ਟੈਕਸ ਲਾਏ ਜਾਣ । ਸੈਂਟਰ ਨੂੰ ਪੰਜਾਬ ਦਾ ਸਾਰਾ ਖਰਚ ਬਰਦਾਸ਼ਤ ਕਰਨਾ ਚਾਹੀਦਾ ਹੈ। ਜਿਹੜੀ ਪਿੱਛੇ ਜੰਗ ਲੜੀ ਗਈ ਉਹ ਪੰਜਾਬ ਦੀ ਜੰਗ ਨਹੀਂ ਸੀ। ਉਹ ਲੜਾਈ ਸਾਰੇ ਦੇਸ਼ ਦੀ ਸੀ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਹਿੰਦ ਸਰਕਾਰ ਉੱਤੇ ਪ੍ਰੈਸ਼ਰ ਪਾਵੇ ਕਿ ਪੰਜਾਬ ਦੀ ਡਿਵੈਲਪਮੈਂਟ ਦਾ ਖਰਚ ਹਿੰਦ ਸਰਕਾਰ ਬਰਦਾਸ਼ਤ ਕਰੇ ਅਤੇ ਪੰਜਾਬ ਉੱਤੇ ਟੈਕਸ ਘੱਟ ਕਰ ਦਿੱਤੇ ਜਾਣ । ਮੈਂ ਤਾਂ ਟੈਕਸ ਲਾਉਣ ਦਾ ਹਾਮੀ ਨਹੀਂ । ਅਗਰ ਸਰਕਾਰ ਨੇ ਟੈਕਸ ਜ਼ਰੂਰ ਲਾਉਣੇ ਹਨ ਤਾਂ ਅਮੀਰਾਂ ਉੱਤੇ ਵਧ ਤੋਂ ਵਧ ਟੈਕਸ ਲਾਉ ਤਾਂਕਿ ਕੋਈ ਅਮੀਰ ਆਦਮੀ ਇਸ ਬਾਰੇ ਉਜ਼ਰ ਨਾ ਕਰੇ । ਪਰ ਇਹ ਅਮੀਰਾਂ ਦੇ ਨਾਲ ਜੱਫੀਆਂ ਪਾਉਂਦੇ ਹਨ, ਅਮੀਰਾਂ ਦੀ ਬਲੈਕ ਮਨੀ ਨੂੰ ਵੀ ਚੰਗਾ ਰੁਪਿਆ ਕਨਸਿਡਰ ਕਰ ਰਹੇ ਹਨ। ਉਨ੍ਹਾਂ ਨੂੰ ਕਿਹਾ ਜਾ ਰਿਹਾ ਹੈ ਕਿ ਬਲੈਕ ਮਨੀ ਨੂੰ ਛੁਪਾਉ ਨਹੀਂ ਬਲਕਿ ਉਸ ਦਾ ਲਾਭ ਉਠਾਉ। ਇਸ ਡੈਮੋਕਰੇਸੀ ਵਿਚ ਅਮੀਰ ਅਤੇ ਗਰੀਬ ਨੂੰ ਇਕ ਬਰਾਬਰ ਤਸਲੀਮ ਨਹੀਂ ਕੀਤਾ ਜਾਂਦਾ । ਇਹ ਦੇਸ਼ ਵਿਚ ਚੰਗਾ ਸੋਸ਼ਲਿਜ਼ਮ ਲਿਆ ਰਹੇ ਹਨ ਜਿੱਥੇ ਅਮੀਰ ਅਤੇ ਗਰੀਬ ਵਿਚ ਡਿਸਕ੍ਰਿਮੀਨੇਸ਼ਨ ਦਾ ਵਰਤਾਉ ਕੀਤਾ ਜਾ ਰਿਹਾ ਹੈ। ਟਰੱਕਾਂ ਵਾਲਿਆਂ ਦੀ ਹਾਲਤ ਚੰਗੀ ਨਹੀਂ ਹੈ। ਲੇਕਿਨ ਮੈਂ ਇਤਨੀ ਗੱਲ ਹੀ ਕਰਨੀ ਚਾਹੁੰਦਾ ਹਾਂ ਕਿ ਇਸ ਸੂਬੇ ਵਿਚ ਕੋਈ ਇੰਪਾਰਸ਼ਲ ਇਨਕੁਆਇਰੀ ਕਮਿਸ਼ਨ ਬੈਠਾ ਕੇ ਵੇਖ ਲਉ। ਜਿਹੜੇ ਲੋਕ ਇਥੇ ਆ ਕੇ ਟਰੱਕ ਦੇ ਮਾਲਕ ਹਨ ਉਹ ਘਾਟੇ ਵਿਚ ਜਾ ਰਹੇ ਹਨ। ਵਜ੍ਹਾ ਇਹ ਹੈ ਕਿ ਕੰਮ ਥੋੜਾ ਹੈ ਅਤੇ ਟਰੱਕ ਜ਼ਿਆਦਾ ਹੋ ਗਏ ਹਨ । ਜਿਹੜੇ ਤੁਹਾਡੇ ਆਪਣੇ ਆਦਮੀ ਹਨ ਉਨ੍ਹਾਂ ਨੂੰ ਤੁਸੀਂ ਕੋਟੇ ਅਤੇ ਪਰਮਿਟਸ ਦਿੰਦੇ ਹੋ, ਉਨ੍ਹਾਂ ਨੂੰ ਪਾਲਦੇ ਹੋ, ਨਿਵਾਜਦੇ ਹੋ । ਪਰ ਜਿਹੜੇ ਗਰੀਬ ਆਦਮੀ ਆਪਣੀ ਜ਼ਮੀਨ ਗਹਿਣੇ ਰਖ ਕੇ ਜਾਂ ਮਕਾਨ ਗਹਿਣੇ ਰਖ ਕੇ ਟਰੱਕ ਲੈਂਦੇ ਹਨ ਉਨ੍ਹਾਂ ਨੂੰ ਤੁਸੀਂ ਰਗੜਨਾ ਚਾਹੁੰਦੇ ਹੋ ਅਤੇ ਰਗੜਕੇ ਮਿਟੀ ਵਿਚ ਮਿਲਾਉਣਾ ਚਾਹੁੰਦੇ ਹੋ । ਹਾਲਾਤ ਅਜਿਹੇ ਹੋ ਗਏ ਹਨ ਕਿ ਤੁਹਾਡੇ ਟੈਕਸ ਲਗਾਉਣ ਤੋਂ ਪਹਿਲੇ ਕਿੰਨੇ ਟਰੱਕਾਂ ਵਾਲਿਆਂ ਨੇ ਆਪਣੇ ਟਰੱਕ ਵੇਚੇ ਹਨ ਅਤੇ ਘਾਟਾ ਪਾ ਕੇ ਵੇਚੇ ਹਨ । ਤੁਹਾਨੂੰ ਇਸ ਗੱਲ ਨੂੰ ਸੋਚਣਾ ਚਾਹੀਦਾ ਹੈ ਜੇਕਰ ਤੁਸੀਂ ਇਹ ਗੱਲ ਕਹੋ ਕਿ ਪੈਸੇਂਜਰ ਬਸਾਂ ਵਾਲਿਆਂ ਨੂੰ ਨਫਾ ਹੁੰਦਾ ਹੈ ਤਾਂ ਮੈਂ ਇਸ ਗੱਲ ਨੂੰ ਮੰਨਦਾ ਹਾਂ ਕਿ ਜਿੱਥੋਂ ਤਕ ਪੈਸੇਂਜਰ ਬਸਾਂ ਦਾ ਤਅੱਲੁਕ ਹੈ ਤੁਸਾਂ ਉਨ੍ਹਾਂ ਦੀਆਂ ਮਨਾਪਲੀਆਂ ਬਣਾ ਦਿੱਤੀਆਂ ਹਨ। ਤੁਸੀਂ ਅਫੀਮ ਅਤੇ ਸ਼ਰਾਬ ਦੇ ਠੇਕੇ ਦਿੰਦੇ ਹੋ ਅਤੇ ਠੇਕਾ ਲੈਣ ਵਾਲੇ ਕੋਲੋਂ ਪੈਸੇ ਲੈਂਦੇ ਹੋ । ਤੁਸਾਂ ਬਸਾਂ ਵਾਲਿਆਂ ਨੂੰ ਠੇਕੇਦਾਰ ਬਣਾ ਦਿੱਤਾ ਹੈ ਪਰ ਟਰੱਕਾਂ ਵਾਲਿਆਂ ਨੂੰ ਤੁਸੀਂ ਇਹ ਰਿਆਇਤ ਦੇ ਰਹੇ ਹੋ ! ਉਨ੍ਹਾਂ ਦੇ ਲਈ ਦੋ ਤਿੰਨ ਰੂਟਸ ਪਵਿਤਰ ਸਨ—ਪਠਾਨਕੋਟ ਤੇ ਸ੍ਰੀ ਨਗਰ, ਅਤੇ ਕਾਲਕਾ ਤੇ ਸ਼ਿਮਲਾ ਰੂਟ । ਇਨ੍ਹਾਂ ਵਾਸਤੇ ਉਹ ਲੋਕ ਮਿੰਨਤਾਂ ਕਰਦੇ ਸਨ ਕਿ ਸਾਨੂੰ ਚਲਣ ਦਿਉ। ਲੋਕ ਚਲਣ ਲਈ ਤਿਆਰ ਹਨ ਪਰ ਉਹ ਤੁਸੀਂ ਮੰਨਦੇ ਨਹੀਂ । ਇਹ ਰੂਟ ਤੁਸੀਂ ਆਪਣੇ ਆਪ ਰਖਣਾ ਚਾਹੁੰਦੇ ਹੋ । ਜੇਕਰ ਤੁਸੀਂ ਆਪਣੇ ਪਾਸ ਰਖਣਾ ਚਾਹੁੰਦੇ ਹੋ ਤਾਂ ਤੁਸੀਂ ਜਿਹੜਾ ਫਾਲਤੂ ਟੈਕਸ ਲਗਾ ਰਹੇ ਹੋ ਇਹ ਉਨ੍ਹਾਂ ਤੇ ਹੀ ਲਗਾਉ ਜਿਹੜੇ ਟਰੱਕ ਇਨ੍ਹਾਂ ਰੂਟਸ ਤੇ ਚਲਦੇ ਹਨ—ਕਾਲਕਾ-ਸ਼ਿਮਲਾ ਅਤੇ ਪਠਾਨਕੋਟ—ਸ੍ਰੀ ਨਗਰ ਰੂਟਸ ਤੇ ਚਲਣ ਵਾਲਿਆਂ ਤੇ ਲਗਾਉ ਤਾਂ ਮੈਨੂੰ ਕੋਈ ਉਜ਼ਰ ਨਹੀਂ ਹੋਵੇਗਾ। ਤੁਹਾਡਾ ਟੈਕਸ ਲਗਾਉਣ ਦਾ ਕੋਈ ਅਸੂਲ ਨਹੀਂ ਹੈ । ਤੁਸਾਂ ਪੈਸੇਂਜਰ ਬਸਾਂ ਦੀ ਮਨਾਪਲੀ ਬਣਾ ਦਿੱਤੀ ਹੈ ਕਿ ਫਲਾਣੀ ਕੰਪਨੀ ਚਲ ਸਕਦੀ ਹੈ ਹੋਰ ਕੋਈ ਨਹੀਂ ਚਲ ਸਕਦੀ। ਤੁਸਾਂ ਤਾਂ ਇਨ੍ਹਾਂ ਨੂੰ ਅਫੀਮ ਅਤੇ ਸ਼ਰਾਬ ਦੇ ਠੇਕੇਦਾਰ ਬਣਾ ਦਿੱਤਾ ਹੈ । ਜੇਕਰ ਉਨ੍ਹਾਂ ਤੇ ਟੈਕ

ਲਗਾਉ ਤਾਂ ਮੈਨੂੰ ਸਮਝ ਆ ਸਕਦੀ ਹੈ ਪਰ ਤੁਸੀਂ ਗਰੀਬ ਟਰੱਕਾਂ ਵਾਲਿਆਂ ਤੇ ਟੈਕਸ ਲਗਾਉਣ ਦੇ ਕਿਵੇਂ ਹਕਦਾਰ ਹੋ, ਮੈਨੂੰ ਸਮਝ ਨਹੀਂ ਆਉਂਦੀ। ਮੈਂ ਇਕ ਗੱਲ ਕਲੀਅਰ ਕਰਨੀ ਚਾਹੁੰਦਾ ਹਾਂ ਕਿ ਜਿਨ੍ਹਾਂ ਵਿਚ ਟੈਕਸ ਦੇਣ ਦੀ ਕਪੈਸਿਟੀ ਹੈ ਗੌਰਮਿੰਟ ਉਨ੍ਹਾਂ ਨੂੰ ਰਿਆਇਤ ਦਿੰਦੀ ਹੈ, ਕਨਸੈਸ਼ਨ ਦਿੰਦੀ ਹੈ ਅਤੇ ਮਨਾਪਲੀਆਂ ਦਿੰਦੀ ਹੈ, ਉਨ੍ਹਾਂ ਤੋਂ ਲਾਜ਼ਮੀ ਤੌਰ ਤੇ ਪੈਸੇ ਜ਼ਿਆਦਾ ਲੈਣੇ ਚਾਹੀਦੇ ਹਨ। ਜਿਨ੍ਹਾਂ ਕੋਲ ਕੋਈ ਮਨਾਪਲੀ ਨਹੀਂ ਹੈ, ਕੋਈ ਕਨਸੈਸ਼ਨ ਨਹੀਂ ਹੈ, ਕੋਈ ਕੋਟਾ ਨਹੀਂ ਹੈ, ਉਨ੍ਹਾਂ ਦੇ ਨਾਲ ਉਹੋ ਸਲੂਕ ਹੋਣਾ ਚਾਹੀਦਾ ਹੈ ਜਿਹੜਾ ਕਿ ਸਾਧਾਰਣ ਰੋਟੀ ਕਮਾਉਣ ਵਾਲੇ ਨਾਲ ਹੋਣਾ ਚਾਹੀਦਾ ਹੈ। ਟਰੱਕ ਵਾਲੇ ਡੀਜ਼ਰਵ ਕਰਦੇ ਹਨ ਕਿ ਉਨ੍ਹਾਂ ਦਾ ਇਕ ਪੈਸਾ ਨਾ ਵਧਾਇਆ ਜਾਵੇ। ਚੀਜ਼ਾਂ ਦੇ ਭਾ ਵਧ ਗਏ ਹਨ, ਟਾਇਰ ਮਹਿੰਗੇ ਹੋ ਗਏ ਹਨ, ਪੁਰਜ਼ੇ ਮਹਿੰਗੇ ਹੋ ਗਏ ਹਨ। ਮੁਰੰਮਤ ਕਰਨ ਵਾਲੇ ਮਿਸਤਰੀ ਉਨ੍ਹਾਂ ਕੋਲੋਂ ਜ਼ਿਆਦਾ ਪੈਸੇ ਡੀਮਾਂਡ ਕਰਦੇ ਹਨ। ਗੌਰਮਿੰਟ ਨੂੰ ਉਨ੍ਹਾਂ ਤੇ ਟੈਕਸ ਨਹੀਂ ਲਗਾਉਣਾ ਚਾਹੀਦਾ ਬਲਕਿ ਉਨ੍ਹਾਂ ਨੂੰ ਕਨਸੈਸ਼ਨ ਦੇਣਾ ਚਾਹੀਦਾ ਹੈ। ਜੇਕਰ ਤੁਸੀਂ ਕਹਿੰਦੇ ਹੋ ਕਿ 4 ਕਰੋੜ 90 ਲੱਖ ਰੁਪਿਆ ਟੈਕਸ ਦੇ ਰਾਹੀਂ ਲੈਣਾ ਜ਼ਰੂਰੀ ਹੈ ਤਾਂ ਹਾਊਸ ਦੀ ਇਕ ਕਮੇਟੀ ਮੁਕੱਰਰ ਕਰੋ ਜੋ ਇਹ ਫ਼ੈਸਲਾ ਕਰੇ ਕਿ ਕਿਹੜਾ ਆਦਮੀ ਪੰਜਾਬ ਵਿਚ ਟੈਕਸ ਦੇਣ ਦੇ ਕਾਬਲ ਹੈ ਕਿਹਦੇ ਉਪਰ ਲਗਣਾ ਚਾਹੀਦਾ ਹੈ। ਫਿਰ ਉਹ ਪ੍ਰੋਪੋਜ਼ਲ ਹਾਊਸ ਵਿਚ ਲਿਆਉ, ਫਿਰ ਪਾਸ ਕਰਕੇ ਤਾਂ ਟੈਕਸ ਲਗਾਉ। ਵਰਨਾ ਇਸ ਤਰ੍ਹਾਂ ਨਾਲ ਤੁਸੀਂ ਲੋਕਾਂ ਨੂੰ ਕਿਵੇਂ ਸੈਟਿਸਫਾਈ ਕਰ ਸਕੋਗੇ। ਜਿਹੜਾ ਮੈਯਰ ਪਹਿਲੇ ਪੈਸੇਂਜਰ ਬਸ ਵਾਲਾ ਸੀ ਉਹ ਇਸ ਤੋਂ ਮੁਖਤਲਿਫ਼ ਸੀ। ਇਸ ਨੂੰ ਤੁਸੀਂ ਵਾਪਸ ਲੈ ਲਉ। ਜੇਕਰ ਤੁਸੀਂ ਇਹ ਗੱਲ ਨਹੀਂ ਕਰ ਸਕਦੇ ਤਾਂ ਕੰਮ ਤੋਂ ਕੰਮ ਸਾਨੂੰ ਇਹ assurance ਮਿਲਣੀ ਚਾਹੀਦੀ ਹੈ ਕਿ ਜਿਨ੍ਹਾਂ ਟਰੱਕਾਂ ਵਾਲਿਆਂ ਨੇ ਇਸ ਵੇਲੇ ਦੇਸ਼ ਦੀ ਸੇਵਾ ਕੀਤੀ ਹੈ ਉਨ੍ਹਾਂ ਤੇ ਇਕ ਪੈਸਾ ਵੀ ਨਹੀਂ ਵਧਾਇਆ ਜਾਵੇਗਾ। ਜੇਕਰ ਤੁਸੀਂ ਇਸ ਬਹਾਨੇ ਟੈਕਸ ਵਧਾਉਣਾ ਚਾਹੁੰਦੇ ਹੋ ਕਿ ਦੂਸਰਿਆਂ ਸੂਬਿਆਂ ਵਿਚ ਜ਼ਿਆਦਾ ਹੈ ਤਾਂ ਦੂਸਰਿਆਂ ਨੂੰ ਵੀ ਕਹਿ ਦਿਉ ਕਿ ਜੰਗ ਵਿਚ ਜਾ ਕੇ ਮਰਨ, ਦੂਸਰਿਆਂ ਨੂੰ ਵੀ ਕਹਿ ਦਿਉ ਕਿ ਰਿਫੀਊਜੀ ਬਣ ਕੇ ਘਰ ਬਾਰ ਛਡ ਕੇ ਮੈਦਾਨ ਵਿਚ ਬੈਠ ਜਾਣ। ਉਨ੍ਹਾਂ ਨੂੰ ਇਹ ਵੀ ਕਹੋ ਕਿ ਗੋਲਾ ਬਾਰੀ ਨੂੰ ਫੇਸ ਕਰਨ। ਇਸ ਵਿਚ ਦੂਸਰਿਆਂ ਦਾ ਕੀ ਸਵਾਲ ਹੈ। ਪੰਜਾਬ ਵਿਚ ਪੈਕੂਲੀਅਰ ਕੰਡੀਸ਼ਨਜ਼ ਹਨ। ਇਸ ਲਈ ਪੰਜਾਬ ਲਈ ਪੈਕੂਲੀਅਰ ਫ਼ੈਸਲੇ ਹੋਣੇ ਚਾਹੀਦੇ ਹਨ। ਇਹ ਨਹੀਂ ਹੋਣਾ ਚਾਹੀਦਾ ਕਿ ਜਿਹੜੇ ਮਰਨ ਨੂੰ ਪਹਿਲਾਂ ਟੈਕਸ ਦੇਣ ਨੂੰ ਵੀ ਉਹੋ ਹੀ ਪਹਿਲਾਂ ਹੋਣ।

ਇਸ ਲਈ ਮੈਂ ਸਰਕਾਰ ਨੂੰ ਬੜੀ ਨਿੰਮਰਤਾ ਨਾਲ ਅਰਜ਼ ਕਰਾਂਗਾ ਕਿ ਇਹ ਰਸਤਾ ਗ਼ਲਤ ਰਸਤਾ ਹੈ। ਜੇਕਰ ਇਸ ਤੇ ਚਲੋਗੇ ਤਾਂ ਪੰਜਾਬ ਦਾ ਭਲਾ ਨਹੀਂ ਹੋਵੇਗਾ ਅਤੇ ਇਸ ਦੀ ਜ਼ਿੰਮੇਵਾਰੀ ਤੁਹਾਡੇ ਉਪਰ ਹੋਵੇਗੀ।

**ਸਰਦਾਰ ਦਿਲਬਾਗ ਸਿੰਘ** (ਬੰਗਾ) : ਚੇਅਰਮੈਨ ਸਾਹਿਬ, ਇਸ ਟੈਕਸ ਦੇ ਹੱਕ ਵਿਚ ਅਤੇ ਖਿਲਾਫ਼ ਵੀ ਕਾਫ਼ੀ ਸਪੀਚਿਜ਼ ਹੋ ਚੁਕੀਆਂ ਹਨ। ਮੈਂ ਜ਼ਿਆਦਾ ਸਮਾਂ ਨਹੀਂ ਲੈਂਦਾ ਸਿਰਫ ਇਕ ਦੋ ਗੱਲਾਂ ਵਲ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। 1947 ਤੋਂ ਪਿਛੋਂ ਸਰਕਾਰ ਹਰ ਬਜਟ ਸੈਸ਼ਨ ਵਿਚ ਟਰਾਂਸਪੋਰਟਰਜ਼ ਤੇ ਟੈਕਸ ਵਧਾਉਂਦੀ ਹੀ ਚਲੀ ਆਈ ਹੈ। ਪਹਿਲਾਂ ਤਾਂ ਬਜਟ ਸੈਸ਼ਨ ਵਿਚ ਟੈਕਸੇਸ਼ਨ ਆਇਆ ਕਰਦਾ ਸੀ। ਪਰ ਇਸ ਵਾਰੀ ਇਨ੍ਹਾਂ ਨੇ ਬਜਟ ਦੇ ਇਲਾਵਾ ਆਟਮ ਸੈਸ਼ਨ ਵਿਚ ਵੀ ਟੈਕਸੇਸ਼ਨ ਮੈਯਰ ਲੈ ਆਂਦਾ ਹੈ। ਇਹ ਪਤਾ ਨਹੀਂ ਹੈ ਕਿ ਗੌਰਮਿੰਟ ਨੂੰ ਕਿਸ ਸੋਰਸ ਤੋਂ ਪਤਾ ਲਗਾ ਹੈ ਕਿ ਇਨ੍ਹਾਂ ਟਰਾਂਸਪੋਰਟਰਜ਼ ਕੋਲ ਪੈਸਾ ਬਹੁਤ ਆ ਰਿਹਾ ਹੈ। ਮੈਂ ਮਨਿਸਟਰ ਸਾਹਿਬ ਨੂੰ ਇਕ ਦਫਾ ਨਹੀਂ ਕਈ ਦਫਾ ਕਹਿ ਚੁਕਿਆ ਹਾਂ ਕਿ ਕੋਈ ਕਮੇਟੀ ਬਣਾ ਦਿਉ ਜਿਹੜੀ

[ ਸਰਦਾਰ ਦਿਲਬਾਗ ਸਿੰਘ ]

ਐਗਜ਼ਾਮਿਨ ਕਰੇ ਕਿ ਆਇਆ ਸਾਡੇ ਉਪਰ ਟੈਕਸ ਲਗਣਾ ਚਾਹੀਦਾ ਹੈ ਜਾਂ ਨਹੀਂ। ਜੇਕਰ ਉਹ ਕਹੇ ਕਿ ਸਾਡੇ ਉਪਰ ਟੈਕਸ ਲਗਣਾ ਚਾਹੀਦਾ ਹੈ ਤਾਂ ਜ਼ਿਆਦਾ ਤੋਂ ਜ਼ਿਆਦਾ ਸਾਡੇ ਉਪਰ ਟੈਕਸ ਲਗਾ ਦਿਉ। ਚੁਨਾਂਚਿ ਉਨ੍ਹਾਂ ਨੇ ਮੈਨੂੰ ਯਕੀਨ ਦਿਵਾਇਆ ਸੀ। ਪਰ ਹੁਣ ਮੈਨੂੰ ਡਰ ਹੈ ਕਿ ਬਿਲ ਪਾਸ ਕਰਨ ਦੇ ਬਾਅਦ ਯਕੀਨ ਦਿਵਾਉਣ ਦੇ ਬਾਅਦ ਫਿਰ ਕਹਿ ਦੇਣਗੇ ਕਿ ਪਲਾਨਿੰਗ ਕਮਿਸ਼ਨ ਨਹੀਂ ਕਰਨ ਦਿੰਦਾ ਇਸ ਲਈ ਅਸੀਂ ਇਹ ਨਹੀਂ ਕਰ ਸਕਦੇ। ਇਸ ਤਰ੍ਹਾਂ ਨਾਲ ਕਿਧਰੇ ਨਾ ਟਾਲ ਦੇਣ। ਦੂਸਰੀ ਤਰਫ ਗੌਰਮਿੰਟ ਨੂੰ ਇਹ ਵੀ ਵੇਖਣਾ ਚਾਹੀਦਾ ਹੈ ਕਿ ਜਿਨ੍ਹਾਂ ਗਰੀਬ ਲੋਕਾਂ ਤੇ ਅਸਾਂ ਟੈਕਸ ਲਗਾਇਆ ਹੈ ਉਨਾਂ ਨੂੰ ਅਸੀਂ ਰਿਆਇਤਾਂ ਕੀ ਦੇ ਰਹੇ ਹਾਂ। ਇੰਡਸਟਰੀਆਲਿਸਟਾਂ ਨੂੰ ਸਰਕਾਰ ਸਸਤੇ ਰੇਟ ਤੇ ਮੈਟੀਰੀਅਲ ਦਿੰਦੀ ਹੈ ਥੋੜੇ ਸੂਦ ਤੇ ਕੈਪੀਟਲ ਇਨਵੈਸਟ ਕਰਨ ਲਈ ਦਿੰਦੀ ਹੈ, ਲੇਬਰ ਲਈ ਸਹੂਲਤਾਂ ਬਹਿਮ ਪਹੁੰਚਾਉਂਦੀ ਹੈ। ਉਨ੍ਹਾਂ ਨੂੰ ਕੋਟੇ ਦਿੱਤੇ ਜਾਂਦੇ ਹਨ ਅਤੇ ਸਸਤੇ ਰੇਟ ਤੇ ਕੋਟੇ ਦਿੱਤੇ ਜਾਂਦੇ ਹਨ। ਤਾਂ ਜੋ ਚੰਗੀਆਂ ਚੀਜ਼ਾਂ ਬਣ ਕੇ ਬਾਹਰ ਆਉਣ ਅਤੇ ਉਨ੍ਹਾਂ ਦੀ ਇੰਡਸਟਰੀ ਤਰੱਕੀ ਕਰੇ। ਇਸ ਦੇ ਖਿਲਾਫ ਜੇਕਰ ਸਾਨੂੰ ਰੁਪੈ ਦੀ ਲੋੜ ਹੋਵੇ ਤਾਂ ਕਹਿੰਦੇ ਹਨ ਕਿ ਜਿਹੜਾ ਜ਼ਿਆਦਾ ਤੋਂ ਜ਼ਿਆਦਾ ਸੂਦ ਤੇ ਰੁਪਿਆ ਦਿੰਦਾ ਹੈ ਉਸ ਦੇ ਕੋਲੋਂ ਜਾਂ ਕੇ ਰੁਪਿਆ ਲਓ। ਜੇਕਰ ਕਿਸੇ ਪੁਰਜ਼ੇ ਦੀ ਜਾਂ ਸਾਮਾਨ ਦੀ ਲੋੜ ਹੈ ਤਾਂ ਸਾਨੂੰ ਉਥੋਂ ਜਾ ਕੇ ਖਰੀਦਣਾ ਪੈਂਦਾ ਹੈ ਜਿਹੜਾ ਬਲੈਕ ਮਾਰਕਿਟ ਵਿਚ ਵੇਚਦਾ ਹੋਵੇ। ਹੋਰ ਕਿਧਰੋਂ ਮਿਲਦਾ ਨਹੀਂ ਹੈ। ਜਿੱਥੇ ਇੰਡਸਟਰੀ ਨੂੰ ਪ੍ਰੋਤਸਾਹਨ ਦੇਣ ਲਈ ਉਸ ਦੇ ਲਈ ਰੁਪਏ ਦੇ ਸਾਧਨ ਜੁਟਾਏ ਜਾਂਦੇ ਹਨ, ਲੇਬਰ ਦੀਆਂ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ, ਕੋਟੇ ਦਿੱਤੇ ਜਾਂਦੇ ਹਨ ਤਾਂ ਜੋ ਇੰਡਸਟਰੀ ਦੀ ਤਰੱਕੀ ਹੋਵੇ ਅਤੇ ਉਸ ਵਿਚ ਕੰਮ ਕਰਨ ਵਾਲੇ ਆਦਮੀ ਤਰੱਕੀ ਕਰਨ ਉਥੇ ਸਾਡੀ ਸਰਕਾਰ ਨੇ ਕਦੇ ਇਹ ਨਹੀਂ ਸੋਚਿਆ ਕਿ ਟਰਾਂਸਪੋਰਟ ਵਿਚੋਂ ਵੀ ਲੱਖਾਂ ਆਦਮੀ ਰੋਟੀ ਕਮਾਉਂਦੇ ਹਨ। ਡੇਢ ਕਰੋੜ ਰੁਪਏ ਦੇ ਕਰੀਬ ਇਹ ਲੋਕ ਸਰਕਾਰ ਨੂੰ ਟੈਕਸ ਦਿੰਦੇ ਹਨ। ਇਨ੍ਹਾਂ ਨੂੰ ਵੀ ਕਿਸੇ ਤਰ੍ਹਾਂ ਦੀ ਸਹੂਲਤ ਦਿੱਤੀ ਜਾਵੇ ਸਗੋਂ ਹੋਰ ਜ਼ਿਆਦਾ ਟੈਕਸ ਉਨ੍ਹਾਂ ਤੇ ਲਗਾਏ ਜਾ ਰਹੇ ਹਨ। ਜਿਹੜੀਆਂ ਸਾਡੀਆਂ ਜੈਨੂਅਨ ਡਿਫੀਕਲਟੀਜ਼ ਹਨ ਉਨ੍ਹਾਂ ਵਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਸਰਕਾਰ ਬਾਰ ਬਾਰ ਇਹ ਕਹਿੰਦੀ ਹੈ ਕਿ ਸਾਨੂੰ ਰੁਪਏ ਦੀ ਲੋੜ ਹੈ। ਇਹ ਠੀਕ ਹੈ ਕਿ ਬਿਨਾ ਟੈਕਸ ਦੇ ਪੈਸਾ ਨਹੀਂ ਆਉਂਦਾ। ਪਰ ਟੈਕਸ ਗਰੀਬ ਲੋਕਾਂ ਤੇ, ਮੋਟਰਾਂ ਵਾਲਿਆਂ ਤੇ ਜਾਂ ਗਰੀਬ ਕਿਸਾਨਾਂ ਤੇ ਨਹੀਂ ਲਗਾਉਣਾ ਚਾਹੀਦਾ। ਮੈਂ ਅਰਜ਼ ਕਰਦਾ ਹਾਂ ਕਿ ਚਾਰ ਪੰਜ ਡੀਲਰਜ਼ ਹਨ ਜਿਨ੍ਹਾਂ ਦਾ ਹੈਡ ਕੁਆਰਟਰ ਦਿੱਲੀ ਹੈ ਉਨ੍ਹਾਂ ਦੀ ਘਟ ਤੋਂ ਘਟ ਇਨਕਮ 10 ਲਖ ਰੁਪਿਆ ਮਹੀਨਾ ਹੈ। ਉਹ ਮੋਟਰਾਂ ਵੇਚਦੇ ਹਨ। ਇਕ ਟਰੱਕ ਵੇਚਣ ਨਾਲ ਉਨ੍ਹਾਂ ਨੂੰ $3\frac{1}{2}$ ਹਜ਼ਾਰ ਜਾਂ ਚਾਰ ਹਜ਼ਾਰ ਰੁਪਿਆ ਬਚਦਾ ਹੈ। ਜਿਹੜੀ ਉਹ ਬਲੈਕ ਮਾਰਕਿਟ ਕਰਦੇ ਹਨ ਉਹ ਅਡ ਹੈ। ਜੇਕਰ ਸਰਕਾਰ ਉਨ੍ਹਾਂ ਵਲ ਵੀ ਧਿਆਨ ਦੇਵੇ ਤਾਂ ਇਹ $1\frac{1}{2}$ ਕਰੋੜ ਰੁਪਿਆ ਉਨ੍ਹਾਂ ਕੋਲੋਂ ਆਸਾਨੀ ਨਾਲ ਮਿਲ ਸਕਦਾ ਹੈ। ਸਾਡਾ ਖੂਨ ਪੀਣ ਨਾਲੋਂ ਅਗਰ ਉਸ ਪਾਸੇ ਵੇਖੋ ਤਾਂ ਚੰਗੀ ਗੱਲ ਹੈ। ਹਰ ਇਕ ਜਗਹ ਇਨ੍ਹਾਂ ਦੇ ਰੋਡਵੇਜ਼ ਦੇ ਆਪਣੇ ਸਟੋਰ ਬਣੇ ਹੋਏ ਹਨ ਪਰ ਟਰਾਂਸਪੋਰਟਰਜ਼ ਨੂੰ ਜਿਤਨੇ ਵੀ ਮੋਟਰ ਪਾਰਟਸ ਮਿਲਦੇ ਹਨ ਉਹ ਸਾਰੇ ਦੇ ਸਾਰੇ ਬਲੈਕ ਵਿਚ ਮਿਲਦੇ ਹਨ। ਮੈਂ ਟਰਾਂਸਪੋਰਟ ਮਨਿਸਟਰ ਸਾਹਿਬ ਨੂੰ ਦਸੱਣਾ ਚਾਹੁੰਦਾ ਹਾਂ ਕਿ ਮਰਸੀਡੀਜ਼ ਗਡੀ ਦਾ ਇਕ ਹੈਡ, ਜਿਹੜਾ ਆਰਡੀਨਰੀ ਔਰ ਨਾਰਮਲ ਕੀਮਤ ਉੱਤੇ ਪੌਣੇ ਤਿੰਨ ਸੌ ਰੁਪੈ ਵਿਚ ਮਿਲ ਜਾਣਾ ਚਾਹੀਦਾ ਹੈ ਉਹ ਸਾਨੂੰ 1,300 ਰੁਪੈ ਨੂੰ ਮਿਲਦਾ ਹੈ—ਸਿਧੀ ਇਕ ਹਜ਼ਾਰ ਰੁਪੈ ਦੀ ਸੱਟ। ਮੈਂ ਕਹਾਂਗਾ ਕਿ ਬਜਾਏ ਇਨ੍ਹਾਂ ਡੀਲਰਜ਼ ਨੂੰ ਲਾਈਸੈਂਸ ਦੇਣ ਦੇ ਗੌਰਮਿੰਟ ਨੂੰ ਚਾਹੀਦਾ ਹੈ ਕਿ ਗੌਰਮਿੰਟ ਆਫ ਇੰਡੀਆ ਕੋਲੋਂ ਲਾਈਸੈਂਸ ਹਾਸਲ ਕਰਕੇ ਆਪਣੇ ਰੋਡਵੇਜ਼ ਦੇ ਡੀਪੂਆਂ ਵਿਚ ਹੀ ਰਖੇ ਔਰ

ਉਥੋਂ ਇਸ਼ੂ ਕਰੇ—ਜਿਸ ਆਦਮੀ ਨੂੰ ਜ਼ਰੂਰਤ ਹੈ, ਆਪਣੀ ਗਡੀ ਵਾਸਤੇ ਜ਼ਰੂਰਤ ਹੈ ਉਸੇ ਨੂੰ ਦੇਵੇ ਨਾ ਕਿ ਸਭਣਾ ਨੂੰ ਔਰ ਜਿਨ੍ਹਾਂ ਨੂੰ ਲੋੜ ਵੀ ਨਹੀਂ ਉਨ੍ਹਾਂ ਨੂੰ ਵੀ ਦਿੱਤੇ ਜਾਣ। ਇਸ ਤਰ੍ਹਾਂ ਨਾਲ ਬਲੈਕ ਮਾਰਕਿਟ ਨੂੰ ਵੀ ਰੋਕਿਆ ਜਾ ਸਕੇਗਾ। ਪਰ ਅਫ਼ਸੋਸ ਇਸ ਗੱਲ ਦਾ ਹੈ ਕਿ ਜਿਹੜੇ ਆਦਮੀ ਇਸ ਕਦਰ ਬਲੈਕ ਵਿਚ ਮੁਨਾਫ਼ਾ ਕਮਾ ਰਹੇ ਹਨ ਉਨ੍ਹਾਂ ਵਲ ਧਿਆਨ ਨਹੀਂ ਦਿੱਤਾ ਜਾਂਦਾ।

ਚੇਅਰਮੈਨ ਸਾਹਿਬ, ਮੈਂ ਤਾਂ ਇਸ ਤੋਂ ਅਲਾਵਾ ਹੋਰ ਵੀ ਤਜਵੀਜ਼ਾਂ ਸਰਕਾਰ ਨੂੰ ਦੇਣ ਲਈ ਤਿਆਰ ਹਾਂ। ਅਗਰ ਇਹ ਸਮਝਦੇ ਹਨ ਕਿ ਟਰਾਂਸਪੋਰਟ ਵਿਚੋਂ ਹੀ ਰੁਪਿਆ ਲੈਣਾ ਹੈ ਤਾਂ ਮੈਂ ਤਾਂ ਇਹ ਕਹਾਂਗਾ ਕਿ ਟਰਾਂਸਪੋਰਟ ਨਾਲ ਮੁਤਅਲਿਕਾ ਜਿਹੜੀਆਂ ਚੀਜ਼ਾਂ ਹਨ—ਸਪੇਅਰ ਪਾਰਟਸ, ਪੈਟਰੋਲ ਵਗੈਰਾ, ਉਨ੍ਹਾਂ ਨੂੰ ਆਪਣੇ ਹੱਥ ਵਿਚ ਲੈ ਲਏ। ਪੰਜਾਬ ਵਿਚ ਜਿਤਨੇ ਵੀ ਪੈਟਰੋਲ ਪੰਪ ਹਨ ਉਹ ਸਰਕਾਰ ਆਪਣੇ ਹੱਥ ਵਿਚ ਲੈ ਲਵੇ ਜਾਂ ਇੰਡੀਅਨ ਆਇਲ ਕੰਪਨੀ ਦੇ ਹਵਾਲੇ ਕਰ ਦਿੱਤੇ ਜਾਣ। ਅਗਰ ਰੋਡਵੇਜ਼ ਦੇ ਡੀਪੂਆਂ ਦੇ ਜ਼ਰੀਏ ਡੀਜ਼ਲ ਅਤੇ ਪੈਟਰੋਲ ਵੇਚਿਆ ਜਾਵੇ ਤਾਂ ਪੰਜਾਬ ਦੇ ਟਰਾਂਸਪੋਰਟਰਜ਼ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ ਕਿ ਉਹ ਉਨ੍ਹਾਂ ਕੋਲੋਂ ਖਰੀਦਣ।

ਪਰ ਜਿੱਥੋਂ ਤਕ ਇਸ ਟੈਕਸ ਦਾ ਤੁਅੱਲਕ ਹੈ, ਮੈਂ ਇਕ ਦਫ਼ਾ ਨਹੀਂ, ਬਾਰਬਾਰਗੌਰਮੈਂਟ ਨੂੰ ਕਿਹਾ ਹੈ ਕਿ ਪੰਜਾਬ ਦਾ ਟਰਾਂਸਪੋਰਟਰ, ਜਿਹੜਾ ਕਿ ਪੂਰਾ ਦੇਸ਼ ਭਗਤ ਹੈ, ਆਪਣੇ ਦੇਸ਼ ਵਾਸਤੇ ਵੱਡੀ ਤੋਂ ਵੱਡੀ ਕੁਰਬਾਨੀ ਕਰਦਾ ਆਇਆ ਹੈ ਔਰ ਕਰਨ ਨੂੰ ਤਿਆਰ ਹੈ, ਟੈਕਸ ਤੋਂ ਇਸ ਕਰਕੇ ਡਰ ਰਿਹਾ ਹੈ ਕਿ ਇਹ ਨਾ ਸਮਝਿਆ ਜਾਏ ਕਿ ਅਸੀਂ ਇਸ ਨਾਲ ਕੋਈ ਬਹੁਤ ਕਮਾਈ ਕਰ ਰਹੇ ਹਾਂ। ਪਿਛਲੇ 17, 18 ਸਾਲਾਂ ਵਿਚ ਗੌਰਮਿੰਟ ਇਕ ਮਿਸਾਲ ਵੀ ਐਸੀ ਨਹੀਂ ਦਸ ਸਕਦੀ ਕਿ ਕਿਸੇ ਵੀ ਟਰੱਕ ਵਾਲੇ ਜਾਂ ਦੋ ਟਰੱਕਾਂ ਵਾਲੇ ਨੇ ਐਨੀ ਕਮਾਈ ਕਰ ਲਈ ਹੋਵੇ ਕਿ ਉਸ ਨੇ ਹਵੇਲੀਆਂ ਖੜੀਆਂ ਕਰ ਲਈਆਂ ਹੋਣ। ਇਹ ਗੱਲ ਗ਼ਲਤ ਹੈ। ਇਥੇ, ਚੇਅਰਮੈਨ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਕਲ ਕਾਂਗਰਸ ਦੇ ਇਕ ਮੈਂਬਰ ਬੋਲ ਰਹੇ ਸਨ, ਬੜੇ ਸਿਆਣੇ ਮੈਂਬਰ ਹਨ, ਉਨ੍ਹਾਂ ਦੇ ਸੋਚਣ ਦਾ ਕੀ ਢੰਗ ਹੈ। ਮੈਂ ਉਨ੍ਹਾਂ ਨੂੰ ਪੁਛਿਆ ਕਿ ਤੁਸੀਂ ਟਰੱਕਾਂ ਵਾਲਿਆਂ ਦੇ ਖਿਲਾਫ਼ ਬੋਲ ਰਹੇ ਹੋ, ਇਹ ਤੁਹਾਨੂੰ ਕਿਸ ਨੇ ਦਸ ਪਾਈ ਹੈ ਕਿ ਉਹ ਵੱਡੇ ਆਦਮੀ ਹਨ? ਉਨ੍ਹਾਂ ਨੇ ਕਿਹਾ ਕਿ ਅਸੀਂ ਤਾਂ ਟੈਕਸ ਇਸ ਕਰਕੇ ਲਗਾਇਆ ਹੈ ਕਿ ਅਸੀਂ ਅਕਾਲੀਆਂ ਦੀ ਐਜੀਟੇਸ਼ਨ ਤੇ ਪੈਸਾ ਲਗਾਣਾ ਹੈ, ਅਸੀਂ ਅਕਾਲੀਆਂ ਦੀ ਐਜੀਟੇਸ਼ਨ ਦਬਾਉਣੀ ਹੈ। ਇਸ ਵੇਲੇ ਉਹ ਹਾਊਸ ਵਿਚ ਹਾਜ਼ਰ ਵੀ ਹਨ ਔਰ ਮੇਰਾ ਖ਼ਿਆਲ ਹੈ ਕਿ ਬੋਲ ਵੀ ਪੈਣਗੇ। ਮੈਂ ਉਨ੍ਹਾਂ ਦਾ ਨਾਮ ਨਹੀਂ ਲੈਂਦਾ। ਸ਼ਹਿਰੀ ਔਰ ਪੇਂਡੂ ਦਾ ਸਵਾਲ ਪੈਦਾ ਕਰਕੇ, ਗ਼ੈਰ ਟਰੱਕ ਔਰ ਟਰੱਕ ਵਾਲੇ ਦਾ ਸਵਾਲ ਪੈਦਾ ਕਰਕੇ ਸਾਡੀ ਕਾਂਗਰਸ ਪਾਰਟੀ ਦੇ ਮੈਂਬਰਾਂ ਨੂੰ ਇਸ ਤਰ੍ਹਾਂ ਨਹੀਂ ਸੋਚਣਾ ਚਾਹੀਦਾ। ਇਹ ਸਾਡੇ ਵਾਸਤੇ ਬੜੀ ਭੈੜੀ ਚੀਜ਼ ਹੈ।

**ਆਵਾਜ਼ਾਂ** : ਉਨ੍ਹਾਂ ਦਾ ਨਾਂ ਦੱਸੋ, ਕੌਣ ਹਨ ? (ਵਿਘਨ)

**ਸਰਦਾਰ ਦਿਲਬਾਗ ਸਿੰਘ** : ਇਕ ਚੀਜ਼ ਟਰਾਂਸਪੋਰਟ ਮਨਿਸਟਰ ਸਾਹਿਬ ਦੇ ਗੋਸ਼ਗੁਜ਼ਾਰ ਕਰਨੀ ਚਾਹੁੰਦਾ ਹਾਂ ਕਿ ਹਰ ਇਕ ਗੌਰਮੈਂਟ ਦਾ ਇਹ ਫ਼ਰਜ਼ ਹੈ ਕਿ ਸਟੇਟ ਦੇ ਵਿਚ, ਸਟੇਟ ਦੇ ਹਰ ਇਕ ਇਲਾਕੇ ਵਿਚ ਰਹਿਣ ਵਾਲਿਆਂ ਨੂੰ ਟਰਾਂਸਪੋਰਟ ਦੀ ਸਹੂਲਤਾਂ ਮੁਹੈਯਾ ਕਰੇ। ਇਹ ਸਪਲਾਈ ਕਰਨਾ ਗੌਰਮੈਂਟ ਲਈ ਉਤਨਾ ਹੀ ਜ਼ਰੂਰੀ ਹੈ ਜਿਤਨਾ ਕਿ ਤਾਲੀਮ, ਹਸਪਤਾਲਾਂ ਔਰ ਸੜਕਾਂ ਵ਼ਗੈਰਾ ਦਾ ਪ੍ਰਬੰਧ ਕਰਨਾ। ਨਿਰਾ ਇਹੋ ਕੰਮ ਨਹੀਂ ਕਿ ਟਰਾਂਸਪੋਰਟ ਵਿਚੋਂ ਪੈਸੇ ਹੀ ਕਮਾਏ

[ਸਰਦਾਰ ਦਿਲਬਾਗ ਸਿੰਘ ]

ਜਾਣ। ਇਸ ਸਿਲਸਿਲੇ ਵਿਚ ਮੈਨੂੰ ਪਤਾ ਹੈ ਕਿ ਜਿੱਥੇ ਗੌਰਮੈਂਟ ਨੇ ਐਸੇ ਰੂਟ ਲਏ ਜਿਹੜੇ ਪੈਸੇ ਪੂਰੇ ਨਹੀਂ ਕਰਦੇ ਉਥੇ ਉਨ੍ਹਾਂ ਦੀ ਰੋਡਵੇਜ਼ ਨੇ ਉਹ ਰੂਟ ਚਲਾਣੇ ਬੰਦ ਕਰ ਦਿੱਤੇ। ਮੈਂ ਪੁਛਦਾ ਹਾਂ ਕਿ ਉਸ ਇਲਾਕੇ ਦੇ ਰਹਿਣ ਵਾਲਿਆਂ ਨੇ ਕੀ ਗੁਨਾਹ ਕੀਤਾ ਹੈ ਕਿ ਜੇ ਰੋਡਵੇਜ਼ ਨੂੰ ਕੋਈ ਰੂਟ ਪ੍ਰਾਫਿਟ ਨਹੀਂ ਦਿੰਦਾ ਤਾਂ ਲੋਕਾਂ ਦੀ ਤਕਲੀਫ ਦਾ ਖ਼ਿਆਲ ਨਾ ਕਰਦੇ ਹੋਏ ਵੀ ਉਸ ਨੂੰ ਬੰਦ ਕਰ ਦਿੱਤਾ ਜਾਵੇ। ਜਾਂ ਤਾਂ ਲੋਕਾਂ ਨੂੰ ਇਹ ਕਹੋ ਕਿ ਤੁਸੀਂ ਸਾਮਾਨ ਚੁੱਕ ਕੇ ਸ਼ਹਿਰਾਂ ਵਿਚ ਚਲੇ ਜਾਓ ਕਿਉਂਕਿ ਅਸੀਂ ਟਰਾਂਸਪੋਰਟ ਸਪਲਾਈ ਨਹੀਂ ਕਰ ਸਕਦੇ। ਨਹੀਂ ਤਾਂ ਗੌਰਮੈਂਟ ਦਾ ਇਹ ਪਹਿਲਾ ਫਰਜ਼ ਹੈ ਕਿ ਭਾਵੇਂ ਨੁਕਸਾਨ ਹੀ ਹੋਵੇ, ਲੋਕਾਂ ਦੇ ਹਿਤਾਂ ਨੂੰ ਨਜ਼ਰ ਅੰਦਾਜ਼ ਨਹੀਂ ਕਰਨਾ ਚਾਹੀਦਾ। ਇਸ ਲਈ ਮੈਂ ਢਿਲੋਂ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਆਦਮੀਆਂ ਦਾ ਕੋਈ ਕਸੂਰ ਨਹੀਂ। ਜਿੱਥੇ ਜਿੱਥੇ ਵੀ ਤੁਸੀਂ ਕੋਈ ਰੂਟ ਬੰਦ ਕੀਤਾ ਹੈ, ਉਸ ਰੂਟ ਨੂੰ ਚਲਾਉਣਾ ਚਾਹੀਦਾ ਹੈ।

ਸੋ ਮੈਂ ਇਹ ਕਹਾਂਗਾ ਕਿ ਗੌਰਮਿੰਟ ਦੀ ਇਹ ਗ਼ਲਤ ਇਨਫਾਰਮੇਸ਼ਨ ਹੈ ਕਿ ਟਰਾਂਸਪੋਰਟਰਜ਼ ਬਹੁਤ ਜ਼ਿਆਦਾ ਕਮਾਈ ਕਰ ਰਹੇ ਹਨ ਅਤੇ ਉਨ੍ਹਾਂ ਤੇ ਅੰਧਾ ਧੁੰਦ ਟੈਕਸ ਲਾਏ ਜਾ ਸਕਦੇ ਹਨ। ਮੇਰੀ ਇਹ ਦਿਲੀ ਸਲਾਹ ਹੈ ਕਿ ਇਕ ਕਮੇਟੀ ਨੀਅਤ ਕੀਤੀ ਜਾਏ ਜਿਹੜੀ ਕਿ ਟਰਾਂਸਪੋਰਟਰਜ਼ ਯੂਨੀਅਨ ਨਾਲ ਗੱਲ ਬਾਤ ਕਰੇ ਅਤੇ ਵੇਖੇ ਕਿ ਜਾਇਜ਼ ਤਰੀਕੇ ਨਾਲ ਹੋਰ ਟੈਕਸ ਵਧਾਇਆ ਜਾ ਸਕਦਾ ਹੈ ਕਿ ਨਹੀਂ। ਬਗ਼ੈਰ ਪਰਾਪਰ ਸਟੱਡੀ ਦੇ ਜੇ ਗੌਰਮਿੰਟ ਨੇ ਟੈਕਸ ਵਧਾਇਆ ਤਾਂ ਇਸ ਦੇ ਨਤੀਜੇ ਠੀਕ ਨਹੀਂ ਨਿਕਲਣਗੇ। ਇਸ ਦੇ ਨਾਲ ਗ਼ਰੀਬ ਟਰਾਂਸਪੋਰਟਰਜ਼ ਅਤੇ ਪਬਲਕ ਨੂੰ ਕੋਈ ਨੁਕਸਾਨ ਹੋਇਆ ਤਾਂ ਇਹਦੀ ਸਾਰੀ ਜ਼ਿਮੇਵਾਰੀ ਇਸ ਸਰਕਾਰ ਤੇ ਹੋਵੇਗੀ।

## PERSONAL EXPLANATION BY COMRADE RAM CHANDRA

**कामरेड राम चन्द्र (नूरपुर):** ग्रान ए प्वायंट ग्राफ़ पर्सनल ऐक्स्प्लेनेशन, सर। चेयरमैन साहिब, सरदार दिलबाग सिंह जी बड़े ग्रच्छे ग्रादमियों में से हैं लेकिन मैं समझता हूँ कि ग्रगर कोई किसी बात को गलत समझा जाए तो उससे बड़ा नुकसान हो सकता है। मैंने कल जो कहा था वह सिर्फ़ यह कहा था कि कई लोग ट्रक वालों के पास जाते हैं ग्रौर कहते हैं कि चन्दे दो ग्रौर ग्रान्दोलन के लिये चन्दा लेते हैं। मैंने यह कभी नहीं कहा था कि ग्रकालियों की ऐजीटेशन को दबाने के लिये चन्दा लिया जाएगा क्योंकि जहां तक पालिसी को चलाने का सवाल है वह मैंने तो नहीं चलानी। वह तो चीफ़ मिनिस्टर, फाईनेंस मिनिस्टर या ट्रांस्पोर्ट मिनिस्टर ने चलानी है। वही डायरैक्टली इससे ताल्लुक रखते हैं। उनका न कोई ऐसा इरादा है ग्रौर न ही मैंने उनके इरादे के मुताल्लिक कोई ऐसी बात कही। जनाब, मैंने तो, जैसा कि मैंने ग्रभी ग्रभी बताया, यही कहा था कि कई ऐसे मौके होते हैं, कोई मोर्चा लगे या कुछ हो तो लोग उन लोगों के पास चन्दे वगैरा लेने के लिये पहुंच जाते हैं। चन्दा वह लोग कहां से देते हैं ग्रगर उनको मुनाफा न हो? मैंने हरगिज यह नहीं कहा था कि सरकार ने ग्रकालियों की ऐजीटेशन को दबाने के लिये चन्दा लेना है या लेगी। इस बात का तो कोई सवाल ही पैदा नहीं होता। मैंने तो यह महसूस किया है कि जिन लोगों को मुनाफा होता है ग्रौर जो हर ग्रच्छे बुरे ग्रान्दोलन के लिये चन्दा दे सकते हैं वह टैक्स भी ग्रदा कर सकते हैं ग्रौर उनको टैक्स ग्रदा करने में गुरेज़ नहीं करना चाहिए।

## THE PUNJAB MOTOR VEHICLES TAXATION (AMENDMENT) BILL, 1965 (*Resumption*)

**डाक्टर बलदेव प्रकाश** (अमृतसर शहर––पूर्व) : चेयरमैन साहिब, इस बिल पर बहुत दिनों से हाउस में बहस चल रही है और जब पहले पहल बहस शुरू हुई तो मेरा ख्याल था कि बिल आज ही पास हो जायेगा लेकिन फिर मैम्बरों के रुख को देख करके हमारे मिनिस्टर इन्चार्ज ने यह समझा कि शायद हम इसे विदड्रा ही कर लें और उन्होंने ऐसी इंडीकेशन दी कि बहस को चलने दें क्योंकि अगले दिन कैबिनिट में या पार्टी के अन्दर सोच विचार करने के बाद इस बिल को शायद वापस लेने की ही पासिबिलिटी पैदा हो जाए। चेयरमैन साहिब, पहले दिन हाउस के अन्दर कोई भी मैम्बर इस बिल के हक में नहीं था और इस बिल को बहुत ही विहेमेंट आपोजीशन मिली। उसके बाद यह बिल इनकी पार्टी मीटिंग के अन्दर भी गया। उसके बारे में तो मैं कोई बहुत अधिक नहीं कहना चाहता लेकिन पार्टी मीटिंग के अन्दर यह सवाल आया कि रुपया तो गवर्नमेंट को चाहिए, रुपया इकट्ठा करना है, टैक्सिज़ लेकर ही करना है। अगर यह टैक्स नहीं लेंगे तो फिर कोई और लेंगे और ऐसा करना होगा तो आबियाना भी बढ़ सकता है, कोई और टैक्स बढ़ाया जा सकता है। इस प्रकार से इसको ऐसी रंगत दी गई कि अगर और किसी जगह पर टैक्स लगाया ही जाना है तो क्यों न यहीं से ले लिया जाए। तो मैं समझता हूँ कि जिन मैम्बरों ने इस नुक्तानिगाह से सोचा है उन्होंने गलत सोचा है। मैं आप के द्वारा इनको बता देना चाहता हूँ कि जितना हम इस बिल के खिलाफ हैं उतना ही अगर आबियाना को बढ़ाया गया तो उसकी मुखालिफत करेंगे। हमें इस प्रकार के नुक्तानिगाह से नहीं सोचना चाहिए जिसका कि इन्होंने पार्टी मीटिंग में सबूत दिया है। यह नहीं सोचना चाहिए कि कौन व्यापारी है, कौन किसान है, कौन दुकानदार है, कौन ट्रक वाला है, कौन शहरी और कौन देहाती है। सवाल यह है कि आज पंजाब ने एक लड़ाई लड़ी है और सारे पंजाब ने मिल कर यह लड़ाई लड़ी है, यही हमें सोचना चाहिए और यह सोचना चाहिए कि इस सारी लड़ाई में किस कदर पंजाब का नुक्सान हुआ है। आज ही यहां पर हाउस में एक रिपोर्ट पेश की गई आनरेबल मिनिस्टर सरदार गुरदयाल सिंह ढिल्लों की तरफ से जिस में बताया गया कि पंजाब के अन्दर सिर्फ तीन ज़िलों में जो लोग अपरूट हुए हैं उनकी तादाद करीब करीब चालीस हजार है। तो चेयरमैन साहिब, जिस सूबे ने एक ऐसी लड़ाई में हिस्सा लिया हो जोकि इतने बड़े पैमाने की हो कि जिस की बाबत यह भी कहा जाए कि इस धरती पर टैंकों का वह युद्ध हुआ जो कि दूसरी वर्ल्ड वार के बाद दूसरे नम्बर पर आता है और सब से घमासान युद्ध हमारे जिला अमृतसर की खेमकरण की भूमि पर हुआ तो उस स्टेट के अन्दर, जिसके अभी तक जख्म भी नहीं भरे, जिसके लोग अभी तक बेबसी की हालत में कैम्पों में पड़े हैं, जिसके अन्दर इंडस्टरी बन्द पड़ी हुई है, ट्रांस्पोर्ट का काम बन्द है, कोई व्यापार नहीं हो रहा तो इस प्रकार से टैक्स लगाया जाना कहां तक जायज़ है? आज ही, चेयरमैन साहिब, हाउस में काल अटैंशन और एडजर्नमेंट मोशंज आई और चौधरी रिज़क राम जी ने जवाब देते हुए कहा कि जहां

[ डाक्टर बलदेव प्रकाश ]

सन् 1941 के ड्रौट में दरियाओं और नहरों में सब से कम पानी आया। अब की बार दरियाए सतलुज और नदियों में उससे भी कम पानी आया है। तो, चेयरमैन साहिब, हमारे मंत्री इन सब बातों को जानते हुए और समझते हुए कि हमारा पंजाब जो है यह दो तरह की मुसीबतों का सामना कर रहा है यानी एक तो लड़ाई की वजह से और दूसरा कुदरत की वजह से क्योंकि दरयाओं में पानी नहीं है और अगर इन बातों के बावजूद भी अगर सूबा पर टैक्स लगाया जाना है तो इसमें गवर्नमेंट कितनी जस्टीफाईड है। इस बात का फैसला करने के लिये मैं गवर्नमेंट पर ही छोड़ता हूँ लेकिन मैं यह समझता हूँ कि इस टैक्स के लगाने से या आबयाने की दर बढ़ाने से पंजाब की जनता जो अब भी लड़ाई लड़ रही है और यह सिर्फ लड़ाई पंजाब की नहीं लड़ रही यह तो सारे हिन्दुस्तान की लड़ाई लड़ रही है जिसकी सीमा पर दुश्मन नें हमला कर रखा है और यह चांस है कि हमारा पंजाब इस सीमा पर वाक्या है-- हमें इस बात का बिलकुल ग्रज नहीं है कि हम क्यों पंजाब की सीमा पर रहते हैं।

We are proud of the fact that we are inhabitants of the Border Districts and the Border Province. मगर पंजाब की जनता को इस बात पर गर्व है कि हम हिन्दुस्तान की सीमा पर बैठे हैं और जो भी दुश्मन इस देश पर हमला करेगा हम उसका डट कर मुकाबला करेंगे और जो भी झटका हमारे देश को इस सीमा से आएगा हम उसकी छाती तान कर मुकाबला करेंगे और इस लड़ाई में करके दिखा दिया है और अगर इसकी वजह से पंजाब के लोगों पर मुसीबत आई है और इस वक्त अगर हमारी सरकार को रुपया चाहिए तो यह उनसे यह रुपया निचोड़े इसमें कौन सी जस्टीफिकेशन है। दूसरी बात यह है कि जब हम हिन्दुस्तान की सीमा पर बैठे हुए हैं और इसकी रक्षा करनें में अगर हम पर कोई बोझ पड़ता है तो यह बोझ सारे हिन्दुस्तान पर पड़ना चाहिए न कि सिर्फ अकेले पंजाब पर। अगर पंजाब सरकार को रुपये की जरूरत है तो यह इसके लिये सैंटर की सरकार से मांग करे। अजीब बात है कि एक तरफ तो यह लोगों में रिलीफ बांट रहे हैं। जिन लोगों को इस लड़ाई की वजह से अपने घर बार छोड़ने पड़े हैं उनको यह सरकार राशन दे रही है, रजाइयां दे रही है और उन में कम्बल बांट रही है और दूसरी सहूलतें दे रही है लेकिन दूसरी तरफ उन पर यह टैक्स लगा रही है। यानी एक भी ऐसी मिसाल इसकी दिखाई नहीं देती जिस से इन दो बातों का कोई मेल नज़र आता हो। एक तरफ तो उनको रिलीफ दे रहे हैं और दूसरी तरफ नए टैक्स लगा रहे हैं। इसलिये मैं यह कहूँगा कि हमारी सरकार सैंटर की सरकार के पास जाकर डट कर डिमांड करे कि इसे यह बात वहां पर कहनी चाहिए कि इस वक्त पंजाब की जनता नए टैक्सों का बोझ बरदाशत नहीं कर सकती। और अगर वह फिर भी मजबूर करते हैं तो इस सरकार को चाहिए कि वह वज़ारत की कुरसियां छोड़कर अस्तीफा दे दे। इस वक्त किसी तरह से भी नई टैक्सेशन की जस्टीफिकेशन नहीं है जब कि जो सीज़ फायर हुई और लड़ाई के बादल अब भी आसमान में मण्डला रहे हैं और सीज़-फायर परमानेंट तौर पर होने के कोई आसार नज़र नहीं आते। पिछले

महीना की 22 तारीख को सीज़-फायर हुई थी और आज इस महीना की 26 तारीख हो गई है यानी एक महीना और 4 दिन हो चुके हैं लेकिन आज तक किसी तरफ से फौजें पीछे नहीं हटीं और रोजाना झड़प्पें वहां पर हो रही हैं। और फौजों की अभी मूवमैंट्स जारी हैं। इन हालत में जब वे लोगों के मोरैल को खंड़ा करने की ज़रूरत है उस वक्त यह सरकार उन पर टैक्स लगाने की सोच रही है। इस बारे में इन्होंने कहा है कि यह टैक्स ट्रक ड्राइवरों पर नहीं लगा रहे और सिर्फ ट्रकों के मालकों से वसूल किया जाएगा लेकिन यह इनको मालूम होना चाहिए कि पंजाब के अन्दर 50 फी सदी ट्रक ओनरज़ ऐसे हैं जो खुद डराईव करते हैं इसलिये यह कहना कि जिन डराइवरों ने इस जंग में फौज की मदद की है उन पर यह टैक्स लगना ही नहीं कोई माने नहीं रखता। फिर इसके लिये यह कहा गया है कि यह टैक्स तो अभी लगाना ही नहीं यह तो एनेबलिंग क्लाज़ लाई गई है। मैं कहता हूँ कि अगर लगाना ही नहीं तो इस वक्त की जो यह डिमांड है कि इस वक्त कोई नए टैक्स नहीं होने चाहिएं तो यह एनेबलिंग क्लाज़ लाने का क्या फायदा। इसको ला कर लोगों में गल्तफहमी पैदा करने की क्या ज़रूरत है। फिर, चेयरमैन साहब, इस लड़ाई के दौरान पंजाब की सब आपोज़ीशन पार्टियों ने सरकार को कोआप्रेशन दी है और सारी जनता ने दी है लेकिन अगर यह सारी पार्टियां और जनता इनसे यह जायज़ मांग करती है और अगर यह उनकी इस जायज़ मांग को ठुकरा देती है तो डिफेंस एफर्ट्स में पंजाब की जनता और यह सारियां पार्टियां कैसे सरकार के साथ चल सकेंगी। मैं कहता हूँ कि अगर इसके बावजूद भी सरकार यह चाहती है कि उसकी ज़रूरतों को पूरा करने के लिये और टैक्स लगाने की ज़रूरत है तो इसे चाहिए कि जिन आपोज़ीशन की पार्टियों ने इस को हर तरह से कोआप्रेशन दी है उनको कनफीडेंस में लेकर यह तो बताए कि इतने रुपये की इसको ज़रूरत है और यह सजैस्ट करें कि कहां कहां से और किन किन टैक्सों को लगा कर यह रुपया इकट्ठा किया जा सकता है और अगर इतनी रकम पूरी अकट्ठी नहीं हो सकती तो कितनी हो सकती है और अगर नहीं हो सकती है तो कौन से सोरसिज़ से यह इकट्ठी हो सकती है। अगर यह सारी आपोज़ीशन की पार्टियां ने सरकार को हर काम में कोआप्रेशन दी हैं और यह सरकार इनकी कोआप्रेशन खुद इनवाईट भी करती रही है तो इसे लोगों के खून चूसने के काम में भी इनकी कोआप्रेशन लेनी चाहिए ताकि कम से कम हम इसको यह तो बता सकें कि फलां तब्का के जिसम में खून है और निकाला जा सकता है और फलां तो पहले ही अनीमिक है और बीमार है। जब तक लड़ाई चल रही थी बाकी सब कामों में सरकार ने आपोज़ीशन की पार्टियों का साथ लेती रही है तो अब यह क्यों नहीं ले रही। अभी तो लड़ाई के बादल मुण्डला रहे हैं। इसलिये सरकार को चाहिए कि यह हम में से कुछ लोगों की एक कमेटी बना कर कम-अज़-कम विचार तो करे कि कहां कहां से रुपया आ सकता है और अगर हम इस बारे में कुछ न कर सकें और यह तब भी समझे कि रुपया ज़रूर आना चाहिए और हम अपने आप को मजबूर समझें कि यह कहीं से नहीं आ सकता तब सरकार खुद इस बारे में कदम उठा सकती है और तब यह कह सकती

[ डाक्टर बलदेव प्रकाश ]
है कि हमने यह कदम उठाया था लेकिन आपोजीशन के साथी कोई सुझाव नहीं दे सके इसलिये मैं कहूँगा कि इन सारे हालात को सामने रखते हुए कि किस तरह से लोगों ने इसे सहयोग दिया है, किस तरह से इसे आपोज़ीशन की पार्टियों ने सहयोग दिया है और किस तरह से ट्रकों वालों ने इसे सहयोग दिया है क्या यह सरकार का फर्ज़ नहीं बन जाता कि यह हमारी यह बात मान ले । मैं समझता हूँ कि अगर इसने हमारी यह बात न मान कर इस बिल को पास कराने की ज़िद की तो यह यहां के वायुमण्डल को इतना दूषित कर देगी कि इसके लिये अपना काम चलाना भी मुश्किल हो जाएगा ।

**ਭਗਤ ਗੁਰਾਂ ਦਾਸ ਹੰਸ** (ਹਰਿਆਨਾ, ਐਸ. ਸੀ.) : ਮਾਨਯੋਗ ਚੇਅਰਮੈਨ ਸਾਹਿਬ, ਇਹ ਜੋ ਮੋਟਰ ਵੇਹੀਕਲ ਅਮੈਂਡਮੈਂਟ ਬਿਲ ਇਸ ਵੇਲੇ ਹਾਊਸ ਵਿਚ ਪੇਸ਼ ਹੈ ਮੈਂ ਇਸ ਤੇ ਕੁਝ ਵਿਚਾਰ ਪੇਸ਼ ਕਰਨਾ ਚਾਹੁੰਦਾ ਹਾਂ ।

ਚੇਅਰਮੈਨ ਸਾਹਿਬ, ਹੁਣੇ ਹੀ ਅਸੀਂ ਪਾਕਿਸਤਾਨ ਨਾਲ ਲੜਾਈ ਲੜੀ ਹੈ ਔਰ ਉਸ ਲੜਾਈ ਦੇ ਵਿਚ ਹਰ ਹਿੰਦੁਸਤਾਨੀ ਨੇ ਔਰ ਖਾਸ ਤੌਰ ਤੇ ਪੰਜਾਬ ਦੇ ਹਰ ਵਸਨੀਕ ਨੇ, ਭਾਵੇਂ ਉਹ ਕਿਸੇ ਵੀ ਪਾਰਟੀ ਨਾਲ ਤਾਲੁਕ ਰਖਦਾ ਸੀ, ਬੜਾ ਕੰਮ ਕੀਤਾ ਹੈ ਔਰ ਇਤਨਾ ਕੰਮ ਕੀਤਾ ਹੈ ਕਿ ਲੜਾਈ ਬਾਰੇ ਜਿਹੜੀ ਸਾਡੀ ਪੁਰਾਣੀ ਹਿਸਟਰੀ ਹੈ ਜਿਸ ਵਿੱਚ ਇਹ ਦੱਸਿਆ ਜਾਂਦਾ ਹੈ ਕਿ ਸਾਡੇ ਲੋਕਾਂ ਨੇ ਆਪਣੇ ਦੇਸ਼ ਖਾਤਰ ਆਪਣੇ ਬੰਦ ਬੰਦ ਕਟਵਾਏ ਹਨ, ਉਸ ਹਿਸਟਰੀ ਨੂੰ ਵੀ ਮਾਤ ਕਰ ਦਿੱਤਾ ਹੈ ਔਰ ਇਸ ਲੜਾਈ ਵਿਚ ਇਸ ਦੇਸ਼ ਦੇ ਹਰ ਇਕ ਜੀ ਨੇ ਸਰਕਾਰ ਦੀ ਬੜੀ ਮਦਦ ਕੀਤੀ ਹੈ ਔਰ ਖਾਸ ਤੌਰ ਤੇ ਟਰੱਕ ਵਾਲਿਆਂ ਨੇ, ਡਰਾਈਵਰਾਂ ਨੇ ਬੜੀ ਮਦਦ ਕੀਤੀ ਹੈ ਔਰ ਉਨ੍ਹਾਂ ਦੇ ਕੰਮ ਦੀ ਜਿਤਨੀ ਵੀ ਸਰਾਹਨਾ ਕੀਤੀ ਜਾਵੇ ਉਤਨੀ ਥੋੜੀ ਹੈ । ਅਸੀਂ ਤਾਂ ਉਸ ਦੀ ਸਰਾਹਨਾ ਕੀ ਕਰਨੀ ਹੈ ਸਾਡੇ ਜਿਹੜੇ ਵੱਡੇ ਵੱਡੇ ਨੇਤਾ ਹਨ ਉਹ ਵੀ ਬੜੇ ਫਖਰ ਨਾਲ ਇਹ ਗੱਲ ਕਹਿੰਦੇ ਹਨ ਕਿ ਅੱਜ ਦੇ ਮਾਹੌਲ ਵਿਚ ਉਨ੍ਹਾਂ ਨੇ ਸਰਕਾਰ ਨੂੰ ਇਤਨਾ ਸਹਿਯੋਗ ਦਿੱਤਾ ਹੈ ਔਰ ਇਕ ਦੂਜੇ ਨਾਲੋਂ ਵੱਧ ਚੜ੍ਹ ਕੇ ਕੰਮ ਕੀਤਾ ਹੈ ਭਾਵੇਂ ਡਰਾਈਵਰ ਹੋਣ, ਭਾਵੇਂ ਕੰਡਕਟਰ ਹੋਣ ਔਰ ਭਾਵੇਂ ਟਰੱਕਾਂ ਦੇ ਮਾਲਕ ਹੋਣ, ਉਨ੍ਹਾਂ ਨੇ ਇਤਨਾ ਕੰਮ ਕੀਤਾ ਹੈ ਕਿ ਉਸ ਦੀ ਜਿਤਨੀ ਵੀ ਸਰਾਹਨਾ ਕੀਤੀ ਜਾਵੇ ਉਤਨੀ ਥੋੜੀ ਹੈ । ਮੇਰੇ ਇਕ ਮਿਤਰ ਨੇ ਮੈਨੂੰ ਇਹ ਦੱਸਿਆ ਸੀ ਕਿ ਕਈ ਥਾਵਾਂ ਤੇ ਕਈ ਟਰੱਕ ਡਰਾਈਵਰ ਸਾਮਾਨ ਲੈ ਕੇ ਸਾਡੀ ਮਿਲਟਰੀ ਨਾਲੋਂ ਵੀ ਅੱਗੇ ਪਹੁੰਚ ਗਏ ਸੀ ਔਰ ਕਈਆਂ ਨੇ ਉਥੇ ਸ਼ਹੀਦੀ ਵੀ ਪਾਈ ਹੈ । ਇਨ੍ਹਾਂ ਚੀਜ਼ਾਂ ਦਾ ਪਾਕਿਸਤਾਨ ਦੀਆਂ ਫੌਜਾਂ ਤੇ ਬੜਾ ਅਸਰ ਪੈਦਾ ਹੋਇਆ ਸੀ ਜਦ ਉਹ ਵੇਖਦੇ ਸਨ ਕਿ ਹਿੰਦੁਸਤਾਨ ਦਾ ਇਕ ਇਕ ਬਚਾ ਆਪਣੇ ਦੇਸ਼ ਲਈ ਕੁਰਬਾਨੀ ਦੇਣ ਲਈ ਤਿਆਰ ਹੈ ਔਰ ਇਸ ਡਰ ਕਰਕੇ ਉਹ ਮੋਰਚੇ ਵੀ ਛੋੜ ਕੇ ਚਲੇ ਜਾਂਦੇ ਰਹੇ ਹਨ, ਭਾਵੇਂ ਟਰਾਂਸਪੋਰਟ ਵਾਲੇ ਬੜੇ ਬਦਨਾਮ ਹਨ ਲੇਕਿਨ ਉਨ੍ਹਾਂ ਨੇ ਬੜਾ ਕੰਮ ਕਰਕੇ ਦਿਖਾਇਆ ਹੈ । ਮੇਰੇ ਇਕ ਮੁਅਜ਼ਿਜ਼ ਦੋਸਤ ਨੇ ਮੈਨੂੰ ਇਕ ਗੱਲ ਸੁਣਾਈ ਹੈ ਕਿ ਪਠਾਨਕੋਟ ਦਾ ਇਕ ਡਰਾਈਵਰ ਜਿਹੜਾ ਉਥੇ ਇਕ ਮਹਾਜ਼ ਤੇ ਕੰਮ ਕਰ ਰਿਹਾ ਸੀ, ਉਸ ਨੂੰ ਇਕ ਫੌਜੀ ਅਫਸਰ ਨੇ ਕਿਹਾ ਕਿ ਮੁਸਲਮਾਨਾਂ ਵਲੋਂ ਛਡੇ ਇਕ ਕਸਬੇ ਦੀ ਦੁਕਾਨ ਵਿਚੋਂ ਜੋ ਮਰਜ਼ੀ ਆਏ ਲੁਟ ਕੇ ਲੈ ਜਾ ਕਿਉਂਕਿ ਉਸ ਦੇ ਕੰਮ ਤੇ ਬਹੁਤ ਖੁਸ਼ ਸੀ । ਲੇਕਿਨ ਉਸ ਨੇ ਉਥੋਂ ਹੋਰ ਕੁਝ ਨਾ ਚੁਕਿਆ ਔਰ ਸਿਰਫ ਟਿਕ ਰੇਡਿਓਗਰਾਮ ਚੁਕਿਆ । ਜਦ ਉਹ

ਪਠਾਨਕੋਟ ਪਹੁੰਚਿਆ । ਉਸ ਸੈਟ ਦੀ ਕਾਫ਼ੀ ਕੀਮਤ ਸੀ ਸ਼ਾਇਦ 1,900 ਰੁਪਏ ਦੀ ਸੀ । ਤਾਂ ਉਸ ਡਰਾਈਵਰ ਨੇ ਕਿਹਾ ਕਿ ਮੈਂ ਵੇਚਣ ਲਈ ਨਹੀਂ ਲਿਆਇਆ ਅਤੇ ਇਸਤੇਮਾਲ ਲਈ ਵੀ ਨਹੀਂ ਲਿਆਇਆ । ਇਹ ਲੁਟਮਾਰ ਕਰਕੇ ਵੀ ਨਹੀਂ ਲਿਆਇਆ । ਮੈਨੂੰ ਤਾਂ ਇਹ ਦੇਸ਼ ਸੇਵਾ ਵਿਚ ਹੀ ਮਿਲਿਆ ਹੈ, ਮੈਂ ਇਸ ਦੀ ਕੋਈ ਕੀਮਤ ਲੈਣ ਨੂੰ ਤਿਆਰ ਨਹੀਂ ਹਾਂ। ਉਹ ਪੰਜਾਬੀ ਸੀ ਅਤੇ ਅਣਖ ਰਖਦਾ ਸੀ ਉਸ ਨੇ ਉਸ ਸੈਟ ਨੂੰ ਸੜਕ ਵਿਚ ਰੱਖ ਕੇ ਤੋੜ ਦਿੱਤਾ । ਵੈਸੇ ਇਹ ਗੱਲ ਠੀਕ ਤਾਂ ਨਹੀਂ ਸੀ ਮਗਰ ਇਹ ਗੱਲ ਦੱਸਦੀ ਹੈ ਕਿ ਉਸ ਦਾ ਜਜ਼ਬਾ ਕੀ ਸੀ । ਉਹ ਦੇਸ਼ ਦੀ ਕਿੰਨੀ ਸੇਵਾ ਕਰਨ ਨੂੰ ਤਿਆਰ ਸੀ। ਅੱਜ ਸਾਰਾ ਪੰਜਾਬ ਇਸ ਜੰਗ ਨੂੰ ਲੜ ਰਿਹਾ ਹੈ। ਚੀਫ਼ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਸੀ, ਇਹ ਅਖਬਾਰਾਂ ਵਿਚ ਆਇਆ ਸੀ ਕਿ ਇਸ ਸਾਲ ਕੋਈ ਟੈਕਸ ਨਹੀਂ ਲਾਏ ਜਾਣਗੇ । ਵੈਸੇ ਟੈਕਸ ਤਾਂ ਸਤਿਯੁਗ ਵਿਚ ਵੀ ਸਨ ਪਰ ਇਹ ਉਨ੍ਹਾਂ ਲੋਕਾਂ ਤੇ ਹੀ ਲਗਣੇ ਚਾਹੀਦੇ ਹਨ ਜੋ ਇਨ੍ਹਾਂ ਦਾ ਬੋਝ ਬਰਦਾਸ਼ਤ ਕਰ ਲੈਣ । ਤੁਸੀਂ ਜਾਣਦੇ ਹੋ ਕਿ ਇਹ ਜੋ ਟਰੱਕ ਓਨਰ ਹੁੰਦੇ ਹਨ ਇਹ ਤਾਂ 85 ਪ੍ਰਤੀਸ਼ਤ ਫਾਈਨੈਂਸ਼ਰਜ਼ ਦੇ ਕਰਜ਼ਈ ਹੁੰਦੇ ਹਨ। ਟਰੱਕ ਤਾਂ ਮੁੜਕੇ ਉਨ੍ਹਾਂ ਫਾਈਨੈਂਸ਼ਰਜ਼ ਪਾਸ ਹੀ ਚਲੇ ਜਾਂਦੇ ਹਨ ਉਹ ਖਾਲੀ ਦੇ ਖਾਲੀ ਰਹਿ ਜਾਂਦੇ ਹਨ ਅਤੇ ਉਹ ਜ਼ਮੀਨ ਵੀ ਉਨ੍ਹਾਂ ਪਾਸ ਨਹੀਂ ਰਹਿੰਦੀ ਜੋ ਉਨ੍ਹਾਂ ਨੇ ਵੇਚ ਕੇ ਟਰੱਕ ਤੇ ਪੈਸਾ ਲਾਇਆ ਹੈ। ਇਨ੍ਹਾਂ ਜ਼ਿਮੀਂਦਾਰਾਂ ਨੇ ਇਸ ਬਿਜ਼ਨੈਸ ਵਿਚ ਬੜਾ ਵਾਧਾ ਕੀਤਾ ਹੈ। ਪਹਿਲਾਂ ਮੈਨੂੰ ਯਾਦ ਹੈ ਬੜੀਆਂ ਤੰਗ ਅਤੇ ਬੇਆਰਾਮ ਛੋਟੀਆਂ ਸੀਟਾਂ ਹੁੰਦੀਆਂ ਸਨ। ਹੁਣ ਤਾਂ ਤੁਸੀਂ ਸਾਰਾ ਦਿਨ ਸਫਰ ਕਰ ਲਉ ਤਾਂ ਥਕੇਵਾਂ ਨਹੀਂ ਹੁੰਦਾ। ਇਹ ਡਿਵੈਲਪਮੈਂਟ ਉਨ੍ਹਾਂ ਨੇ ਕੀਤੀ ਹੈ। ਸਾਨੂੰ ਉਨ੍ਹਾਂ ਦੀ ਦਾਦ ਦੇਣੀ ਚਾਹੀਦੀ ਹੈ । ਇਨ੍ਹਾਂ ਲੋਕਾਂ ਨੇ ਇਸ ਮੁਸੀਬਤ ਵੇਲੇ ਚੰਦੇ ਬੜੇ ਖੁਲ੍ਹ ਦਿਲੀ ਨਾਲ ਦਿੱਤੇ । ਮੈਂ ਤਾਂ ਬਲਕਿ ਟਰੱਕ ਓਨਰਾਂ ਨੂੰ ਕਹਾਂਗਾ ਕਿ ਤੁਸੀਂ ਚੰਦੇ ਘਟਦਿਆ ਕਰੋ, ਤੁਸੀਂ ਤਾਂ ਹਮਦਰਦੀ ਨਾਲ ਚੰਦਾ ਦਿੰਦੇ ਹੋ ਪਰ ਅਫਸਰ ਸਮਝਦੇ ਹਨ ਕਿ ਇਨ੍ਹਾਂ ਨੂੰ ਕਮਾਈ ਬੜੀ ਹੈ, ਤੁਹਾਡੇ ਦੇਸ਼ਭਗਤੀ ਦੇ ਜਜ਼ਬੇ ਦਾ ਗ਼ਲਤ ਅਰਥ ਲਾਇਆ ਜਾਂਦਾ ਹੈ। ਮੈਂ ਬੇਨਤੀ ਕਰਾਂਗਾਂ ਕਿ ਇਸ ਵੇਲੇ ਹਿੰਦੂ ਸਿੱਖ ਸਭ ਵਿਚ ਬੜਾ ਪ੍ਰੇਮ ਹੈ । ਬੜਾ ਉਤਸ਼ਾਹ ਹੈ । ਜਦੋਂ ਅਸੀਂ ਪਿੰਡਾਂ ਵਿਚ ਜਾਂਦੇ ਹਾਂ ਲੋਕ ਵਧ ਚੜ੍ਹ ਕੇ ਦੇਸ਼ ਉੱਤੋਂ ਸਭ ਕੁਝ ਕੁਰਬਾਨ ਕਰਨ ਲਈ ਤਿਆਰ ਹੁੰਦੇ ਹਨ। ਲਖ ਦੋ ਲਖ ਰੁਪਏ ਦੀ ਪੂੰਜੀ ਰੱਖਣ ਵਾਲਾ ਤਾਂ ਹਜ਼ਾਰ ਦੋ ਹਜ਼ਾਰ ਰੁਪਿਆ ਸਰਕਾਰ ਨੂੰ ਦੇ ਕੇ ਆਪਣਾ ਨਾਮ ਅਖਬਾਰਾਂ ਵਿਚ ਕਢਵਾ ਲੈਂਦਾ ਹੈ ਮਗਰ ਇਕ ਟਰੱਕ ਓਨਰ ਤਾਂ ਆਪਣੀ ਸਾਰੀ ਜਾਇਦਾਦ ਹੀ ਟਰੱਕ ਦੀ ਸ਼ਕਲ ਵਿਚ ਆਪ ਦੇ ਹਵਾਲੇ ਕਰ ਦਿੰਦਾ ਹੈ ਸਗੋਂ ਨਾਲ ਕਲੀਨਰ ਤੇ ਡਰਾਈਵਰ ਦੇ ਰੂਪ ਵਿਚ ਆਪਣਾ ਬੰਦਾ ਵੀ ਦਿੰਦਾ ਹੈ । ਕਰਜ਼ੇ ਲੈ ਕੇ ਟਰੱਕ ਬਣਾਇਆ ਹੁੰਦਾ ਹੈ। ਜਿਨ੍ਹਾਂ ਤੋਂ ਕਿਸ਼ਤਾਂ ਦਿੰਦਾ ਰਹਿੰਦਾ ਹੈ ਪਰ ਟਰੱਕ ਆਪ ਦੇ ਹਵਾਲੇ ਕਰ ਦਿੰਦਾ ਹੈ। ਫਿਰ ਇਹੀ ਨਹੀਂ ਇਹ ਲੋਕ ਹਰੀਜਨਾਂ ਨਾਲ ਹਮਦਰਦੀ ਰਖਦੇ ਹਨ, ਉਨ੍ਹਾਂ ਨੂੰ ਰਿਆਇਤਾਂ ਦਿੰਦੇ ਹਨ। ਕੋਈ ਮੁੰਡਾ ਦਸਵੀਂ ਪਾਸ ਕਰੇ 10 ਸਾਲ ਲਾਕੇ ਤਾਂ ਨੌਕਰੀ ਲਭੇ । ਇਨ੍ਹਾਂ ਪਾਸ ਅਸੀਂ ਜਾਂਦੇ ਹਾਂ ਕਿ ਇਸ ਸਾਡੇ ਮੁੰਡੇ ਨੂੰ ਨੌਕਰ ਰਖ ਲਉ ਤਾਂ ਇਹ 50-60 ਰੁਪਏ ਮਹੀਨਾ ਵੀ ਦਿੰਦੇ ਹਨ ਤੇ ਉਸ ਨੂੰ ਡਰਾਈਵਰੀ ਵੀ ਸਿਖਾ ਦਿੰਦੇ ਹਨ। ਸਰਕਾਰ ਨਾਲੋਂ ਵਧ ਮਦਦ ਕਰਦੇ ਹਨ। ਠੀਕ ਹੈ ਟੈਕਸ ਲਾਉ ਪਰ ਉਨ੍ਹਾਂ ਤੇ ਜੋ ਇਹ ਬਰਦਾਸ਼ਤ ਕਰ ਸਕਣ । ਪੰਜਾਬ ਨੇ ਇਹ ਲੜਾਈ ਜਿੱਤੀ ਹੈ। 1947 ਵਿਚ ਸਾਰੇ ਭਾਜੜ ਪਈ ਹੋਈ ਸੀ ਕਿ ਕਿਥੇ ਲੁਕੀਏ ਹੁਣ ਤਾਂ ਸਭ ਨੇ ਕਿਹਾ ਕਿਤੇ ਨਹੀਂ ਜਾਣਾ ਡਟ ਕੇ ਮੁਕਾਬਲਾ ਕਰਾਂਗੇ । ਹੁਸ਼ਿਆਰਪੁਰ ਦੇ ਲਾਗੇ ਪਿੰਡ ਵਿਚ 3-4 ਬੰਬ ਪਏ ਪਰ ਕੋਈ ਨਹੀਂ ਹਿਲਿਆ । ਲੋਕਾਂ ਵਿਚ ਬੜਾ ਉਤਸ਼ਾਹ ਹੈ । ਜੋ ਗਰੀਬ ਲੋਕ ਹਨ ਉਨ੍ਹਾਂ ਨੂੰ ਇਹ ਨਹੀਂ ਪਤਾ ਕਿ ਇਸ ਪੈਸੇ ਨਾਲ ਸੜਕਾਂ, ਸਕੂਲ ਜਾਂ ਹਸਪਤਾਲ ਬਣਦੇ ਹਨ ਉਹ ਤਾਂ ਇਹ ਦੇਖਦਾ ਹੈ ਕਿ ਮੇਰੀ ਜੇਬ ਵਿਚੋਂ ਕਿੰਨਾ ਪੈਸਾ ਜਾਂਦਾ ਹੈ । ਇਸ ਲਈ ਮੈਂ ਕਹਾਂਗਾ ਕਿ ਸਾਰਾ

[ ਭਗਤ ਗੁਰਾਂ ਦਾਸ ਹੰਸ ]

ਹਿੰਦੁਸਤਾਨ ਇਕ ਜਿਸਮ ਹੈ, ਪੰਜਾਬ ਉਸ ਦਾ ਇਕ ਅੰਗ ਹੈ ਜੋ ਅੱਜ ਇਸ ਲੜਾਈ ਵਿਚ ਪੈਸੇ ਦੇਣ ਦਾ ਹੋਰ ਭਾਰ ਨਹੀਂ ਸਹਿ ਸਕਦਾ । ਸੋ ਬਾਕੀ ਦੇ ਜਿਸਮ ਦਾ ਫਰਜ਼ ਹੈ ਬਾਕੀ ਦੇਸ਼ ਦਾ ਫਰਜ਼ ਹੈ ਕਿ ਇਸ ਦਾ ਖ਼ਿਆਲ ਰੱਖੇ ਵਰਨਾ ਸਾਰਾ ਜਿਸਮ ਨਾਕਾਰਾ ਹੋ ਸਕਦਾ ਹੈ। ਪੰਜਾਬ ਨੇ ਜਾਨ ਦੀ ਬਾਜ਼ੀ ਲਗਾਈ ਹੈ । ਕੁਰਬਾਨੀਆਂ ਦਿੱਤੀਆਂ ਹਨ ਤੇ ਦੁਸ਼ਮਨ ਦਾ ਮੁਕਾਬਲਾ ਕੀਤਾ ਹੈ ਤਾਂ ਜਿਸ ਤਰ੍ਹਾਂ ਪਿਛਲੀ ਵਾਰ ਆਂਧਰਾ ਵਗ਼ੈਰਾ ਨੇ ਫੌਜੀਆਂ ਲਈ ਇਕ ਲੱਖ ਏਕੜ ਜ਼ਮੀਨ ਦਿੱਤੀ ਸੀ ਇਸੇ ਤਰ੍ਹਾਂ ਹੁਣ ਵੀ ਮਦਦ ਕਰਨੀ ਚਾਹੀਦੀ ਹੈ । ਪੰਜਾਬ ਦੇ ਤਿੰਨਾਂ ਜ਼ਿਲ੍ਹਿਆਂ ਤੋਂ ਜੋ ਉਜੜ ਕੇ ਜਾਂ ਉਠ ਕੇ ਰਿਫੀਊਜੀ ਆਏ ਹਨ ਉਨ੍ਹਾਂ ਨੂੰ ਇਹ ਮਹਿਸੂਸ ਨਹੀਂ ਹੋਣ ਦੇਣਾ ਚਾਹੀਦਾ ਕਿ ਉਨ੍ਹਾਂ ਤੇ ਹੀ ਮਸੀਬਤ ਆਈ ਹੈ, ਉਹ ਇਹ ਸਮਝਣ ਕਿ ਅਸੀਂ ਆਪਣੇ ਕੁਨਬੇ ਵਿਚ ਹੀ ਹਾਂ, ਸਰਕਾਰ ਉਨ੍ਹਾਂ ਨੂੰ ਜ਼ਮੀਨਾਂ ਦੇਵੇ, ਕੰਮ ਦੇਵੇ । ਇਹ ਲੋਕ ਮੰਗ ਕੇ ਵਿਹਲੇ ਬੈਠ ਕੇ ਖਾਣ ਵਾਲੇ ਨਹੀਂ ਹਨ। ਪੰਜਾਬ ਸਰਕਾਰ ਸੈਂਟਰਲ ਸਰਕਾਰ ਨੂੰ ਇਨ੍ਹਾਂ ਦੀ ਮਦਦ ਕਰਨ ਲਈ ਕਹੇ । ਇਸ ਮਾਹੌਲ ਵਿਚ ਪੰਜਾਬ ਵਿਚ ਹੋਰ ਟੈਕਸ ਨਹੀਂ ਲਗਣੇ ਚਾਹੀਦੇ, ਸਰਕਾਰ ਆਪਣੇ ਮਹਿਕਮਿਆਂ ਵਿਚ ਕਟੌਤੀ ਕਰੇ, ਬਚਤ ਕਰੇ । ਇਸ ਸਮੇਂ ਅਗਰ ਸਰਕਾਰ ਟੈਕਸ ਲਗਾਏਗੀ ਤਾਂ ਇਸ ਦਾ ਮਾੜਾ ਅਸਰ ਹੋਵੇਗਾ। ਪਾਕਿਸਤਾਨ ਹਾਲੇ ਵੀ ਸ਼ਰਾਰਤਾਂ ਤੇ ਤੁਲਿਆ ਬੈਠਾ ਹੈ। ਸਾਡੇ ਲੋਕ ਉਜੜੇ ਸਨ ਅਤੇ ਕਈ ਲੋਕ ਵਿਛੜੇ ਹਨ। ਇਸ ਲਈ ਬੇਨਤੀ ਕਰਾਂਗਾ ਕਿ ਇਸ ਵੇਲੇ ਇਹੀ ਦੇਸ਼ ਭਗਤੀ ਹੈ ਕਿ ਇਨ੍ਹਾਂ ਟੈਕਸਾਂ ਨੂੰ ਵਾਪਸ ਲੈ ਕੇ ਇਕ ਚੰਗਾ ਮਾਹੌਲ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਜਾਵੇ । ਜੈ ਹਿੰਦ ।

**ਸਰਦਾਰ ਨਰਾਇਣ ਸਿੰਘ ਸ਼ਾਹਬਾਜ਼ਪੁਰੀ** (ਖਾਲੜਾ) : ਚੇਅਰਮੈਨ ਸਾਹਿਬ, ਇਹ ਜੋ ਟੈਕਸੇਸ਼ਨ ਬਿਲ ਹੈ ਇਸ ਤੇ ਮੇਰੇ ਤੋਂ ਪਹਿਲਾਂ ਕੁਝ ਦੋਸਤਾਂ ਨੇ ਤਕਰੀਰਾਂ ਕੀਤੀਆਂ ਹਨ ਅਤੇ ਸਭ ਨੇ ਇਸ ਬਿਲ ਦੀ ਨਿੰਦਿਆ ਹੀ ਕੀਤੀ ਹੈ । ਸਾਡੇ ਵਜ਼ੀਰ ਸਾਹਿਬ ਬੜੇ ਸਿਆਣੇ ਹਨ ਅਤੇ ਉਨ੍ਹਾਂ ਦੀ ਰਾਏ ਵੀ ਇਹੀ ਬਣਦੀ ਸੀ ਕਿ ਇਸ ਬਿਲ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ । ਅਸੀਂ ਜਾਣਦੇ ਹਾਂ ਕਿ ਟੈਕਸ ਲਾਏ ਬਿਨਾਂ ਗੁਜ਼ਰ ਨਹੀਂ ਅਤੇ ਇਸ ਤੇ ਸਾਰੇ ਸਹਿਮਤ ਹਨ ਕਿ ਟੈਕਸ ਯੋਗ ਜਗ੍ਹਾ ਤੇ ਲਾਉ, ਇਕੱਠਾ ਕਰੋ ਅਤੇ ਯੋਗ ਜਗ੍ਹਾ ਤੇ ਵਰਤੋ। ਚੇਅਰਮੈਨ ਸਾਹਿਬ, ਮੈਂ ਵੀ ਟਰੱਕ ਓਨਰ ਰਿਹਾ ਹਾਂ, ਮੈਂ ਵੀ ਟਰੱਕ ਬਣਾਉਣ ਦੀ ਗ਼ਲਤੀ ਕਰ ਬੈਠਾ ਸੀ । ਹਾਲਤ ਇਹ ਹੈ ਕਿ ਜੋ ਟਰੱਕ ਓਨਰ ਹੈ ਉਹ ਆਪਣੇ ਟਿੰਡ ਫੌੜੀ ਵੇਚ ਕੇ ਟਰੱਕ ਬਣਾਉਂਦਾ ਹੈ ਪਰ ਉਸ ਟਰੱਕ ਦਾ ਡਰਾਈਵਰ ਅਤੇ ਕਲੀਨਰ ਤਾਂ ਰੋਟੀ ਖਾ ਲੈਂਦੇ ਹਨ ਪਰ ਮਾਲਕ ਨੂੰ ਉਹ ਵੀ ਨਸੀਬ ਨਹੀਂ । ਮੈਂ ਉਨ੍ਹਾਂ ਗਰੀਬਾਂ ਨੂੰ ਜਾਣਦਾ ਹਾਂ ਜੋ ਪਿੰਡਾਂ ਵਿਚੋਂ ਜ਼ਮੀਨ ਵੇਚ ਕੇ ਟਰੱਕ ਬਣਾ ਬੈਠੇ ਹਨ। (ਵਿਘਨ) ਫਾਈਨੈਂਸ਼ਰ ਕਿਉਂ ਖਹਿੜਾ ਛਡੇਗਾ, ਉਸ ਨੇ ਪੈਸਾ ਦਿੱਤਾ ਹੈ ਤਾਂ ਲੈਣਾ ਵੀ ਹੈ । ਹਾਂ, ਟੈਕਸ ਫਾਈਨੈਂਸ਼ਰ ਤੇ ਲਗਣਾ ਚਾਹੀਦਾ ਹੈ, ਇਸ ਗ਼ਰੀਬ ਤੇ ਨਹੀਂ। ਸੋ ਕੁਝ ਜਗ੍ਹਾ ਅਜਿਹੀਆਂ ਹਨ ਜਿਨ੍ਹਾਂ ਤੇ ਟੈਕਸ ਲੱਗ ਸਕਦਾ ਹੈ ਪਰ ਸਰਕਾਰ ਉਸ ਪਾਸੇ ਧਿਆਨ ਨਹੀਂ ਦਿੰਦੀ । ਮੈਂ ਯਕੀਨ ਦਿਵਾਉਂਦਾ ਹਾਂ ਕਿ ਡਰਾਈਵਰ ਨੇ ਤਾਂ ਰੋਟੀ ਖਾ ਲੈਣੀ ਹੈ, ਟਰੱਕ ਫਾਈਨੈਂਸ਼ਰ ਪਾਸ ਚਲਾ ਜਾਣਾ ਹੈ, ਓਨਰ ਦੀ ਜ਼ਮੀਨ ਵਿਕ ਚੁਕੀ ਹੋਈ ਹੈ ਤਾਂ ਉਸ ਨੇ ਧੱਕੇ ਹੀ ਖਾਣੇ ਹਨ। ਉਸ ਗਰੀਬ ਤੇ ਬੋਝ ਪਾਉਣਾ

12.00 noon । ਠੀਕ ਨਹੀਂ ਉਸ ਨੂੰ ਤਾਂ ਅੱਗੇ ਹੀ ਕੁਝ ਨਹੀਂ ਮਿਲਦਾ। ਮੈਂ ਤਾਂ ਇਹ ਅਰਜ਼ ਕਰਦਾ ਹਾਂ ਕਿ ਇਨ੍ਹਾਂ ਮੌਕਿਆਂ ਤੇ ਕਿਸੇ ਪਾਰਟੀ ਦੀਆਂ ਗੱਲਾਂ ਵਿਚ ਮੈਂ ਨਹੀਂ ਪੈਂਦਾ। ਪਾਰਟੀ ਦੀਆਂ ਗੱਲਾਂ ਪਾਰਟੀ ਵਿਚ ਹੀ ਕਰ ਲਈ ਦੀਆਂ ਹਨ ਅਤੇ ਉਥੇ ਤਾਂ ਅਸੀਂ ਰੋਜ਼ ਹੀ ਆਪਿਸ ਵਿਚ ਪਿਆਰ ਕਰਦੇ ਹਾਂ। ਐਥੇ ਵੀ ਤੇ ਓਥੇ ਵੀ ਜੋ ਗੱਲ ਮਨ ਵਿਚ ਆਉਂਦੀ ਹੈ ਅਤੇ ਜਿਵੇਂ ਮੈਂ ਮਹਿਸੂਸ ਕਰਦਾ ਹਾਂ ਕਹਿਣ ਤੋਂ ਸੰਕੋਚ ਨਹੀਂ ਕਰਦਾ ।

ਚੇਅਰਮੈਨ ਸਾਹਿਬ, ਮੈਂ ਇਹ ਅਰਜ਼ ਕਰ ਰਿਹਾ ਸਾਂ ਕਿ ਜੇਕਰ ਇਹ ਟੈਕਸ ਬਹੁਤ ਜ਼ਰੂਰੀ ਹੈ ਅਤੇ ਟੈਕਸ ਲਗਾਣਾ ਕੋਈ ਬੁਰੀ ਗੱਲ ਨਹੀਂ ਪਰ ਕੀ ਸਾਰੇ ਟੈਕਸ ਗਰੀਬਾਂ ਪਾਸੋਂ ਹੀ ਵਸੂਲ ਕੀਤੇ ਜਾਣੇ ਹਨ ? ਕੋਈ ਟੈਕਸ ਅਮੀਰਾਂ ਤੇ ਵੀ ਲਗਾਉ ਜਿਹੜੇ ਕਿ ਦੇ ਸਕਦੇ ਹਨ। ਜੇਕਰ ਮੈਂ ਕਿਸੇ ਸ਼ਹਿਰ ਦੇ ਹਲਕੇ ਦੀ ਗੱਲ ਕਰਾਂ ਤਾਂ ਇਥੇ ਮੇਰੇ ਕਈ ਵੀਰ ਸ਼ਹਿਰੀ ਦਿਹਾਤੀ ਦਾ ਸਵਾਲ ਖੜ੍ਹਾ ਕਰ ਦੇਣਗੇ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੈਂ ਆਪਣੇ ਤੌਰ ਤੇ ਸ਼ਹਿਰ ਵਿਚ ਵੀ ਜਾ ਕੇ ਵੇਖਿਆ ਹੈ ਕਿ ਜਿੰਨੇ ਇਥੇ ਡਾਕਟਰ ਬੈਠੇ ਹੋਏ ਹਨ, ਜਿਵੇਂ ਕਿ ਅਸਾਡੇ ਡਾ੦ ਬਲਦੇਵ ਪਰਕਾਸ਼ ਜੀ ਹਨ, ਇਨ੍ਹਾਂ ਵਿਚੋਂ ਬਹੁਤ ਸਾਰਿਆਂ ਦਾ ਪਿੱਛਾ ਦਿਹਾਤ ਨਾਲ ਜਾ ਰਲਦਾ ਹੈ। ਅਤੇ ਇਹ ਪਿੰਡਾਂ ਵਿਚੋਂ ਹੀ ਆ ਕੇ ਸ਼ਹਿਰਾਂ ਵਿਚ ਵਸ ਗਏ ਹਨ। ਇਸ ਲਈ ਇਥੇ ਸ਼ਹਿਰੀ ਅਤੇ ਦਿਹਾਤੀ ਦਾ ਸਵਾਲ ਨਹੀਂ । ਇਥੇ ਮਰਲਾ ਟੈਕਸ ਲਗਾਣ ਦੀ ਬਾਤ ਆਈ ਤਾਂ 400 ਏਕੜ ਜ਼ਮੀਨ ਤੇ ਜਿਨ੍ਹਾਂ ਨੇ ਆਪਣੀ ਇੰਡਸਟਰੀ ਕਾਇਮ ਕੀਤੀ ਹੋਈ ਹੈ ਅਤੇ ਆਪਣੇ ਕਾਰਖਾਨੇ ਚਲਾ ਰਹੇ ਸਨ ਉਹ ਡੰਡਾ ਲੈ ਕੇ ਖੜੇ ਹੋ ਗਏ ਕਿ ਵੇਖਾਂ ਕਿਹੜਾ ਆਉਂਦਾ ਹੈ ਮਰਲਾ ਟੈਕਸ ਵਸੂਲ ਕਰਨ। ਉਸ ਮਰਲਾ ਟੈਕਸ ਨੂੰ ਵਾਪਸ ਲੈ ਲਿਆ ਗਿਆ। ਇਸ ਲਈ ਇਹ ਗੱਲ ਨਹੀਂ ਕਰਨੀ ਚਾਹੀਦੀ ਕਿ ਜਿਹੜਾ ਆਦਮੀ ਹਰ ਵਕਤ ਸਰਕਾਰ ਦੀ ਬਾਤ ਮੰਨਦਾ ਹੋਵੇ ਅਤੇ ਹਰ ਤਰ੍ਹਾਂ ਦਾ ਟੈਕਸ ਅਦਾ ਕਰਦਾ ਹੋਵੇ ਉਸੇ ਤੇ ਹੀ ਭਾਰ ਪਾਇਆ ਜਾਵੇ । ਹਰ ਟੈਕਸ ਗਰੀਬ ਕੋਲੋਂ ਹੀ ਨਹੀਂ ਲੈਣਾ ਚਾਹੀਦਾ ਸਗੋਂ ਅਮੀਰ ਪਾਸੋਂ ਵੀ ਵਸੂਲ ਕਰਨਾ ਚਾਹੀਦਾ ਹੈ।

ਫਿਰ ਦੂਜੀ ਬਾਤ, ਚੇਅਰਮੈਨ ਸਾਹਿਬ, ਇਸ ਤਰ੍ਹਾਂ ਵਸੂਲ ਕੀਤੇ ਗਏ ਟੈਕਸ ਦੀ ਵਰਤੋਂ ਦੀ ਆਂਦੀ ਹੈ। ਜੇਕਰ ਤੁਸੀਂ ਟੈਕਸ ਲਗਾਂਦੇ ਹੋ ਤਾਂ ਇਹ ਵੇਖਣ ਦੀ ਲੋੜ ਹੈ ਕਿ ਕਿਸ ਪਾਸੇ ਵਲ ਅਤੇ ਕਿਸ ਥਾਂ ਤੇ ਇਸ ਨੂੰ ਵਰਤਣ ਦੀ ਬਹੁਤੀ ਅਤੇ ਫੌਰੀ ਲੋੜ ਹੈ ਤਾਂ ਜੋ ਉਸ ਨੂੰ ਲੋੜ ਵਾਲੀ ਥਾਂ ਤੇ ਵਰਤਿਆ ਜਾ ਸਕੇ । ਸਾਡੇ ਪਾਸ ਤਾਂ ਇਕ ਧਾਰਮਿਕ ਮਹਾਵਰਾ ਹੈ ਕਿ ਦੌਲਤ ਇਕ ਤਾਂ ਅਜਿਹੀ ਹੁੰਦੀ ਹੈ ਜਿਹੜੀ ਸਵਰਗ ਵਿਚ ਲਿਜਾਂਦੀ ਹੈ ਅਤੇ ਦੂਜੀ ਉਹ ਜਿਹੜੀ ਨਰਕ ਵਿਚ ਲਿਜਾਂਦੀ ਹੈ। ਸਵਰਗ ਵਿਚ ਉਹ ਦੌਲਤ ਲਿਜਾਂਦੀ ਹੈ ਜਿਹੜੀ ਕਿ ਗਰੀਬਾਂ ਦੀ ਸੇਵਾ ਕਰਨ ਤੇ ਖਰਚ ਕੀਤੀ ਜਾਵੇ। ਇਸ ਲਈ ਇਸ ਤਰ੍ਹਾਂ ਦੇ ਟੈਕਸਾਂ ਤੋਂ ਉਗਰਾਹੀ ਰਕਮ ਨੂੰ ਗ਼ਰੀਬ ਲੋਕਾਂ ਦੀ ਸੇਵਾ ਕਰਨ ਤੇ ਖਰਚ ਕਰਨਾ ਚਾਹੀਦਾ ਹੈ।

ਕਲ੍ਹ ਹੀ, ਚੇਅਰਮੈਨ ਸਾਹਿਬ, ਮੈਂ ਇਕ ਕੈਂਪ ਵਿਚ ਗਿਆ ਹਾਂ ਜਿੱਥੇ ਦੀ ਹਾਲਤ ਆਪ ਨੂੰ ਦਸਦਾ ਹਾਂ । ਸਰਕਾਰ ਨੇ ਇਸ ਗੱਲ ਦਾ ਇਲਾਨ ਕੀਤਾ ਕਿ ਜਿਨ੍ਹਾਂ ਦੀਆਂ ਮਝੀਆਂ, ਗਾਈਆਂ ਜਾਂ ਘੋੜੀਆਂ ਯੁੱਧ ਦੇ ਦਿਨਾਂ ਵਿਚ ਮਰ ਗਈਆਂ ਹਨ ਉਨ੍ਹਾਂ ਨੂੰ ਪੈਸੇ ਦਿੱਤੇ ਜਾਣਗੇ । ਪਰ ਅਜਨਾਲਾ ਤਸੀਲਦਾਰ ਨੇ ਹੁਕਮ ਦੇ ਦਿੱਤਾ ਕਿ ਜਿਨ੍ਹਾਂ ਦੀਆਂ ਮੱਝੀਆਂ ਅਤੇ ਗਾਈਆਂ ਮਰੀਆਂ ਹਨ ਲਿਸਟ ਦੇ ਦਿਉ ਤਾਂ ਜੋ ਕਲੇਮ ਦਿੱਤਾ ਜਾ ਸਕੇ ਪਰ ਜਦ ਉਨ੍ਹਾਂ ਲਿਸਟਾਂ ਦਿੱਤੀਆਂ ਤਾਂ ਕਹਿ ਦਿੱਤਾ ਗਿਆ ਕਿ ਅਸੀਂ ਤਾਂ ਜਾਣਦੇ ਨਹੀਂ ਤੇ ਇਨ੍ਹਾਂ ਲਿਸਟਾ ਦੀ ਤਫਤੀਸ਼ ਅਸੀਂ ਪੁਲੀਸ ਨੂੰ ਦਿਆਂਗੇ। ਹੁਣ ਇਹ ਦਸ ਦਿਨਾਂ ਲਈ ਉਨ੍ਹਾਂ ਨੂੰ ਥਾਣੇ ਬਿਠਾਣਾ ਚਾਹੁੰਦੇ ਹਨ। ਮੈਂ ਸਰਦਾਰ ਗੁਰਦਿਆਲ ਸਿੰਘ ਨੂੰ ਕਹਾਂਗਾ ਕਿ ਅਜਿਹੇ ਅਫਸਰ ਨੂੰ ਫੜ ਕੇ ਹਿਲਾ ਦਿਉ ਜਿਸ ਨੂੰ ਇਕ ਮਹੀਨਾ ਹੋ ਗਿਆ ਹੋਵੇ ਚਾਰਜ ਲਏ ਨੂੰ ਅਜਿਹੇ ਇਲਾਕੇ ਦਾ ਅਤੇ ਉਸ ਨੂੰ ਇਸ ਗੱਲ ਦਾ ਪਤਾ ਨਾ ਹੋਵੇ, ਤਸੀਲਦਾਰ ਨੂੰ ਇਹ ਨਾ ਪਤਾ ਹੋਵੇ ਜਾਂ ਪੁਲਿਸ ਵਾਲਿਆਂ ਨੂੰ ਇਹ ਨਾ ਪਤਾ ਹੋਵੇ ਕਿ ਉਨ੍ਹਾਂ ਦੇ ਇਲਾਕੇ ਵਿਚ ਕਿੰਨੇ ਆਦਮੀ ਮਰੇ ਹਨ ਜਾ ਕਿੰਨੇ ਡੰਗਰ ਮਰੇ ਹਨ। (ਵਿਘਨ) । ਮੈਨੂੰ ਇਸ ਗੱਲ ਨਾਲ ਨਹੀਂ ਕਿ ਮਹਿਕਮਾ ਇਨ੍ਹਾਂ ਦਾ ਹੈ ਜਾਂ ਸਰਦਾਰ ਦਰਬਾਰਾ ਸਿੰਘ ਦਾ ਜਾਂ ਭਾਵੇਂ ਡਾਕਟਰ ਬਲਦੇਵ ਪਰਕਾਸ਼ ਦਾ ਹੀ ਹੋਵੇ । ਅਜਿਹੇ ਅਫਸਰਾਂ ਵਿਰੁਧ ਫੌਰੀ ਕਾਰਵਾਈ ਕਰਨੀ ਚਾਹੀਦੀ ਹੈ। (ਵਿਘਨ) ਮੈਂ

[ ਸਰਦਾਰ ਨਰਾਇਣ ਸਿੰਘ ਸਾਹਬਾਜ਼ਪੁਰੀ ]

ਤਾਂ ਬਿਨੈ ਕਰਾਂਗਾ, ਚੇਅਰਮੈਨ ਸਾਹਿਬ, ਕਿ ਮੈਂ ਘਰ ਦੀ ਨੁਕਰ ਵਿਚ ਬਹਿ ਕੇ ਗੱਲਾਂ ਨਹੀਂ ਕਰਦਾ। ਮੈਂ ਤਾਂ ਪਰ੍ਹੇ ਵਿਚ ਬੈਠ ਕੇ ਗੱਲਾਂ ਕਰਦਾ ਹਾਂ ਅਤੇ ਜੋ ਗੱਲ ਹੁੰਦੀ ਪਈ ਹੋਵੇ ਉਸ ਦੇ ਬਾਰੇ ਵਿਚ ਦਲੇਰੀ ਨਾਲ ਕਹਿੰਦਾ ਹਾਂ ਅਤੇ ਜੋ ਮਹਿਸੂਸ ਕਰਦਾ ਹਾਂ ਇਥੇ ਹਾਊਸ ਵਿਚ ਕਹਿਣ ਤੋਂ ਸੰਕੋਚ ਨਹੀਂ ਕਰਦਾ । ਮੈਂ ਅਰਜ਼ ਕਰਾਂ ਕਿ ਜੇਕਰ ਤਾਂ ਟੈਕਸ ਲਈ ਜਾਣੇ ਹਨ ਅਤੇ ਇਨ੍ਹਾਂ ਨੂੰ ਖਰਚ ਨਹੀਂ ਕਰਨਾ ਤਾਂ ਮੈਨੂੰ ਕੁਝ ਨਹੀਂ ਕਹਿਣਾ ਚਾਹੀਦਾ ਪਰ ਜੇਕਰ ਅਜਿਹੀ ਰਕਮ ਨੂੰ ਇਕੱਠਾ ਕਰਨ ਤੋਂ ਬਾਦ ਖਰਚ ਕਰਨਾ ਹੈ ਤਾਂ ਗਰੀਬਾਂ ਦੀ ਸੇਵਾ ਲਈ ਖਰਚ ਕਰਨਾ ਚਾਹੀਦਾ ਹੈ । ਮੈਨੂੰ ਖੁਸ਼ੀ ਹੋਈ ਜਦ ਕਿ ਆਟੇ ਵਾਲੀ ਗੱਲ ਨੂੰ ਇਨ੍ਹਾਂ ਨੇ ਆਪ ਵੇਖਿਆ ਕਿ ਜੋ ਮੈਂ ਕਿਹਾ ਸੀ ਠੀਕ ਸੀ। ਮੇਰੇ ਕਈ ਮਿਤਰਾਂ ਨੇ ਕਿਹਾ ਕਿ ਆਟੇ ਵਾਲੀ ਗੱਲ ਤਾਂ ਇਸ ਨੇ ਜਾਣ ਕੇ ਕਹੀ ਹੈ ਅਸਲ ਵਿਚ ਹਾਲਾਤ ਇਸ ਤਰ੍ਹਾਂ ਦੇ ਨਹੀਂ ਹਨ ਪਰ ਹਾਲਾਤ ਦਾ ਆਪ ਸਾਰਿਆਂ ਨੂੰ ਪਤਾ ਲੱਗ ਗਿਆ। ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਕੇ ਨਾਲ ਲੈ ਗਿਆ ਅਤੇ ਇਕ ਕੈਂਪ ਵਿਖਾਇਆ। ਹੁਣੇ ਹੀ ਜਿਸ ਵਿਚ ਇਕ ਇਕ ਟੈਂਟ ਵਿਚ 22 ਆਦਮੀ ਵਾੜੇ ਹੋਏ ਸਨ ਜਿਸ ਵਿਚ ਕਿ ਪੰਜਾਂ ਤੋਂ ਵਧ ਨਹੀਂ ਰਹਿ ਸਕਦੇ ਅਤੇ ਜਿੱਥੇ ਤਿੰਨਾਂ ਤੋਂ ਵੱਧ ਮੰਜੇ ਨਹੀਂ ਡਹਿ ਸਕਦੇ । ਹੁਣ ਸਰਦੀ ਦੇ ਦਿਨ ਹਨ ਉਨ੍ਹਾਂ ਨੂੰ ਰਹਿਣ ਦੀ ਥਾਂ ਦਿਉ ਰਜ਼ਾਈਆਂ ਦਿਉ ਅਤੇ ਕੋਈ ਮੰਜਾ ਪੀੜ੍ਹਾ ਦਿਉ। ਅੱਜ ਕਲ ਭੁੰਜੇ ਲੇਟਣਾ ਬਹੁਤ ਮੁਸ਼ਕਿਲ ਹੈ ।

**Mr. Chairman** (Shri Rup Singh Phul): The hon. Member is referring to personal talks. He should come to the subject under discussion.

**ਸਰਦਾਰ ਨਰਾਇਣ ਸਿੰਘ ਸ਼ਾਹਬਾਜ਼ਪੁਰੀ** : ਚੇਅਰਮੈਨ ਸਾਹਿਬ, ਜੇਕਰ ਟੈਕਸ ਉਗਰਾਹੁਣਾ ਹੀ ਹੈ ਅਤੇ ਉਸ ਨੂੰ ਖਰਚ ਨਹੀਂ ਕਰਨਾ ਤਾਂ ਮੈਂ ਬੰਦ ਕਰ ਦਿੰਦਾ ਹਾਂ ਤੇ ਜੇਕਰ ਖਰਚ ਕਰਨਾ ਹੈ ਤਾਂ ਮੈਨੂੰ ਦੱਸਣ ਦਿਉ ਕਿ ਕਿਵੇਂ ਇਸ ਨੂੰ ਖਰਚ ਕੀਤਾ ਜਾਣਾ ਚਾਹੀਦਾ ਹੈ । ਤੇ ਮੈਂ ਅਰਜ਼ ਕਰ ਰਿਹਾ ਸਾਂ ਕਿ ਜੇਕਰ ਟੈਕਸਾਂ ਤੋਂ ਵਸੂਲੀ ਹੋਈ ਰਕਮ ਨੂੰ ਚੰਗੇ ਬੰਨੇ ਲਾਇਆ ਜਾਵੇ ਤਾਂ ਸ਼ੋਭਾ ਹੁੰਦੀ ਹੈ। ਇਸ ਲਈ ਮੈਂ ਇਹ ਬੇਨਤੀ ਕਰਾਂਗਾ ਕਿ ਜੇਕਰ ਇਸ ਟੈਕਸ ਨੂੰ ਲੈਣਾ ਹੀ ਹੈ ਤਾਂ ਜਿਹੜੇ ਬਾਰਡਰ ਦੇ ਤਿੰਨ ਜ਼ਿਲ੍ਹੇ ਹਨ-ਅੰਮ੍ਰਿਤਸਰ, ਗੁਰਦਾਸਪੁਰ ਅਤੇ ਫਿਰੋਜ਼ਪੁਰ ਜਿੱਥੋਂ ਕਿ ਲੋਕਾਂ ਨੂੰ ਉਜੜਨਾ ਪਿਆ ਹੈ ਅਤੇ ਜਿਹੜੇ ਕਿ ਹੁਣ ਯੁਧ ਪੀੜਤ ਬਣ ਗਏ ਹਨ ਉਨ੍ਹਾਂ ਤੋਂ ਇਹ ਟੈਕਸ ਵਸੂਲ ਨਹੀਂ ਕੀਤਾ ਜਾਣਾ ਚਾਹੀਦਾ। ਇਸ ਗੱਲ ਤੇ ਜ਼ਰੂਰ ਸਰਕਾਰ ਨੂੰ ਵਿਚਾਰ ਕਰਨੀ ਚਾਹੀਦੀ ਹੈ ਕਿ ਇਨ੍ਹਾਂ ਤਿੰਨਾਂ ਜ਼ਿਲ੍ਹਿਆਂ ਬਾਰੇ ਕੋਈ ਉਪਰਾਲਾ ਕੀਤਾ ਜਾਵੇ । ਲੜਾਈ ਤਾਂ ਆਖਿਰ ਫਿਰ ਵੀ ਲੜੀ ਜਾਣੀ ਹੈ, ਜਿਵੇਂ ਕਿ ਡਾਕਟਰ ਬਲਦੇਵ ਪਰਕਾਸ਼ ਨੇ ਕਿਹਾ ਹੈ, ਇਸ ਲਈ ਇਨ੍ਹਾਂ ਤਿੰਨਾਂ ਜ਼ਿਲਿਆਂ ਦੇ ਟਰੱਕਾਂ ਵਾਲਿਆਂ ਨੂੰ ਇਸ ਟੈਕਸ ਤੋਂ ਛਡ ਦਿੱਤਾ ਜਾਵੇ ਅਤੇ ਉਨ੍ਹਾਂ ਨੂੰ ਇਹ ਰਿਆਇਤ ਦਿੱਤੀ ਜਾਵੇ । ਪਿਛਲੇ ਦਿਨਾਂ ਵਿਚ ਇਕ ਰੈਜ਼ੂਲੇਸ਼ਨ ਪਾਸ ਕੀਤਾ ਗਿਆ ਸੀ ਅਤੇ ਸ਼ਾਇਦ ਇਸ ਸੈਸ਼ਨ ਵਿਚ ਕੋਈ ਗੱਲ ਆ ਵੀ ਜਾਵੇ ਕਿ ਜਿਨ੍ਹਾਂ ਪਾਸ 5 ਏਕੜ ਜ਼ਮੀਨ ਸੀ ਉਨ੍ਹਾਂ ਦਾ ਮਾਲੀਆ ਛਡ ਦਿੱਤਾ ਜਾਵੇ ਪਰ ਅੱਜ ਤਕ ਇਲਾਨ ਦੇ ਬਾਵਜੂਦ ਕੋਈ ਕਾਰਵਾਈ ਨਹੀਂ ਕੀਤੀ ਗਈ।

ਇਸ ਲਈ, ਚੇਅਰਮੈਨ ਸਾਹਿਬ, ਆਪ ਦੀ ਸੇਵਾ ਵਿਚ ਬੇਨਤੀ ਕਰਾਂ ਕਿ ਟੈਕਸ ਲਗਾਣਾ ਜੇਕਰ ਜ਼ਰੂਰੀ ਹੀ ਹੈ ਤਾਂ ਯੋਗ ਥਾਂ ਤੋਂ ਜਿਹੜੇ ਕਿ ਦੇ ਸਕਦੇ ਹਨ ਉਨ੍ਹਾਂ ਪਾਸੋਂ ਲਉ। ਇਕ ਆਦਮੀ ਰੋਟੀ ਤੋਂ ਭੁੱਖਾ ਹੈ ਉਸ ਪਾਸੋਂ ਤਾਂ ਤੁਸੀਂ ਟੈਕਸ ਲੈਣਾ ਚਾਹੁੰਦੇ ਹੋ ਅਤੇ ਦੂਜੇ ਪਾਸੇ ਇਕ ਅਜਿਹਾ ਹੈ ਜਿਹੜਾ ਚਾਰ ਪੰਜ ਬੋਤਲਾਂ ਵਿਸਕੀ ਦੀਆਂ 500 ਜਾਂ 1,000 ਰੁਪਏ ਦੀ ਸ਼ਰਾਬ ਰੋਜ਼

ਪੀ ਜਾਂਦਾ ਹੈ, ਉਸ ਵਲ, ਜਾਂ ਜਿਨ੍ਹਾਂ ਦੇ ਕਾਰਖਾਨੇ ਚਲ ਰਹੇ ਹਨ, ਉਨ੍ਹਾਂ ਵਲ, ਕੋਈ ਧਿਆਨ ਨਹੀਂ ਦਿੰਦੇ ਅਤੇ ਉਨ੍ਹਾਂ ਤੇ ਟੈਕਸ ਨਹੀਂ ਲਗਾਂਦੇ । ਟੈਕਸ ਉਸ ਤੇ ਲਗਾਉ ਜਿਸ ਦੀ ਆਮਦਨ ਜ਼ਿਆਦਾ ਹੈ ਜਿਹੜਾ ਦੇ ਸਕਦਾ ਹੈ । ਪਰ ਗਰੀਬ ਨੂੰ ਕੋਹ ਕੋਹ ਕੇ ਨਾ ਮਾਰੋ । ਮੈਂ, ਚੇਅਰਮੈਨ ਸਾਹਿਬ, ਆਪ ਦੀ ਸੇਵਾ ਵਿਚ ਬੇਨਤੀ ਕਰਦਾ ਹਾਂ ਕਿ ਟੈਕਸ ਯੋਗ ਥਾਂ ਤੇ ਹੀ ਲਗਣਾ ਚਾਹੀਦਾ ਹੈ।

ਅੱਜ ਯੁਧ ਪੀੜਤ ਜਿਨ੍ਹਾਂ ਨੂੰ ਤੁਸੀਂ ਕਹਿੰਦੇ ਹੋ ਉਨ੍ਹਾਂ ਦੀ ਕੀ ਹਾਲਤ ਹੈ । ਮੈਂ ਪੱਟੀ ਦੇ ਕੈਂਪ ਵਿਚ ਗਿਆ ਤਾਂ ਇਕ ਬੀਬੀ ਨੇ ਆਪਣਾ ਮੁੰਡਾ ਚੁਕ ਕੇ ਮੇਰੀ ਛਾਤੀ ਵਿਚ ਮਾਰਿਆ ਤੇ ਕਿਹਾ ਕਿ ਡੰਗਰ ਤਾਂ ਲਭਦੇ ਨਹੀਂ ਇਸ ਨੂੰ ਦੁਧ ਕਿਵੇਂ ਪਿਆਵਾਂ । ਇਸ ਤਰ੍ਹਾਂ ਦੀ ਹਾਲਤ ਵੇਖ ਕੇ ਅੱਖਾਂ ਵਿਚ ਨਮੀ ਆ ਜਾਂਦੀ ਹੈ। ਸਰਕਾਰ ਨੇ ਅਨਾਊਂਸ ਕੀਤਾ ਸੀ ਕਿ ਪੈਸੇ ਦਿਆਂਗੇ ਪਰ ਅਜੇ ਤਕ ਪੈਸੇ ਨਹੀਂ ਦਿੱਤੇ ਗਏ । ਫਿਰ ਤਰਨਤਾਰਨ ਵਿਚ ਕਿਸੇ ਨੂੰ ਵੀ ਅਜੇ ਤਕ ਕਣਕ ਨਹੀਂ ਮਿਲੀ। ਮੈਂ ਆਪ ਦੀ ਰਾਹੀਂ ਸਰਕਾਰ ਪਾਸ ਬੇਨਤੀ ਕਰਾਂ ਕਿ ਅਫਸਰ ਕਹਿੰਦੇ ਹਨ ਕਿ ਪਰਮਿਟ ਤਿਆਰ ਹੋ ਗਏ ਹਨ ਪਰ ਜੇਕਰ ਦਾਣੇ ਲੈਣੇ ਹਨ ਤਾਂ ਜਾਉ ਆਪਣੀਆਂ ਧੀਆਂ ਨੂੰ ਨੂਹਾਂ ਨੂੰ ਲਿਆਉ ਜਿਨ੍ਹਾਂ ਦਾ ਨਾਮ ਇਸ ਵਿਚ ਦਰਜ ਹੈ । ਪਰ ਮੈਨੂੰ ਉਥੋਂ ਦੇ ਲੋਕਾਂ ਨੇ ਕਿਹਾ ਹੈ ਕਿ ਅਸੀਂ ਆਪਣੀਆਂ ਨੂਹਾਂ ਧੀਆਂ ਨੂੰ ਸਾਹਮਣੇ ਲਿਜਾਕੇ ਦਾਣੇ ਝੋਲੀ ਵਿਚ ਪਵਾਣ ਨੂੰ ਤਿਆਰ ਨਹੀਂ । ਅਸੀਂ ਦਾਣੇ ਛੱਡ ਦਿਆਂਗੇ ਅਤੇ ਮੰਗ ਕੇ ਖਾ ਲਵਾਂਗੇ। ਇਸ ਤਰ੍ਹਾਂ ਦਾ ਜੋ ਵਤੀਰਾ ਅਫਸਰਾਂ ਨੇ ਉਥੇ ਫੜਿਆ ਹੋਇਆ ਹੈ ਇਸ ਪਾਸੇ ਸਰਕਾਰ ਨੂੰ ਅਤੇ ਵਜ਼ੀਰ ਇੰਚਾਰਜ ਨੂੰ ਫੌਰੀ ਤੌਰ ਤੇ ਤਵੱਜੁਹ ਦੇਣ ਦੀ ਲੋੜ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਟੈਕਸ ਦਾ ਪੈਸਾ ਯੁਧ ਪੀੜਤਾਂ ਤੇ ਖਰਚ ਕੀਤਾ ਜਾਣਾ ਚਾਹੀਦਾ ਹੈ ਜਿਹੜੇ ਕਿ ਸਾਰੇ ਦੇਸ਼ ਲਈ ਲੜੇ ਹਨ ਅਤੇ ਮੈਂ ਇਹ ਵੀ ਨਹੀਂ ਕਹਿੰਦਾ ਕਿ ਸਾਰਾ ਕੁਝ ਪੰਜਾਬ ਸਰਕਾਰ ਹੀ ਦੇਵੇ । ਪੰਜਾਬ ਦੀ ਸਰਕਾਰ ਨੂੰ ਕੇਂਦਰ ਦੀ ਸਰਕਾਰ ਤੇ ਜ਼ੋਰ ਦੇਣਾ ਚਾਹੀਦਾ ਹੈ । ਕਾਮਰਾਜ ਸਾਹਿਬ ਆਏ ਹੋਰ ਸਾਰੇ ਵਜ਼ੀਰ ਆਏ ਅਤੇ ਉਨ੍ਹਾਂ ਨੇ ਆਪਣੇ ਅੱਖੀਂ ਹਾਲਤ ਵੇਖੀ ਹੈ, ਇਸ ਲਈ ਉਨ੍ਹਾਂ ਤੇ ਜ਼ੋਰ ਦੇਣਾ ਚਾਹੀਦਾ ਹੈ ਕਿ ਇਸ ਕੰਮ ਵਿਚ ਇਸ ਸਰਕਾਰ ਦੀ ਮਦਦ ਕਰਨ ਤਾਂ ਜੋ ਯੁਧ ਪੀੜਤਾਂ ਦੀ ਵਧ ਤੋਂ ਵਧ ਸਹਾਇਤਾ ਕੀਤੀ ਜਾ ਸਕੇ । (ਘੰਟੀ) ਮੈਂ ਬਸ ਇਨ੍ਹਾਂ ਹੀ ਕਹਿ ਕੇ ਖਤਮ ਕਰਦਾ ਹਾਂ ਕਿ ਗਰੀਬ ਨੂੰ ਕੋਹਣ ਦੀ ਥਾਂ ਤੇ ਅਮੀਰ ਪਾਸੋਂ ਟੈਕਸ ਵਸੂਲ ਕਰੋ ਜਿਹੜੇ ਕਿ ਦੇ ਸਕਦੇ ਹਨ ਅਤੇ ਟੈਕਸ ਦੀ ਵਸੂਲ ਕੀਤੀ ਰਕਮ ਨੂੰ ਯੁਧ ਪੀੜਤਾਂ ਨੂੰ ਜੀਵਨ ਦੀਆਂ ਲੋੜਾਂ ਪੂਰੀਆਂ ਕਰਨ ਲਈ ਦਿਉ ਅਤੇ ਯੋਗ ਥਾਂ ਤੇ ਇਸ ਰਕਮ ਨੂੰ ਵਰਤੋ।

**ਸਰਦਾਰ ਕੁਲਤਾਰ ਸਿੰਘ** (ਧਰਮਕੋਟ—ਐਸ. ਸੀ.) : ਅਸੀਂ ਇਸ ਹਾਊਸ ਵਿਚ 1962 ਦੇ ਆਏ ਹਾਂ, ਵੈਸੇ ਤਾਂ ਹਰ ਟੈਕਸ ਦੇ ਬਿਲ ਤੇ ਸਰਕਾਰ ਦੀ ਮੁਖ਼ਾਲਫਤ ਬੜੇ ਜ਼ੋਰ ਨਾਲ ਹੁੰਦੀ ਹੈ, ਪਰ ਜਿੱਥੋਂ ਤਕ ਇਸ ਬਿਲ ਦਾ ਤੁਅੱਲਕ ਹੈ ਇਸ ਵਿਚ ਕੋਈ ਸ਼ਕ ਨਹੀਂ ਕਿ ਜਿਤਨੀ ਭੈੜੀ ਹਾਲਤ ਇਸ ਬਿਲ ਦੀ ਹੋਈ ਹੈ ਸ਼ਾਇਦ ਛਪਾਰ ਦੇ ਮੇਲੇ ਤੇ ਕਿਸੇ ਪਕੌੜਿਆਂ ਦੇ ਕਾਗਜ਼ ਦੀ ਵੀ ਨਾ ਹੋਈ ਹੋਵੇ । ਅੱਜ ਇਹ ਉਨ੍ਹਾਂ ਟਰੱਕਾਂ ਵਾਲਿਆਂ ਤੇ ਟੈਕਸ ਲਾਉਣਾ ਚਾਹੁੰਦੇ ਹਨ ਜਿਹੜੇ ਟਰੱਕਾਂ ਵਾਲੇ ਦਿਨ ਰਾਤ ਆਪਣੀ ਜਾਨ ਹਥੇਲੀ ਤੇ ਰੱਖ ਕੇ ਮਿਹਨਤ ਕਰਦੇ ਹਨ ਅਤੇ ਹਰ ਵੇਲੇ ਟੋਇਆਂ ਟਿੱਬਿਆਂ ਤੋਂ ਆਪ ਨੂੰ ਅਤੇ ਆਪਣੀ ਮਸ਼ੀਨਰੀ ਨੂੰ ਬਚਾਉਂਦੇ ਹੋਏ ਕਮਾਈ ਕਰਦੇ ਹਨ। ਜਿਸ ਵੇਲੇ ਇਸ ਮੁਲਕ ਤੇ ਮੁਗਲਾਂ ਦਾ ਰਾਜ ਸੀ ਉਸ ਵੇਲੇ ਜਦੋਂ ਉਹ ਕਿਸੇ ਮੁਲਕ ਦੇ ਹਿੱਸੇ ਨੂੰ ਫਤਿਹ ਕਰਦੇ ਸਨ ਤਾਂ ਉਸ ਇਲਾਕੇ ਤੇ ਇਕ ਟੈਕਸ ਦੀ ਸ਼ਕਲ ਵਿਚ ਜੁਰਮਾਨਾ ਲਾਉਂਦੇ ਸਨ ਜਿਸ ਨੂੰ ਉਹ ਆਪਣੇ ਸ਼ਬਦਾਂ ਦੇ ਵਿਚ 'ਜਜ਼ੀਆ' ਆਖਦੇ ਸਨ, ਉਹ ਇਸ ਲਈ ਕਿ ਜੋ ਕੁਝ ਜੰਗ ਦੇ ਲੜਨ ਵਿਚ ਉਨ੍ਹਾਂ ਦਾ ਨੁਕਸਾਨ ਹੋਇਆ ਹੈ ਉਹ ਵਸੂਲ ਹੋ ਜਾਵੇ । ਮੈਂ ਸਮਝਦਾ ਹਾਂ ਅੱਜ ਇਸ ਸਰਕਾਰ ਨੂੰ ਵੀ ਖਰਚ ਹੋਣ ਕਰਕੇ ਪਾਕਿਸਤਾਨ ਦੀ ਲੜਾਈ ਪਿੱਛੋਂ ਪੈਸੇ ਦੀ ਲੋੜ ਪਈ ਹੈ ਅਤੇ ਉਹ

[ ਸਰਦਾਰ ਕੁਲਤਾਰ ਸਿੰਘ ]

ਇਕ ਜਜ਼ੀਏ ਦੀ ਸ਼ਕਲ ਵਿਚ ਇਹ ਟੈਕਸ ਗਰੀਬ ਜਨਤਾ ਤੇ ਲਾਉਣਾ ਚਾਹੁੰਦੀ ਹੈ । ਜਦੋਂ ਪਾਕਿਸਤਾਨ ਦੀ ਲੜਾਈ ਹੋਈ ਸੀ ਇਨ੍ਹਾਂ ਲੋਕਾਂ ਨੇ ਮੋਰਚੇ ਤਕ ਜਾ ਕੇ ਜੋ ਸ਼ਾਨਦਾਰ ਸੇਵਾ ਕੀਤੀ ਹੈ ਉਹ ਕਿਸੇ ਤੋਂ ਲੁਕੀ ਹੋਈ ਨਹੀਂ। ਮੇਰਾ ਖ਼ਿਆਲ ਹੈ ਕਿ ਕਲ੍ਹ ਦੀ ਮੀਟਿੰਗ ਵਿਚ ਕਰਨਲ ਹਰਬਖਸ਼ ਸਿੰਘ ਹੋਰਾਂ ਨੇ ਉਹ ਗੱਲਾਂ ਸਾਰਿਆਂ ਦੇ ਸਾਹਮਣੇ ਹੀ ਕਹੀਆਂ ਸਨ। ਪਰ ਅੱਜ ਇਸ ਤਰ੍ਹਾਂ ਦਾ ਬਿਲ ਲਿਆ ਕੇ ਉਨ੍ਹਾਂ ਨਾਲ ਸਰਾਸਰ ਫਰਾਡ ਕੀਤਾ ਜਾ ਰਿਹਾ ਹੈ। ਜੋ ਗੱਲਾਂ ਟਰੱਕ ਓਨਰਜ਼ ਦੀ ਤਾਰੀਫ ਵਿਚ ਉਨ੍ਹਾਂ ਨੇ ਕਹੀਆਂ ਸਨ ਅੱਜ ਉਹ ਮਿੱਟੀ ਦੇ ਵਿਚ ਮਿਲਾਈਆਂ ਜਾ ਰਹੀਆਂ ਹਨ । (ਵਿਘਨ)

**ਚੌਧਰੀ ਦਰਸ਼ਨ ਸਿੰਘ** : On a point of order; Sir. ਆਨਰੇਬਲ ਮੈਂਬਰ ਨੇ ਬੋਲਦਿਆਂ ਹੋਇਆਂ ਕਿਹਾ ਕਿ ਲੈਫਟੀਨੈਂਟ ਜਰਨਲ ਨੇ ਟਰੱਕ ਓਨਰਜ਼ ਦੀ ਤਾਰੀਫ ਕੀਤੀ ਹੈ, ਟਰੱਕ ਡਰਾਈਵਰਾਂ ਦੀ ਅਤੇ ਟਰੱਕ ਓਨਰਜ਼ ਦੀ ਕੋਈ ਤਾਰੀਫ ਨਹੀਂ ਕੀਤੀ।

**Mr. Chairman**: All right, he will amend himself.

**ਸਰਦਾਰ ਕੁਲਤਾਰ ਸਿੰਘ** : ਅਸਲ ਗੱਲ ਇਹ ਹੈ ਕਿ ਉਨ੍ਹਾਂ ਦਾ ਮਨ ਬਣਿਆ ਹੋਇਆ ਹੈ ਕਿ ਵਫ਼ਾਦਾਰ ਲੋਕਾਂ ਦੀ ਜੇਬਾਂ ਵਿਚ ਹੱਥ ਪਾਇਆ ਜਾਵੇ, ਇਸ ਲਈ ਇਸ ਤਰ੍ਹਾਂ ਦੇ ਟੈਕਸਾਂ ਦੇ ਬਿਲ ਪਾਸ ਕਰਵਾਏ ਜਾ ਰਹੇ ਹਨ । ਮੈਂ ਸਾਰੇ ਵਾਕਿਆਤ ਨੂੰ ਜਾਣਦਾ ਹਾਂ ਕਿ ਇਨ੍ਹਾਂ ਲੋਕਾਂ ਨੇ ਕਿਸ ਤਰ੍ਹਾਂ ਬਾਰਡਰ ਤੇ ਸੇਵਾ ਕੀਤੀ ਹੈ । ਕਿਉਂਕਿ ਮੈਂ ਉਸ ਜ਼ਿਲ੍ਹੇ ਦੇ ਨਾਲ ਤੁਅੱਲਕ ਰਖਦਾ ਹਾਂ ਜਿੱਥੋਂ ਦੇ 10-15 ਟਰੱਕਾਂ ਵਾਲਿਆਂ ਨੇ ਆਪਣੀਆਂ ਜਾਨਾਂ ਇਸ ਮੁਲਕ ਦੇ ਬਚਾਓ ਦੀ ਖਾਤਰ ਮੋਰਚੇ ਵਾਲਿਆਂ ਨੂੰ ਰਾਸ਼ਨ ਪਾਣੀ ਪਹੁੰਚਾਉਂਦਿਆਂ ਹਸ ਹਸ ਕੇ ਵਾਰ ਦਿੱਤੀਆਂ। ਅੱਜ ਉਨ੍ਹਾਂ ਲੋਕਾਂ ਤੋਂ ਟੈਕਸ ਲੈਣ ਦੀ ਮੰਗ ਕਰਨੀ ਮੈਂ ਸਮਝਦਾ ਹਾਂ ਇਕ ਬੜਾ ਭਾਰੀ ਫਰਾਡ ਹੈ ਜੋ ਉਨ੍ਹਾਂ ਲੋਕਾਂ ਨਾਲ ਕੀਤਾ ਜਾ ਰਿਹਾ ਹੈ। ਉਨ੍ਹਾਂ ਦੀ ਵਫ਼ਾਦਾਰੀ ਨੂੰ ਵੇਖਦੇ ਹੋਏ ਬਾਰਡਰ ਦੇ ਇਲਾਕੇ ਵਾਲਿਆਂ ਨੂੰ ਤਾਂ ਕੋਈ ਰਿਆਇਤ ਹੋਣੀ ਚਾਹੀਦੀ ਸੀ । ਇਹ ਜਿਹੜੇ 4 ਕਰੋੜ ਦੇ ਨਵੇਂ ਟੈਕਸ ਲਗਾਏ ਜਾ ਰਹੇ ਹਨ ਇਨ੍ਹਾਂ ਦੇ ਵਸੂਲ ਕਰਨ ਦੇ ਹੋਰ ਬਹੁਤੇਰੇ ਤਰੀਕੇ ਸਨ। ਪਰ ਇਹ ਐਸੇ ਲੋਕਾਂ ਦੇ ਹੱਥ ਪਾਉਣ ਤੋਂ ਡਰਦੇ ਹਨ ਜਿਹੜੇ ਵੱਡੇ ਵੱਡੇ ਹਨ । ਜੇ ਤੁਸੀਂ ਕੁਝ ਕਰਨਾ ਵੀ ਹੈ ਤਾਂ ਬੈਂਕਾਂ ਨੂੰ ਨੈਸ਼ਨੇਲਾਈਜ਼ ਕਰੋ ਇਨ੍ਹਾਂ ਤੋਂ ਕਰੋੜਾਂ ਦੀ ਹੀ ਨਹੀਂ ਅਰਬਾਂ ਦੀ ਆਮਦਨ ਹੋ ਸਕਦੀ ਹੈ। ਤੁਸੀਂ ਜੇ ਚਾਹੁੰਦੇ ਹੋ ਤਾਂ ਬਾਗਾਂ ਵਾਲਿਆਂ ਦੀ ਨੈਸ਼ਨੇਲਾਈਜ਼ੇਸ਼ਨ ਕਰੋ ਤਾਂ ਕਰੋੜਾਂ ਰੁਪਏ ਦੀ ਬੱਚਤ ਹੋ ਸਕਦੀ ਹੈ ਅਤੇ ਜਿਨ੍ਹਾਂ ਦੇ ਮਾਲਕ ਉਹੀ ਅੰਗਰੇਜ਼ ਹਨ ਜਿਨ੍ਹਾਂ ਨੇ ਆਪਣੀਆਂ ਚਾਲਾਂ ਨਾਲ ਇਸ ਮੁਲਕ ਨੂੰ 100 ਸਾਲ ਗ਼ੁਲਾਮ ਬਣਾਈ ਰਖਿਆ ਅਤੇ ਅੱਜ ਵੀ ਸੈਕਿਉਰਿਟੀ ਕੌਂਸਲ ਵਿਚ ਤੁਹਾਡੇ ਨਾਲੋਂ ਪਾਕਿਸਤਾਨ ਨੂੰ 100 ਦਰਜੇ ਚੰਗਾ ਸਮਝਦੇ ਹਨ ਅਤੇ ਤੁਹਾਡੇ ਖਿਲਾਫ ਹਦਾਇਤਾਂ ਕਰਦੇ ਹਨ। ਉਹ ਖਾਂਦੇ ਤਾਂ ਇਸ ਮੁਲਕ ਵਿਚੋਂ ਹਨ ਪਰ ਜੱਸ ਕਿਸੇ ਹੋਰ ਦੇ ਗਾਉਂਦੇ ਹਨ। ਤੁਸੀਂ ਉਨ੍ਹਾਂ ਦੀ ਬਜਾਏ ਗਰੀਬਾਂ ਤੇ ਟੈਕਸ ਲਾਉਂਦੇ ਹੋ ਅਤੇ ਵੱਡੇ ਵੱਡੇ ਸਰਮਾਏਦਾਰਾਂ ਨੂੰ ਅਤੇ ਗ਼ੈਰ ਮੁਲਕ ਦੇ ਲੋਕਾਂ ਨੂੰ ਪਾਲਦੇ ਹੋ । ਅੱਜ ਮੌਕਾ ਹੈ ਤੁਹਾਨੂੰ ਉਨ੍ਹਾਂ ਨੂੰ ਸਨੱਬ ਕਰਨਾ ਚਾਹੀਦਾ ਹੈ ਜਿਹੜੇ ਸਮੁੰਦਰੋਂ ਪਾਰ ਬੈਠੇ ਇਸ ਮੁਲਕ ਵਿਚੋਂ ਪਾਉਂਡਾਂ ਦੇ ਪਾਉਂਡ ਚਾਹ ਦੇ ਬਾਗਾਂ ਦੀ ਆਮਦਨ ਦੇ ਰਾਹੀਂ ਲਈ ਜਾ ਰਹੇ ਹਨ ਅਤੇ ਤੁਹਾਨੂੰ ਹੀ ਲੁਟ ਲੁਟ ਖਾ ਰਹੇ ਹਨ ਅਤੇ ਤੁਹਾਡੇ ਹੀ ਮੁਖਾਲਫ ਹਨ। ਪਾਕਿਸਤਾਨ ਸਰਕਾਰ ਦਾ ਜਨਤਾ ਨੇ ਵਿਸ਼ਵਾਸ਼ ਨਹੀਂ ਕੀਤਾ ਜੋ ਕੁਝ ਕਰਵਾਇਆ ਗਿਆ ਉਨ੍ਹਾਂ ਤੋਂ ਡੰਡੇ ਦੇ ਜ਼ੋਰ ਨਾਲ ਕਰਵਾਇਆ ਪਰ ਏਥੋਂ ਦੀ ਜਨਤਾ ਨੇ ਹਰ ਤਰ੍ਹਾਂ ਨਾਲ ਇਸ ਸਰਕਾਰ ਦਾ ਪੂਰਾ ਪੂਰਾ ਸਹਿਯੋਗ ਦਿੱਤਾ ਅਤੇ ਬਿਨਾਂ ਕਿਸੇ ਸ਼ਰਤ ਦੇ ਖੁਸ਼ੀ ਖੁਸ਼ੀ ਸੇਵਾ ਕੀਤੀ। ਮੈਂ ਸਮਝਦਾ ਹਾਂ ਇਸ ਬਿਲ ਦੇ

ਲਿਆਉਣ ਨਾਲ ਜਨਤਾ ਵਿਚ ਨਫਰਤ ਕਿਉਂ ਫੈਲੇਗੀ ਕਿਉਂ ਜੋ ਏਸ ਹਾਊਸ ਵਿਚ ਹੀ ਇਤਨੀ ਨਫਰਤ ਇਸ ਬਿਲ ਦੇ ਆਉਣ ਤੇ ਪਾਈ ਜਾਂਦੀ ਹੈ। ਚੰਗਾ ਹੋਵੇ ਜੇ ਇਹ ਬਿਲ ਵਾਪਸ ਲੈ ਲਿਆ ਜਾਵੇ। ਇਹ ਮੁੜ ਵਿਚਾਰ ਕੇ ਇਸ ਹਾਊਸ ਦੇ ਵਿਚ ਚਾਹੀਦਾ ਹੈ।

**ਸਰਦਾਰ ਸੋਹਣ ਸਿੰਘ ਜਲਾਲਉਸਮਾਨ** (ਬਿਆਸ) **:** ਮੈਂ ਵੀ ਇਸ ਬਿਲ ਦੇ ਸਿਲਸਿਲੇ ਵਿੱਚ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਇਸ ਦੇਸ਼ ਦੀ ਲੜਾਈ ਵਿਚ ਬਹੁਤ ਸਾਰੇ ਲੋਕਾਂ ਨੇ ਲੜ ਰਹੇ ਫੌਜੀਆਂ ਦੀ ਬੜੀ ਭਾਰੀ ਸਹਾਇਤਾ ਕੀਤੀ । ਜਿਸ ਦਾ ਨਤੀਜਾ ਸੀ ਕਿ ਅਸੀਂ ਜਿੱਤ ਪ੍ਰਾਪਤ ਕੀਤੀ । ਇਸ ਲੜਾਈ ਵਿੱਚ ਟਰੱਕਾਂ ਵਾਲਿਆਂ ਨੇ, ਡਰਾਈਵਰਾਂ ਅਤੇ ਕੰਡਕਟਰਾਂ ਨੇ, ਸਾਰਿਆਂ ਨੇ, ਬੜੀ ਬਹਾਦਰੀ ਦਾ ਕੰਮ ਕੀਤਾ। ਇਹ ਕਹਿਣਾ ਗ਼ਲਤ ਹੋਵੇਗਾ ਕਿ ਕਿਸੇ ਇਕ ਨੇ ਕੰਮ ਕੀਤਾ ਅਤੇ ਦੂਸਰੇ ਨੇ ਕੰਮ ਨਹੀਂ ਕੀਤਾ, ਜਿਤਨੇ ਵੀ ਡਰਾਈਵਰ ਅਤੇ ਕੰਡਕਟਰ ਸੀ, ਟਰੱਕ ਮਾਲਕਾਂ ਨੇ ਸਭ ਨੇ ਆਪਣੀ ਵਿਤ ਅਨੁਸਾਰ ਇਸ ਲੜਾਈ ਵਿਚ ਹਿੱਸਾ ਪਾਇਆ ਹੈ। ਇਸ ਸਮੇਂ ਜੋ ਕੁਰਬਾਨੀ ਉਨ੍ਹਾਂ ਲੋਕਾਂ ਨੇ ਕੀਤੀ ਸਾਨੂੰ ਸਾਰਿਆਂ ਨੂੰ ਰਲ ਕੇ ਉਨ੍ਹਾਂ ਦਾ ਧੰਨਵਾਦ ਕਰਨਾ ਚਾਹੀਦਾ ਹੈ। ਸਾਡੇ ਖਜ਼ਾਨਾ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਨਿਰੀ ਟਰੱਕਾਂ ਵਾਲਿਆਂ ਨੇ ਹੀ ਸੇਵਾ ਨਹੀਂ ਕੀਤੀ, ਮੋਟਰਾਂ ਵਾਲਿਆਂ ਨੇ ਵੀ ਬੜੀ ਸੇਵਾ ਕੀਤੀ ਹੈ। ਹੋਰ ਕਿਸੇ ਜ਼ਿਲ੍ਹੇ ਦਾ ਤਾਂ ਮੈਨੂੰ ਪਤਾ ਨਹੀਂ ਪਰ ਇਤਨਾ ਮੈਂ ਜ਼ਰੂਰ ਕਹਿ ਸਕਦਾ ਹਾਂ ਕਿ ਅੰਮ੍ਰਿਤਸਰ ਵਿਚ ਦਿਨ ਰਾਤ ਮੋਟਰਾਂ ਵਗਦੀਆਂ ਰਹੀਆਂ ਹਨ ਉਹ ਲੋਕਾਂ ਦੀ ਸੇਵਾ ਕਰਦੇ ਰਹੇ ਹਨ। ਇਹ ਲੜਾਈ ਕਿਉਂਕਿ ਥੋੜ੍ਹੇ ਦਿਨਾਂ ਵਿਚ ਹੀ ਮੁਕ ਗਈ ਸੀ ਇਸ ਲਈ ਇਹ ਕਹਿਣਾ ਕਿ ਏਥੇ 5,000 ਟਰੱਕਾ ਨੇ ਹੀ ਸੂਬੇ ਦੇ ਵਿਚ ਕੰਮ ਕੀਤਾ ਇਹ ਮੁਨਾਸਿਬ ਨਹੀਂ ਹੋਵੇਗਾ, ਜਿਤਨੇ ਵੀ ਟਰੱਕਾਂ ਦੀ ਮੰਗ ਕੀਤੀ ਉਹ ਤਾਂ ਹਰ ਹਾਲਤ ਵਿਚ ਮਿਲਦੇ ਰਹੇ। ਜੇ ਲੜਾਈ ਹੋਰ ਚਿਰ ਲਈ ਰਹਿੰਦੀ ਤਾ ਹੋਰ ਵੀ ਲਏ ਜਾ ਸਕਦੇ ਸਨ । ਇਸ ਲਈ ਹੁਣ ਇਹ ਵਿਤਕਰਾ ਪਾਉਣਾ ਕਿ ਇਤਨਿਆਂ ਨੇ ਕੰਮ ਕੀਤਾ ਹੈ ਅਤੇ ਇਤਨਿਆਂ ਨੇ ਨਹੀਂ ਕੀਤਾ ਮੁਨਾਸਿਬ ਨਹੀਂ ਹੋਵੇਗਾ। ਕਈ ਲੋਕਾਂ ਨੇ ਕਿਹਾ ਕਿ ਬਸੀ ਮੋਟਰਾਂ ਵਾਲਿਆਂ ਪਾਸ ਪੈਸੇ ਬਹੁਤ ਹਨ ਇਸ ਲਈ ਟੈਕਸ ਲਗਣਾ ਚਾਹੀਦਾ ਹੈ। ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਤੁਸੀਂ ਮੋਟਰਾਂ ਵਾਲਿਆਂ ਦੇ ਹਿਸਾਬ ਵੇਖ ਲਉ ਕਿ ਉਨ੍ਹਾਂ ਦੀ ਕਿਤਨੀ ਆਮਦਨ ਹੈ ਅਤੇ ਕਿਤਨਾ ਕੁ ਖਰਚ ਹੈ ਫੇਰ ਭਾਵੇਂ ਉਨ੍ਹਾਂ ਨੂੰ ਟੈਕਸ ਲਈ ਫੜ ਲਵੋ।

ਮੇਰੀ ਬੇਨਤੀ ਹੈ ਕਿ ਲੜਾਈ ਅਜੇ ਟਲੀ ਨਹੀਂ ਇਹ ਸਿਰ ਤੇ ਹੈ ਅਜੇ ਵਿਤਕਰੇ ਵਾਲੀਆਂ ਗੱਲਾਂ ਛੱਡ ਕੇ ਸਾਨੂੰ ਆਪਣੇ ਮੁਲਕ ਦਾ ਡੀਫੈਂਸ ਕਾਇਮ ਕਰਨਾ ਚਾਹੀਦਾ ਹੈ। ਸਾਡਾ ਬਾਰਡਰ ਤਕੜਾ ਹੋਣਾ ਚਾਹੀਦਾ ਹੈ । ਸਾਨੂੰ ਤਕੜੀ ਮੋਰਚਾਬੰਦੀ ਕਾਇਮ ਕਰਨੀ ਚਾਹੀਦੀ ਹੈ । ਇਸ ਲਈ ਕਿ ਜੇ ਲੜਾਈ ਲੱਗੇ ਤਾਂ ਦੁਸ਼ਮਣ ਨੂੰ ਮੂੰਹ ਤੋੜ ਜਵਾਬ ਦਿੱਤਾ ਜਾਵੇ । ਸਾਨੂੰ ਆਪਣੀ ਫੌਜ ਦੀ ਤਿਆਰੀ ਵਾਸਤੇ ਕਰੋੜਾਂ ਰੁਪਿਆ ਖਰਚ ਕਰਨਾ ਪੈਣਾ ਹੈ। ਸਾਨੂੰ ਅਜੇ ਹੋਰ ਕੁਰਬਾਨੀ ਦੀ ਲੋੜ ਹੈ ਸਾਨੂੰ ਆਪਣਾ ਆਪ ਸਰਕਾਰ ਦੇ ਹਵਾਲੇ ਕਰਕੇ ਰਾਤ ਦਿਨ ਮੁਲਕ ਦੀ ਸੇਵਾ ਕਰਨੀ ਚਾਹੀਦੀ ਹੈ। ਫਰੰਟ ਦੇ ਪਾਸੇ ਕਿਸੇ ਤਰ੍ਹਾਂ ਵੀ ਕਮਜ਼ੋਰੀ ਜ਼ਾਹਰ ਨਹੀਂ ਕਰਨੀ ਚਾਹੀਦੀ । ਇਹ ਹਰ ਆਦਮੀ ਦੀ ਮੰਗ ਹੈ । ਜੋ ਵੀ ਪਰੋਗਰਾਮ ਇਸ ਮੁਲਕ ਦਾ ਹੋਵੇ, ਉਹ ਅਸੀਂ ਇਕ ਹੋ ਕੇ ਬਣਾਈਏ । ਇਹ ਦੇਸ਼ ਸਭ ਦਾ ਹੈ ਸਾਰਿਆਂ ਨੇ ਰਲ ਕੇ ਆਜ਼ਾਦ ਕਰਾਇਆ ਅਤੇ ਸਾਰਿਆਂ ਨੇ ਮਿਲ ਕੇ ਇਸ ਨੂੰ ਬਚਾਉਣਾ ਹੈ । ਅਸੀਂ ਇਸ ਮੁਲਕ ਦੀ ਤਰੱਕੀ ਲਈ ਆਪਣੀ ਰੋਟੀ ਵਿਚੋਂ ਪੈਸੇ ਬਚਾ ਕੇ ਮਿਹਨਤ ਕਰਕੇ ਤਰੱਕੀ ਦੇ ਪਰੋਗਰਾਮ ਬਣਾਏ ਅਤੇ 5-ਸਾਲਾ ਯੋਜਨਾਵਾਂ ਤਿਆਰ ਕੀਤੀਆਂ । ਮੈਂ ਤਾਂ ਹੁਣ ਵੀ ਕਹਿੰਦਾ ਹਾਂ ਕਿ ਇਕ ਕਮੇਟੀ ਬਣਾ ਦਿਉ ਜਿਹੜੀ ਇਹ ਵੇਖੇ ਕਿ ਕਿਥੇ ਕੰਮ ਠੀਕ ਹੋ ਰਿਹਾ ਹੈ, ਕਿਥੇ ਨਹੀਂ । ਉਹ ਹਰ ਆਦਮੀ ਦਾ ਖਿਆਲ ਕਰਨ, ਮਹਿੰਗਾਈ ਵਧਣ ਨਾ

[ਸਰਦਾਰ ਸੋਹਣ ਸਿੰਘ ਜਲਾਲਉਸਮਾਨ]

ਦਿੱਤੀ ਜਾਵੇ ਜੇ ਵਧੇ ਤਾਂ ਮਹਿੰਗਾਈ ਅਲਾਉਂਸ ਦਿੱਤੇ ਜਾਣ। ਕੰਮ ਕਰਨ ਵਾਲਿਆਂ ਨੂੰ ਵਧ ਪੈਸੇ ਮਿਲਣ, ਕੰਮ ਕਰਨ ਵਾਲੇ ਦਾ ਵੇਤਨ ਵਧਣਾ ਚਾਹੀਦਾ ਹੈ। ਮਗਰ ਇਹ ਵੀ ਦੇਖਣਾ ਚਾਹੀਦਾ ਹੈ ਕਿ ਜਦ ਮਹਿੰਗਾਈ ਵਧਦੀ ਹੈ ਤਾਂ ਕਿਸਾਨ ਦਾ ਕੀ ਵਧਦਾ ਹੈ। ਇਹ ਵੀ ਵੇਖਣਾ ਚਾਹੀਦਾ ਹੈ ਕਿ ਗਰੀਬ ਮੋਟਰ ਵਾਲਿਆਂ ਦੀ ਕਮਾਈ ਕਿਤਨੀ ਹਰ ਸਾਲ ਵਧਦੀ ਹੈ। ਫੇਰ ਤੁਸੀਂ ਕੁਝ ਕਹਿ ਸਕਦੇ ਹੋ। ਔਰ ਟੈਕਸ ਲਗਾ ਸਕਦੇ ਹੋ। ਉਨ੍ਹਾਂ ਨੇ ਲੜਾਈ ਵਿਚ ਖਾਸਾ ਹਿੱਸਾ ਪਾਇਆ ਹੈ ਔਰ ਬਹੁਤ ਸਾਰਿਆਂ ਨੇ ਸ਼ਹੀਦੀਆਂ ਵੀ ਦਿੱਤੀਆਂ ਹਨ। ਫੌਜ ਵਾਲੇ ਸਾਰੇ ਹੀ ਉਨ੍ਹਾਂ ਦੀ ਸ਼ਲਾਘਾ ਕਰਦੇ ਹਨ, ਮਗਰ ਤੁਸੀਂ ਉਨ੍ਹਾਂ ਤੇ ਟੈਕਸ ਲਗਾਉਂਦੇ ਹੋ ਔਰ ਇਹ ਸੋਚਣਾ ਕਿ ਜੇ ਇਨ੍ਹਾਂ ਤੇ ਟੈਕਸ ਨਾ ਲਗਿਆ ਤਾਂ ਸਾਡੇ ਉੱਤੇ ਟੈਕਸ ਲਗੇਗਾ ਇਸ ਲਈ ਸਪੋਰਟ ਕਰਦੇ ਹੋ ਮੈਂ ਸਮਝਦਾ ਹਾਂ ਕਿ ਇਹ ਗੱਲ ਠੀਕ ਨਹੀਂ।

ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਲੁਧਿਆਣਾ, ਜਲੰਧਰ, ਅੰਮ੍ਰਿਤਸਰ, ਫੀਰੋਜ਼ਪੁਰ, ਵਿਚ 20-20 ਦਿਨ ਨਹਿਰ ਵਗਦੀ ਰਹੀ ਔਰ ਵਗੀ ਵੀ ਫੌਜੀ ਸਟ੍ਰੇਟਜੀ ਦੇ ਅਨੁਸਾਰ। ਜਿਸ ਕਰਕੇ ਝੋਨੇ ਨੂੰ ਬੜਾ ਨੁਕਸਾਨ ਹੋਇਆ। ਔਰ 60 ਫੀਸਦੀ ਤਕ ਝੋਨਾ ਘੱਟ ਨਿਕਲਿਆ। ਦੂਜੇ ਪਾਸੇ ਮੰਡੀਆਂ ਵਿਚ ਜਿਤਨੀ ਖਰੀਦ ਹੋਣੀ ਚਾਹੀਦੀ ਸੀ, ਉਹ ਨਹੀਂ ਹੋ ਰਹੀ। ਇਸ ਲਈ ਮੈਂ ਅਰਜ਼ ਕਰਾਂਗਾ ਕਿ ਸਰਕਾਰ ਇਸ ਪਾਸੇ ਧਿਆਨ ਦੇਵੇ ਔਰ ਜਿਨ੍ਹਾਂ ਲੋਕਾਂ ਤੇ ਲੜਾਈ ਕਰਕੇ ਕਿਸੇ ਤਰ੍ਹਾਂ ਵੀ ਅਸਰ ਪਿਆ ਹੈ, ਉਨ੍ਹਾਂ ਵਲ ਧਿਆਨ ਦਿੱਤਾ ਜਾਏ ਤਾਕਿ ਉਨ੍ਹਾਂ ਦਾ ਹੌਸਲਾ ਅੱਗੇ ਵੀ ਬਰਕਰਾਰ ਰਹੇ।

ਜਿੱਥੇ ਤਕ ਟਰੱਕਾਂ ਜਾਂ ਬਸਾਂ ਵਾਲਿਆਂ ਦੀ ਇਨਕਮ ਦਾ ਤਅੱਲੁਕ ਹੈ, ਮੈਂ ਅੱਗੇ ਵੀ ਕਿਹਾ ਹੈ, ਇਕ ਬਾਰ ਫਿਰ ਦਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਦਾ ਹਿਸਾਬ ਵੇਖ ਲਉ। ਪਤਾ ਚਲੇਗਾ ਕਿ ਉਨ੍ਹਾਂ ਦਾ ਤਾਂ ਕਰਜ਼ਾ ਹੀ ਪੂਰਾ ਨਹੀਂ ਹੁੰਦਾ ਅਤੇ ਰੋਜ਼ ਇੰਸਟਾਲਮੈਂਟ ਲੈਣ ਵਾਲੇ ਖੜ੍ਹੇ ਹੋਏ ਮਿਲਣਗੇ। ਸਾਡਾ ਦੇਸ਼ ਮਜ਼ਬੂਤ ਹੋਵੇ, ਇਹ ਸਾਰੇ ਹੀ ਚਾਹੁੰਦੇ ਹਨ, ਮਗਰ ਕਿਸੇ ਇਕ ਤਬਕੇ ਨੂੰ ਇਸ ਲਈ ਨਹੀਂ ਦਬਾਉਣਾ ਚਾਹੀਦਾ ਹੈ।

ਸਾਡੇ ਕੋਲ ਇਕ ਬੀਬੀ ਸੀ, ਉਹ ਕਹਿੰਦੀ ਸੀ ਕਿ ਟਰਾਂਸਪੋਰਟ ਨੂੰ ਕੌਮੀ ਬਣਾਉਣਾ ਚਾਹੀਦਾ ਹੈ। ਮੈਂ ਉਸ ਨੂੰ ਕਿਹਾ ਕਿ ਜੇ ਕੋਈ ਤੁਹਾਡੇ ਕੋਲੋਂ ਗੜਵੀ ਮੰਗਦਾ ਹੈ ਤਾਂ ਤੁਸੀਂ ਗੜਵੀ ਤਾਂ ਦੇਣੀ ਕੀ, ਇਕ ਚਮਚਾ ਵੀ ਨਹੀਂ ਦੇ ਸਕਦੇ। ਫੇਰ ਦੂਜਿਆਂ ਦੇ ਤੁਸੀਂ ਟਰੱਕ ਭਾਲਦੇ ਹੋ। ਮੈਂ ਅੰਤ ਵਿਚ ਇਹੋ ਹੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਜੋ ਟੈਕਸ ਲਗਾਇਆ ਜਾ ਰਿਹਾ ਹੈ, ਉਹ ਬੜਾ ਸੋਚ ਵਿਚਾਰ ਕੇ ਲਾਇਆ ਜਾਵੇ। ਇਹ ਖਾਸ ਖਿਆਲ ਰਖਿਆ ਜਾਵੇ ਕਿ ਕਿਧਰੇ ਉਨ੍ਹਾਂ ਦਾ ਮਨ ਨਾ ਟੁਟ ਜਾਏ।

**पंडित मोहन लाल दत्त** (अम्ब): सभापति महोदय, पाकिस्तान के एग्रेशन से जो हमारे ऊपर बोझ पड़ा है, वह बहुत भारी है। उसकी पूर्ति करने के लिये और पैदावार बढ़ाने के लिये डिफेंस को मज़बूत करने के लिये कई किस्म की योजनाएं बनानी हैं। इन चीज़ों के लिये हमें बहुत सारे धन की ज़रूरत है। उसके लिये टैक्ज़ेशन लाज़िमी है। मैं भी मानता हूं कि गवर्नमेंट टैक्स लगाये मगर किन पर? देखने वाली बात यह है। मैं सजैस्ट करता हूँ कि टैक्स उन पर लगायें जो सामर्थ्यवान हों। और जो इस बोझ को बर्दाश्त कर सकें। लेकिन गवर्नमेंट की पालिसी उलटी है।

जो तो कमज़ोर हैं, उन पर गवर्नमेंट का कुल्हाड़ा ज़यादा चलता है और जो दे सकते हैं उनके वास्ते खुली छुट्टी रहती है कि वे और कमायें । मैं यह मानता हूँ कि जब आज देश को ज़रूरत है तो हर एक को खुशी से अपनी कमाई में से एक हिस्सा देना चाहिए मगर इसकी पहल जो है वह हमारे नेताओं से होनी चाहिए । एक स्प्रिट पैदा करने के लिये हमें जो नेता कहलाते हैं उनको कुरबानी करनी चाहिए तभी कुरबानी की स्प्रिट लोगों में पैदा होगी । मुझे यह कहने में ज़रा भी झिझक नहीं कि हमारे नेतागण, मिनिस्टर साहबान, और मैम्बर साहिबान, बहुत कम कुरबानी करते हैं जबकि इनको सबसे ज़यादा करना चाहिए । लोग टैक्स लगने पर क्यों चिल्लाते हैं? क्योंकि नेतागण तो ऐश करते हैं और जो मेहनतकश तबका है, उस पर डाइरैक्ट या इनडाइरैक्ट टैक्स लगाया जाता है जिससे उस पर बोझ पड़ता है । मैं जो कुछ कह रहा हूँ वह सिर्फ नुक्ताचीनी की दृष्टि से नहीं बल्कि एक हकीकत है।

यहां पर मैं देखता हूँ कि कुछ वज़ीर साहबान ने एनाउंस किया था कि 15 दिन की तनखाह डिफेंस फंड में देंगे। मैं समझता हूँ कि यह बहुत थोड़ी है । मैं तो देखता हूँ कि इनका टी.ए. ही इतना बढ़ जाता है कि दाड़ी से मूंछों वाली कहावत चरितार्थ होती है। अगर ये टी. ए. वगैरह न लें तो भी बहुत कुछ सरकार की मदद हो सकती है। क्योंकि जब मिनिस्टर बाहर जाते हैं तो कोई खर्च नहीं करना पड़ता । कार सरकारी होती है, फीस्टें पब्लिक की होती हैं। फिर कई कई हज़ार रुपया टी०ए० का क्यों बनाते हैं? मैं सिर्फ़ मिनिस्टरों के लिये ही नहीं कहना चाहता बल्कि मैम्बर साहबान को भी यही कहता हूँ कि वे भी कुछ अपने अलाउंस घटाएं। पीछे 10 रुपया अलाउंस था लेकिन उसे बढ़ा कर 25 रुपये कर दिया। जब कि दूसरे मुलाज़म लोग चिल्ला रहे हैं कि मर गये । मैं समझता हूँ कि यह कोई कुरबानी की स्प्रिट नहीं है ।

एक सदस्य ने कहा था कि यह पीसमील लैजिस्लेशन क्यों लाते हो । सारे मिल कर एक बार यह फ़ैसला करें कि जिसकी जितनी हैसियत हो उसी रेशों से वह टैक्स दे और एक ऐसे लैवल पर सबको लाया जाए जिसमें ग्रज न हो । लेकिन किसी वज़ीर ने इस तरफ ध्यान नहीं दिया ।

मैं हैरान होता हूँ कि शासन में आज कितनी ऐक्स्ट्रावेगैंज़ हो रही है । अंग्रेज़ों के ज़माने में डी.सी. अपने समर हैडक्वार्टर्ज़ रखते थे। वह समर हैडक्वाटर्ज़ आज भी बने हुए हैं जब कि डी.सी. उन्हें इस्तेमाल नहीं करता । जिला होशियारपुर में मुहाई में एक बंगला बनवाया गया था वह आज भी मेनटेन हो रहा है और उस पर हर महीने 200 से लेकर 300 रुपये तक खर्च हो रहा है। उसकी कोई ज़रूरत नहीं । हर महीने उस पे दो तीन सौ रुपया मेन्टेनेंस का फ़ज़ूल खर्च किया जाता है। इसी तरह कितनी ही मिसालें हैं जो मैं पेश कर सकता हूँ। एक्सट्रेवेगेंज़ की तरफ वज़ीरों का ध्यान ही नहीं । बहुत ज्यादा फ़ज़ूलखर्ची चल रही है। इसका क्या कुछ होना चाहिए आपस में मिल बैठ कर बात करें । यह जो टैक्स लगा रहे हैं इसकी कैटेगरीज होनी चाहिएं । कोई ट्रक ओनर बहुत मालदार है, कोई ड्राइवर है, कोई

**ਸ੍ਰੀ ਸਪੀਕਰ** : ਜਦ ਉਹ ਬਿਲ ਆਏਗਾ ਤਾਂ ਉਸ ਵੇਲੇ ਉਸ ਤੇ ਬੋਲ ਲੈਣਾ ।
(The hon. Member may speak on that bill when it comes before the House.) He should now Confine himself to the Bill under discussion.

**Comrade Shamsher Singh Josh :** I am confining myself to the Bill before the House, Sir.

ਮੈਂ, ਸਪੀਕਰ ਸਾਹਿਬ, ਬੇਨਤੀ ਕਰ ਰਿਹਾ ਸਾਂ ਕਿ ਜੇਕਰ ਇਹ ਦਲੀਲ ਦਿੱਤੀ ਜਾਵੇ ਕਿ ਅਸੀਂ ਇਸ ਤਰ੍ਹਾਂ ਵਧੇਰੇ ਖੰਡ ਤਿਆਰ ਕਰਕੇ ਫਾਰੇਨ ਐਕਸਚੇਂਜ ਕਮਾ ਲਵਾਂਗੇ ਤਾਂ ਇਹ ਬਣਦੀ ਨਹੀਂ ਕਿਉਂਕਿ ਫਾਰੇਨ ਐਕਸਚੇਂਜ ਇਕੱਲਾ ਕਾਰਖਾਨੇਦਾਰਾਂ ਨੇ ਇਕੱਠਾ ਨਹੀਂ ਕਰਨਾ । ਇਸ ਲਈ ਤਾਂ ਚੰਗੀ ਕੁਆਲਿਟੀ ਦਾ ਗੰਨਾ ਚਾਹੀਦਾ ਹੈ ਪਰ ਕਾਸ਼ਤਕਾਰਾਂ ਨੂੰ ਤਾਂ ਰੀਲੀਫ ਨਹੀਂ ਦਿੱਤਾ ਜਾ ਰਿਹਾ । ਇਸ ਲਈ ਸਰਕਾਰ ਦੀਆਂ ਇਨਟੈਨਸ਼ਨਜ਼ ਡਾਊਟਫੁਲ ਬਣ ਜਾਂਦੀਆਂ ਹਨ ਅਤੇ ਲੋਕਾਂ ਦੇ ਮਨਾਂ ਵਿਚ ਇਕ ਗੱਲ ਦਾ ਸ਼ੰਕਾ ਪੈਦਾ ਹੁੰਦਾ ਹੈ ਕਿ ਸਰਕਾਰ ਦੇ ਇਰਾਦੇ ਨੇਕ ਨਹੀਂ । ਅਤੇ ਨਾ ਹੀ ਇਹ ਲੋਕਾਂ ਦੇ ਹਿਤ ਦੀ ਕੋਈ ਗੱਲ ਸੋਚਦੀ ਹੈ । ਇਕ ਪਾਸੇ ਤਾਂ ਕਾਸ਼ਤਕਾਰਾਂ ਤੇ ਟੈਕਸ ਵਧਾਇਆ ਜਾ ਰਿਹਾ ਹੈ ਅਤੇ ਦੂਜੇ ਪਾਸੇ ਸਿੱਧੇ ਤੌਰ ਤੇ ਇਸ ਬਿਲ ਰਾਹੀਂ ਕਾਰਖਾਨੇਦਾਰਾਂ ਡੀ. ਡੀ. ਪੁਰੀ ਅਤੇ ਥਾਪਰਾਂ ਦੀਆਂ ਝੋਲੀਆਂ ਨੂੰ ਭਰਿਆ ਜਾ ਰਿਹਾ ਹੈ । ਜੱਟ ਦੀ ਗਰਦਨ ਨੂੰ ਇਕ ਪਾਸੇ ਰਗੜਿਆ ਜਾ ਰਿਹਾ ਹੈ । ਅਤੇ ਇਸ ਤਰ੍ਹਾਂ ਸਰਕਾਰ ਅਤੇ ਆਪਣੇ ਇਰਾਦਿਆਂ ਵਿਚ ਨੰਗੀ ਹੋ ਕੇ ਇਥੇ ਆ ਗਈ ਹੈ ਕਿ ਕਿਸ ਤਰ੍ਹਾਂ ਇਹ ਸਰਮਾਏਦਾਰਾਂ ਦੀਆਂ ਝੋਲੀਆਂ ਭਰਨਾ ਚਾਹੁੰਦੀ ਹੈ। ਜਿਹੜਾ ਲੱਖਾਂ ਰੁਪਏ ਦਾ ਮੁਨਾਫਾ ਹੋ ਰਿਹਾ ਸੀ ਅਤੇ ਜਿਸ ਨੇ ਗੰਨੇ ਦੀ ਡੀਵੈਲਪਮੈਂਟ ਤੇ ਖਰਚ ਹੋਣਾ ਸੀ ਉਹ ਇਸ ਬਿਲ ਦੇ ਪਾਸ ਕਰਨ ਨਾਲ ਨਹੀਂ ਹੋ ਸਕੇਗਾ।

ਇਸ ਸੈਸ਼ਨ ਵਿਚ ਕਿੰਨੇ ਹੀ ਟੈਕਸੇਸ਼ਨ ਬਿਲ ਆ ਰਹੇ ਹਨ ਅਤੇ ਇਕ ਇਹ ਬਿਲ ਹੀ ਟੈਕਸ ਰੀਲੀਫ ਦਾ ਸੀ ਜਿਹੜਾ ਕਿ ਸਰਮਾਏਦਾਰਾਂ ਨੂੰ ਦਿੱਤਾ ਜਾ ਰਿਹਾ ਹੈ, ਕਾਰਖਾਨੇਦਾਰਾਂ ਨੂੰ ਦਿੱਤਾ ਜਾ ਰਿਹਾ ਹੈ। ਜੋ ਟੈਕਸ ਲਗਾਏ ਜਾ ਰਹੇ ਹਨ ਤਾਂ ਕਿਸਾਨਾਂ ਤੇ, ਦੇਸ਼ ਭਗਤ ਟਰੱਕ ਵਾਲਿਆਂ ਤੇ ਜਿਨ੍ਹਾਂ ਨੇ ਜਾਨ ਦੀ ਪਰਵਾਹ ਨਹੀਂ ਕੀਤੀ, ਅਤੇ ਰੀਲੀਫ ਦਿੱਤਾ ਜਾ ਰਿਹਾ ਹੈ ਮੁੱਠੀ ਭਰ ਸਰਮਾਏਦਾਰਾਂ ਨੂੰ । ਇਹ ਸਰਕਾਰ ਪੰਜਾਬ ਦੀ ਆਮ ਜਨਤਾ ਤੇ ਜਿਹੜੀ ਕਿ ਕਿਸਾਨ ਹੈ ਧਾੜਵੀਆਂ ਵਾਂਙ ਆ ਪਈ ਹੈ। ਫਿਰ ਸੇਲਜ਼ ਟੈਕਸ ਦੀ ਵੀ ਤਜਵੀਜ਼ ਹੈ । 17 ਕਰੋੜ ਰੁਪਿਆ ਸੇਲਜ਼ ਟੈਕਸ ਰਾਹੀਂ ਲੈਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਸ ਸਬੰਧ ਵਿਚ ਤਾਂ ਮੈਂ ਇੰਨਾ ਹੀ ਕਹਿਣਾ ਸੀ ।

ਦੂਜੀ ਗੱਲ ਮੈਂ ਗੰਨੇ ਦੀ ਖੇਤੀ ਅਤੇ ਖੰਡ ਦੀ ਸਨਅਤ ਬਾਰੇ ਕਹਿਣਾ ਚਾਹੁੰਦਾ ਹਾਂ। ਐਕਸਪੈਂਡੀਚਰ ਤਾਂ ਹਰ ਸਾਲ ਵਧਦਾ ਹੈ ਅਤੇ ਫਾਰੇਨ ਐਕਸਚੇਂਜ ਚਾਹੀਦਾ ਹੈ ਤਾਂ ਜੋ ਅਸੀਂ ਇਸ ਨੂੰ ਵਧ ਤੋਂ ਵਧ ਕਮਾ ਕੇ ਆਪਣੇ ਡੀਫੈਂਸ ਦੇ ਕੰਮਾਂ ਨੂੰ ਮਜ਼ਬੂਤ ਕਰਨ ਵਲ ਲਗਾ ਸਕੀਏ । ਇਸ ਕੰਮ ਵਿਚ ਸਾਡੀ ਪਾਰਟੀ ਇਸ ਸਰਕਾਰ ਨਾਲ ਹਰ ਕੰਮ ਵਿਚ ਮਦਦ ਕਰਨ ਲਈ ਤਿਆਰ ਅਤੇ ਤਤਪਰ ਹੈ ਅਤੇ ਕੋਈ ਵੀ ਚੀਜ਼ ਅਤੇ ਤਜਵੀਜ਼ ਇਸ ਸਬੰਧ ਵਿਚ ਸਰਕਾਰ ਲਿਆਵੇ ਤਾਂ ਅਸੀਂ ਉਸ ਦਾ ਸਮਰਥਨ ਕਰਨ ਨੂੰ ਤਿਆਰ ਹਾਂ। ਅਸੀਂ ਤਾਂ ਆਪ ਚਾਹੁੰਦੇ ਹਾਂ ਕਿ ਮੁਲਕ ਦੀ ਫਾਰੇਨ ਐਕਸਚੇਂਜ ਵਧੇ ਅਤੇ ਅਸਾਡਾ ਮੁਲਕ ਅਗੇ ਆ ਸਕੇ ਅਤੇ ਕਾਸ਼ਤਕਾਰ ਵੀ ਇਸ ਗੱਲ ਦਾ ਸਮਰਥਨ ਕਰਨਗੇ । ਪਰ ਅੱਜ ਸਰਕਾਰ ਇਹ ਕਰ ਰਹੀ ਹੈ ਕਿ ਕਾਸ਼ਤਕਾਰਾਂ ਤੇ ਹੋਰ ਟੈਕਸ ਲਗਾਏ ਜਾ ਰਹੇ ਹਨ ਅਤੇ ਸਰਮਾਏਦਾਰਾਂ ਨੂੰ ਛੋਟ ਦਿੱਤੀ ਜਾ ਰਹੀ ਹੈ । ਕਾਸ਼ਤਕਾਰ ਦੀ ਇਹ ਹਾਲਤ ਹੈ ਕਿ ਉਸ ਨੂੰ ਗੰਨੇ ਲਈ ਦੋ ਰੁਪਏ ਮਣ ਦੇ ਮਿਲਦੇ ਹਨ ਪਰ ਜਦ ਖੰਡ

(ਕਾਮਰੇਡ ਸ਼ਮਸ਼ੇਰ ਸਿੰਘ ਜੋਸ਼)

ਤਿਆਰ ਹੁੰਦੀ ਹੈ ਤਾਂ ਉਸ ਦੀ ਐਕਸ ਫੈਕਟਰੀ ਪ੍ਰਾਈਸ 49-50 ਰੁਪਏ ਮਣ ਹੈ । ਇਕ ਮਣ ਖੰਡ ਤਿਆਰ ਕਰਨ ਲਈ 11 ਮਣ ਪੱਕੇ ਗੰਨੇ ਦੀ ਲੋੜ ਪੈਂਦੀ ਹੈ। ਇਸ ਦਾ ਮੁਲ 22 ਰੁਪਏ ਬਣਦਾ ਹੈ। ਇਸ ਉੱਤੇ ਸਰਕਾਰ ਨੇ ਐਕਸਾਈਜ਼ ਡਿਊਟੀ ਲਗਾਈ ਹੈ 14 ਰੁਪਏ ਪ੍ਰਤੀ ਮਣ । ਇਸ ਤਰ੍ਹਾਂ ਇਹ ਰਕਮ ਕੁਲ 36 ਰੁਪਏ ਬਣਦੀ ਹੈ । ਇਸ ਹਿਸਾਬ ਨਾਲ 13 ਜਾਂ ਸਾਢੇ ਤੇਰਾਂ ਰੁਪਏ ਹਰ ਮਿੱਲ ਵਾਲੇ ਨੂੰ ਮਣ ਖੰਡ ਪਿੱਛੇ ਬਚਦੇ ਹਨ । ਪੰਜ ਰੁਪਏ ਜੇਕਰ ਮਣ ਖੰਡ ਨੂੰ ਤਿਆਰ ਕਰਨ ਤੇ ਖਰਚ ਹੁੰਦੇ ਹੋਣ ਤਾਂ ਵੀ ਅਠ ਰੁਪਏ ਮਣ ਪਿਛੇ ਸੁਧਾ ਪ੍ਰਾਫਿਟ ਬਣਦਾ ਹੈ। ਦੂਜੇ ਪਾਸੇ ਜੇਕਰ ਕਿਸਾਨ ਗੰਨੇ ਨੂੰ ਵੇਚੇ ਤਾਂ ਦੋ ਰੁਪਏ ਮਣ ਪਿੱਛੇ ਤੇ ਜੇਕਰ ਗੁੜ ਬਣਾ ਲਵੇ ਜਾਂ ਦੇਸੀ ਖੰਡ ਤਿਆਰ ਕਰ ਲਵੇ ਤਾਂ ਚਾਰ ਰੁਪਏ ਮਣ ਦੇ ਉਸ ਨੂੰ ਮਿਲਦੇ ਹਨ । ਇਸ ਤਰ੍ਹਾਂ ਇਕ ਪਾਸੇ ਦੋ ਰੁਪਏ ਮਣ ਕਿਸਾਨ ਨੂੰ ਅਤੇ ਦੂਜੇ ਪਾਸੇ ਅਠ ਰੁਪਏ ਮਣ ਪਿਛੇ ਸਰਮਾਏਦਾਰ ਨੂੰ ਮਿਲਦੇ ਹਨ। ਮੈਂ ਤਾਂ ਇਹ ਬੇਨਤੀ ਕਰਾਂਗਾ ਕਿ ਅੱਜ ਕਿਸਾਨ ਦੀ ਇਹ ਹਾਲਤ ਹੈ ਕਿ ਉਹ ਇਸ ਗੱਲ ਤੇ ਵਿਚਾਰ ਕਰਨ ਲੱਗ ਪਏ ਹਨ ਕਿ ਕਿਉਂ ਨਾ ਗੰਨੇ ਦੀ ਪੈਦਾਵਾਰ ਨੂੰ ਛੱਡ ਦਿੱਤਾ ਜਾਵੇ । ਅੱਜ ਤਾਂ ਲੋੜ ਇਸ ਗੱਲ ਦੀ ਹੈ ਕਿ ਕਾਸ਼ਤਕਾਰ ਨੂੰ ਇਨਸੈਂਟਿਵ ਦਿੱਤਾ ਜਾਏ ਅਤੇ ਗੰਨੇ ਦਾ ਮੁਲ ਵਧਾਇਆ ਜਾਵੇ ਤਾਂ ਜੋ ਕਾਸ਼ਤਕਾਰਾਂ ਨੂੰ ਉਤਸ਼ਾਹ ਦਿੱਤਾ ਜਾਵੇ । ਇਸ ਦਾ ਇਕ ਹੋਰ ਤਰੀਕਾ ਵੀ ਹੈ ਕਿ ਜਿੰਨੀ ਐਕਸਾਈਜ਼ ਡਿਊਟੀ ਹੈ ਉਹ ਇਸ ਵਕਤ ਇਕ ਕੁਇੰਟਲ ਪਿੱਛੇ 28.90 ਰੁਪਏ ਹੈ, ਭਾਵ 14 ਰੁਪਏ ਇਕ ਮਣ ਪਿੱਛੇ । ਇਸ ਨੂੰ ਸਰਕਾਰ ਘਟਾ ਕੇ 10 ਰੁਪਏ ਮਣ ਕਰ ਸਕਦੀ ਹੈ । ਇਸ ਤਰ੍ਹਾਂ ਕਾਰਖਾਨੇਦਾਰ ਦੇ ਚਾਰ ਰੁਪਏ ਇਧਰੋਂ ਬਚਾਏ ਜਾ ਸਕਦੇ ਹਨ ਅਤੇ ਦੂਜੇ ਪਾਸੇ ਦੋ ਚਾਰ ਆਨੇ ਕਮਾਦ ਦਾ ਭਾ ਵਧਾਇਆ ਜਾ ਸਕਦਾ ਹੈ । ਇਸੇ ਤਰ੍ਹਾਂ ਇਕ ਇਕ ਪਾਸੇ ਤਾਂ 8 ਰੁਪਏ ਪ੍ਰਤੀ ਮਣ ਪਿੱਛੇ ਸੁਧਾ ਮੁਨਾਫਾ ਮਿੱਲ ਮਾਲਕਾਂ ਨੂੰ ਹੈ ਇਸ ਨੂੰ ਕਰਬ ਕਰਕੇ 6 ਰੁਪਏ ਤਕ ਲਿਆਂਦਾ ਜਾ ਸਕਦਾ ਹੈ। ਇਸ ਤਰ੍ਹਾਂ ਜਿਹੜਾ ਦੋ ਢਾਈ ਰੁਪਏ ਦਾ ਮਾਰਜਨ ਰਹਿ ਜਾਂਦਾ ਹੈ ਇਹ ਕਾਸ਼ਤਕਾਰ ਨੂੰ ਇਨਸੈਂਟਿਵ ਦੇਣ ਤੇ ਖਰਚ ਕੀਤਾ ਜਾ ਸਕਦਾ ਹੈ, ਖੰਡ ਦੇ ਭਾ ਨੂੰ ਵਧਾਣ ਤੋਂ ਬਗੈਰ ।

ਫਿਰ ਜਿਥੋਂ ਤਕ ਸਾਡੇ ਸੂਬੇ ਦਾ ਤਅੱਲਕ ਹੈ ਗੰਨੇ ਦੀ ਉਪਜ ਵਿਚ ਇਹ ਦੂਜੇ ਦਰਜੇ ਤੇ ਹੈ । ਖੰਡ ਦੀ ਸਨਅਤ ਦੇਸ਼ ਵਿਚ ਇਕ ਉੱਚੇ ਦਰਜੇ ਦੀ ਸਨਅਤ ਹੈ । ਪਰ ਜਿੱਥੋਂ ਤਕ ਪੰਜਾਬ ਵਿਚ ਖੰਡ ਦੀਆਂ ਮਿੱਲਾਂ ਦਾ ਤੁਅੱਲਕ ਹੈ ਅਸੀਂ ਪਿੱਛੇ ਹਾਂ । ਯੂ. ਪੀ. ਦਾ ਸੂਬਾ ਪਹਿਲੇ ਨੰਬਰ ਤੇ ਗੰਨਾ ਪੈਦਾ ਕਰਦਾ ਹੈ ਅਤੇ ਉਸ ਸੂਬੇ ਦੇ ਵਿਚ 76 ਮਿੱਲਾਂ ਹਨ ਜਿਹੜੀਆਂ ਕਿ ਖੰਡ ਪੈਦਾ ਕਰਦੀਆਂ ਹਨ । ਬਿਹਾਰ ਜਿਹੜਾ ਕਿ ਦੂਸਰੇ ਨੰਬਰ ਤੇ ਗੰਨਾ ਪੈਦਾ ਕਰਦਾ ਹੈ ਉਥੇ 46 ਮਿੱਲਾਂ ਹਨ ਜਿਹੜੀਆਂ ਖੰਡ ਤਿਆਰ ਕਰਦੀਆਂ ਹਨ। ਪਰ ਇਸ ਸੂਬੇ ਵਿਚ ਮਹਿਜ਼ 8 ਮਿੱਲਾਂ ਹਨ ਜਿਹੜੀਆਂ ਖੰਡ ਤਿਆਰ ਕਰਦੀਆਂ ਹਨ ਅਤੇ ਇਤਨਾ ਜ਼ਿਆਦਾ ਗੰਨਾ ਇਥੇ ਹੁੰਦਾ ਹੈ ਕਿ ਯੂ. ਪੀ. ਤਕ ਜਾ ਸਕਦਾ ਹੈ। ਇਸ ਉਪਜ ਨਾਲ ਘਟ ਤੋਂ ਘਟ 50 ਮਿੱਲਾਂ ਇਸ ਸੂਬੇ ਦੇ ਵਿਚ ਲਾਈਆਂ ਜਾ ਸਕਦੀਆਂ ਹਨ। ਗੰਨੇ ਦੀ ਉਪਜ ਲਈ ਇਥੋਂ ਦੀ ਧਰਤੀ ਇਤਨੀ ਯੋਗ ਹੈ ਕਿ ਜੇ ਲੋੜੀਂਦੀਆਂ ਸਹੂਲਤਾਂ ਦਿੱਤੀਆਂ ਜਾਣ ਤਾਂ ਹੋਰ ਵੀ ਪੈਦਾਵਾਰ ਵਧਾਈ ਜਾ ਸਕਦੀ ਹੈ ।

ਇਸ ਸਾਲ ਦੇ ਅਦਾਦੋਸ਼ੁਮਾਰ ਤੋਂ ਸਾਫ਼ ਜ਼ਾਹਰ ਹੈ ਕਿ ਮੁਰਿੰਡਾ ਮਿਲ ਦੀ ਰਿਕਵਰੀ 8.90 ਫੀ ਸਦੀ ਨਿਕਲੀ ਹੈ। ਇਹ ਇਕ ਆਲ੍ਹਾ ਰਿਕਵਰੀ ਕਹੀ ਜਾ ਸਕਦੀ ਹੈ। ਏਸੇ ਤਰ੍ਹਾਂ ਜਮਨਾ ਨਗਰ ਦੀ 10 ਫੀ ਸਦੀ ਹੈ ਅਤੇ ਪਾਣੀਪਤ ਦੀ 9¾ ਹੈ । ਮੈਂ ਕਹਾਂਗਾ ਕਿ ਜੇਕਰ ਇਹ ਕੁਆਲਿਟੀ ਡੀਵੈਲਪ ਕਰ ਲਈ ਜਾਵੇ ਤਾਂ ਪੈਦਾਵਾਰ ਇਸ ਤੋਂ ਵੀ ਹੋਰ ਵਧ ਸਕਦੀ ਹੈ । ਸਰਕਾਰ ਨੂੰ ਚਾਹੀਦਾ ਸੀ ਕਿ ਉਹ ਇਸ ਪਾਸੇ ਧਿਆਨ ਦਿੰਦੀ ਕਿ ਗੰਨੇ ਦੀ ਕੁਆਲਟੀ ਵਧਾਈ ਜਾਵੇ, ਇਸ ਦੀ ਉਪਜ

ਦੇ ਵਿਚ ਵਾਧਾ ਕੀਤਾ ਜਾਵੇ, ਤਾਂ ਜੋ ਮਾਰਕਿਟ ਅੰਦਰ ਵਧ ਤੋਂ ਵਧ ਖੰਡ ਤਿਆਰ ਹੋ ਕੇ ਆਉਂਦੀ। ਪਰ ਇਹ ਬਿਲਕੁਲ ਨਹੀਂ ਵੇਖਿਆ ਗਿਆ। ਇਸ ਸਾਲ ਵਧ ਤੋਂ ਵਧ ਪੈਦਾਵਾਰ 14 ਟਨ ਪ੍ਰਤੀ ਏਕੜ ਦੀ ਹੋਈ ਹੈ ਜਦੋਂ ਕਿ ਦੂਸਰੇ ਦੇਸ਼ਾਂ ਵਿਚ ਜਿਵੇਂ ਕਿ ਜਾਵਾ ਹੈ, ਉਥੇ 46 ਟਨ ਪਰ ਏਕੜ ਹੈ, ਸਮਾਟਰਾ ਵਿਚ 50 ਟਨ ਪਰ ਏਕੜ ਹੈ। ਤੁਸੀਂ ਹੁਣ ਅੰਦਾਜ਼ਾ ਲਾਓ ਕਿ ਕੁਆਲਿਟੀ ਪੱਖ ਤੋਂ ਹੀ ਅਸੀਂ ਪਿੱਛੇ ਨਹੀਂ ਸਗੋਂ ਕੁਆਂਟਿਟੀ ਪੱਖ ਤੋਂ ਵੀ ਦੂਸਰੇ ਦੇਸ਼ਾਂ ਦੀ ਨਿਸਬਤ ਕਈ ਗੁਣਾਂ ਪਿਛੇ ਹਾਂ। ਇਸ ਤਰ੍ਹਾਂ ਉਪਜ ਵਿਚ ਵਾਧਾ ਕਰਕੇ ਸਰਕਾਰੀ ਖਜ਼ਾਨੇ ਨੂੰ ਟੈਕਸਾਂ ਰਾਹੀਂ ਜਿੱਥੇ ਭਰਿਆ ਜਾਣਾ ਸੀ, ਉਸ ਤੋਂ ਸਰਕਾਰ ਆਪਣੀਆਂ ਕਮਜ਼ੋਰ ਪਾਲੀਸੀਆਂ ਦੇ ਤਹਿਤ ਵਾਂਝੇ ਰਹੀ ਹੈ। ਇਨ੍ਹਾਂ ਨੂੰ ਚਾਹੀਦਾ ਸੀ ਕਿ ਗੰਨੇ ਦੀ ਉਪਜ ਲਈ ਲੋਕਾਂ ਨੂੰ ਖਾਦ ਲਈ, ਇੰਪਲੀਮੈਂਟਸ ਲਈ ਅਤੇ ਹੋਰ ਪਾਣੀ ਆਦਿ ਦੀਆਂ ਫੈਸਿਲੀਟੀਜ਼ ਦੇ ਕੇ ਇਨਸੈਂਟਿਵ ਦਿੰਦੀ ਤਾਂ ਕਰੋੜਾਂ ਰੁਪਏ ਇਸ ਖਜ਼ਾਨੇ ਦੇ ਵਿਚ ਆਉਣੇ ਸੀ। ਪਰ ਏਧਰ ਧਿਆਨ ਦੇਣ ਦੀ ਬਜਾਏ ਇਸ ਸਰਕਾਰ ਨੇ ਉਨ੍ਹਾਂ ਨੂੰ ਤਰ੍ਹਾਂ ਤਰ੍ਹਾਂ ਦੀਆਂ ਔਖਾਂ ਦਿੱਤੀਆਂ ਹੋਈਆਂ ਹਨ। ਸਭ ਤੋਂ ਵੱਡੀ ਬੇਇਨਸਾਫੀ ਜਿਹੜੀ ਉਨ੍ਹਾਂ ਨਾਲ ਹੋ ਰਹੀ ਹੈ ਉਹ ਇਹ ਹੈ ਕਿ ਜਿਹੜਾ ਕਰੱਸ਼ਿੰਗ ਸੀਜ਼ਨ ਇਸ ਸਰਕਾਰ ਨੇ ਮੁਕੱਰਰ ਕੀਤਾ ਹੋਇਆ ਹੈ ਉਹ 15 ਅਕਤੂਬਰ ਤੋਂ 30 ਜੂਨ ਤਕ ਹੈ। ਮਿੱਲਾਂ ਵਾਲੇ ਕੀ ਕਰਦੇ ਹਨ ਕਿ ਅਪ੍ਰੈਲ ਤੋਂ ਬਾਦ ਜਦੋਂ ਕਿ ਗੰਨਾ ਸੁਕ ਜਾਂਦਾ ਹੈ ਅਤੇ ਰਸ ਥਿੱਕ ਹੋ ਜਾਂਦਾ ਹੈ ਉਦੋਂ ਗੰਨਾ ਲੈਂਦੇ ਹਨ ਜਿਸ ਨਾਲ ਕਿਸਾਨਾਂ ਨੂੰ ਬੇਤਹਾਸ਼ਾ ਨੁਕਸਾਨ ਹੁੰਦਾ ਹੈ। ਮੈਂ ਚਾਹੁੰਦਾ ਹਾਂ ਕਿ ਕਰੱਸ਼ਿੰਗ ਸੀਜ਼ਨ 15 ਅਪਰੈਲ ਤੋਂ ਬਾਦ ਨਹੀਂ ਰਹਿਣਾ ਚਾਹੀਦਾ। ਮੈਂ ਫੇਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਰਕਾਰ ਉਨ੍ਹਾਂ ਲੋਕਾਂ ਨੂੰ ਔਖਾ ਕਰਨ ਦੀ ਬਜਾਏ ਫੈਸਿਲਿਟੀਜ਼ ਦੇਵੇ ਜਿਨ੍ਹਾਂ ਨਾਲ ਜਿਮੀਂਦਾਰਾਂ ਨੂੰ ਨੁਕਸਾਨ ਦੀ ਬਜਾਏ ਉਤਸ਼ਾਹ ਮਿਲੇ। ਲੋਕੀ ਕੋਆਪਰੇਟਿਵ ਬੇਸਿਜ਼ ਤੇ ਮਿੱਲਾਂ ਲਾਉਣ ਨੂੰ ਤਿਆਰ ਹਨ। ਤੁਸੀਂ ਉਨ੍ਹਾਂ ਨੂੰ ਉਤਸ਼ਾਹ ਦਿਓ। ਪਰ ਐਸਾ ਕੀਤਾ ਨਹੀਂ ਜਾ ਸਕਦਾ ਕਿਉਂਕਿ ਇਸ ਤਰ੍ਹਾਂ ਤਾਂ ਡੀ. ਡੀ. ਪੁਰੀ ਦੀ ਮਿੱਲ ਨੂੰ ਨੁਕਸਾਨ ਹੁੰਦਾ ਹੈ। ਜਿਤਨੀਆਂ ਵੀ ਗੰਨੇ ਦੇ ਕਾਸ਼ਤਕਾਰਾਂ ਨੂੰ ਸਹੂਲਤਾਂ ਹੋਣਗੀਆਂ ਗੰਨੇ ਦੀ ਉਪਜ ਵਿਚ ਵਾਧਾ ਹੋਵੇਗਾ, ਖੰਡ ਬਹੁਤੀ ਹੋਵੇਗੀ ਅਤੇ ਸਰਕਾਰ ਦੀ ਆਮਦਨ ਵਿਚ ਵਾਧਾ ਹੋਵੇਗਾ ਅਤੇ ਮੁਲਕ ਵਿਚ ਫਾਰੇਨ ਐਕਸਚੇਂਜ ਵਿਚ ਵਾਧਾ ਹੋਵੇਗਾ। ਸਾਡਾ ਮੁਲਕ ਇਸ ਤਰ੍ਹਾਂ ਵਧ ਫੁਲ ਸਕਦਾ ਹੈ। ਤੁਸੀਂ ਇਹ ਸਾਰੀ ਚੀਜ਼ ਇਕ ਪੱਖੀ ਕਰਕੇ ਨਾ ਵੇਖੋ, ਇਸ ਦਾ ਕਮਰਸ਼ਲ ਆਧਾਰ ਤੇ ਪੱਖ ਵੇਖੋ। ਇਤਨੇ ਸ਼ਬਦ ਕਹਿਕੇ ਮੈਂ ਆਪਣੀ ਸੀਟ ਲੈਂਦਾ ਹਾਂ।

**ਸਰਦਾਰ ਸੰਪੂਰਨ ਸਿੰਘ ਧੌਲਾ** (ਬਰਨਾਲਾ) : ਸਪੀਕਰ ਸਾਹਿਬ, ਜਿਹੜਾ ਇਹ ਅਮੈਂਡਿੰਗ ਬਿਲ ਏਥੇ ਪੇਸ਼ ਹੋਇਆ ਹੈ ਮੈਂ ਇਸ ਦੀ ਮੁਖਾਲਫਤ ਕਰਨ ਲਈ ਖੜ੍ਹਾ ਹੋਇਆ ਹਾਂ। ਜਦੋਂ ਮੈਂ ਆਪਣੇ ਪ੍ਰਾਈਮ ਮਨਿਸਟਰ ਜੀ ਦਾ ਨਾਹਰਾ "ਜੈ ਜਵਾਨ, ਜੈ ਕਿਸਾਨ" ਦਾ ਸੁਣਦਾ ਹਾਂ ਤਾਂ ਮੇਰਾ ਮਨ ਖੁਸ਼ ਹੋ ਜਾਂਦਾ ਹੈ। ਅੱਜ ਸਾਡੇ ਜਵਾਨਾਂ ਨੇ ਕਿਵੇਂ ਸਰਹੱਦਾਂ ਤੇ ਬੈਠ ਕੇ ਆਪਣੇ ਕਰਤਵ ਦਾ ਪਾਲਣ ਕੀਤਾ ਹੈ। ਸਾਡਾ ਫਰਜ਼ ਹੈ ਕਿ ਅਸੀਂ ਵੀ ਉਨ੍ਹਾਂ ਦੀ ਹੌਂਸਲਾ ਅਫਜ਼ਾਈ ਕਰੀਏ। ਪਰ ਦੂਸਰੇ ਪਾਸੇ ਮੈਂ ਕਿਸਾਨ ਤੇ ਵਧ ਰਹੀਆਂ ਔਕੜਾਂ ਨੂੰ ਵੇਖਦਾ ਹਾਂ ਕਿ ਕਿਸਾਨ ਦੀਆਂ ਨਿਤ ਵਰਤੋਂ ਦੀਆਂ ਚੀਜ਼ਾਂ ਮਹਿੰਗੀਆਂ ਹੁੰਦੀਆਂ ਜਾਂਦੀਆਂ ਹਨ ਕਈ ਤਾਂ ਉਕਾ ਹੀ ਉਨ੍ਹਾਂ ਨੂੰ ਮਿਲਣੀਆਂ ਮੁਸ਼ਕਲ ਹੋ ਗਈਆਂ ਹਨ। ਇਨ੍ਹਾਂ ਚੀਜ਼ਾਂ ਨੂੰ ਮੁਖ ਰਖਦੇ ਹੋਏ ਜਿਹੜਾ ਇਹ ਬਿਲ ਏਥ ਪੇਸ਼ ਹੋਇਆ ਹੈ ਮੈਂ ਸਮਝਦਾ ਹਾਂ ਜਿਹੜਾ ਇਸ ਦਾ ਮੁੱਦਾ ਹੈ ਜੋ ਇਸ ਦਾ ਬੇਸ ਹੈ ਉਸ ਨੂੰ ਬਿਲਕੁਲ ਅੱਖੋਂ ਉਹਲੇ ਕੀਤਾ ਗਿਆ ਹੈ। ਕਿਸਾਨ ਨੂੰ ਮਹਿੰਗਾ ਬੀਜ, ਲੋੜੀਂਦਾ ਪਾਣੀ, ਮਹਿੰਗੀ ਖਾਦ ਅਤੇ ਹੋਰ ਲੋੜੀਂਦਾ ਸਾਮਾਨ, ਮਹਿੰਗਾ ਹੀ ਨਹੀਂ ਬਲਕਿ ਬੜੀ ਔਖ ਨਾਲ ਮਿਲਦਾ ਹੈ......

**ਸ਼੍ਰੀ ਸਪੀਕਰ** : ਧੌਲਾ ਜੀ, ਮਹਿਜ਼ ਬਿਲ ਤੇ ਬੋਲੋ । (The hon. Member Shri Dhaula may please confine himself to the Bill.)

**ਸਰਦਾਰ ਸੰਪੂਰਨ ਸਿੰਘ ਧੌਲਾ** : ਮੈਂ ਇਸ ਦਾ ਬੇਸ ਦੱਸ ਰਿਹਾ ਹਾਂ ਅਤੇ ਇਸੇ ਬਿਲ ਤੇ ਹੀ ਆਉਂਦਾ ਹਾਂ । ਮੈਂ ਅਰਜ਼ ਕਰ ਰਿਹਾ ਸੀ ਕਿ ਜ਼ਿਮੀਂਦਾਰ ਨੂੰ ਉਪਜ ਦੇ ਵਧਾਉਣ ਵਾਸਤੇ ਚੰਗੀ ਜ਼ਮੀਨ, ਚੰਗੀ ਖਾਦ ਅਤੇ ਸਸਤੇ ਸਾਮਾਨ ਦੀ ਲੋੜ ਹੈ। ਚੀਜ਼ਾਂ ਦੀ ਮਹਿੰਗ ਇਤਨੀ ਵਧ ਗਈ ਹੈ ਕਿ ਜਿਹੜੀ ਅੱਜ ਤੋਂ ਕੁਝ ਚਿਰ ਪਹਿਲਾਂ 10-15 ਰੁਪਏ ਦੇ ਵਿਚ ਆਉਂਦੀਆਂ ਸਨ ਉਹ 25 ਰੁਪਏ ਤੋਂ ਘਟ ਨਹੀਂ ਮਿਲਦੀਆਂ ਹਨ। ਜਿਹੜੀ ਖਾਦ 31 ਰੁਪਏ ਕੁਇੰਟਲ ਜ਼ਿਮੀਂਦਾਰ ਨੂੰ ਮਿਲਦੀ ਸੀ ਉਹ ਅੱਜ 35 ਰੁਪਏ ਕੁਇੰਟਲ ਤੋਂ ਘਟ ਨਹੀਂ ਆਉਂਦੀ, ਕਰਜ਼ ਤੇ ਪੈਸਾ ਕਿਸਾਨ ਨੂੰ ਅੱਗੇ 5 ਪ੍ਰਤੀ ਸੈਂਕੜਾ ਦੇ ਬਿਆਜ ਤੇ ਮਿਲਦਾ ਸੀ ਉਹ ਹੁਣ ਸਾਢੇ ਸਤ ਪਰਸੈਂਟ ਤੇ ਮਿਲਦਾ ਹੈ। ਪੈਦਾ ਕਰਦਾ ਹੈ ਜ਼ਿਮੀਦਾਰ ਅਤੇ ਫਾਇਦਾ ਉਠਾਉਂਦਾ ਹੈ ਸਰਮਾਏਦਾਰ । ਇਸ ਬਿਲ ਵਿਚ ਵੀ 20 ਲੱਖ ਰੁਪਿਆ ਫੇਰ ਕਾਰਖਾਨੇਦਾਰ ਦੇ ਹੀ ਪੱਲੇ ਪੈਣਾ ਹੈ । ਜਿਵੇਂ ਕਹਿੰਦੇ ਹੁੰਦੇ ਹਨ ਕਿ "ਖਾਣ ਪੀਣ ਨੂੰ ਭਾਗ ਭਰੀ ਅਤੇ ਹੱਡ ਭਨਾਉਣ ਨੂੰ ਜੁੰਮਾ ।" ਇਹੋ ਹਾਲ ਅੱਜ ਦੇ ਕਿਸਾਨ ਦਾ ਹੈ। ਤੁਸੀਂ ਕਹਿੰਦੇ ਹੋ ਕਿ ਅਸੀਂ ਲਿਆਉਣਾ ਹੈ ਸਮਾਜਵਾਦ ਪਰ ਇਹ ਸਾਰੀ ਗੱਲ ਉਕਾ ਹੀ ਸਮਾਜਵਾਦ ਦੇ ਉਲਟ ਹੈ। ਅੱਜ ਮੈਨੂੰ ਖੇਤੀ ਬਾੜੀ ਮੰਤਰੀ ਸਰਦਾਰ ਦਰਬਾਰਾ ਸਿੰਘ ਜੀ ਦੱਸਣ ਜਿਹੜੇ ਕਹਿੰਦੇ ਹਨ ਕਿ ਅਸੀਂ ਜ਼ਿਮੀਂਦਾਰਾਂ ਦੇ ਫਾਇਦੇ ਲਈ ਸਭ ਕੁਝ ਕਰਦੇ ਹਾਂ ਕਿ ਇਹ 20 ਲੱਖ ਰੁਪਿਆ ਕਿਸਾਨ ਦੇ ਕਿਸ ਅਰਥ ਆਵੇਗਾ ? ਕਿਸਾਨ ਦੇ ਘਰ ਜੇ ਜਵਾਕ ਪੈਦਾ ਹੋਵੇ ਅਤੇ ਉਸ ਨੂੰ ਖੰਡ ਦੀ ਲੋੜ ਹੋਵੇ ਤਾਂ ਉਹ ਪਹਿਲਾਂ ਸਰਪੰਚ ਦੇ ਪਾਸ ਜਾਵੇਗਾ, ਉਸ ਤੋਂ ਅਰਜ਼ੀ ਤਸਦੀਕ ਕਰਵਾਕੇ ਨੰਬਰਦਾਰ ਤੋਂ ਤਸਦੀਕ ਕਰਾਵੇਗਾ ਫੇਰ 8 ਆਨੇ ਦੇ ਕੇ ਵਕੀਲ ਤੋਂ ਦਸਤਖਤ ਦੀ ਅਟੈਸਟੇਸ਼ਨ ਕਰਾਏਗਾ, ਫੇਰ ਜਾਕੇ ਕੋਆਪਰੇਟਿਵ ਸੁਸਾਇਟੀ ਦੇ ਇਨਸਪੈਕਟਰ ਅੱਗੇ ਗਿੜਗੜਾਵੇਗ। ਇਹ ਸਹੂਲਤ ਹੈ ਇਕ ਪਿੰਡ ਦੇ ਕਿਸਾਨ ਨੂੰ ! ਤੁਸੀਂ ਦੱਸੋ ਕੀ ਇਹ ਸਰਕਾਰ ਵਲੋਂ ਉਤਸ਼ਾਹ ਦੇਣ ਵਾਲੀ ਗੱਲ ਹੈ । ਦੂਸਰੇ ਪਾਸੇ ਇਕ ਕਲਾਸ ਨੂੰ ਸਰਮਾਏਦਾਰਾਂ ਦੇ 7-8 ਆਦਮੀਆਂ ਦੇ ਗਰੋਹ ਨੂੰ 20-20 ਲੱਖ ਤਕ ਰੁਪਿਆ ਦੇ ਕੇ ਪਾਲਿਆ ਜਾ ਰਿਹਾ ਹੈ। ਮੈਂ ਕਹਾਂਗਾ ਕਿ ਸੱਚੇ ਸ਼ਬਦਾਂ ਵਿਚ "ਜੈ ਕਿਸਾਨ" ਦਾ ਨਾਹਰਾ ਅਪਨਾਉਣਾ ਹੈ ਕਿਸਾਨ ਨੂੰ ਸਸਤੇ ਭਾ ਤੇ ਚੀਜ਼ਾ ਦਿਉ, ਹਰ ਤਰ੍ਹਾਂ ਦੀਆਂ ਸਹੂਲਤਾ ਦਿਉ। ਇਸ ਨਾਲ ਨਾ ਕੇਵਲ ਕਿਸਾਨ ਦੀ ਹੀ ਤਰੱਕੀ ਹੋਵੇਗੀ, ਮੁਲਕ ਦੇ ਖਜ਼ਾਨੇ ਵਿਚ ਵੀ ਵਾਧਾ ਹੋਵੇਗਾ ਅਤੇ ਅੰਨ ਸੰਕਟ ਦਾ ਗੰਭੀਰ ਮਾਮਲਾ ਭੀ ਹੱਲ ਹੋਵੇਗਾ।

*(At this stage Shri Ram Saran Chand Mittal a Member of the Panel of Chairmen occupied the Chair.)*

4.00 P.M.

**ਬਾਬੂ ਬਚਨ ਸਿੰਘ (ਲੁਧਿਆਣਾ ਉਤਰ)** : ਚੇਅਰਮੈਨ ਸਾਹਿਬ, ਇਸ ਵੇਲੇ ਸਰਕਾਰ ਵਲੋਂ ਦੋ ਲਹਿਰਾਂ ਚਲਾਈਆਂ ਜਾ ਰਹੀਆਂ ਹਨ । ਇਕ ਹੈ ਨਵੇਂ ਟੈਕਸ ਲਗਾਉਣ ਵਾਸਤੇ ਅਤੇ ਦੂਜੀ ਹੈ ਪੁਰਾਣੇ ਟੈਕਸ ਛੱਡਣ ਵਾਸਤੇ । ਇਹ ਦੋਵੇਂ ਇਕ ਦੂਜੇ ਤੋਂ ਮੁਤਜ਼ਾਦ ਲਹਿਰਾਂ ਹਨ। ਮੈਂ ਹੈਰਾਨ ਹਾਂ ਕਿ ਜਦ ਗੌਰਮਿੰਟ ਨੂੰ ਫੋਰਥ ਫਾਈਵ ਈਅਰ ਪਲੈਨ ਲਈ ਰੁਪਏ ਦੀ ਲੋੜ ਹੈ ਫਿਰ ਟੈਕਸ ਦੀ ਛੋਟ ਕਰਨ ਦੀ ਲੋੜ ਕਿਥੋਂ ਪੈ ਗਈ ? ਜਾਂ ਤਾਂ ਸਰਕਾਰ ਕੋਲ ਪੈਸਾ ਜ਼ਿਆਦਾ ਆ ਗਿਆ ਹੈ ਜਾਂ ਇਹ ਆਪਣੀ ਜ਼ਰੂਰਤ ਨੂੰ ਨਹੀਂ ਸਮਝਦੀ । ਜਿਥੋਂ ਤਕ ਐਡਵਾਂਸ ਕੰਟਰੀਜ਼ ਦਾ ਸਵਾਲ ਹੈ ਉਹ ਤਾਂ ਇਸ ਤਰ੍ਹਾਂ ਕਰਦੇ ਹਨ, ਮਗਰ ਤੁਹਾਡਾ ਕੰਟਰੀ ਜਿਸ ਨੂੰ ਪੈਸੇ ਦੀ ਅਜ਼ਹਦ ਜ਼ਰੂਰਤ ਹੈ, ਉਹ ਕਿਵੇਂ ਕਰ ਸਕਦਾ ਹੈ ? ਲੇਕਿਨ ਇਸ ਛੋਟ ਦੀ ਇਕ ਵਜ੍ਹਾ ਦੱਸੀ ਗਈ ਹੈ ਕਿ ਇਨਸੈਂਟਿਵ

ਦੇਣ ਦੀ ਲੋੜ ਹੈ, ਖਾਸ ਤੌਰ ਤੇ ਇਸ ਕਰਕੇ ਕਿਉਂਕਿ ਸ਼ੂਗਰ ਬਾਹਰ ਐਕਸਪੋਰਟ ਕਰਨੀ ਹੈ। ਮਗਰ ਪੰਜਾਬ ਤੋਂ ਸ਼ੂਗਰ ਐਕਸਪੋਰਟ ਕਰਨਾ ਕਿਸੇ ਤਰ੍ਹਾਂ ਵੀ ਜਸਟੀਫਾਈਡ ਨਹੀਂ ਹੁੰਦਾ। ਕਿਉਂਕਿ ਪੰਜਾਬ ਸਮੁੰਦਰ ਤੋਂ ਬਹੁਤ ਦੂਰ ਹੈ, ਇਸ ਕਰਕੇ ਇਥੋਂ ਦੀ ਸ਼ੂਗਰ ਬੰਦਰਗਾਹ ਤਕ ਪਹੁੰਚਾਉਣ ਵਿਚ ਹੀ ਇਤਨਾ ਖਰਚ ਪੈ ਜਾਂਦਾ ਹੈ ਕਿ ਜਿਹੜਾ ਇਕਾਨਾਮੀਕਲ ਨਹੀਂ ਹੋ ਸਕਦਾ।

ਫਿਰ ਇਹ ਵੀ ਦੇਖਣ ਦੀ ਲੋੜ ਹੈ ਕਿ ਇਹ ਖੰਡ ਪੰਜਾਬ ਲਈ ਪੂਰੀ ਵੀ ਹੁੰਦੀ ਹੈ ਕਿ ਨਹੀਂ। ਹਕੀਕਤ ਇਹ ਹੈ ਕਿ ਪੰਜਾਬ ਦੀ ਲੋੜ ਵੀ ਇਥੋਂ ਦੀ ਖੰਡ ਪੂਰੀ ਨਹੀਂ ਕਰਦੀ। ਗੌਰਮਿੰਟ ਨੇ 14 ਹਜ਼ਾਰ ਟਨ ਦਾ ਮਹੀਨੇ ਦਾ ਕੋਟਾ ਮੁਕੱਰਰ ਕੀਤਾ ਹੈ, ਮਗਰ ਲਾਗਤ ਪੰਜਾਬ ਦੀ ਕਿਧਰੇ ਜ਼ਿਆਦਾ ਹੈ ਜਿਹੜੀ ਕਿ ਯੂ. ਪੀ. ਤੋਂ ਮੰਗਾ ਕੇ ਪੂਰੀ ਕਰਨੀ ਪੈਂਦੀ ਹੈ, ਫਿਰ ਤੁਸੀਂ ਐਕਸਪੋਰਟ ਕਿਸ ਤਰ੍ਹਾਂ ਕਰ ਸਕਦੇ ਹੋ ? ਨਾ ਹੀ ਤੁਸੀਂ ਪੰਜਾਬ ਦੀ ਸ਼ੂਗਰ ਨਾਲ ਫਾਰੇਨ ਐਕਸਚੇਂਜ ਅਰਨ ਕਰ ਸਕਦੇ ਹੋ।

ਅਸਲ ਗੱਲ ਜਿਹੜੀ ਇਸ ਵਿਚ ਹੈ, ਉਹ ਇਹ ਕਿ ਜ਼ੋਰਾਵਰਾਂ ਦੀ ਔਰ ਸਰਕਾਰ ਦੀ ਮਿਲੀ ਭਗਤ ਹੈ। ਇਥੇ ਹੀ ਨਹੀਂ, ਦੂਜੇ ਸੂਬਿਆਂ ਦੇ ਵਿਚ ਵੀ ਇਹੋ ਹਾਲ ਹੈ। ਇਸ ਤੋਂ ਪਤਾ ਚਲਦਾ ਹੈ ਕਿ ਇਹ ਜਿਹੜਾ ਇਕੱਠ ਹੈ, ਇਹ ਕਿਸਾਨਾਂ ਦੀ ਭੂਰੀ ਤੇ ਹੀ ਹੈ। ਮੈਂ ਪਰੈਂਟ ਐਕਟ ਵੇਖਿਆ ਹੈ, ਇਸ ਵਿਚ ਲਿਖਿਆ ਹੈ ਕਿ ਜਿਸ ਏਰੀਆ ਵਿਚ ਮਿੱਲ ਵਾਕਿਆ ਹੈ ਉਸ ਏਰੀਆ ਦੇ ਕਿਸਾਨ ਉਸੇ ਮਿੱਲ ਨੂੰ ਗੰਨਾ ਵੇਚਣਗੇ। ਇਸ ਦਾ ਮਤਲਬ ਇਹ ਹੈ ਕਿ ਕਿਸਾਨਾਂ ਨੂੰ ਮਿੱਲ ਮਾਲਿਕਾਂ ਦੇ ਰਹਿਮ ਤੇ ਛੱਡ ਦਿੱਤਾ ਗਿਆ ਹੈ, ਕਿਉਂਕਿ ਜੇ ਕਿਸੇ ਵੇਲੇ ਮਿੱਲ ਮਾਲਿਕ ਇਹ ਕਹਿ ਦੇਵੇ ਕਿ ਸਾਡੇ ਕੋਲ ਸ਼ੂਗਰ-ਕੇਨ ਫਾਲਤੂ ਹੈ, ਸਾਨੂੰ ਜ਼ਰੂਰਤ ਨਹੀਂ ਤਾਂ ਕਿਸਾਨ ਨੂੰ ਉਸ ਵੇਲੇ ਸਿਵਾਏ ਬਾਵੇਲਾ ਮਚਾਣ ਦੇ ਹੋਰ ਕੋਈ ਚਾਰਾ ਨਹੀਂ। ਇਸੇ ਤਰ੍ਹਾਂ ਜੇ ਕਿਸਾਨ ਚਾਹੇ ਕਿ ਉਹ ਖੁਦ ਖੰਡ ਬਣਾਉਣਾ ਚਾਹੁੰਦਾ ਹੈ, ਔਰ ਦੂਜੇ ਪਾਸੇ ਮਿੱਲ ਮਾਲਿਕ ਇਹ ਚਾਹੇ ਕਿ ਉਹ ਨਾ ਬਣਾ ਸਕੇ ਤਾਂ ਉਹ ਉਸਦਾ ਗੰਨਾ ਜ਼ਬਰਦਸਤੀ ਲੈ ਸਕਦਾ ਹੈ, ਜਿਵੇਂ ਕਿ ਪਿਛਲੇ ਸਾਲ ਹੋਇਆ ਹੈ।

ਜਦ ਖੰਡ ਦਾ ਔਰ ਗੁੜ ਦਾ ਭਾ ਬਾਜ਼ਾਰ ਵਿਚ ਮਹਿੰਗਾ ਹੋ ਗਿਆ ਤਾਂ ਕਿਸਾਨਾਂ ਨੇ ਆਪ ਗੁੜ ਬਣਾਉਣ ਲਈ ਉਪਰਾਲਾ ਕੀਤਾ, ਮਗਰ ਮਿੱਲ ਵਾਲਿਆਂ ਨੇ ਗੰਨਾ ਮੰਗ ਲਿਆ, ਜਿਨ੍ਹਾਂ ਨੇ ਨਹੀਂ ਦਿੱਤਾ ਉਨ੍ਹਾਂ ਦਾ ਚਾਲਾਨ ਕੀਤਾ ਗਿਆ। ਔਰ ਇਕੱਲੇ ਰੋਹਤਕ ਵਿਚ ਹਜ਼ਾਰਾਂ ਕਿਸਾਨਾਂ ਦਾ ਚਲਾਨ ਹੋਇਆ।

ਕਿਸਾਨ ਨੇ ਸੋਚਿਆ ਸੀ ਕਿ ਜਿਹੜਾ ਟੈਕਸ ਜਾਂ ਸੈੱਸ ਹੈ, ਉਸ ਦੇ ਰਾਹੀਂ ਗੰਨੇ ਦੀ ਬੇਹਤਰੀ ਵਾਸਤੇ ਸੋਚਿਆ ਜਾਵੇਗਾ, ਜਾਂ ਉਸ ਦੇ ਇਲਾਕੇ ਵਿਚ ਉਸ ਪੈਸੇ ਨਾਲ ਸੜਕਾਂ ਬਣਾਉਣ ਦਾ ਯਤਨ ਹੋਵੇਗਾ, ਮਗਰ ਸਰਕਾਰ ਨੇ ਉਸ ਟੈਕਸ ਦੀ ਛੋਟ ਕਰਨ ਦਾ ਫੈਸਲਾ ਕਰ ਲਿਆ ਹੈ। ਔਰ ਪ੍ਰਾਸਪੈਕਟਿਵਲੀ ਨਹੀਂ ਬਲਕਿ ਰੀਟਰੋਸਪੈਕਟਿਵਲੀ ਇਫੈਕਟ ਦੇਣ ਦਾ ਸੋਚਿਆ ਹੈ। ਇਸ ਤਰ੍ਹਾਂ ਜਿਤਨਾ ਰੁਪਿਆ ਸ਼ੂਗਰ ਬੋਰਡ ਦੇ ਕੋਲ ਇਕੱਠਾ ਹੋਇਆ ਹੈ, ਉਹ ਖਤਮ ਹੋ ਜਾਵੇਗਾ।

ਇਸ ਐਕਟ ਦਾ ਇਕ ਮਕਸਦ ਇਹ ਵੀ ਸੀ ਕਿ ਜਿਸ ਇਲਾਕੇ ਵਿਚ ਗੰਨਾ ਪੈਦਾ ਹੁੰਦਾ ਹੈ, ਉਸ ਦੀ ਡੀਵੈਲਪਮੈਂਟ ਦੇ ਨਾਲ ਨਾਲ ਗੰਨੇ ਦੀ ਡੀਵੈਲਪਮੈਂਟ ਕੀਤੀ ਜਾਏ. ਮਗਰ ਹੁਣ ਤੁਹਾਡੇ ਇਸ ਛੋਟ ਦੇਣ ਨਾਲ ਉਸ ਤੇ ਠੀਕ ਉਲਟ ਅਸਰ ਪਏਗਾ।

[ਬਾਬੂ ਬਚਨ ਸਿੰਘ]

ਪੰਜਾਬ ਇਕ ਅਜਿਹਾ ਸੂਬਾ ਹੈ ਜਿਸ ਨੇ ਹਿੰਦੁਸਤਾਨ ਵਿਚ ਸਭ ਤੋਂ ਜ਼ਿਆਦਾ ਖੇਤੀ ਵਿਚ ਤਰੱਕੀ ਕੀਤੀ ਹੈ। ਔਰ ਮੇਰੇ ਜ਼ਿਲ੍ਹੇ ਦੀ ਖੇਤੀ ਦੀ ਪੈਦਾਵਾਰ ਦਾ ਹਿੰਦੁਸਤਾਨ ਦੀ ਸਟੇਟ ਦਾ ਕੋਈ ਜ਼ਿਲ੍ਹਾ ਮੁਕਾਬਲਾ ਨਹੀਂ ਕਰ ਸਕਦਾ । ਇਸ ਦਾ ਰਾਜ਼ ਕੀ ਹੈ ? ਉਹ ਇਹ ਹੈ ਕਿ ਕਿਸਾਨ ਨੂੰ ਕੁਝ ਸਹੂਲਤਾਂ , ਕੁਝ ਇਨਸੈਂਟਿਵਜ਼ ਮਿਲੇ ਹੋਏ ਹਨ । ਲੇਕਿਨ ਉਹ ਤੁਸੀਂ ਹੁਣ ਉਸ ਤੋਂ ਖੋਹ ਕੇ ਮਿੱਲ ਮਾਲਿਕਾਂ ਨੂੰ ਦੇਣਾ ਚਾਹੁੰਦੇ ਹੋ । ਇਸ ਦਾ ਅਸਰ ਪੰਜਾਬ ਦੀ ਪੈਦਾਵਾਰ ਤੇ ਪਏਗਾ ਜਿਹੜੀ ਕਿ ਅੱਜ ਬਹੁਤ ਜ਼ਰੂਰੀ ਹੈ। ਤੁਸੀਂ ਵੇਖਣਾ ਇਹ ਸੀ ਕਿ ਗ੍ਰੋਅਰ ਨੂੰ ਇਨਸੈਂਟਿਵ ਮਿਲਦਾ ਹੈ ਕਿ ਨਹੀਂ । ਔਰ ਜੇ ਤੁਸੀਂ ਇਹ ਨਹੀਂ ਵੇਖਦੇ ਤਾਂ ਸਰਕਾਰ ਨੂੰ ਕੋਈ ਅਧਿਕਾਰ ਨਹੀਂ ਕਿ ਉਹ ਇਥੇ ਰਹੇ ।

ਜਦ ਤੁਸੀਂ ਮਿੱਲ ਮਾਲਿਕਾਂ ਨੂੰ 24 ਲੱਖ ਰੁਪਿਆ ਦਿੱਤਾ ਤਾਂ ਅਸੀਂ ਰੌਲਾ ਪਾਇਆ ਸੀ ਕਿ ਨਾ ਦਿਓ, ਮਗਰ ਤੁਸੀਂ ਸੁਣਿਆ ਨਹੀਂ, ਔਰ ਬਹਾਨਾ ਇਹ ਬਣਾਇਆ ਕਿ ਚੂੰਕਿ ਉਨ੍ਹਾਂ ਨੂੰ ਸ਼ੂਗਰ ਕ੍ਰਸ਼ਿੰਗ ਲਈ ਕਿਹਾ ਜਾ ਰਿਹਾ ਹੈ, ਇਸ ਲਈ ਗਰਾਂਟ ਦੇਣੀ ਪੈ ਰਹੀ ਹੈ । ਲੇਕਿਨ ਮੇਰੇ ਕੋਲ ਫਿਗਰਜ਼ ਹਨ ਜਿਹੜੀਆਂ ਫਗਵਾੜੇ ਦੀ ਮਜ਼ਦੂਰ ਯੂਨੀਅਨ ਨੇ ਸਪਲਾਈ ਕੀਤੀਆਂ ਹਨ, ਜਿਸ ਤੋਂ ਬਚਤ ਮਾਲੂਮ ਹੁੰਦੀ ਹੈ ।

1954-55 ਵਿਚ 3,92,306 ਰੁਪਏ ਦੀ ਬਚਤ ਹੋਈ ।
1955-56 ਵਿਚ 3,29,784
1956-57 ਵਿਚ 2,19,461
1957-58 ਵਿਚ 5,81,437
ਔਰ 1958-59 ਵਿਚ 3,16, 000 ਦੀ ਬਚਤ ਹੋਈ ।

ਲੇਕਿਨ ਜਦ ਇਹ ਕਿਹਾ ਜਾਂਦਾ ਸੀ ਕਿ ਰਿਕਵਰੀ ਕਰੋ ਤਾਂ ਕਿਹਾ ਜਾਂਦਾ ਸੀ ਕਿ ਉਨ੍ਹਾਂ ਨੂੰ ਘਾਟਾ ਪੈ ਰਿਹਾ ਹੈ ਉਸ ਸਾਲ 6,17,907 ਰੁਪਏ, 1960-61 ਵਿਚ 6,85,110 ਰੁਪਏ ਉਸ ਤੋਂ ਬਾਅਦ 1961-62 ਵਿਚ 297,494 ਅਤੇ ਜਿਸ ਸਾਲ ਅਸੀਂ 24 ਲੱਖ ਰੁਪਿਆ ਦਿੱਤਾ ਹੈ ਉਸ ਸਾਲ 8,23,511 ਰੁਪਏ ਬਚੇ ਇਸ ਮਿੱਲ ਨੂੰ, ਜਿਸ ਦੇ ਬਾਅਦ ਇਹੀਂ ਕਿਹਾ ਗਿਆ ਸੀ ਅਤੇ ਜਿਸ ਨੂੰ 10 ਲੱਖ ਰੁਪਿਆ ਦਿੱਤਾ ਹੈ, ਇਹ ਕੇਨ ਕਰੱਸ਼ਿੰਗ ਅਤੇ ਸ਼ੂਗਰ ਮੇਕਿੰਗ ਲਈ । ਉਸ ਮਿੱਲ ਨੂੰ 1963-64 ਵਿਚ 2,56,000 ਰੁਪਿਆ ਅਤੇ 1964-65 ਵਿਚ, ਜਿਸ ਨੂੰ ਮੈਂ ਬਿਲਕੁਲ ਜ਼ਿਆਦਤੀ ਸਮਝਦਾ ਹਾਂ, 6,08,363 ਰੁਪਿਆ ਬਚਿਆ ਹੈ। ਇਹ ਹੈ ਵਡਿਆਂ ਵਡਿਆਂ ਦੀ ਹਾਲਤ । ਲੇਕਿਨ ਸੋਚਣਾ ਇਹ ਹੈ ਕਿ ਜਿਸ ਵੇਲੇ ਇਹ ਮਿੱਲ ਲਗੀ ਸੀ ਤਾਂ ਇਸ ਤੇ ਕਿੰਨਾ ਕੁ ਰੁਪਿਆ ਲਗਿਆ ਸੀ । ਜੋ ਮੇਰੀ ਨਾਲਿਜ ਵਿਚ ਹੈ, ਮੈਨੂੰ ਵਾਕਫੀਅਤ ਹੈ ਉਦੋਂ ਇਸ ਤੇ ਸਾਰਾ ਹੀ 13 ਲੱਖ ਰੁਪਿਆ ਲਗਿਆ ਸੀ। ਜਿਹੜੀ 13 ਲੱਖ ਰੁਪਿਆ ਲਗਾਉਣ ਵਾਲੀ ਮਿੱਲ ਮੈਨੇਜਮੈਂਟ ਹੈ ਉਹ ਮੈਨੇਜਮੈਂਟ ਕਿੰਨਾਂ ਦੀ ਹੈ ? ਉਹ ਸਾਰੀ ਇਕੋ ਹੀ ਨਾਰੰਗਾਂ ਦੀ ਮਲਕੀਅਤ ਹੈ । ਇਸ ਨਾਰੰਗ ਫੈਮਿਲੀ ਨੇ 13 ਲੱਖ ਰੁਪਿਆ ਲਗਾਇਆ ਅਤੇ ਡੇਢ ਕਰੋੜ ਰੁਪਏ ਦੇ ਕਰੀਬ ਨਫਾ ਕਮਾਇਆ ਹੈ। 13 ਲੱਖ ਰੁਪਿਆ ਲਗਾ ਕੇ ਡੇਢ ਕਰੋੜ ਦੇ ਕਰੀਬ ਨਫਾ ਹੋਇਆ ਹੋਵੇ ਤਾਂ ਕੀ ਅਜੇ ਵੀ ਉਸ ਨੂੰ ਇਨਸੈਂ-ਟਿਵ ਦੇਣ ਦੀ ਲੋੜ ਹੈ ? ਇਸ ਗੱਲ ਤੇ ਗੌਰ ਕਰੋ ਕਿ ਇਹ ਮਿੱਲ ਗੰਨਾ ਖਰੀਦਦੀ ਹੈ । ਫਗਵਾੜੇ ਦੀਆਂ ਸੜਕਾਂ ਘਸਦੀਆਂ ਹਨ ਗੌਰਮਿੰਟ ਅਤੇ ਮਿਉਂਸਪੈਲਿਟੀ ਦੀਆਂ ਲੇਕਿਨ ਫਗਵਾੜੇ ਵਿਚ ਇਸ ਤੇ ਮਸੂਲ ਚੁੰਗੀ ਨਹੀਂ ਕਿਉਂਕਿ ਇਹ ਧਰਮ ਪੁਤਰ ਹਨ ਇਸ ਕਰਕੇ ਇਨ੍ਹਾਂ ਧਰਮ ਪੁਤਰਾਂ ਨੂੰ ਜਿੰਨੀ ਰਿਆਇਤ ਦਿੱਤੀ ਜਾ ਸਕਦੀ ਹੈ, ਦਿੱਤੀ ਹੈ। ਇਸ ਤੋਂ ਪਹਿਲਾਂ ਇਹ ਹਾਲਤ ਹੈ ਕਿ ਜਿੰਨੀ

ਜਗ੍ਹਾ ਤੇ ਮਿੱਲ ਬਣੀ ਅਤੇ ਜਿੰਨੀ ਜਗ੍ਹਾ ਤੇ ਮੈਨੇਜਰਾਂ ਵਗੈਰਾ ਦੀਆਂ ਕੋਠੀਆਂ ਤੇ ਗਰੀਬ ਮਜ਼ਦੂਰਾਂ ਦੇ ਕੁਆਰਟਰ ਬਣੇ ਉਹ ਸਾਰੀ ਦੀ ਸਾਰੀ ਜਗ੍ਹਾ ਉਸ ਵੇਲੇ ਦੀ ਕਪੂਰਥਲਾ ਸਟੇਟ ਨੇ ਉਨ੍ਹਾਂ ਨੂੰ ਮੁਫਤ ਦਿੱਤੀ । ਫੇਰ ਕਹਿੰਦੇ ਹਨ ਕਿ ਰਿਕਵਰੀ ਘੱਟ ਹੁੰਦੀ ਹੈ ਇਸ ਕਰਕੇ ਮਿੱਲਾਂ ਵਾਲਿਆਂ ਨੂੰ ਘਾਟਾ ਪੈਂਦਾ ਹੈ। ਪਰ ਮਨਿਸਟਰ ਸਾਹਿਬ ਨੂੰ ਇਹ ਪਤਾ ਨਹੀਂ ਕਿ ਕਮ ਰਿਕਵਰੀ ਦੇ ਨਾਲ ਕਮ ਕੀਮਤ ਹੁੰਦਾ ਹੈ। ਅਗਰ ਰਿਕਵਰੀ ਜ਼ਿਆਦਾ ਹੋਵੇ ਤਾਂ ਕੀਮਤ ਜ਼ਿਆਦਾ ਮਿਲਦੀ ਹੈ । ਅਗਰ ਰਿਕਵਰੀ ਕਮ ਹੋਵੇ, ਗੌਰਮਿੰਟ ਨੇ ਇਕ ਖਾਸ ਸਟੈਂਡਰਡ, ਮਿਨੀਮਮ ਸਟੈਂਡਰਡ ਮੁਕਰਰ ਕੀਤਾ ਹੋਇਆ ਹੈ, ਉਸ ਤੇ ਰੁਪਿਆ ਮਿਲਦਾ ਹੈ। (ਵਿਘਨ) ਜਿਹੜੀਆਂ ਗੱਲਾਂ ਅੰਡਰਸਟੁਡ ਹਨ ਉਨ੍ਹਾਂ ਨੂੰ ਬਾਰ ਬਾਰ ਰਪੀਟ ਕਰਨ ਦਾ ਕੀ ਸਵਾਲ ਹੈ। ਇਸ ਲਈ ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਐਸੀਆਂ ਮਿੱਲਾਂ ਚਾਹੁੰਦੇ ਹੋ, ਅਗਰ ਉਸ ਮਿੱਲ ਦੀ ਤਰੱਕੀ ਦੇਖਣਾ ਚਾਹੁੰਦੇ ਹੋ ਖਾਸ ਕਰਕੇ ਪਜਾਬ ਵਿਚ, ਪੰਜਾਬ ਕੋਈ ਇੰਡਸਟਰੀਅਲ ਐਡਵਾਂਸ ਸਟੇਟ ਨਹੀਂ, ਪਜਾਬ ਨੂੰ ਅਗਰ ਮਾਣ ਹੈ ਤਾਂ ਦੋ ਗੱਲਾਂ ਤੇ ਮਾਣ ਹੈ । ਇਕ ਇਸ ਗੱਲ ਤੇ ਕਿ ਪੰਜਾਬ ਹਿੰਦੁਸਤਾਨ ਦਾ ਸੋਰਡ ਆਰਮ ਹੈ । ਹਿੰਦੁਸਤਾਨ ਵਿਚ ਅਗਰ ਫੌਜ ਵਿਚ ਕਿਸੇ ਸੂਬੇ ਨੇ ਸਭ ਤੋਂ ਜ਼ਿਆਦਾ ਹਿੱਸਾ ਲਿਆ ਹੈ ਅਤੇ ਮੁਲਕ ਦੀ ਹਿਫਾਜ਼ਤ ਲਈ ਕਿਸੇ ਨੇ ਹਿੱਸਾ ਲਿਆ ਹੈ ਤਾਂ ਸਭ ਤੋਂ ਜ਼ਿਆਦਾ ਪੰਜਾਬ ਦਾ ਹਿੱਸਾ ਹੈ । ਮੈਂ ਤਾਂ ਇਹ ਕਹਿੰਦਾ ਹਾਂ ਕਿ ਸਾਰੇ ਹਿੰਦੁਸਤਾਨ ਨੂੰ ਇਕ ਪਾਸੇ ਰਖ ਲਉ, ਕੋਈ ਹੋਰ ਗਲ ਕਰਨ ਦੀ ਜ਼ਰੂਰਤ ਨਹੀਂ, ਪੰਜਾਬ ਨੂੰ ਦੂਜੇ ਪਾਸੇ ਰਖ ਲਉ, ਪੰਜਾਬ ਦਾ ਪਲੜਾ ਭਾਰੀ ਹੋਵੇਗਾ, ਡੀਫੈਂਸ ਲਈ । (ਪ੍ਰਸ਼ੰਸਾ) ਤੁਸੀਂ ਇਸ ਸਿਲਸਿਲੇ ਵਿਚ ਸੋਚੋ । ਜਿਹੜੇ ਲੋਕ ਫੌਜ ਵਿਚ ਲੜਦੇ ਹਨ ਉਨ੍ਹਾਂ ਵਿਚੋਂ 80 ਫੀ ਸਦੀ, ਅਗਰ ਮੈਂ ਜ਼ਿਆਦਾ ਨਾ ਕਹਾਂ, ਉਹ ਲੋਕ ਹਨ ਜਿਨ੍ਹਾਂ ਦਾ ਕਿਸਾਨ ਟੱਬਰਾਂ ਨਾਲ ਤੁਅੱਲੁਕ ਹੈ । ਜਿਨਾਂ ਦਾ ਖੇਤੀ ਨਾਲ ਤਅੱਲੁਕ ਹੈ, ਜਿਹੜੇ ਲੋਕ ਗੁਜ਼ਾਰਾ ਹੀ ਖੇਤੀ ਤੇ ਕਰਦੇ ਹਨ। ਇਸ ਕਰਕੇ ਕਿ ਜ਼ਮੀਨਾਂ ਘਟ ਰਹਿ ਗਈਆਂ ਹਨ ਇਕ ਭਰਾ ਫੌਜ ਵਿਚ ਭਰਤੀ ਹੋ ਜਾਂਦਾ ਹੈ ਤੇ ਇਕ ਖੇਤੀ ਕਰਦਾ ਹੈ। ਤੁਸੀਂ ਹਮੇਸ਼ਾ ਇਹ ਕਹਿੰਦੇ ਹੋ ਕਿ ਹਿੰਦੁਸਤਾਨ ਵਿਚ ਅੰਨ ਜ਼ਿਆਦਾ ਉਗਾਓ। ਜਿਸ ਤਰ੍ਹਾਂ ਮਿਸਟਰ ਲਾਲ ਬਹਾਦਰ ਸ਼ਾਸਤਰੀ ਨੇ ਕਿਹਾ ਹੈ। (ਘੰਟੀ) ਸਾਡੇ ਪਰਾਈਮ ਮਨਿਸਟਰ ਨੇ ਦੋ ਬਾਤਾਂ ਕਹੀਆਂ —ਜੈ ਜਵਾਨ ਜੈ ਕਿਸਾਨ। ਤੁਸੀਂ ਕਿਸਾਨ ਦਾ ਨਾਅਰਾ ਲਾਉਂਦੇ ਹੋ। ਮੈਂ ਇਸ ਨਾਲ ਮੁਤਫਿਕ ਹਾਂ। ਹਿੰਦੁਸਤਾਨ ਵਿਚ ਜੈ ਜਵਾਨ, ਜੈ ਕਿਸਾਨ ਨਾਲ ਹੀ ਕਾਮਯਾਬੀ ਹੈ। ਜੇ ਮੁਲਕ ਦੀ ਡੀਫੈਂਸ ਹੋਈ ਤੇ ਖੇਤੀ ਵਧ ਹੋਏਗੀ ਤਾਂ ਹੀ ਕਾਮਯਾਬੀ ਹੈ। ਇਸ ਲਈ ਇਨਸੈਂਟਿਵ ਦੇਣਾ ਚਾਹੀਦਾ ਹੈ ਕਿਸਾਨ ਨੂੰ। ਮੈਂ ਫਖਰ ਨਾਲ ਕਹਿੰਦਾ ਹਾਂ ਕਿ ਪਿਛਲੇ 4 ਸਾਲ ਵਿਚ ਲੁਧਿਆਣੇ ਵਿਚ 60 ਫੀ ਸਦੀ ਪੈਦਾਵਾਰ ਵਧੀ ਹੈ ਜਿਹੜੀ ਕਿ ਰਿਕਾਰਡ ਹੈ। ਹਿੰਦੁ-ਸਤਾਨ ਵਿਚ ਜਾਂ ਕਿਤੇ ਹੋਰ ਬਾਹਰ ਐਨੀ ਨਹੀਂ ਵਧੀ । ਕਿਸਾਨ ਨੂੰ ਇਨਸੈਂਟਿਵ ਦੇਣ ਦੀ ਜ਼ਰੂਰਤ ਹੈ। ਪਰ ਤੁਸੀਂ ਖੋਹ ਰਹੇ ਹੋ । ਮੈਨੂੰ ਅਫਸੋਸ ਹੈ, ਤੁਸੀਂ ਕਿਸਾਨ ਨੂੰ ਟੈਕਸਾਂ ਨਾਲ ਜਕੜਨ ਦੀ ਕੋਸ਼ਿਸ਼ ਕਰ ਰਹੇ ਹੋ । ਜਿਹੜੇ ਜ਼ਮੀਨ ਵਿਚੋਂ ਗੰਨਾ ਪੈਦਾ ਕਰਕੇ ਦਿੰਦੇ ਹਨ, ਰੇਹ ਜ਼ਿਆਦਾ ਪਾਉਂਦੇ ਹਨ ਅਤੇ ਘਾਟੇ ਦਾ ਸ਼ਿਕਾਰ ਹੁੰਦੇ ਹਨ, ਉਨ੍ਹਾਂ ਲਈ ਕੁਝ ਨਹੀਂ ਕੀਤਾ ਜਾਂਦਾ । ਮਿੱਲ ਮਾਲਿਕਾਂ ਨੂੰ ਇਨਸੈਂਟਿਵ ਦਿੰਦੇ ਹੋ । ਇਨਸੈਂਟਿਵ ਨਹੀਂ ਬਲਕਿ ਇਹ ਰਿਆਇਤ ਕਰ ਰਹੇ ਹੋ । ਇਹੋ ਨਹੀਂ ਕਿ ਕਲ ਤੋਂ ਟੈਕਸ ਮਾਫ ਹੋਏਗਾ, ਪਤਾ ਨਹੀਂ ਕਦੋਂ ਤੋਂ ਮੁਆਫ ਹੋਏਗਾ । ਇਸ ਵੇਲੇ ਸਵਾਲ ਇਹ ਹੈ ਕਿ ਤੁਸੀਂ ਸਹੀ ਤੌਰ ਤੇ ਦੇਖਣਾ ਹੋਏਗਾ ਕਿ ਪੰਜਾਬ ਦਾ ਸਭ ਤੋਂ ਜ਼ਿਆਦਾ ਭਲਾ ਕੀ ਹੈ। ਪੰਜਾਬ ਦੇ ਆਮ ਆਦਮੀਆਂ ਦਾ ਕੀ ਭਲਾ ਹੈ। ਪੰਜਾਬ ਦੇ ਕਿਸਾਨ ਦਾ ਕੀ ਭਲਾ ਹੈ। ਇਸ ਵੇਲੇ ਪੰਜਾਬ ਵਿਚ ਕੁਛ ਕੋਆਪਰੇਟਿਵ ਸੁਸਾਇਟੀਆਂ ਹਨ। ਕੋਆਪਰੇਟਿਵ ਸੁਸਾਇਟੀਆਂ ਦੇ ਸਿਲਸਿਲੇ ਵਿਚ ਸਰਦਾਰ ਦਰਬਾਰਾ ਸਿੰਘ ਜੀ ਨੂੰ ਬੜੀ ਚੰਗੀ ਤਰ੍ਹਾਂ ਪਤਾ ਹੈ ਕਿ ਕੀ ਕੀ ਗੰਦ ਹੈ, ਕਿਸ ਕਿਸ ਤਰ੍ਹਾਂ ਉਥੇ ਸਕੈਂਡਲ ਹੋਏ ਹਨ। ਕਿਸ ਤਰ੍ਹਾਂ ਉਥੇ ਬੇਈਮਾਨੀਆਂ ਹੋਈਆਂ ਹਨ, ਕਿਸ ਤਰ੍ਹਾਂ

[ਬਾਬੂ ਬਚਨ ਸਿੰਘ]
ਉਥੇ ਪਾਰਟੀਆਂ ਨੂੰ ਸਸਪੈਂਡ ਕਰਨਾ ਪਿਆ । ਉਹ ਕੋਆਪਰੇਟਿਵ ਸੁਸਾਇਟੀਆਂ ਨਹੀਂ ਹਨ, ਚੰਦ ਆਦਮੀਆਂ ਦੇ ਹੱਥ ਵਿਚ, ਕੁਰੱਪਟ ਆਦਮੀਆਂ ਦੀ ਮੁੱਠੀ ਵਿਚ ਤਾਕਤ ਸੀ। ਉਸ ਤਾਕਤ ਨੂੰ ਕਈ ਦਫਾ ਤੁਸੀਂ ਕਰਬ ਕਰਨ ਦੀ ਕੋਸ਼ਿਸ਼ ਕੀਤੀ । ਲੇਕਿਨ ਮੈਂ ਦੇਖਦਾ ਹਾਂ ਕਿ ਕਿਸ ਤਰ੍ਹਾਂ ਇਸ ਦੇ ਵਿਚ ਪਾਲਿਟਿਕਸ ਆਇਆ, ਕਿਸ ਤਰ੍ਹਾਂ ਉਨ੍ਹਾਂ ਕੋਆਪਰੇਟਿਵ ਸੁਸਾਇਟੀਆਂ ਵਿਚ ਜ਼ੋਰਾਵਰ ਆਦਮੀਆਂ ਨੇ ਫਾਇਦਾ ਉਠਾਇਆ ਅਤੇ ਕੁਰੱਪਸ਼ਨ ਕੀਤੀ । ਇਸ ਲਈ ਤੁਸੀਂ ਇਹ ਕੰਮ ਕਰਕੇ ਨਾ ਸਿਰਫ ਕਿਸਾਨ ਦਾ ਇਨਸੈਂਟਿਵ ਮਾਰਦੇ ਹੋ ਬਲਕਿ ਸਰਮਾਏਦਾਰ ਨੂੰ ਇਨਸੈਂਟਿਵ ਦਿੰਦੇ ਹੋ, ਕੁਰੱਪਸ਼ਨ ਨੂੰ ਮਜਬੂਰ ਕਰਦੇ ਹੋ । ਉਹ ਕੰਮ ਕਰੋ ਜਿਸ ਤੋਂ ਪੰਜਾਬ ਦੇ ਗਰੀਬਾਂ ਨੂੰ ਫਾਇਦਾ ਹੋਵੇ । ਤੁਸੀਂ ਇਸ ਤੇ ਗੌਰ ਕਰੋ, ਸੋਚੋ, ਇਸ ਤੇ ਵਿਚਾਰ ਕਰੋ। ਇਸ ਵੇਲੇ ਕਿਸਾਨ ਜਿਹੜਾ ਤੁਹਾਡੇ ਸੋਨੇ ਦੀ ਚਿੜੀਆ ਹੈ ਉਸ ਕਿਸਾਨ ਨੂੰ ਤਾਕਤਵਰ ਕਰੋ, ਉਸ ਕਿਸਾਨ ਨੂੰ ਮਜ਼ਬੂਤ ਕਰੋ। ਇਸ ਵੇਲੇ ਪੰਜਾਬ ਹੀ ਸਾਰੇ ਹਿੰਦੁਸਤਾਨ ਵਿਚੋਂ ਸਭ ਤੋਂ ਜ਼ਿਆਦਾ ਸਰਪਲਸ ਹੈ ਅਤੇ ਪੰਜਾਬ ਹੀ ਸੂਬਾ ਹੈ ਜਿਹੜਾ ਬਾਕੀ ਹਿੰਦੁਸਤਾਨ ਨੂੰ ਭੈੜੇ ਵੇਲੇ ਅੰਨ ਦਿੰਦਾ ਹੈ। ਸਰਦਾਰ ਦਰਬਾਰਾ ਸਿੰਘ ਜੀ ਖੁਦ ਕਹਿੰਦੇ ਹਨ ਕਿ ਆਉਣ ਵਾਲੇ ਦਿਨਾਂ ਵਿਚ ਅਸੀਂ ਵਧ ਅੰਨ ਉਗਾਉਣਾ ਹੈ । (ਘੰਟੀ) ਐਨਾ ਅਨ ਤੇ ਐਨੀਆਂ ਚੀਜ਼ਾਂ ਪੈਦਾ ਕਰਕੇ ਬਾਕੀ ਹਿੰਦੁਸਤਾਨ ਦੀਆਂ ਲੋੜਾ ਪੂਰੀਆਂ ਕਰਾਂਗੇ । ਲੇਕਿਨ ਅੱਜ ਸਵਾਲ ਇਹ ਹੈ ਕਿ ਇਹ ਜਿਹੜਾ ਬਿਲ ਲਿਆਂਦਾ ਹੈ ਇਸ ਦੇ ਵਿਚ ਤੁਸੀਂ ਸਿਵਾਏ ਇਸ ਗੱਲ ਦੇ ਕੁਝ ਨਹੀਂ ਕੀਤਾ । ਮੈਨੂੰ ਅਫਸੋਸ ਹੈ ਅਤੇ ਮੈਂ ਐਕਸਪੈਕਟ ਕਰਦਾ ਸੀ, ਇਸ ਤੋਂ ਜ਼ਿਆਦਾ ਪਰਫਾਰਮੈਂਸ ਐਕਸਪੈਕਟ ਕਰਦਾ ਸੀ। ਜਿਸ ਵੇਲੇ ਮਨਿਸਟਰ ਨੇ ਬਿਲ ਲਿਆਂਦਾ ਉਹ ਸਾਰੀ ਬੈਕਗਰਾਊਂਡ ਦਸਦੇ, ਅੱਜ ਦੀ ਸਾਰੀ ਹਾਲਤ ਦਸਦੇ ਕਿ ਕਿਉਂ ਇਸ ਦੀ ਜ਼ਰੂਰਤ ਪਈ । ਸਿਰਫ ਸਾਹਮਣੇ ਲਿਆ ਕੇ ਬਿਲ ਮਾਰਿਆ ਜਿਸ ਤਰ੍ਹਾਂ ਮੱਥੇ ਵਿਚ ਵੱਟਾ ਮਾਰੀਦਾ ਹੈ। ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਅਤੇ ਜ਼ੋਰ ਨਾਲ ਕਹਿਣਾ ਚਾਹੁੰਦਾ ਹਾਂ। ਹਿੰਦੁਸਤਾਨ ਦੀ ਗੌਰਮਿੰਟ ਖੰਡ ਦੀ ਐਕਸਪੋਰਟ ਵਿਚ ਜਿੰਨੀ ਬੇਵਕੂਫੀ ਅਤੇ ×*× × ਤੋਂ ਕੰਮ ਲੈ ਰਹੀ ਹੈ ਇਸ ਤੋਂ ਵੱਡੀ ਮਿਸਾਲ ਦੁਨੀਆਂ ਵਿਚ ਹੋਰ ਕਿਤੇ ਨਹੀਂ ਇਸ ਵੇਲੇ ਹਿੰਦੁਸਤਾਨ ਵਿਚ ਤੁਸੀਂ ਡੇਢ ਰੁਪਏ ਕਿਲੋ ਦੇ ਕਰੀਬ ਵੇਚਦੇ ਹੋ, ਬਾਹਰਲੇ ਮੁਲਕਾਂ ਨੂੰ ਬਹੁਤ ਘਟ ਭਾ ਦੇ ਦੇ ਰਹੇ ਹੋ, ਇਕ ਰੁਪਏ ਫੀ ਕਿਲੋ ਤੋਂ ਵੀ ਘਟ, ਪੌਣੇ ਰੁਪਏ ਫੀ ਕਿਲੋ, 12 ਆਨੇ ਤੋਂ ਵੀ ਕਮ ਫੀ ਕਿਲੋ ਦੇ ਰਹੇ ਹੋ।

**ਇਕ ਮਾਨਯੋਗ ਮੈਂਬਰ** : 53 ਪੈਸੇ ਕਿਲੋ ਦੇ ਰਹੇ ਹਨ ।

**ਬਾਬੂ ਬਚਨ ਸਿੰਘ** : ਮੇਰੇ ਆਨਰੇਬਲ ਦੋਸਤ ਨੇ ਕਿਹਾ ਹੈ ਕਿ 53 ਪੈਸੇ ਫੀ ਕਿਲੋ ਦੇ ਰਹੇ ਹਨ । ਮੈਂ ਇਸ ਦੇ ਲਈ ਇਹ ਫਿਗਰ ਨਹੀਂ ਰਖਦਾ । ਅਗਰ ਉਨ੍ਹਾਂ ਦੀ ਗੱਲ ਠੀਕ ਹੈ ਤਾਂ ਫਿਰ ਇਸ ਦਾ ਮਤਲਬ ਇਹ ਹੈ ਕਿ ਹਿੰਦੁਸਤਾਨ ਦੇ ਕਿਸਾਨ ਨੂੰ ਵੀ ਸਮਝ ਲੈਣਾ ਚਾਹੀਦਾ ਹੈ ? ਹਿੰਦੁਸਤਾਨ ਵਿਚ 72 ਫੀ ਸਦੀ ਲੋਕ ਕਿਸਾਨ ਹਨ। 8 ਫੀ ਸਦੀ ਉਹ ਲੋਕ ਹਨ ਜਿਹੜੇ ਪਿੰਡਾਂ ਵਿਚ ਉਨ੍ਹਾਂ ਦੇ ਜ਼ਰੀਏ ਗੁਜ਼ਾਰਾ ਕਰਦੇ ਹਨ । 10 ਫੀ ਸਦੀ ਉਹ ਲੋਕ ਹਨ ਜਿਹੜੇ ਛੋਟੇ ਮਾਰਕਿਟ ਟਾਊਨ ਵਿਚ ਰਹਿੰਦੇ ਹਨ। ਇਸ ਤਰ੍ਹਾਂ 90 ਫੀ ਸਦੀ ਲੋਕ ਉਹ ਹਨ ਜਿਹੜੇ ਡਾਇਰੈਕਟਲੀ ਜਾਂ ਇਨਡਾਇਰੈਕਟਲੀ ਖੇਤੀ ਤੇ ਗੁਜ਼ਾਰਾ ਕਰਦੇ ਹਨ। ਤੁਸੀਂ ਕਿਸਾਨ ਨੂੰ ਅਤੇ ਕਿਸਾਨ ਤੇ ਨਿਰਭਰ ਕਰਨ ਵਾਲੇ ਨੂੰ ਡੇਢ ਰੁਪਏ ਫੀ ਕਿਲੋ ਖੰਡ ਦਿੰਦੇ ਹੋ ਅਤੇ ਬਾਹਰਲੇ ਮੁਲਕਾਂ ਨੂੰ ਸਸਤੇ ਭਾ ਤੇ

---

*Expunged as ordered by the Chair.

ਭੇਜਦੇ ਹੋ। ਸਿਰਫ ਇਹ ਕਹਿਕੇ ਲੋਕਾਂ ਨੂੰ ਧੋਖਾ ਦੇਣ ਦੀ ਕੋਸ਼ਿਸ਼ ਕਰਦੇ ਹੋ ਕਿ ਇਥੇ ਐਕਸਪੋਰਟ ਦੀ ਜ਼ਰੂਰਤ ਹੈ । ਮੈਂ ਸਮਝਦਾ ਹਾਂ ਇਸ ਐਕਸਪੋਰਟ ਨੂੰ ਬੰਦ ਕਰ ਦੇਣਾ ਚਾਹੀਦਾ ਹੈ । ਐਕਸਪੋਰਟ ਉਸ ਚੀਜ਼ ਦੀ ਕਰਨੀ ਚਾਹੀਦੀ ਹੈ ਜਿਸ ਵਿਚ ਤੁਸੀਂ ਪੂਰੇ ਪੈਸੇ ਕਮਾ ਸਕੋ। ਇਹ ਤਾਂ ਦੁਨੀਆਂ ਨੂੰ ਲੁਟਾਣ ਵਾਲੀ ਗੱਲ ਹੈ। ਲੋਕਾਂ ਨੂੰ ਦੋ ਸੌ ਗਰਾਮ ਖੰਡ ਦਿੱਤੀ ਜਾਂਦੀ ਹੈ ਅਤੇ ਲੋਕ ਸਾਨੂੰ ਪੁਛਦੇ ਹਨ। ਜਦੋਂ ਅਸੀਂ ਇਥੇ ਸਵਾਲ ਕਰਦੇ ਹਾਂ ਤਾਂ ਸਾਨੂੰ ਕਰਨ ਨਹੀਂ ਦਿੱਤੇ ਜਾਂਦੇ ..

**श्री सभापति :** अब आप बन्द करें । (Please wind up now.)

**ਬਾਬੂ ਬਚਨ ਸਿੰਘ** : ਕੀ ਮੇਰੇ ਉਪਰ ਹੀ ਇਹ ਪਾਬੰਦੀ ਹੈ ਜਾਂ ਮੈਂ ਇਰਰੈਲੇਵੈਂਟ ਬੋਲ ਰਿਹਾ ਹਾਂ ?

**श्री सभापति :** टाईम काफी हो गया है । (The hon. Member has taken sufficient time.)

**ਬਾਬੂ ਬਚਨ ਸਿੰਘ** : ਟਾਈਮ ਦਾ ਸਵਾਲ ਨਹੀਂ । ਜੇਕਰ ਮੈਂ ਇਰਰੈਲੇਵੈਂਟ ਬੋਲ ਰਿਹਾ ਹਾਂ ਤਾਂ ਮੈਨੂੰ ਰੋਕੋ ਵਰਨਾ ਇਹ ਪਾਬੰਦੀ ਕਿਉਂ ....

**श्री सभापति :** आपने गधेपन का लफज़ इस्तेमाल किया है । इसे वापिस लें। (The hon. Member has used the word 'Gadhepan'. He should withdraw it.)

**ਬਾਬੂ ਬਚਨ ਸਿੰਘ** : ਮੈਂ ਉਸ ਤੇ ਪੂਰੇ ਜ਼ੋਰ ਨਾਲ ਕਾਇਮ ਹਾਂ ਕਿ* × × × × × ਇਹ *× × ਹੀ *× × ਨਹੀਂ ਬਲਕਿ* × × ਹੈ। (ਹਾਸਾ)

**श्री सभापति :** यह शब्द अनपार्लिमेंटरी है । इसे वापिस लें । (This word is unparliamentary. Please withdraw it.)

**ਬਾਬੂ ਬਚਨ ਸਿੰਘ** : ਇਹ ਅਨਪਾਰਲੀਮੈਂਟਰੀ ਨਹੀਂ ਹੈ......

**श्री सभापति :** यह लफ़ज़ रिकार्ड से उड़ा दिया जाएगा । (This word be deleted from the record.)

**ਬਾਬੂ ਬਚਨ ਸਿੰਘ** : ਲੋਕ ਮੌਕੇ ਮੌਕੇ ਤੇ ਸ਼ੇਰਾਂ, ਲੂੰਬੜਾਂ ਤੇ ਗਿਦੜਾਂ ਦੀਆਂ ਮਿਸਾਲਾਂ ਦਿੰਦੇ ਹਨ ਅਤੇ ਮੈਂ ਵੀ* × × × ਦੀ ਮਿਸਾਲ ਦਿੱਤੀ ਹੈ ਅਤੇ *× × ਦੀ ਮਿਸਾਲ ਉਦੋਂ ਦਿੱਤੀ ਜਾਂਦੀ ਹੈ ਜਿੱਥੇ ਕੋਈ ਬੇਵਕੂਫੀ ਵਾਲੀ ਗੱਲ ਕੀਤੀ ਜਾਂਦੀ ਹੋਵੇ *× × ×

**Mr. Chairman :** No more comments on this please. That word is unparliamentary and I order it to be deleted from the records.

**ਬਾਬੂ ਬਚਨ ਸਿੰਘ** : ਮੈਂ ਗੁਜ਼ਾਰਸ਼ ਕਰ ਰਿਹਾ ਸੀ ਕਿ ਇਸ ਵਕਤ ਹਾਲਾਤ ਇਹ ਹਨ ਕਿ ਜੋ ਲੋਕ ਗੰਨਾ ਪੈਦਾ ਕਰਨ ਵਾਲੇ ਹਨ ਉਨ੍ਹਾਂ ਪਿੰਡਾਂ ਵਿਚ ਰਹਿਣ ਵਾਲੇ ਲੋਕਾਂ ਨੂੰ ਸਿਰਫ 200 ਗਰਾਮ ਖੰਡ ਦਿੰਦੇ ਹਨ। ਬਾਹਰਲੇ ਮੁਲਕਾਂ ਨੂੰ ਤਾਂ ਟੋ ਆਨੇ ਦੇ ਭਾਅ ਤੇ ਦਿੰਦੇ ਹਨ । ਪਰ ਸਾਨੂੰ ਭੁਖਿਆਂ ਮਾਰਿਆ ਜਾ ਰਿਹਾ ਹੈ। ਅਸੀਂ ਇਸ ਚੀਜ਼ ਨੂੰ ਬਰਦਾਸ਼ਤ ਕਰਨ ਲਈ ਤਿਆਰ ਨਹੀਂ ਹਾਂ। ਅਸੀਂ ਇਸ ਗੱਲ ਦੇ ਹਕ ਵਿਚ ਹਾਂ ਕਿ ਜਿਸ ਗੱਲ ਨਾਲ ਹਿੰਦੁਸਤਾਨ ਮਜ਼ਬੂਤ ਹੁੰਦਾ

*Expunged as ordered by the Chair.

(ਬਾਬੂ ਬਚਨ ਸਿੰਘ)

ਹੋਵੇ ਉਹ ਚੀਜ਼ ਜ਼ਰੂਰ ਕਰਨੀ ਚਾਹੀਦੀ ਹੈ ਅਤੇ ਉਸ ਚੀਜ਼ ਦੀ ਐਕਸਪੋਰਟ ਕਰਨੀ ਚਾਹੀਦੀ ਹੈ। ਲੇਕਿਨ ਇਸ ਵਿਚ ਕਿਹੜੀ ਦੇਸ਼ ਨੂੰ ਮਜ਼ਬੂਤ ਕਰਨ ਵਾਲੀ ਗੱਲ ਹੈ ਕਿ ਲੋਕਾਂ ਨੂੰ ਭੁੱਖੇ ਮਾਰ ਕੇ ਦੂਜਿਆਂ ਨੂੰ 6 ਆਨੇ ਤੇ ਖੰਡ ਵੇਚਦੇ ਹੋ ਅਤੇ ਫਿਰ ਆਪਣੇ ਲੋਕਾਂ ਨੂੰ ਪੈਦਾ ਕਰਨ ਵਾਲਿਆਂ ਨੂੰ ਲੁਟ ਕੇ ਅਮੀਰ ਮਿੱਲ ਵਾਲਿਆਂ ਦੇ ਘਰ ਭਰਦੇ ਹੋ ਤੇ ਉਨ੍ਹਾਂ ਨੂੰ ਟੈਕਸ ਮਾਫ ਕਰਦੇ ਹੋ, ਜਿਸ ਗੱਲ ਨਾਲ ਪੰਜਾਬ ਦੇ ਲੋਕਾਂ ਨੂੰ ਨੁਕਸਾਨ ਪੁਜਦਾ ਹੈ, ਉਸਦੀ ਅਸੀਂ ਜ਼ਰੂਰ ਮੁਖਾਲਫਤ ਕਰਾਂਗੇ ਅਤੇ ਕਰਨੀ ਚਾਹੀਦੀ ਹੈ। ਇਸ ਗੱਲ ਦਾ ਇਸ ਸਰਕਾਰ ਨੇ ਬਾਰ ਬਾਰ ਸਬੂਤ ਦਿੱਤਾ ਹੈ ਕਿ ਇਹ ਸਰਕਾਰ ਸਰਮਾਏਦਾਰਾਂ ਨਾਲ ਮਿਲੀ ਹੋਈ ਹੈ, ਸਰਮਾਏਦਾਰਾਂ ਦੀ ਏਜੰਟ ਹੈ, ਉਨ੍ਹਾਂ ਦੇ ਆਖੇ ਲਗਦੀ ਹੈ ਅਤੇ ਸਰਮਾਏਦਾਰਾਂ ਦੇ ਸਾਹਮਣੇ ਝੁਕਦੀ ਹੈ ਅਤੇ ਕਿਸ ਲਈ ਉਨ੍ਹਾਂ ਦੀ ਪਾਬੰਦ ਹੈ ਇਸ ਗੱਲ ਦਾ ਸਭ ਨੂੰ ਪਤਾ ਹੈ, ਇਸ ਨੂੰ ਰੀਪੀਟ ਕਰਨ ਦੀ ਲੋੜ ਨਹੀਂ। ਮੈਂ ਅਰਜ਼ ਕਰਦਾ ਹਾਂ ਕਿ ਇਸ ਵਕਤ ਇਸ ਬਿਲ ਦੇ ਲਿਆਣ ਦੀ ਕੋਈ ਲੋੜ ਨਹੀਂ। ਹਾਂ, ਜੇਕਰ ਇਹ ਇਥੇ ਸਟੇਟਮੈਂਟ ਦਿੰਦੇ ਕਿ ਪਿਛਲੇ ਸਾਲ ਅਸੀਂ ਐਨੇ ਟੈਕਸ ਲਾ ਬੈਠੇ ਹਾਂ ਅਤੇ ਹੁਣ ਸਾਡੇ ਪਾਸ ਬਹੁਤ ਪੈਸੇ ਹੋ ਗਏ ਹਨ ਤੇ ਅਸੀਂ ਸਰਪਲਸ ਹੋ ਗਏ ਹਾਂ, ਤਾਂ ਸਾਨੂੰ ਇਨ੍ਹਾਂ ਦੀ, ਇਨ੍ਹਾਂ ਸਰਮਾਏਦਾਰਾਂ ਨੂੰ ਟੈਕਸ ਵਿਚ ਛੋਟ ਦੇਣ ਦੀ ਗੱਲ ਸਮਝ ਵਿਚ ਆ ਸਕਦੀ ਸੀ ਪਰ ਇਥੇ ਤਾਂ ਇਹ ਹਾਲਤ ਹੈ ਕਿ ਸਰਕਾਰ ਕਹਿੰਦੀ ਫਿਰਦੀ ਹੈ ਕਿ ਅਸੀਂ ਡੈਫਿਸਿਟ ਜਾ ਰਹੇ ਹਾਂ ਇਸ ਲਈ ਨਵੇਂ ਟੈਕਸ ਲਗਾਣ ਦੀ ਲੋੜ ਹੈ। ਜਿਸ ਵਕਤ ਇਹ ਹਾਲਤ ਹੋਵੇ ਕਿ ਨਵੇਂ ਟੈਕਸ ਲਗਾਣ ਦੀ ਲੋੜ ਹੋਵੇ ਤਾਂ ਫਿਰ ਟੈਕਸਾਂ ਵਿਚ ਛੋਟ ਕਰਨਾ ਅਤੇ ਉਹ ਵੀ ਸਰਮਾਏਦਾਰਾਂ ਨੂੰ, ਕਿਥੇ ਤਕ ਵਾਜਬ ਹੈ ? ਇਹ ਤਾਂ ਅਮੀਰਾਂ ਦੇ ਘਰ ਭਰਨ ਵਾਲੀ ਗੱਲ ਹੈ (ਘੰਟੀ)। ਹੁਣ ਆਖਰ ਵਿਚ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ "ਏਕ ਤਜੇ ਕੁਲ ਕੇ ਲੀਏ ਕੁਲ ਤਿਆਗੇ ਪਰਹਿਤੀ॥ ਪਰਹਿਤ ਤਿਆਗੇ ਹਿਤ ਦੇਸ਼ ਕੇ ਦੇਸ਼ ਤਜੇ ਅਪਣੇਤ" ਜੇਕਰ ਇਕ ਆਦਮੀ ਨੂੰ ਫਾਇਦਾ ਹੁੰਦਾ ਹੋਵੇ ਅਤੇ ਉਸ ਕਰਕੇ ਸਾਰੇ ਪਿੰਡ ਨੂੰ ਨੁਕਸਾਨ ਹੁੰਦਾ ਹੋਵੇ ਤਾਂ ਲਾਜ਼ਮੀ ਤੌਰ ਤੇ ਉਸ ਇਕ ਆਦਮੀ ਦੇ ਫਾਇਦੇ ਨੂੰ ਕੁਰਬਾਨ ਕਰ ਦੇਣਾ ਚਾਹੀਦਾ ਹੈ ਅਤੇ ਜੇਕਰ ਇਕ ਪਿੰਡ ਦੇ ਨੁਕਸਾਨ ਨਾਲ ਸਾਰੇ ਦੇਸ਼ ਦਾ ਫਾਇਦਾ ਹੁੰਦਾ ਹੋਵੇ ਤਾਂ ਉਸ ਪਿੰਡ ਦੇ ਹਿਤ ਨੂੰ ਠੋਕਰ ਮਾਰ ਦੇਣੀ ਚਾਹੀਦੀ ਹੈ। ਜੇਕਰ ਤੁਸੀਂ ਸਾਬਤ ਕਰ ਦਿਉ ਕਿ ਇਸ ਬਿਲ ਦੇ ਪਾਸ ਕਰਨ ਨਾਲ ਦੇਸ਼ ਦਾ ਭਲਾ ਹੁੰਦਾ ਹੈ ਤਾਂ ਮੈਂ ਉਨ੍ਹਾਂ ਆਦਮੀਆਂ ਵਿਚੋਂ ਹੋਵਾਂਗਾ ਜੋ ਕਹਿਣਗੇ ਕਿ ਸਾਨੂੰ ਵਧ ਤੋਂ ਵਧ ਕੁਰਬਾਨੀ ਕਰਕੇ ਵੀ ਇਸ ਗੱਲ ਨੂੰ ਮੰਨ ਲੈਣਾ ਚਾਹੀਦਾ ਹੈ। ਲੇਕਿਨ ਅੱਜ ਤਾਂ ਇਕ ਇਕ ਪੈਸੇ ਦੀ ਲੋੜ ਹੈ ਅਤੇ ਸਾਨੂੰ ਲੱਖਾਂ ਕਰੋੜਾਂ ਰੁਪਏ ਖੂਹ ਲਗਾਣ ਲਈ ਚਾਹੀਦੇ ਹਨ ਤਾਕਿ ਅਸੀਂ ਵਧ ਤੋਂ ਵਧ ਗੰਨਾ ਪੈਦਾ ਕਰ ਸਕੀਏ। ਸਾਨੂੰ ਅੱਜ ਪੈਦਾਵਾਰ ਵਧਾਣ ਲਈ ਲੋਕਾਂ ਨੂੰ ਖਾਦ ਸਪਲਾਈ ਕਰਨ ਲਈ, ਖੂਹਾਂ ਲਈ ਬਿਜਲੀ ਦੇਣ ਲਈ ਅਤੇ ਟਰੈਕਟਰ ਤੇ ਪੰਪ ਲਗਾਣ ਲਈ ਪੈਸੇ ਦੀ ਲੋੜ ਹੈ ਤਾ ਕਿ ਕਿਸਾਨ ਵਧ ਗੰਨਾ ਪੈਦਾ ਕਰ ਸਕਣ ਪਰ ਤੁਸੀਂ ਉਲਟਾ ਇਹ ਟੈਕਸ ਵਿਚ ਛੋਟ ਦੇਣ ਦਾ ਬਿਲ ਅਤੇ ਛੋਟ ਵੀ ਅਮੀਰਾਂ ਨੂੰ ਦੇਣ ਲਈ ਬਿਲ ਲੈ ਕੇ ਆ ਗਏ ਹੋ। ਇਹ ਅਮੀਰਾਂ ਨੂੰ ਮਾਲ ਲੁਟਾਣ ਵਾਲੀ ਗੱਲ ਨਹੀਂ ਤਾਂ ਹੋਰ ਕੀ ਹੈ ? ਜਦੋਂ ਸਰਦਾਰ ਗੁਰਦਿਆਲ ਸਿੰਘ ਨਵੇਂ ਨਵੇਂ ਜੋਸ਼ ਵਿਚ ਸਨ ਤਾਂ ਉਨ੍ਹਾਂ ਨੇ ਸਾਨੂੰ ਫਾਕਟਸ ਪੁੱਛੀਆਂ ਅਤੇ ਅਸੀਂ 20-25 ਪਿੰਡਾਂ ਦੇ ਨਾਮ ਲਿਖ ਕੇ ਭੇਜ ਦਿੱਤੇ ਲੇਕਿਨ ਸਰਦਾਰ ਗੁਰਦਿਆਲ ਸਿੰਘ ਜੀ ਤੁਹਾਡੇ ਬਿਜਲੀ ਬੋਰਡ ਨੇ ਹੁਣ ਫੈਸਲਾ ਕਰ ਦਿੱਤਾ ਹੈ ਕਿ ਉਹ ਰੂਰਲ ਇਲੈਕਟਰੀਫਿਕੇਸ਼ਨ ਲਈ ਇਕ ਪੈਸਾ ਵੀ ਖਰਚ ਨਹੀਂ ਕਰਨਗੇ (ਘੰਟੀ)। ਬਸ ਜੀ, ਹੁਣ ਖਤਮ ਹੀ ਕਰਨ ਲਗਾ ਹਾਂ। ਮੈਂ ਦਸਣਾ ਚਾਹੁੰਦਾ ਹਾਂ ਕਿ ਮੈਂ ਕਲ ਹੀ ਲੁਧਿਆਣਾ ਸਰਕਲ ਦੇ ਐਸ. ਸੀ. ਨੂੰ ਮਿਲਿਆ ਹਾਂ। ਅਤੇ ਉਸ ਨੇ ਪਤਾ ਹੈ ਮੈਨੂੰ ਕੀ ਕਿਹਾ ? ਉਹ ਕਹਿਣ ਲਗਾ ਕਿ ਤੁਸੀਂ ਪਾਲੇਟੀਸ਼ਨਜ਼ ਤਾਂ ਸਿਵਾਏ ਗੱਲਾਂ ਕਰਨ

ਦੇ ਹੋਰ ਕੁਝ ਨਹੀਂ ਕਰਦੇ ਅਤੇ ਸਿਵਾਏ ਚੰਗੀਆ ਲੱਛੇਦਾਰ ਤਕਰੀਰਾਂ ਕਰਨ ਦੇ ਹੋਰ ਕੁਝ ਕਰਨਾਂ ਨਹੀਂ ਚਾਹੁੰਦੇ। ਉਹ ਕਹਿਣ ਲਗਾ ਕਿ ਤੁਸੀਂ ਬਿਜਲੀ ਸਪਲਾਈ ਕਰਨ ਦੀਆਂ ਤਾਂ ਬੜੀਆਂ ਗੱਲਾਂ ਕਰਦੇ ਹੋ ਪਰ ਤੁਸੀਂ ਮੈਨੂੰ ਦਸੋ ਕਿ ਕਿਤਨੇ ਪੋਲ, ਕੰਡਕਟਰ, ਟਰਾਂਸਫਾਰਮਰ ਤੇ ਹੋਰ ਲਾਈਨ ਮੈਟਰੀਅਲ ਸਪਲਾਈ ਕੀਤਾ ਹੈ ? ਜੇਕਰ ਮੈਂ ਚਾਹਾਂ ਵੀ ਤਾਂ ਵੀ ਮੈਂ ਬਿਜਲੀ ਨਹੀਂ ਦੇ ਸਕਦਾ ਕਿਉਂ ਜੋ ਮੇਰੇ ਪਾਸ ਕੋਈ ਲਾਈਨ ਮੈਟੀਰੀਅਲ ਨਹੀਂ ਹੈ। ਉਸਨੇ ਦਸਿਆ ਕਿ ਉਸਦੇ ਪਾਸ ਇਸ ਵਕਤ 500 ਦਰਖਾਸਤਾਂ ਐਸੀਆਂ ਪਈਆਂ ਹਨ ਜਿਨ੍ਹਾਂ ਦੀ ਟੈਸਟ ਰਿਪੋਰਟਾਂ ਹੋ ਚੁਕੀਆਂ ਹੋਈਆਂ ਹਨ ਲੇਕਿਨ ਉਹ ਇਸ ਪੁਜੀਸ਼ਨ ਵਿਚ ਨਹੀਂ ਕਿ ਕੁਨੈਕਸ਼ਨ ਦੇ ਸਕੇ (ਘੰਟੀ) ਮੈਂ ਹੈਰਾਨ ਹਾਂ ਕਿ ਇਹ ਸਰਕਾਰ ਪੈਦਾ ਕਰਨ ਵਾਲੇ ਨੂੰ ਪਾਣੀ ਦੇਣ ਲਈ ਤਿਆਰ ਨਹੀਂ। ਖਾਦ ਦੇਣ ਲਈ ਤਿਆਰ ਨਹੀਂ, ਇਨਸੈਕਟੀਸਾਈਡਜ਼ ਤੇ ਟੈਕਸ ਮੁਆਫ ਕਰਨ ਲਈ ਤਿਆਰ ਨਹੀਂ, ਉਨ੍ਹਾਂ ਨੂੰ ਖਾਣ ਲਈ ਖੰਡ ਦੇਣ ਲਈ ਤਿਆਰ ਨਹੀਂ ਅਤੇ ਉਨ੍ਹਾਂ ਨੂੰ ਹੋਰ ਕੋਈ ਸਹੂਲਤਾਂ ਦੇਣ ਲਈ ਤਿਆਰ ਨਹੀਂ ਕਿਉਂਕਿ ਕਹਿੰਦੇ ਹਨ ਕਿ ਫੰਡਜ਼ ਨਹੀਂ। ਪਰ ਸਰਮਾਏਦਾਰਾਂ ਨੂੰ, ਮਿੱਲ ਮਾਲਕਾਂ ਨੂੰ, ਟੈਕਸ ਵਿਚ ਛੋਟ ਦੇਣ ਲਈ ਤਿਆਰ ਹੈ। (ਘੰਟੀ) ਮੈਂ ਇਹੋ ਕਹਾਂਗਾ ਕਿ ਈਂ ਖਿਆਲ ਮਹਾਲ ਅਸਤੋਂ ਜਨੂੰਨ ਅਸਤ। ਲੋਕ ਵੇਖਣਗੇ ਕਿ ਤੁਸੀਂ ਦਾਵੇ ਕੀ ਕਰਦੇ ਹੋ ਤੇ ਅਮਲ ਕੀ ਕਰਦੇ ਹੋ।

**ਚੋਧਰੀ ਦਰਸ਼ਨ ਸਿੰਘ (ਨਕੋਦਰ)** : ਚੇਅਰਮੈਨ ਸਾਹਿਬ, ਅੱਜ ਸਦਨ ਵਿਚ ਪੰਜਾਬ ਸ਼ੂਗਰ ਕੇਨ ਅਮੈਂਡਮੈਂਟ ਬਿਲ, 1965 ਤੇ ਬਹਿਸ ਹੋ ਰਹੀ ਹੈ ਅਤੇ ਇਸ ਬਿਲ ਦੇ ਜ਼ਰੀਏ ਸਾਡੀ ਸਰਕਾਰ ਉਨ੍ਹਾਂ ਮਿੱਲ ਮਾਲਕਾਂ ਨੂੰ ਜਿਨ੍ਹਾਂ ਨੇ 1962 ਤੋਂ ਲੈ ਕੇ ਅੱਜ ਤਕ ਸ਼ੂਗਰ ਪੈਦਾ ਕਰਕੇ ਬਾਹਰਲੇ ਦੇਸ਼ਾਂ ਨੂੰ ਭੇਜ ਕੇ ਫਾਰੇਨ ਐਕਸਚੇਂਜ ਅਰਨ ਕੀਤੀ ਅਤੇ ਉਸ ਤੇ ਜੋ ਟੈਕਸ ਲਗਾ ਹੈ ਉਸ ਨੂੰ ਮੁਆਫ ਕਰਨ ਦਾ ਜਤਨ ਕੀਤਾ ਹੈ। ਚੇਅਰਮੈਨ ਸਾਹਿਬ, ਮੈਂ ਇਸ ਬਿਲ ਦੀ ਮੁਖਾਲਫਤ ਕਰਦਾ ਹੋਇਆ (ਚੀਅਰਜ਼) ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਜਿਨ੍ਹਾਂ ਮਿੱਲ ਮਾਲਕਾਂ ਨੇ ਫਾਰੇਨ ਐਕਸਚੇਂਜ ਅਰਨ ਕਰਕੇ ਦਿੱਤੀ ਹੈ ਅਤੇ ਇੰਡੀਅਨ ਮਾਰਕਿਟ ਦੇ ਮੁਕਾਬਲੇ ਵਿਚ ਇੰਟਰਨੈਸ਼ਨਲ ਮਾਰਕਿਟ ਵਿਚ ਛੇ ਆਨੇ ਘਟ ਕੀਮਤ ਤੇ ਖੰਡ ਸਪਲਾਈ ਕੀਤੀ ਹੈ ਉਨ੍ਹਾਂ ਨੂੰ ਪਿਛਲੇ ਤਿੰਨ ਚਾਰ ਸਾਲਾਂ ਦਾ ਜੋ 15-20 ਲੱਖ ਰੁਪਿਆ ਟੈਕਸ ਦਾ ਬਣਦਾ ਹੈ, ਪਿਛਲੇ ਸਾਲਾਂ ਵਿਚ ਜੋ ਉਨ੍ਹਾਂ ਨੇ ਫਾਰੇਨ ਐਕਸਚੇਂਜ ਅਰਨ ਕਰਕੇ ਦਿੱਤੀ ਹੈ ਉਸਦੇ ਬਦਲੇ ਵਿਚ ਸਰਕਾਰ ਉਨ੍ਹਾਂ ਨੂੰ ਇਹ ਪੈਸਾ ਦੇਣਾ ਚਾਹੁੰਦੀ ਹੈ। ਲੇਕਨ ਚੇਅਰਮੈਨ ਸਾਹਿਬ, ਮੈਂ ਆਪਦੀ ਮਾਰਫਤ ਇਕ ਗੱਲ ਸਦਨ ਦੇ ਧਿਆਨ ਵਿਚ ਲਿਆਣਾ ਚਾਹੁੰਦਾ ਹਾਂ। ਮੈਂ ਅਰਜ਼ ਕਰਦਾ ਹਾਂ ਕਿ ਇਹ ਐਕਟ ਜਿਸ ਦੀ ਅਮੈਂਡਮੈਂਟ ਇਥੇ ਅੱਜ ਆਈ ਹੈ ਜੋ 14 ਅਕਤੂਬਰ 1953 ਨੂੰ ਪਾਸ ਹੋਇਆ ਇਸ ਨੂੰ ਸਾਡੇ ਮੌਜੂਦਾ ਐਕਟਿੰਗ ਗਵਰਨਰ ਸਾਹਿਬ ਸਰਦਾਰ ਉਜਲ ਸਿੰਘ ਨੇ, ਜੋ ਉਸ ਵਕਤ ਫਿਨਾਂਸ ਮਨਿਸਟਰ ਸਨ, ਪਾਇਲਟ ਕੀਤਾ ਸੀ ਅਤੇ ਉਸ ਵਕਤ ਉਨ੍ਹਾਂ ਨੇ ਕਿਹਾ ਸੀ ਕਿ ਇਹ ਟੈਕਸ ਇਸ ਲਈ ਲਗਾਇਆ ਜਾ ਰਿਹਾ ਹੈ ਕਿ ਇਸ ਰਾਹੀਂ ਵਸੂਲ ਕੀਤੀ ਗਈ ਸਾਰੀ ਦੀ ਸਾਰੀ ਰਕਮ ਗੰਨਾ ਪੈਦਾ ਕਰਨ ਵਾਲਿਆਂ ਦੀ ਬਹਿਬੂਦੀ ਲਈ ਗੰਨੇ ਦੀ ਪੈਦਾਵਾਰ ਵਧਾਣ ਲਈ ਸਾਰੀਆਂ ਸਹੂਲਤਾਂ ਕਿਸਾਨ ਨੂੰ ਦੇਣ ਲਈ ਸੜਕਾਂ ਵਗੈਰਾ ਬਣਾਉਣ ਲਈ ਖਰਚ ਕੀਤੀ ਜਾਵੇਗੀ।

ਚੇਅਰਮੈਨ ਸਾਹਿਬ, ਮੈਂ ਉਨ੍ਹਾਂ ਦੀ ਸਪੀਚ ਦੀਆਂ 1,2 ਲਾਈਨਜ਼ ਹਾਊਸ ਵਿਚ ਪੜ੍ਹਨਾ ਚਾਹੁੰਦਾ ਹਾਂ। ਉਹ ਇਹ ਹਨ।

> "Besides we are trying to improve the quality as also the quantity of the sugarcane that is produced in the State. The Government is, therefore, making arrangements to establish research centres in those areas in which sugar factories have been set up."

[ ਚੌਧਰੀ ਦਰਸ਼ਨ ਸਿੰਘ ]

ਚੇਅਰਮੈਨ ਸਾਹਿਬ, ਇਸ ਬਿਲ ਨੂੰ ਪਾਸ ਹੋਏ 13 ਸਾਲ ਹੋ ਚੁੱਕੇ ਹਨ। ਸਰਦਾਰ ਉਜਲ ਸਿੰਘ, ਉਸ ਵੇਲੇ ਦੇ ਵਿਤਮੰਤਰੀ ਸਾਹਿਬ ਨੇ ਕਿਹਾ ਸੀ ਕਿ ਸਰਕਾਰੀ ਕਰਮਚਾਰੀਆਂ ਨੂੰ ਮੁਬਾਲਗਾ ਹੈ ਕਿ ਜਿਹੜਾ ਇਸ ਬਿਲ ਦੇ ਰਾਹੀਂ ਟੈਕਸ ਰੀਕਵਰ ਹੋਵੇਗਾ ਉਹ ਜਨਰਲ ਰਵੇਨਿਊ ਵਿਚ ਸ਼ਾਮਲ ਕੀਤਾ ਜਾਵੇਗਾ। ਉਨ੍ਹਾਂ ਨੇ ਬਿਲ ਦੀ ਇੰਟਰੋਡਕਟ੍ਰੀ ਸਪੀਚ ਵਿਚ ਕਲੀਅਰ ਲਫਜ਼ਾਂ ਵਿਚ ਕਿਹਾ ਸੀ ਕਿ

> "The amount so realised is spent for improving the quality of sugar-cane in the States. I may also assure the House that the money thus realised from the cess (it is a cess and not a tax) would be spent on the improvement of the sugar-cane production in the State and will not be treated and spent as general revenues of the State."

ਚੇਅਰਮੈਨ ਸਾਹਿਬ, ਉਨ੍ਹਾਂ ਨੇ ਕਿਹਾ ਸੀ ਕਿ ਇਸ ਬਿਲ ਦੇ ਰਾਹੀਂ ਜਿਨਾਂ ਰੁਪਿਆ ਰੀਅਲਾਈਜ਼ ਕੀਤਾ ਜਾਵੇਗਾ, ਉਹ ਰੁਪਿਆ ਜ਼ਿਮੀਂਦਾਰਾਂ ਦੀ ਬਹਿਬੂਦੀ ਲਈ ਖਰਚ ਕੀਤਾ ਜਾਵੇਗਾ। ਪੰਜਾਬ ਦੇ ਵਿਚ 2 ਮਿੱਲਾਂ ਸਨ ਅਤੇ ਪੈਪਸੂ ਵਿਚ Not a single penny so far has been spent on the improvement of sugar- cane. ਔਰ ਸਰਕਾਰ ਨੇ ਜ਼ਿਮੀਂਦਾਰਾਂ ਦੀ ਭਲਾਈ ਲਈ ਕੁਝ ਵੀ ਖਰਚ ਨਹੀਂ ਕੀਤਾ। *(Interruptions)*

**Mr. Chairman :** No interruption please.

**ਚੌਧਰੀ ਦਰਸ਼ਨ ਸਿੰਘ** : ਚੇਅਰਮੈਨ ਸਾਹਿਬ, ਆਪ ਦੇ ਰਾਹੀਂ ਮੌਜੂਦਾ ਐਗਰੀਕਲਚਰ ਵਜ਼ੀਰ ਨੂੰ ਉਨ੍ਹਾਂ ਦੀ 14 ਅਕਤੂਬਰ, 1953 ਦੀ ਸਪੀਚ ਦੇ ਬਾਰੇ ਰੀਮਾਈਂਡ ਕਰਾਣਾ ਚਾਹੁੰਦਾ ਹਾਂ, ਉਨ੍ਹਾਂ ਨੇ ਜ਼ਿਮੀਂਦਾਰਾਂ ਦੀਆਂ ਡਿਫੀਕਲਟੀਜ਼ ਦੇ ਬਾਰੇ ਕਿਹਾ ਸੀ ਕਿ--

> "The managements of those mills have been in the past responsible for causing considerable botheration to the peasants by their high handedness. Even now they take the cane when they like without caring in the least for the inconvenience and difficulties of the growers."

ਉਨ੍ਹਾਂ ਨੇ ਕਿਹਾ ਸੀ ਕਿ ਕਿਸ ਤਰ੍ਹਾਂ ਜ਼ਿਮੀਂਦਾਰਾਂ ਨੂੰ ਸਹੂਲਤਾਂ ਦਿੱਤੀਆਂ ਜਾਣ। ਉਸ ਵੇਲੇ ਡੀ. ਡੀ. ਪੁਰੀ ਨੇ ਬੜੇ ਹੀ ਗੁੱਸੇ ਵਿਚ ਆ ਕੇ ਜਵਾਬ ਦਿੱਤਾ ਸੀ, (ਵਿਘਨ) ਉਨ੍ਹਾਂ ਨੇ ਗੁੱਸੇ ਵਿਚ ਲੰਬਾ ਭਾਸ਼ਨ ਦਿੱਤਾ ਸੀ। ਉਸ ਵੇਲੇ ਖੇਤੀ ਬਾੜੀ ਦੇ ਵਜ਼ੀਰ ਜ਼ਿਮੀਂਦਾਰਾਂ ਦੇ ਨਾਲ ਬਹੁਤ ਹਮਦਰਦੀ ਰਖਦੇ ਸਨ ਤੇ ਹੁਣ ਵੀ ਰਖਦੇ ਹਨ, ਲੇਕਿਨ ਉਨ੍ਹਾਂ ਨੇ ਜਿਹੜਾ ਬਿਲ ਹਾਊਸ ਵਿਚ ਪੇਸ਼ ਕੀਤਾ ਹੈ ਉਹ ਇਨ੍ਹਾਂ ਲਈ ਚੰਗੀ ਗੱਲ ਨਹੀਂ ਹੈ। 1961-62 ਵਿਚ 24 ਲੱਖ ਰੁਪਿਆ ਪੰਜਾਬ ਦੀਆਂ ਮਿੱਲਾਂ ਨੂੰ ਐਕਸ ਗਰੇਸ਼ੀਆ ਦੇ ਤੌਰ ਤੇ ਦਿੱਤਾ ਗਿਆ ਸੀ। ਉਸ ਵੇਲੇ ਕਿਹਾ ਗਿਆ ਸੀ ਕਿ ਮਿੱਲਾਂ ਨੂੰ ਘਾਟਾ ਪੈ ਗਿਆ ਸੀ। ਉਸ ਵੇਲੇ ਅਸੀਂ ਕਾਫੀ ਇਤਰਾਜ਼ ਕੀਤਾ ਸੀ। ਉਸ ਵੇਲੇ ਸਵਰਗੀ ਸਰਦਾਰ ਪ੍ਰਤਾਪ ਸਿੰਘ ਚੀਫ ਮਨਿਸਟਰ ਸਨ। ਉਹ ਬਹੁਤ ਹੀ ਮੁਸੱਮਮ ਇਰਾਦੇ ਦੇ ਸਨ। ਉਨ੍ਹਾਂ ਨੇ ਮਾਨਯੋਗ ਮੈਂਬਰਾਂ ਦੇ ਨਰਾਜ਼ਗੀ ਸ਼ੋ ਕਰਨ ਦੇ ਬਾਵਜੂਦ ਵੀ ਗਰੀਬ ਕਿਸਾਨਾਂ ਦਾ ਅਤੇ ਗ਼ਰੀਬ ਜਨਤਾ ਦਾ 24 ਲੱਖ ਰੁਪਿਆ ਇਨ੍ਹਾਂ ਮਿੱਲਾਂ ਨੂੰ ਦੇ ਦਿੱਤਾ ਸੀ।

1962-63 ਵਿਚ 5 ਮਿੱਲਾਂ ਨੂੰ 4 ਲੱਖ ਰੁਪਿਆ ਦਿੱਤਾ। 2 ਮਿੱਲਾਂ ਕੋਆਪਰੇਟਿਵ ਸੈਕਟਰ ਵਿਚ ਅਤੇ 3 ਪ੍ਰਾਈਵੇਟ ਸੈਕਟਰ ਵਿਚ ਲਗੀਆਂ ਹੋਈਆਂ ਹਨ। 4 ਲੱਖ ਰੁਪਏ ਵਿਚੋਂ 2.44 ਲੱਖ ਰੁਪਿਆ ਸ਼੍ਰੀ ਡੀ. ਡੀ. ਪੁਰੀ ਦੀ ਮਿੱਲ ਨੂੰ ਦਿੱਤਾ ਗਿਆ। ਇਹ ਮਾਨਯੋਗ ਮੈਂਬਰ ਇਸ ਵੇਲੇ ਪਾਰਲੀਮੈਂਟ ਦੇ ਮੈਂਬਰ ਹਨ। (ਵਿਘਨ) ਚੇਅਰਮੈਨ ਸਾਹਿਬ, ਇਹ ਬਿਲ 1953 ਵਿਚ ਪਾਸ ਹੋਇਆ ਸੀ ਅਤੇ 1959 ਵਿਚ ਪੰਜਾਬ ਦੇ ਅੰਦਰ ਲਾਗੂ ਹੋਇਆ ਸੀ। ਮੈਂ ਪੰਜਾਬ ਸਰਕਾਰ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਹ ਐਕਟ ਇੰਨੀ ਦੇਰ ਦੇ ਬਾਅਦ ਕਿਉਂ ਲਾਗੂ ਕੀਤਾ ਗਿਆ? ਇਸ ਦੇ ਲਾਗੂ ਕਰਨ ਦੇ ਬਾਰੇ 1959 ਵਿਚ ਨੋਟੀਫੀਕੇਸ਼ਨ ਜਾਰੀ ਕੀਤੀ ਗਈ ਯਾਨੀ after six long years. What is the explanation ? No answer. ਪੰਜਾਬ ਦੇ ਸਰਮਾਏਦਾਰਾਂ ਨੇ ਇਸ ਐਕਟ ਨੂੰ ਰੀਟਰੋਸਪੈਕਟਿਵ ਤੋਂ ਲਾਗੂ ਕਰਵਾਇਆ ਅਤੇ ਕਾਫੀ ਰੁਪਿਆ ਮਿੱਲਾਂ ਵਾਲਿਆਂ ਹਾਸਲ ਕੀਤਾ। ਮੈਂ ਪੰਜਾਬ ਸਰਕਾਰ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਸ ਦਾ ਕਾਰਨ ਕੀ ਹੈ ਕਿ ਉਨ੍ਹਾਂ ਮਿੱਲ ਮਾਲਕਾਂ ਨੂੰ ਇੰਟਰਨੈਸ਼ਨਲ ਮਾਰਕਿਟ ਵਿਚ ਘਟ ਕੀਮਤ ਮਿਲੀ? ਉਨ੍ਹਾਂ ਨੂੰ ਕਿਸ ਕਰਕੇ ਘਾਟਾ ਪਿਆ? ਮੈਂ ਚਾਹੁੰਦਾ ਹਾਂ ਕਿ ਮਿੱਲਾਂ ਦੇ ਮਾਲਕਾਂ ਦੇ ਬੈਲੰਸ ਸ਼ੀਟਸ ਚੈਕ ਕੀਤੇ ਜਾਣੇ ਚਾਹੀਦੇ ਹਨ ਕਿ ਕੀ ਵਾਕਈ ਉਨ੍ਹਾਂ ਨੂੰ ਇੰਟਰਨੈਸ਼ਨਲ ਮਾਰਕਿਟ ਵਿਚ ਘਾਟਾ ਪਿਆ ਸੀ। ਸ਼ੂਗਰ ਮਿੱਲਾਂ ਦੇ ਮਾਲਕਾਂ ਨੂੰ ਇਸ ਦੇ ਬਾਰੇ ਸਬੂਤ ਦੇਣਾ ਚਾਹੀਦਾ ਹੈ। ਅਗਰ 9 ਲੱਖ ਰੁਪਏ ਦੀ ਸ਼ੂਗਰ ਬਾਹਰ ਭੇਜੀ ਜਾਵੇ ਤਾਂ ਉਸ ਨੂੰ 27 ਲੱਖ ਰੁਪਏ ਦੀ ਫਾਰੇਨ ਐਕਸਚੇਂਜ ਕਮਾਉਣ ਦਾ ਅਲਾਊਂਸ ਦਿੱਤਾ ਜਾਂਦਾ ਹੈ। ਉਸ ਨੂੰ 3 ਗੁਣਾ ਫਾਰੇਨ ਐਕਸਚੇਂਜ ਹਾਸਲ ਕਰਨ ਦੀ ਇਜਾਜ਼ਤ ਦਿੱਤੀ ਜਾਂਦੀ ਹੈ। It can be sold at three times the rate. ਉਨ੍ਹਾਂ ਨੂੰ ਕਿਵੇਂ ਘਾਟਾ ਪੈ ਸਕਦਾ ਹੈ। ਮੇਰੇ ਖ਼ਿਆਲ ਦੇ ਮੁਤਾਬਕ ਉਨ੍ਹਾਂ ਨੂੰ ਘਾਟਾ ਪੈਣ ਦੀ ਕੋਈ ਗੁੰਜਾਇਸ਼ ਨਹੀਂ ਹੈ। ਸਰਕਾਰ ਉਨ੍ਹਾਂ ਨੂੰ ਇੰਪੀਟਸ ਦੇਣਾ ਚਾਹੁੰਦੀ ਹੈ। ਉਨ੍ਹਾਂ ਨੂੰ ਪਿਛਲੇ ਸਾਲ ਫਾਰੇਨ ਐਕਸਚੇਂਜ ਕਮਾਉਣ ਲਈ ਰੁਪਿਆ ਦਿੱਤਾ ਸੀ। Impetus can never be retrospective. It is for the coming years. ਇਨ੍ਹਾਂ ਮਿੱਲ ਮਾਲਕਾਂ ਨੇ ਕਾਫੀ ਰੁਪਿਆ ਕਮਾਇਆ ਹੈ। ਇਸੇ ਕਰਕੇ ਉਨ੍ਹਾਂ ਨੂੰ ਹੋਰ ਰੁਪਿਆ ਨਹੀਂ ਦੇਣਾ ਚਾਹੀਦਾ ਹੈ। ਅਗਰ ਸਰਕਾਰ ਨੇ ਰੁਪਿਆ ਦੇਣਾ ਹੈ ਤਾਂ ਕੋਆਪਰੇਟਿਵ ਸੈਕਟਰ ਅਤੇ ਪਰਾਈਵੇਟ ਸੈਕਟਰ ਨੂੰ ਦੇਣਾ ਚਾਹੀਦਾ ਹੈ (ਵਿਘਨ)।

ਚੇਅਰਮੈਨ ਸਾਹਿਬ, ਪੰਜਾਬ ਸਰਕਾਰ ਨੇ 1962 ਵਿਚ ਸ਼ੂਗਰ ਮਿੱਲ ਮਾਲਕਾਂ ਨੂੰ 24 ਲੱਖ ਰੁਪਿਆ ਦਿੱਤਾ ਸੀ। ਮੈਂ ਸਮਝਦਾ ਹਾਂ ਕਿ ਸਰਕਾਰ ਦੇ ਪਾਸ ਇਸ ਰੁਪਏ ਦੀ ਕੋਈ ਜਸਟੀਫੀਕੇਸ਼ਨ ਨਹੀਂ ਹੈ। ਚੇਅਰਮੈਨ ਸਾਹਿਬ, ਇਨ੍ਹਾਂ ਮਿੱਲ ਮਾਲਕਾਂ ਨੇ ਸੈਂਟਰਲ ਸਰਕਾਰ ਕੋਲੋਂ ਐਕਸਾਈਜ਼ ਡਿਊਟੀ ਮੁਆਫ ਕਰਾ ਲਈ ਹੈ। ਅਗਰ ਉਸ ਦਾ ਹਿਸਾਬ ਲਾਇਆ ਜਾਵੇ ਤਾਂ ਇਨ੍ਹਾਂ ਮਿੱਲ ਮਾਲਕਾਂ ਨੂੰ ਕੋਈ ਘਾਟਾ ਨਹੀਂ ਹੋ ਸਕਦਾ ਹੈ। ਜਦੋਂ ਐਕਸਾਈਜ਼ ਡਿਊਟੀ ਮੁਆਫ ਹੋ ਗਈ ਤਾਂ ਮਿੱਲ ਮਾਲਕਾਂ ਨੂੰ ਇੰਪੀਟਸ ਦੇਣ ਦੀ ਕੋਈ ਜਸਟੀਫ਼ੀਕੇਸ਼ਨ ਨਹੀਂ ਹੈ। ਇਸ ਐਕਟ ਦੇ ਰਾਹੀਂ ਜਿਹੜਾ ਰੁਪਿਆ ਰੀਕਵਰ ਕੀਤਾ ਜਾਂਦਾ ਹੈ ਉਹ ਕਿਸਾਨਾਂ ਦੀ ਬਿਹਤਰੀ ਲਈ ਖਰਚ ਨਹੀਂ ਕੀਤਾ ਜਾ ਰਿਹਾ ਹੈ ਬਲਕਿ ਇਹ ਰੁਪਿਆ ਡੀ. ਡੀ. ਪੁਰੀ ਅਤੇ ਥਾਪੜ ਨੂੰ ਦਿਤਾ ਜਾਂਦਾ ਹੈ। ਹਾਊਸ

(Interruptions from the Opposition Benches.)

ਚੇਅਰਮੈਨ ਸਾਹਿਬ, ਮੈਂ ਇਸ ਬਿਲ ਦੀ ਸਪੋਰਟ ਨਹੀਂ ਕਰ ਰਿਹਾ। ਮਾਨਯੋਗ ਮੈਂਬਰ ਨੇ ਮੇਰੀ ਗੱਲ ਨੂੰ ਨਹੀਂ ਸੁਣਿਆ ਹੈ। ਇਸ ਲਈ ਮੈਨੂੰ ਇੰਟਰੱਪਟ ਕਰ ਰਹੇ ਹਨ।

[ਚੌਧਰੀ ਦਰਸ਼ਨ ਸਿੰਘ]

ਵਿਚ ਸਵਾਲ ਕੀਤੇ ਜਾਂਦੇ ਹਨ ਕਿ ਕਿਸਾਨਾਂ ਨੂੰ ਬਿਜਲੀ ਅਤੇ ਮੋਘਿਆ ਲਈ ਕੋਈ ਸਕੀਮ ਬਣਾਈ ਗਈ ਅਤੇ ਕਦੋਂ ਲਾਗੂ ਕੀਤੀ ਜਾਵੇਗੀ । ਉਸ ਦਾ ਹਮੇਸ਼ਾ ਇਹ ਜਵਾਬ ਦਿੱਤਾ ਜਾਂਦਾ ਹੈ ਕਿ ਇਹ ਸਕੀਮ far want of funds ਲਾਗੂ ਨਹੀਂ ਹੋ ਸਕਦੀ। ਉਸ ਵੇਲੇ ਪੰਜਾਬ ਸਰਕਾਰ ਦੇ ਫੰਡਜ਼ ਕਿਥੇ ਚਲੇ ਜਾਂਦੇ ਹਨ। When you invest Rs. 40 lakhs in the company of Shri Raunaq Singh; When you give 24 lakhs of rupees to Shri D. D. Puri and Shri Thapar ? ਉਸ ਵੇਲੇ ਫੰਡ ਕਿਥੋਂ ਆ ਜਾਂਦੇ ਹਨ ? ਮੈਂ ਪੰਜਾਬ ਸਰਕਾਰ ਦੇ ਅੱਗੇ ਬੇਨਤੀ ਕਰਾਂਗਾ ਕਿ ਸਾਨੂੰ ਬੜੀਆਂ ਆਸਾਂ ਸਨ। ਜਦੋਂ ਇਸ ਸਰਕਾਰ ਨੇ ਟੇਕ ਓਵਰ ਕੀਤਾ ਸੀ ਤਾਂ ਸਾਨੂੰ ਉਸ ਵਕਤ ਬੜੀ ਆਸ ਸੀ ਕਿ ਸਰਮਾਏਦਾਰ ਸਿਰ ਨਹੀਂ ਚੁਕੇਗਾ ਅਤੇ ਗਰੀਬ ਨੂੰ ਨਹੀਂ ਰੋਲਿਆ ਜਾਏਗਾ । ਇਹ ਸਰਕਾਰ ਗਰੀਬਾਂ ਦੀ ਹਮਦਰਦ ਹੈ। ਪਰ ਹਰ ਲੈਟਰ ਵਿਚ ਸਮੈੱਲ ਇਸ ਦੇ ਉਲਟ ਆਉਂਦੀ ਹੈ। ਜਦੋਂ ਗਵਰਨਰ ਸਾਹਿਬ ਨੇ ਓਥ ਲੈਣੀ ਸੀ ਤਾਂ ਇਕ ਲੈਟਰ ਇਸ਼ੂ ਹੋਇਆ ਸੀ ਕਿ ਫਲਾਣੇ ਫਲਾਣੇ ਨੇ ਇਸ ਸੈਰੇਮਨੀ ਤੇ ਆਉਣਾ ਹੈ। ਲਾਸਟ ਇਨ ਦੀ ਲਾਈਨ ਇਨ ਦੀ ਆਰਡਰ ਆਫ ਪ੍ਰੈਸੀਡੈਂਸ ਕੌਣ ਸਨ ? ਉਹ ਸਨ ਜਨਤਾ ਦੇ ਨੁਮਾਇੰਦੇ । ਪਹਿਲੇ ਸਨ ਆਈ. ਪੀ. ਆਨੰਦ ਅਤੇ ਡੀ. ਡੀ. ਪੁਰੀ ਵਰਗੇ । (ਆਵਾਜ਼ਾਂ—ਸ਼ੇਮ ਸ਼ੇਮ)। ਸਰਕਾਰ ਬੜੇ ਬੜੇ ਦਾਵੇ ਕਰਦੀ ਹੈ ਕਿ ਕਿਸਾਨ ਨੂੰ ਉੱਚਾ ਚੁਕਣਾ ਹੈ। "ਜੈ ਜਵਾਨ ਅਤੇ ਜੈ ਕਿਸਾਨ" ਦਾ ਨਾਅਰਾ ਸੁਣ ਕੇ ਮੈਨੂੰ ਬੜੀ ਖੁਸ਼ੀ ਹੁੰਦੀ ਹੈ। ਮੇਰਾ ਸਿਰ ਕਦੇ ਕਿਸੇ ਦੇ ਸਾਹਮਣੇ ਨਹੀਂ ਝੁਕਿਆ । ਜੇ ਕਦੀ ਝੁਕਦਾ ਹੈ ਤਾਂ ਫੌਜੀ ਜਵਾਨ ਦੇ ਸਾਹਮਣੇ ਝੁਕਦਾ ਹੈ ਜਿਸ ਨੇ ਆਪਣੇ ਦੇਸ਼ ਦੀ ਰਖਿਆ ਖਾਤਰ ਸਰਹਦ ਤੇ ਕੁਰਬਾਨੀ ਕੀਤੀ ਹੈ। ਪਰ ਸਰਕਾਰ ਸਰਮਾਏਦਾਰ ਅੱਗੇ ਝੁਕਦੀ ਹੈ। (cheers) ਜੇਕਰ ਤੁਸੀਂ "ਜੈ ਜਵਾਨ ਅਤੇ ਜੈ ਕਿਸਾਨ" ਦਾ ਨਾਅਰਾ ਬੁਲੰਦ ਕਰਦੇ ਹੋ ਅਤੇ ਚਾਹੁੰਦੇ ਹੋ ਕਿ ਕਿਸਾਨ ਦੀ ਜੈ ਹੋਵੇ ਅਤੇ ਜਵਾਨ ਦੀ ਜੈ ਹੋਵੇ ਤਾਂ ਫਿਰ ਸਰਮਾਏਦਾਰਾਂ ਦਾ ਪੱਖ ਕਰਨਾ ਛਡ ਦਿਉ । ਸਰਮਾਏਦਾਰ ਅਗੇ ਨਾ ਝੁਕੋ । ਸਰਮਾਏਦਾਰ ਕਦੇ ਵੀ ਦੇਸ਼ ਦਾ ਵਫਾਦਾਰ ਨਹੀਂ ਹੋ ਸਕਦਾ । ਪੈਸੇ ਨਾਲ ਪਿਆਰ ਕਰਨ ਵਾਲਾ ਕਦੇ ਵੀ ਹਿੰਦੁਸਤਾਨ ਦਾ ਵਫਾਦਾਰ ਨਹੀਂ ਹੋ ਸਕਦਾ । ਜੇਕਰ ਹਿੰਦੁਸਤਾਨ ਦੇ ਇਕ ਕੋਨੇ ਤੇ ਲੜਾਈ ਲਗੇਗੀ ਤਾਂ ਉਹ ਆਪਣੀਆਂ ਪੈਸੇ ਦੀਆਂ ਤਿਜੌਰੀਆਂ ਲੈ ਕੇ ਦੂਸਰੇ ਕੋਨੇ ਨੂੰ ਦੌੜੇਗਾ । ਮੈਂ ਅਰਜ਼ ਕਰਦਾ ਹਾਂ ਕਿ ਸਾਡੀ ਸਰਕਾਰ ਨੇ 1965 ਕੇ ਬਜਟ ਸੈਸ਼ਨ ਵਿਚ ਕਿਹਾ ਸੀ ਕਿ ਪੰਜਾਬ ਦੇ ਕਿਸਾਨ ਨੂੰ ਸੀਡ ਲਈ ਅਤੇ ਫਰਟੇਲਾਈਜ਼ਰਜ਼ ਲਈ ਸਬਸਿਡੀ ਦਿੱਤੀ ਜਾਏਗੀ. ਪੰਪਿੰਗ ਸੈਟ ਲਗਾਉਣ ਲਈ 750 ਰੁਪਿਆ ਗਰਾਂਟ ਦੇ ਤੌਰ ਤੇ ਦਿੱਤਾ ਜਾਵੇਗਾ । ਸੈਸ਼ਨ ਹੋਏ ਨੂੰ 9 ਮਹੀਨੇ ਹੋ ਗਏ ਹਨ। ਅਜੇ ਤਕ ਕਿਸੇ ਨੂੰ ਸਬਸਿਡੀ ਜਾਂ ਗਰਾਂਟ ਨਹੀਂ ਦਿੱਤੀ ਗਈ । ਐਡੇ ਐਡੇ ਦਾਵੇ ਕੀਤੇ ਜਾਂਦੇ ਹਨ। 750 ਰੁਪਏ ਵਿਚੋਂ 375 ਸੈਂਟਰ ਨੇ ਦੇਣਾ ਸੀ ਅਤੇ 375 ਸਾਡੀ ਸਰਕਾਰ ਨੇ ਦੇਣਾ ਸੀ ਲੇਕਿਨ ਸਿੰਗਲ ਕੇਸ ਵੀ ਅਜਿਹਾ ਨਹੀਂ ਹੈ ਜਿਸ ਵਿਚ ਤੁਸੀਂ ਕਹਿ ਸਕੋ ਕਿ ਗਰਾਂਟ ਦਿੱਤੀ ਹੈ। ਫਿਰ ਤੁਸੀਂ ਕਹਿੰਦੇ ਹੋ ਕਿਸਾਨ ਨੂੰ ਅਪੀਲ ਕਰਾਂਗੇ ਕਿ ਉਹ ਪੈਦਾਵਾਰ ਜ਼ਿਆਦਾ ਕਰੇ । ਜੇਕਰ ਤੁਸੀਂ ਚਾਹੁੰਦੇ ਹੋ ਕਿ ਉਹ ਪੈਦਾਵਾਰ ਜ਼ਿਆਦਾ ਕਰੇ ਤਾਂ ਕਿਸਾਨ ਨੂੰ ਸਹੂਲਤਾਂ ਦਿਉ। ਉਸ ਨੂੰ ਬੀਜ ਦਿਉ, ਫਰਟੇਲਾਈਜ਼ਰਜ਼ ਦਿਉ, ਉਸ ਨੂੰ ਜ਼ਿਆਦਾ ਪਾਣੀ ਦਿਉ । ਨਿਰੀਆਂ ਸਪੀਚਾਂ ਨਾਲ ਤਾਂ ਉਹ ਪੈਦਾਵਾਰ ਨਹੀਂ ਵਧਾ ਸਕਦਾ। ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਤੁਹਾਡੀਆਂ ਆਪਣੀਆਂ ਫਿਗਰਜ਼ ਦੇ ਮੁਤਾਬਿਕ 4, 5 ਲੱਖ ਰੁਪਿਆ ਬਣਦਾ ਹੈ, ਦੂਸਰੀਆਂ ਫਿਗਰਜ਼ ਅਵੇਲੇਬਲ ਨਹੀਂ ਹਨ । ਸ਼ਾਇਦ ਜ਼ਿਆਦਾ ਹੀ ਹੋਵੇ । ਜੇਕਰ ਉਸ ਨੇ ਫਾਰੇਨ ਐਕਸਚੇਂਜ ਅਰਨ ਕੀਤੀ ਹੈ ਤਾਂ ਸਟੇਟ ਦੇ ਲਈ ਨਹੀਂ ਕੀਤੀ, ਅਪਣੇ ਫਾਇਦੇ ਦੇ ਲਈ ਕੀਤੀ ਹੈ। ਪਰ ਫਿਰ ਵੀ ਜੇਕਰ ਤੁਸੀ ਉਸ ਨੂੰ ਇੰਪੀਟਸ ਦੇਣਾ ਹੈ ਤਾਂ ਅਗਲੇ ਸਾਲ

ਲਈ ਦਿਉ, ਪਿਛਲੇ ਲਈ ਕਿਉਂ ਦਿੰਦੇ ਹੋ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਆਪਣੀ ਸੀਟ ਲੈਂਦਾ ਹਾ ।

**ਸਰਦਾਰ ਗੁਰਬਖਸ਼ ਸਿੰਘ ਗੁਰਦਾਸਪੁਰੀ (ਧਾਰੀਵਾਲ)** : ਚੇਅਰਮੈਨ ਸਾਹਿਬ, ਮੈਂ ਬੜੇ ਦੁਖੀ ਦਿਲ ਨਾਲ ਇਸ ਬਿਲ ਦੀ ਵਿਰੋਧਤਾ ਕਰਨ ਲਈ ਮਜਬੂਰ ਹੋਇਆ ਹਾਂ। ਨਾਲ ਹੀ ਮੈਨੂੰ ਇੰਤਹਾਈ ਖੁਸ਼ੀ ਹੈ ਕਿ ਕੇਵਲ ਵਿਰੋਧੀ ਧੜਿਆ ਵਲੋਂ ਹੀ ਨਹੀਂ ਬਲਕਿ ਸਰਕਾਰੀ ਬੈਂਚਾਂ ਵਲੋਂ ਵੀ ਖਾਸ ਤੌਰ ਤੇ ਸੁਲਝੇ ਹੋਏ ਅਤੇ ਉੱਘੇ ਤੇ ਇੰਪਾਰਟਟੈਂਟ ਮੈਂਬਰ ਸਾਹਿਬਾਨ ਦੀ ਤਰਫੋਂ, ਜਿਨ੍ਹਾਂ ਦੀ ਅਗਵਾਈ ਸਰਦਾਰ ਗਿਆਨ ਸਿੰਘ ਰਾੜੇਵਾਲਾ, ਐਕਸ ਮਨਿਸਟਰ ਨੇ ਕੀਤੀ ਹੈ, ਸਰਵ ਸੰਮਤੀ ਨਾਲ ਇਸ ਬਿਲ ਦੀ ਵਿਰੋਧਤਾ ਕੀਤੀ ਗਈ ਹੈ। ਮੈਨੂੰ ਇਸ ਗੱਲ ਦੀ ਨਿਹਾਇਤ ਖੁਸ਼ੀ ਹੈ। ਇਹ ਸਮਝ ਲੈਣਾ ਚਾਹੀਦਾ ਹੈ ਕਿ ਇਸ ਬਿਲ ਦੀ ਵਿਰੋਧਤਾ ਕੇਵਲ ਵਿਰੋਧਤਾ ਦੀ ਖਾਤਰ ਨਹੀਂ ਕੀਤੀ ਜਾ ਰਹੀ ਬਲਕਿ ਇਸ ਦੀ ਵਿਰੋਧਤਾ ਦਰਅਸਲ ਇਸ ਸਰਕਾਰ ਦੀ ਪਾਲਿਸੀ ਦੀ ਵਿਰੋਧਤਾ ਕੀਤੀ ਜਾ ਰਹੀ ਹੈ। ਸਾਰਾ ਪੰਜਾਬ ਇਸ ਅਸੂਲ ਦੀ ਵਿਰੋਧਤਾ ਕਰਦਾ ਹੋਵੇ ਤੇ ਤੁਸੀਂ ਜੇਕਰ ਫਿਰ ਵੀ ਸਬਕ ਨਾ ਲਉ ਅਤੇ ਮੈਂਬਰਾਂ ਉਪਰ ਪ੍ਰੈਸ਼ਰ ਪਾ ਕੇ ਇਸ ਬਿਲ ਨੂੰ ਪਾਸ ਕਰਵਾਉਣ ਦਾ ਜਤਨ ਕਰੋਗੇ ਤਾਂ ਇਸ ਦਾ ਨਤੀਜਾ ਬੜਾ ਦੂਰ ਰਸ ਹੋਵੇਗਾ।

ਇਸ ਉਪਰ ਬੜੇ ਜੋਗ ਇਤਰਾਜ਼ ਕੀਤੇ ਗਏ ਹਨ। ਮੈਂ ਉਨ੍ਹਾਂ ਨੂੰ ਰਿਪੀਟ ਨਹੀਂ ਕਰਗਾਂ। ਮੈਨੂੰ ਸਭ ਤੋਂ ਵੱਡਾ ਇਤਰਾਜ਼ ਇਹ ਹੈ ਕਿ ਇਹ ਬਿਲ ਸਰਕਾਰ ਦੀ ਡੀਕਲੇਅਰਡ ਪਾਲਿਸੀ ਦੇ ਖਿਲਾਫ ਹੈ। ਸਰਕਾਰ ਦੀ ਡੀਕਲੇਅਰਡ ਪਾਲਿਸੀ ਇਹ ਹੈ ਕਿ ਸੋਸ਼ਲਿਸਟਿਕ ਪੈਟਰਨ ਕਾਇਮ ਕਰਨਾ ਹੈ । ਇਸ ਦਾ ਭਾਵ ਮੈਂ ਇਹ ਦੱਸ ਦੇਵ੍ਹਾਂ ਕਿ ਲੋਕ ਕੀ ਸਮਝਦੇ ਸਨ ਅਤੇ ਸਹੀ ਤੌਰ ਤੇ ਸਮਝਦੇ ਸਨ ਕਿ ਛੋਟੇ ਤਬਕੇ ਦਿਆਂ ਆਦਮੀਆਂ ਨੂੰ ਜਿਹੜੇ ਗਰੀਬ ਆਦਮੀ ਹਨ, ਗਰੀਬ ਜਨਤਾ ਹੈ ਉਨ੍ਹਾਂ ਨੂੰ ਰਿਆਇਤਾਂ ਤਾਂ ਜ਼ਿਆਦਾ ਮਿਲਣਗੀਆਂ ਪਰ ਉਨ੍ਹਾਂ ਤੇ ਭਾਰ ਘਟ ਪਾਇਆ ਜਾਵੇਗਾ ਅਤੇ ਜੇਕਰ ਲੋੜ ਪਵੇਗੀ ਤਾਂ ਟੈਕਸ ਲਗਾਉਣੇ ਵੇਲੇ ਅਮੀਰ ਆਦਮੀਆਂ ਤੇ ਭਾਰ ਜ਼ਿਆਦਾ ਪਵੇਗਾ ਅਤੇ ਗ਼ਰੀਬਾਂ ਤੇ ਘਟ ਪਾਇਆ ਜਾਵੇਗਾ । ਭਾਵ ਇਹ ਸੀ ਕਿ ਸਭ ਨੂੰ ਇਕੋ ਲੈਵਲ ਤੇ ਲਿਆਉਣ ਦਾ ਜਤਨ ਕੀਤਾ ਜਾਵੇਗਾ ਤਾਂ ਜੋ ਆਜ਼ਾਦ ਹਿੰਦੁਸਤਾਨ ਵਿਚ ਸਭ ਲੋਕੀਂ ਇਕੋ ਜਿਹਾ ਜੀਵਨ ਬਤੀਤ ਕਰ ਸਕਣ। ਪਰ ਅੱਜ ਵੇਖਿਆ ਹੈ ਕਿ ਤੁਸੀਂ ਕਿਹੋ ਜਿਹਾ ਸੋਸ਼ਲਿਸਟਿਕ ਪੈਟਰਨ ਕਾਇਮ ਕਰਨ ਲਗੇ ਹੋ..... (ਵਿਘਨ) ਮੈਂ ਸੋਸ਼ਲਿਸਟਿਕ ਪੈਟਰਨ ਦੇ ਖਿਲਾਫ ਨਹੀਂ ਹਾਂ। ਮੈਂ ਇਸ ਬੋਗਸ ਸੋਸ਼ਲਿਜ਼ਮ ਦੇ ਖਿਲਾਫ ਹਾਂ ਜਿਹੜਾ ਕਿ ਇਹ ਕਹਿੰਦੇ ਹਨ ਕਿ ਕਾਂਗਰਸ ਲਿਆ ਰਹੀ ਹੈ। ਇਕ ਤਰਫ ਤਾਂ ਅਸੀਂ ਵੇਖਦੇ ਹਾਂ ਕਿ ਰੋਜ਼ ਅਖਬਾਰਾਂ ਵਿਚ ਆਉਂਦਾ ਹੈ ਕਿ ਫੋਰਥ ਪਲਾਨ ਲਈ ਪੰਜਾਬ ਵਿਚ ਘਟ ਤੋਂ ਘਟ ਚਾਰ ਕਰੋੜ ਰੁਪਏ ਦੇ ਟੈਕਸ ਲਗਾਉਣੇ ਪੈਣਗੇ ਅਤੇ ਛੋਟੇ ਛੋਟੇ ਟੈਕਸਾਂ ਦੇ ਬਿਲ ਲੈ ਵੀ ਆਏ ਹਨ ਜਿਨ੍ਹਾਂ ਨਾਲ ਲੱਖਾਂ ਰੁਪਿਆਂ ਦਾ ਭਾਰ ਆਮ ਜਨਤਾ ਤੇ ਪੈਂਦਾ ਹੈ। ਜਿਸ ਤਰ੍ਹਾਂ ਨਾਲ ਪੰਜਾਬ ਕਮਰਸ਼ਲ ਕ੍ਰਾਪਸ ਸੈੱਸ ਅਮੈਂਡਮੈਂਟ ਬਿਲ ਲਿਆਉਣ ਲਗੇ ਹਨ। ਪਹਿਲੇ ਵੀ ਪਾਸ ਕਰਵਾਇਆ ਸੀ ਅਤੇ ਉਸ ਦੀ ਬਹੁਤ ਮੁਖਾਲਫਤ ਹੋਈ ਸੀ। ਤੁਸੀਂ ਜਾਣਦੇ ਹੋ ਕਿ ਉਹ ਕਿਸ ਤਰ੍ਹਾਂ ਨਾਲ ਪਾਸ ਹੋਇਆ ਸੀ । ਹੁਣ ਵੀ ਹਾਊਸ ਨੂੰ ਪਤਾ ਹੈ ਕਿ ਮੋਟਰਾਂ ਅਤੇ ਟਰੱਕਾਂ ਉੱਤੇ ਟੈਕਸ ਲਗਾਉਣ ਵਾਲਾ ਬਿਲ ਕਿਵੇਂ ਪਾਸ ਹੋਇਆ ਹੈ। ਇਸ ਤਰ੍ਹਾਂ ਨਾਲ ਇਕ ਪਾਸੇ ਤਾਂ ਆਮ ਜਨਤਾ ਤੇ ਇਨ-ਡਾਇਰੈਕਟਲੀ ਛੋਟੇ ਛੋਟੇ ਟੈਕਸ ਲਗਾ ਕੇ ਲੱਖਾ ਰੁਪਿਆਂ ਦਾ ਭਾਰ ਪਾਈ ਜਾਂਦੇ ਹਨ ਅਤੇ ਦੂਸਰੇ ਪਾਸੇ ਲਖਪਤੀਆਂ ਅਤੇ ਕਰੋੜਪਤੀਆਂ ਨੂੰ, ਜਿਹੜੇ ਇੰਡੀਵਿਜੂਅਲਜ਼ ਹਨ, ਉਨ੍ਹਾਂ ਨੂੰ ਛੋਟ ਦੇਈ ਜਾਂਦੇ ਹਨ, ਰਿਆਇਤਾਂ ਦੇਈ ਜਾਂਦੇ ਹਨ। ਜੇਕਰ ਇਸ ਦੇ ਬਾਵਜੂਦ ਵੀ ਤੁਸੀਂ ਕਹੀ ਜਾਉ ਕਿ ਤੁਸੀਂ ਸੋਸ਼ਲਿਸਟਿਕ ਪੈਟਰਨ ਕਾਇਮ ਕਰ ਰਹੇ ਹੋ ਤਾਂ ਅਸਲੀਅਤ ਉੱਤੇ ਕਿਸੇ ਅਨਪੜ੍ਹ ਆਦਮੀ ਦੇ ਸਾਹਮਣੇ

[ਸਰਦਾਰ ਗੁਰਬਖ਼ਸ਼ ਸਿੰਘ ਗੁਰਦਾਸਪੁਰੀ]

ਵੀ ਪਰਦਾ ਨਹੀਂ ਪਾ ਸਕਦੇ। ਉਹ ਵੀ ਸਾਰੀ ਚੀਜ਼ ਸਮਝ ਜਾਏਗਾ। ਜੇਕਰ ਤੁਸੀਂ ਕੋਈ ਰਿਆਇਤ ਦੇਣੀ ਸੀ ਤਾਂ ਤੁਸੀਂ ਗ੍ਰੋਅਰ ਨੂੰ ਦਿਉ ਜਿਸ ਦਾ ਸਭ ਨੇ ਰੋਣਾ ਰੋਇਆ ਹੈ। ਜੇਕਰ ਗ੍ਰੋਅਰ ਨੂੰ ਨਹੀਂ ਸੀ ਦੇਣੀ ਤਾਂ ਫਿਰ ਕੰਜ਼ਿਊਮਰ ਨੂੰ ਹੀ ਦਿੰਦੇ । ਕੰਜ਼ਿਊਮਰ ਨੂੰ ਵੀ ਤਾਂ ਡੇਢ ਰੁਪਏ ਖੰਡ ਦਿੰਦੇ ਹੋ । ਗ੍ਰੋਅਰ ਕੋਲੋਂ ਤਾਂ ਤੁਸੀਂ ਕਾਸਟ ਪ੍ਰਾਈਸ ਤੋਂ ਵੀ ਘਟ ਕੀਮਤ ਤੇ ਗੰਨਾ ਲੈ ਲੈਂਦੇ ਹੋ, ਲੈਂਦੇ ਕੀ ਹੋ, ਖੋਹ ਲੈਂਦੇ ਹੋ । ਉਸ ਉਪਰ ਜਬਰੀ ਕੈਦ ਲਗਾ ਦਿੱਤੀ ਹੋਈ ਹੈ ਕਿ ਤੂੰ ਗੁੜ ਨਹੀਂ ਬਣਾ ਸਕਦਾ। ਜੇਕਰ ਉਹ ਗੁੜ ਬਣਾਵੇ ਤਾਂ ਉਹ ਜ਼ਿਆਦਾ ਕੀਮਤ ਲੈ ਸਕਦਾ ਹੈ, ਪਰ ਨਹੀਂ। ਉਸ ਨੂੰ ਮੁਕੱਰਰ ਕੀਮਤ ਉੱਤੇ ਖੰਡ ਲਈ ਗੰਨਾ ਦੇਣਾ ਪੈਂਦਾ ਹੈ। ਇਸ ਭਾ ਤਾਂ ਉਸ ਨੂੰ ਘਰ ਵੀ ਨਹੀਂ ਪੈਂਦਾ। ਗ੍ਰੋਅਰ ਨੂੰ ਰੀਲੀਫ ਦਿਉ ਅਤੇ ਜੇਕਰ ਗੋਅਰ ਨੂੰ ਨਹੀਂ ਦੇਣਾ ਤਾਂ ਕੰਜ਼ਿਊਮਰ ਨੂੰ ਦਿਉ, ਉਹ ਗਰੀਬ ਆਦਮੀ ਹੈ ਥੋੜੀ ਕੀਮਤ ਤੇ ਮੁਲ ਲੈ ਕੇ ਖਾ ਲਏਗਾ । ਪਰ ਜੇਕਰ ਤੁਸੀਂ ਨਾ ਗ੍ਰੋਅਰ ਨੂੰ ਦਿਉ ਅਤੇ ਕੰਜ਼ਿਊਮਰ ਨੂੰ ਵੀ ਰਿਆਇਤ ਨਾ ਦਿਉ ਅਤੇ ਇਸ ਦੀ ਬਜਾਏ ਲਖ ਪਤੀਆਂ ਅਤੇ ਕਰੋੜ ਪਤੀਆਂ ਨੂੰ ਰਿਆਇਤਾਂ ਦਿਉ ਅਤੇ ਛੋਟਾਂ ਦਿਉ ਤਾਂ ਫਿਰ ਪੰਜਾਬ ਦੇ ਲੋਕੀਂ ਤੁਹਾਡੇ ਨਾਲ ਘਿਰਨਾ ਨਾ ਕਰਨ ਤਾਂ ਹੋਰ ਕੀ ਕਰਨ ? ਗ੍ਰੋਅਰ ਨੂੰ ਕਾਸਟ ਪ੍ਰਾਈਸ ਤੋਂ ਵੀ ਘਟ ਕੀਮਤ ਦਿੰਦੇ ਹੋ। ਨਾ ਉਸ ਨੂੰ ਫਾਇਦਾ ਪਹੁੰਚਾਉਂਦੇ ਅਤੇ ਨਾ ਹੀ ਕੰਜ਼ਿਊਮਰ ਨੂੰ ਫਾਇਦਾ ਪਹੁੰਚਾਉਂਦੇ ਹੋ ਜਿਹੜਾ ਕਿ ਗਰੀਬ ਆਦਮੀ ਮੁਲ ਲੈ ਕੇ ਖਾਂਦਾ ਹੈ। ਤਾਂ ਫਿਰ ਪੰਜਾਬ ਦੇ ਲੋਕ ਤੁਹਾਡੇ ਲਈ ਘਿਰਣਾ ਨਾ ਪ੍ਰਗਟ ਕਰਨ ਤਾਂ ਹੋਰ ਕੀ ਕਰਨ ?

ਦੂਸਰਾ ਇਤਰਾਜ਼ ਇਹ ਹੈ ਕਿ ਇਸ ਬਿਲ ਰਾਹੀਂ ਜਿਹੜੀ ਕਲਾਜ਼ 17 ਏ ਐਡ ਕੀਤੀ ਹੈ, ਉਹ ਸਭ ਨਾਲੋਂ ਖਰਾਬ ਗੱਲ ਹੈ। ਪਾਲਿਸੀ ਅਜਿਹੀ ਹੈ ਕਿ ਉਸ ਦੀ ਜਿੰਨੀ ਵੀ ਵਿਰੋਧਤਾ ਕੀਤੀ ਜਾਏ ਥੋੜ੍ਹੀ ਹੈ। ਉਹ ਇਹ ਹੈ ਕਿ ਅਮੀਰ ਆਦਮੀ ਉਪਰ ਨਹੀਂ ਲਗਾਉਣਾ ਬਲਕਿ ਗਰੀਬ ਉਪਰ ਲਗਾਉਣਾ ਹੈ। ਫਿਰ ਐਨਾ ਹੀ ਨਹੀਂ । ਇਥੇ ਹੀ ਬਸ ਨਹੀਂ ਹੈ, ਬਲਕਿ ਇਹ ਕਿ ਅਮੀਰ ਆਦਮੀ ਨੂੰ ਤਾਂ ਪਿਛਲਾ ਟੈਕਸ ਵਸੂਲ ਕੀਤਾ ਹੋਇਆ ਵੀ ਵਾਪਸ ਕਰ ਦੇਣਾ ਅਤੇ ਗਰੀਬ ਆਦਮੀ ਉਪਰ ਨਵਾਂ ਟੈਕਸ ਹੋਰ ਲਗਾ ਦੇਣਾ।ਇਸ ਦੇ ਬਾਵਜੂਦ ਵੀ ਤੁਸੀਂ ਕਹਿੰਦੇ ਹੋ ਕਿ ਸੋਸ਼ਲਿਸਟਿਕ ਪੈਟਰਨ ਕਾਇਮ ਕਰ ਰਹੇ ਹੋ । ਤਾਂ ਤੁਹਾਡੇ ਸੋਸ਼ਲਿਸਟਿਕ ਪੈਟਰਨ ਨਾਲ ਜਿੰਨੀ ਜ਼ਿਆਦਾ ਘਿਰਨਾ ਕੀਤੀ ਜਾਏ ਉਨੀ ਥੋੜੀ ਹੈ। ਜੇਕਰ ਅਗਲੇ ਸਾਲਾਂ ਵਾਸਤੇ ਇਹ ਰਿਆਇਤ ਕਰਦੇ ਤਾਂ ਹੋਰ ਗੱਲ ਸੀ ਲੇਕਿਨ ਪਿਛਲੇ ਸਾਲਾਂ ਲਈ ਕਰ ਰਹੇ ਹੋ । ਇਸ ਨਾਲੋਂ ਵੀ ਖਰਾਬ ਗੱਲ ਇਹ ਹੈ ਕਿ ਉਸ ਵਿਚ ਵੀ ਇਹ ਸਰਕਾਰ ਸਾਰੇ ਸਰਮਾਇਆਦਾਰਾਂ ਕਾਰਖਾਨੇਦਾਰਾਂ ਨਾਲ ਇਕੋ ਜਿਹਾ ਸਲੂਕ ਨਹੀਂ ਕਰੇਗੀ ਇਸ ਨੂੰ ਪੜ੍ਹਕੇ ਵੇਖੋ, ਇਸ ਵਿਚ ਵੀ ਸਰਕਾਰ ਦੇ ਕੋਲ ਵਧ ਤੋਂ ਵਧ ਫੇਵਰੇਟਿਜ਼ਮ ਕਰਨ ਦੀ ਗੁੰਜਾਇਸ਼ ਹੈ। ਇਸ ਵਿਚ ਲਿਖ ਹੈ if and when the Government is not satisfied' ਯਾਨੀ ਜਿਸ ਕਾਰਖਾਨੇਦਾਰ ਨਾਲ ਇਹ ਰਾਜ਼ੀ ਹੋਣਗੇ ਉਸ ਨੂੰ ਇਹ ਰਿਆਇਤ ਦੇ ਦਿੱਤੀ ਜਾਵੇਗੀ ਜਿਤਨੇ ਸਾਲਾਂ ਦੀ ਮਰਜ਼ੀ ਹੋਵੇਗੀ ਦਿੱਤੀ ਜਾਵੇਗੀ ਔਰ ਜਿਸ ਕਾਰਖਾਨੇਦਾਰ ਉਤੇ ਇਨ੍ਹਾਂ ਦੀ ਮਿਹਰ ਦੀ ਨਜ਼ਰ ਨਹੀਂ ਹੋਵੇਗੀ ਉਸ ਨੂੰ 'Government is not satisfied' ਕਹਿਕੇ ਰਗੜ ਦਿੱਤਾ ਜਾਵੇਗਾ । ਇਹ ਵੇਖੋ, ਡੇਪਟੀ ਸਪੀਕਰ ਸਾਹਿਬ, ਗੌਰਮਿੰਟ ਫੇਵਰੇਟਿਜ਼ਮ ਕਰਨ ਦਾ ਇਕ ਹੋਰ ਲਾਇਸੰਸ ਆਪਣੇ ਹੱਥਾਂ ਵਿਚ ਲੈਣਾ ਚਾਹੁੰਦੀ ਹੈ। ਇਹ ਇਕ ਨਿਹਾਇਤ ਮਾੜੀ ਗੱਲ ਹੈ। (ਵਿਘਨ) ਮੈਂ ਕਹਿੰਦਾ ਹਾਂ ਕਿ ਦੂਜੇ ਪਾਸੇ ਸਿਰਫ ਐਨਾ ਹੀ ਕਰ ਦਿਉ ਕਿ ਹੋਰ ਕੋਈ ਵੀ ਟੈਕਸ ਨਾ ਲਗਾਉ । ਇਕ ਪਾਸੇ ਨਵੇਂ ਤੋਂ ਨਵਾਂ ਟੈਕਸ—ਗਰੀਬਾਂ ਨੂੰ ਰਗੜਾ ਲਾਇਆ ਜਾ ਰਿਹਾ ਹੈ ਤੇ ਦੂਜੇ ਪਾਸੇ ਇਸ ਤਰ੍ਹਾਂ ਦੀ ਫੇਵਰੇਟਿਜ਼ਮ । ਮੈਂ ਤਾਂ ਇਹ ਕਹਾਂਗਾ ਕਿ ਜੇ ਜੋ ਕੁਝ ਮੈਂ ਕਿਹਾ

ਉਹ ਨਹੀਂ ਕਰਨਾ ਤਾਂ ਫੇਰ ਇਸ ਐਕਟ ਨੂੰ ਹੀ ਖਤਮ ਕਰੋ। ਫੇਵਰੇਟਿਜ਼ਮ ਕਿਉਂ ਕਰਦੇ ਹੋ ? ਪੇਰੈਂਟ ਐਕਟ ਨੂੰ ਹੀ ਵਾਪਸ ਲੈ ਲਉ, ਕਿਉਂ ਜਿਮੀਂਦਾਰਾਂ ਨੂੰ ਮਾਰੀ ਜਾਂਦੇ ਹੋ ? ਕੋਈ ਕੰਮ ਤਾਂ ਕਰੋ, ਕਿਸੇ ਪਾਸੇ ਗੱਲ ਬਿਲੂ ਤਾਂ ਲੱਗੇ । ਇਨ੍ਹਾਂ ਅੱਖਰਾਂ ਨਾਲ ਮੈਂ ਇਸ ਦੀ ਜਿਤਨੀ ਵਿਰੋਧਤਾ ਕਰਾਂ ਥੋੜੀ ਹੈ।

**ਸਰਦਾਰ ਰਣਜੀਤ ਸਿੰਘ ਨੈਣੇਵਾਲੀਆ** (ਮਹਿਲਕਲਾਂ) : ਚੇਅਰਮੈਨ ਸਾਹਿਬ, ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਆਪ ਨੇ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ। ਮੈਂ ਜੋ ਕੁਝ ਸੁਣਿਆ ਹੈ ਉਹ ਸੁਣਕੇ ਇਸੇ ਗੱਲ ਉੱਤੇ ਆਇਆ ਹਾਂ ਕਿ ਕਿਉਂ ਨਾ ਇਨ੍ਹਾਂ ਫੈਕਟਰੀਆਂ ਨੂੰ ਨੈਸ਼ਨਲਾਈਜ਼ ਕਰ ਲਈਏ ? (cheers from the Opposition) ਜਿਨ੍ਹਾਂ ਨੇ ਪਿਛਲੇ ਸਾਲਾਂ ਦਾ ਸੈੱਸ ਨਹੀਂ ਦਿੱਤਾ, ਅਸੀਂ ਉਸ ਦੀ ਮਾਫ਼ੀ ਦੇ ਰਹੇ ਹਾਂ। ਚੇਅਰਮੈਨ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜੇ ਕਿਸਾਨ ਦਾ ਗੰਨਾ ਸੁੱਕ ਜਾਵੇ, ਉਸ ਨੂੰ ਕੀੜਾ ਲਗ ਜਾਵੇ ਜਾ ਉਸ ਦੀ ਫਸਲ ਹੀ ਤਬਾਹ ਹੋ ਜਾਵੇ ਤਾ ਉਸ ਨੂੰ ਮਾਲੀਆ ਮੁਆਫ ਨਹੀਂ ਕੀਤਾ ਜਾਂਦਾ, ਉਸ ਨੂੰ ਕੋਈ ਮਦਦ ਨਹੀਂ ਦਿੱਤੀ ਜਾਂਦੀ ਲੇਕਿਨ ਬੜੇ ਬੜੇ ਮਿੱਲ ਓਨਰਜ਼ ਨੂੰ ਇਹ ਸਰਕਾਰ ਹਰ ਤਰ੍ਹਾਂ ਦੀਆਂ ਰਿਆਇਤਾਂ ਦੇਣ ਨੂੰ ਤਿਆਰ ਹੋ ਜਾਂਦੀ ਹੈ । ਆਖਿਰ ਇਹ ਕਿਉਂ ? ਸਰਕਾਰ ਦਾ ਦਿਲ ਕਿਉਂ ਇਨ੍ਹਾਂ ਵੱਡੇ ਲੋਕਾਂ ਦੇ ਨਾਲ ਹੈ ? (cheers from the Opposition)

**श्री बलरामजी दास टंडन :** ग्रान ए प्वायंट ग्राफ ग्रार्डर, सर । चेयरमैन साहिब, मैं इस बात की तरफ आपका ध्यान दिलाना चाहता हूँ कि आज सोमवार है और प्रधान मन्त्री जी की अपील के मुताबिक सिर्फ पंजाब के अन्दर ही नहीं सारे हिन्दुस्तान के अन्दर, तकरीबन सब जगह—रैस्टोरों, ढाबे और होटल सब जगह—रात को रोटी, सीरियल्ज़ वगैरा नहीं दी जायेगी और नहीं दी जानी चाहिए । तो इसलिये मैं आपका ध्यान सिर्फ इसी बात की तरफ दिलाना चाहता हूँ कि यहां पर जो दोनों एम.एल. एज़, होस्टल्ज़ हैं चूंकि वह स्पीकर साहिब के कंट्रोल में हैं इसलिये वहां पर भी इस बात का इन्तज़ाम होना चाहिए ताकि इस मौके पर हम, जो कि जनता के चुने हुए प्रतिनिधि हैं, एक आदर्श कायम कर सकें और अपनी जिम्मेदारी निभा कर लोगों की अगवाई कर सकें। इस दिन, यानी सोमवार की रात को हमें अपनी ज़िम्मेदारी को निभाते हुए रात का खाना नहीं खाना चाहिए । यह बात मैं आपके नोटिस में ला रहा हूँ ताकि इस सम्बन्ध में मुनासिब प्रबन्ध किया जा सके और इस बात को होस्टलों में भी लागू किया जा सके ।

**ਸਰਦਾਰ ਗੁਰਚਰਨ ਸਿੰਘ** : ਚੇਅਰਮੈਨ ਸਾਹਿਬ, ਅਸੀਂ ਦੁਪਹਿਰ ਨੂੰ ਰੋਟੀ ਨਹੀਂ ਖਾਧੀ। ਰਾਤ ਨੂੰ ਖਾਵਾਂਗੇ ।

**Mr. Chairman :** The point of order raised by the hon. Member, Shri Balramji Dass Tandon has nothing to do with the business of the House. It is only a suggestion.

**श्री बलरामजी दास टंडन:** चेयरमैन साहिब, हमने तो आपका ध्यान इस बात की तरफ दिलाना था। उनके लिये, यानी गवर्नमेंट के लिये तो काल अटैन्शन भी हो सकती है, लेकिन आपके लिये तो प्वायंट आफ आर्डर ही काल अटैन्शन है।

श्री सभापति: आप चाहते क्या हैं ? (What does the hon. Member want?)

**श्री बलरामजी दास टंडन:** जो होस्टल एम.एल.एज़ के लिये हैं वह डायरैक्टली अंडर दी सुपरविज़न आफ दी स्पीकर हैं। वहां की सारी देखभाल का काम स्पीकर साहिब के अपने हाथों में है । जनता के प्रतिनिधि और पंजाब के ज़िम्मेदार आदमी होने के नाते हमारा यह कर्त्तव्य है कि प्रधान मन्त्री ने जो अपील सारी नेशन को की है उस पर अमल करने के लिये हम खुद एक मिसाल सामने रखें और सोमवार की रात को वहां होस्टलों के अन्दर रात का खाना न हो, सीरियल्ज़ सर्व न किये जाएं ताकि इस बात की हंसी मज़ाक हमारे बारे में दुनिया के अन्दर न उड़े । हमें अपने व्यवहार से सूबा के अन्दर एक मिसाल कायम करनी चाहिए । आपका ध्यान इस बात की तरफ इसलिये दिलाया है ताकि जो मुनासिब इन्तज़ाम करना है वह स्पीकर साहिब वक्त पर कर लें ।

एक आवाज़: जो खाने का इन्तज़ाम हो चुका है वह खाना ज़ाया जाएगा।

**Mr. Chairman :** The suggestion of the hon. Member will be conveyed to the hon. Speaker. I would now request the hon. Member Sardar Ranjit Singh to kindy resume his speech.

**ਸਰਦਾਰ ਰਣਜੀਤ ਸਿੰਘ ਨੈਣੇਵਾਲੀਆ** : ਅਸੀਂ ਇਨ੍ਹਾਂ ਮਿਲ ਮਾਲਕਾਂ ਨੂੰ ਇਤਨੀਆਂ ਰਿਆਇਤਾਂ ਦਿੰਦੇ ਹਾਂ ਪਰ ਕੀ ਇਹ ਮਿੱਲ ਮਾਲਿਕ, ਜਿਨ੍ਹਾਂ ਨੂੰ ਲੱਖਾਂ ਰੁਪਿਆ ਮੁਨਾਫਾ ਹੁੰਦਾ ਹੈ, ਕਦੇ ਕਿਸਾਨਾਂ ਦੇ ਬਚਿਆਂ ਨੂੰ ਵੀ ਕੋਈ ਇਨਸੈਂਟਿਵ ਦਿੰਦੇ ਹਨ ? ਉਨ੍ਹਾਂ ਕਿਸਾਨਾਂ ਦੇ ਬਚਿਆਂ ਨੂੰ ਜਿਹੜੇ ਗੰਨਾ ਸਪਲਾਈ ਕਰਦੇ ਹਨ ? ਕੀ ਇਨ੍ਹਾਂ ਮਿਲ ਮਾਲਕਾਂ ਨੇ ਕਦੇ ਵੀ ਆਪਣੇ ਮੁਨਾਫੇ ਦਾ ਕੋਈ ਹਿੱਸਾ ਕਿਸਾਨਾਂ ਨੂੰ ਦਿੱਤਾ ਹੈ ? ਮੈਂ ਇਹ ਕਹਿੰਦਾ ਹਾਂ ਕਿ ਜਦ ਹੁਣ ਲੜਾਈ ਹੋਈ ਤ ਕਿਸਾਨਾਂ ਨੇ ਉਸ ਵਿਚ ਵਧ ਚੜ੍ਹ ਕੇ ਹਿੱਸਾ ਪਾਇਆ । ਉਨ੍ਹਾਂ ਦੇ ਖੇਤਾਂ ਵਿਚ ਗੁਰਦਾਸਪੁਰ ਬੋਰਡ ਨਾਂ ਦਾ ਕੀੜਾ ਲਗ ਗਿਆ ਹੋਵੇ ਭਾਵੇਂ ਗੰਨਾ ਸੁਕ ਗਿਆ ਹੋਵੇ, ਜਾਂ ਪਾਣੀ ਦੀ ਵਜ੍ਹਾ ਨਾਲ ਤਬਾਹ ਹੋ ਗਿਆ ਹੋਵੇ ਲੇਕਿਨ ਹਰ ਕਿਸਾਨ ਨੇ ਘਰ ਘਰ ਦੇ ਹਿਸਾਬ ਨਾਲ ਪੈਲੀ ਪੈਲੀ ਦੇ ਹਿਸਾਬ ਨਾਲ ਨੈਸ਼ਨਲ ਡੀਫੈਂਸ ਫੰਡ ਵਿਚ ਰੁਪਿਆ ਦਿੱਤਾ । ਲੇਕਿਨ ਫੈਕਟਰੀਜ਼ ਵਾਲਿਆਂ ਦੀ ਕੋਈ ਮਿਸਾਲ ਨਹੀਂ ਕਿ ਕਿਸੇ ਨੇ ਆਪਣੇ ਲੱਖਾਂ ਰੁਪਏ ਦੇ ਮੁਨਾਫੇ ਵਿਚੋਂ ਵੀ ਲੱਖ ਦੋ ਲੱਖ ਰੁਪਿਆ ਇਸ ਕੌਮੀ ਫੰਡ ਵਿਚ ਪਾਇਆ ਹੋਵੇ । ਹਾਂ, ਅਖਬਾਰਾਂ ਦੇ ਰਾਹੀਂ ਪੜ੍ਹਿਆ ਹੈ, ਪਾਕਿਸਤਾਨ ਰੇਡਿਓ ਵਿਚੋਂ ਵੀ ਇਸ ਗੱਲ ਦੀ ਖਬਰ ਆਈ ਹੈ ਕਿ ਸਾਡੇ ਹਿੰਦੁਸਤਾਨ ਦੇ ਕਿਸੇ ਮਿੱਲ ਮਾਲਿਕ ਨੇ ਹਿੰਦੁਸਤਾਨ ਦੇ ਨੈਸ਼ਨਲ ਡੀਫੈਂਸ ਫੰਡ ਵਿਚ ਇਕ ਲੱਖ ਰੁਪਿਆ ਦਿੱਤਾ ਹੈ ਮਗਰ 20 ਲੱਖ ਰੁਪਿਆ ਪਾਕਿਸਤਾਨ ਦੇ ਨੈਸ਼ਨਲ ਡੀਫੈਂਸ ਫੰਡ ਵਿਚ ਦਿੱਤਾ (Voices of 'shame shame' from the Opposition) ਚੇਅਰਮੈਨ ਸਾਹਿਬ, ਕੀ ਕਿਸਾਨਾਂ ਦੇ ਪ੍ਰਤੀ ਗੌਰਮਿੰਟ ਦਾ ਰਵਈਆ ਔਰ ਸਰਮਾਇਦਾਰਾਂ ਲਈ ਇਸ ਗੌਰਮਿੰਟ ਦਾ ਦਿਲ ਵੇਖ ਕੇ ਅਸੀਂ ਕਹਿ ਸਕਦੇ ਹਾਂ ਕਿ ਸੋਸ਼ਲਿਜ਼ਮ ਲਿਆਂਦਾ ਜਾ ਰਿਹਾ ਹੈ ? (Cheers from the Opposition) ਇਹ ਸਰਮਾਇਦਾਰਾਂ ਦੇ ਏਜੰਟ ਬਣੇ ਹੋਏ ਹਨ। ਮੈਂ ਤਾਂ ਇਹ ਕਹਾਂਗਾ ਕਿ ਜਿਹੜੇ ਮਿੱਲ ਮਾਲਿਕ ਹਨ, ਜਿਹੜੇ ਗੰਨੇ ਦੀਆਂ ਮਿਲਜ਼ ਚਲਾ ਰਹੇ ਹਨ, ਜੇਕਰ ਇਹ ਮੁਨਾਫਾ ਨਹੀਂ ਦੇ ਸਕਦੇ ਤਾਂ ਛੇਤੀ ਤੋਂ ਛੇਤੀ ਇਸ ਕੰਮ ਨੂੰ ਨੈਸ਼ਨਲਾਈਜ਼ ਕਰ ਲੈਣਾ ਚਾਹੀਦਾ ਹੈ। (Cheers from the Opposition) ਕਿਸਾਨ ਵਿਚਾਰਾ ਗੰਨੇ ਦੀ ਚੋਰੀ ਨਹੀਂ ਕਰਦਾ, ਖੰਡ ਦੀ ਚੋਰੀ ਨਹੀਂ ਕਰਦਾ, ਮਾਮਲਾ ਉਸੇ ਤਰ੍ਹਾਂ ਦੇ ਰਿਹਾ ਹੈ, ਲੇਕਿਨ

ਮਿੱਲ ਮਾਲਿਕ ਟੈਕਸ ਦੀ ਚੋਰੀ ਕਰਦਾ ਹੈ, ਇਨਕਮ ਟੈਕਸ ਦੀ ਚੋਰੀ ਕਰਦਾ ਹੈ, ਮੁਨਾਫੇ ਦੀ ਠੀਕ ਰੀਪੋਰਟ ਨਹੀਂ ਕਰਦਾ। ਨੈਸ਼ਨਲ ਡੀਫੈਂਸ ਫੰਡ ਵਿਚ ਦਾਨ ਨਹੀਂ ਦਿੰਦਾ। ਇਸ ਦੇ ਮੁਕਾਬਲੇ ਵਿਚ ਕਿਸਾਨ ਆਪਣੇ ਬਚਿਆਂ ਨੂੰ ਫੌਜ ਵਿਚ ਭੇਜਦਾ ਹੈ, ਰੋਜ਼ ਡੀਫੈਂਸ ਫੰਡ ਵਿਚ ਰੁਪਿਆ ਵੀ ਦੇ ਰਿਹਾ ਹੈ। ਇਸ ਲਈ ਮੈਂ ਇਹ ਕਹਾਂਗਾ ਕਿ ਇਹ ਰਵੈਈਆ ਗ਼ਲਤ ਹੈ। ਮੈਂ ਪੁਰਜ਼ੋਰ ਲਫ਼ਜ਼ਾਂ ਵਿਚ ਇਸ ਬਿਲ ਦੀ ਮੁਖ਼ਾਲਫ਼ਤ ਕਰਦਾ ਹਾਂ। ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਬਿਲ ਨੂੰ ਵਾਪਸ ਲੈ ਲੈਣ। ਜਦ ਕਿ ਕਿਸਾਨ ਆਪਣਾ ਲਹੂ ਦੇਸ਼ ਵਾਸਤੇ ਰੋੜ੍ਹ ਰਹੇ ਹਨ, ਸਰਕਾਰ ਨੂੰ ਮਿੱਲ ਮਾਲਿਕਾਂ ਦਾ ਏਜੰਟ ਨਹੀਂ ਬਨਣਾ ਚਾਹੀਦਾ ਬਲਕਿ ਇਨ੍ਹਾਂ ਦੀਆਂ ਮਿੱਲਾਂ ਨੂੰ ਨੈਸ਼ਨਲਾਈਜ਼ ਕਰ ਲੈਣਾ ਚਾਹੀਦਾ ਹੈ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਇਸ ਬਿਲ ਦੀ ਮੁਖ਼ਾਲਫ਼ਤ ਕਰਦਾ ਹਾਂ।

5.00 P.M.

**ਲੈਫਟੀਨੈਂਟ ਭਾਗ ਸਿੰਘ (ਪਾਇਲ, ਐਸ. ਸੀ.)** : ਚੇਅਰਮੈਨ ਸਾਹਿਬ, ਅਨਫਾਰਚੂਨੇਟਲੀ ਮੈਨੂੰ ਵੀ ਉਹੋ ਕੰਮ ਕਰਨਾ ਪੈ ਰਿਹਾ ਹੈ ਜੋ ਮੇਰੇ ਦੋ ਤਿੰਨ ਇਸ ਪਾਸੇ ਦੇ ਹੋਰ ਸਾਥੀਆਂ ਨੇ ਕੀਤਾ ਹੈ। ਮੈਨੂੰ ਇਹ ਸਮਝ ਨਹੀਂ ਆਇਆ ਕਿ ਇਕ ਪਾਸੇ ਤਾਂ ਅਸੀਂ ਸੋਸ਼ਲਿਜ਼ਮ ਵਲ ਵਧਦੇ ਜਾਂਦੇ ਹਾਂ ਔਰ ਇਸ ਬਾਰੇ ਬੜੀਆਂ ਲੰਮੀਆਂ ਚੌੜੀਆਂ ਗੱਲਾਂ ਕਰਦੇ ਹਾਂ ਪਰ ਦੂਜੇ ਪਾਸੇ ਕਾਰਖਾਨੇਦਾਰ ਨੂੰ ਰਿਆਇਤਾਂ ਦੇਣ ਲਈ ਇਹ ਲਿਆਇਆ ਜਾ ਰਿਹਾ ਹੈ। ਇਹ ਦੇਖ ਮੈਨੂੰ ਬੜਾ ਦੁਖ ਹੋਇਆ ਹੈ। ਇਸ ਬਾਰੇ ਸਰਦਾਰ ਗਿਆਨ ਸਿੰਘ ਰਾੜੇਵਾਲਾ ਨੇ ਬੜੇ ਵਿਸਥਾਰ ਨਾਲ ਦੱਸਿਆ ਹੈ ਕਿ 4 ਲੱਖ ਕੁਝ ਹਜ਼ਾਰ ਰੁਪਏ ਦੀ ਰਿਆਇਤ ਇਕ ਮਿੱਲ ਨੂੰ ਇਕ ਸਾਲ ਵਿਚ ਦਿੱਤੀ ਜਾ ਰਹੀ ਹੈ ਤੇ ਬਾਕੀਆਂ ਬਾਰੇ ਇਨ੍ਹਾਂ ਨੇ ਦਸਿਆ ਹੈ ਕਿ ਉਨ੍ਹਾਂ ਦੀਆਂ ਫਿਗਰਜ਼ ਦਾ ਪਤਾ ਨਹੀਂ। ਪੰਜਾਬ ਵਿਚ ਇਸ ਵੇਲੇ ਮੇਰੇ ਖ਼ਿਆਲ ਵਿਚ ਖੰਡ ਦੀਆਂ ਕੁਲ ਪੰਜ ਮਿੱਲਾਂ ਹਨ ਜਿਨ੍ਹਾਂ ਵਿਚੋਂ 3 ਤਾਂ ਕੋਆਪਰੇਟਿਵ ਬੇਸਿਜ਼ ਤੇ ਚਲ ਰਹੀਆਂ ਹਨ ਔਰ ਦੋ ਸਰਮਾਏਦਾਰ ਇੰਡੀਵਿਜੂਅਲਜ਼ ਦੀਆਂ ਹਨ। ਜਿਹੜੀਆਂ ਕੋਆਪਰੇਟਿਵ ਮਿੱਲਾਂ ਹਨ, ਉਹ ਤਾਂ ਵੈਸੇ ਹੀ ਘਾਟੇ ਵਿਚ ਜਾ ਰਹੀਆਂ ਹਨ ਔਰ ਬਾਕੀ ਦੀਆਂ ਜੋ ਮਿੱਲਾਂ ਹਨ ਉਨ੍ਹਾਂ ਨੂੰ ਹੀ ਇਸ ਤੋਂ ਫਾਇਦਾ ਹੋਣਾ ਹੈ। ਇਸ ਤੋਂ ਇਹ ਮਾਲੂਮ ਹੁੰਦਾ ਹੈ ਕਿ ਇਸ ਪਾਸੇ ਤਾਂ ਸਰਕਾਰ ਨਵੇਂ ਟੈਕਸ ਲਗਾ ਰਹੀ ਹੈ ਔਰ ਜੋ ਪੁਰਾਣੇ ਲਗੇ ਹੋਏ ਹਨ, ਉਨ੍ਹਾਂ ਦੀ ਉਮਰ ਵਧਾ ਰਹੀ ਹੈ ਔਰ ਹੋਰ ਟੈਕਸ ਲਗਣ ਦੀ ਸੰਭਾਵਨਾ ਵੀ ਹੈ। ਔਰ ਇਨ੍ਹਾਂ ਨਾਲ ਇਨ੍ਹਾਂ ਮਿੱਲਾਂ ਦੀ ਮਦਦ ਕੀਤੀ ਜਾਣੀ ਹੈ। ਪਰ ਇਸ ਬਿਲ ਵਿਚ ਜੋ ਰੀਟਰੋਸਪੈਕਟਿਵ ਦਾ ਅੱਖਰ ਰੱਖਿਆ ਗਿਆ ਹੈ ਇਹ ਮੈਨੂੰ ਖਾਸ ਤੌਰ ਤੇ ਚੁਭ ਰਿਹਾ ਹੈ। ਇਹ ਤਾਂ ਮੈਂ ਮੰਨਦਾ ਹਾਂ ਕਿ ਅਗਾਹ ਲਈ ਕੋਈ ਚੀਜ਼ ਮੁਆਫ ਕਰ ਦਿੱਤੀ ਜਾਵੇ ਪਰ ਜਿਹੜੀ ਰੀਟਰੋਸਪੈਕਟਿਵ ਵਾਲੀ ਗੱਲ ਹੈ ਇਹ ਬੜੀ ਖਤਰਨਾਕ ਹੈ। ਇਹ ਨਹੀਂ ਹੋਣੀ ਚਾਹੀਦੀ ਕਿਉਂਕਿ ਇਸ ਤਰ੍ਹਾਂ ਦੀ ਕੁਲੈਕਸ਼ਨ ਤਾਂ ਬਹੁਤ ਖਰਾਬ ਕਰਦੀ ਹੈ।

ਮੈਨੂੰ ਹੈਰਾਨੀ ਤਾਂ ਇਸ ਗੱਲ ਦੀ ਹੈ ਕਿ ਇਸ ਬਿਲ ਨੂੰ ਇਥੇ ਮੂਵ ਕਰਨ ਵਾਲੇ, ਮਨਿਸਟਰ ਸਰਦਾਰ ਦਰਬਾਰਾ ਸਿੰਘ ਨੇ, ਜਿਹੜੇ ਸੋਸ਼ਲਿਜ਼ਮ ਦੇ ਬੜੇ ਹਾਮੀ ਹਨ, ਇਸ ਲਈ ਘੱਟੋ ਘੱਟ ਇਸ ਤਰ੍ਹਾਂ ਦੇ ਬਿਲ ਦੀ ਉਨ੍ਹਾਂ ਤੋਂ ਪੇਸ਼ ਕੀਤੇ ਜਾਣ ਦੀ ਆਸ ਨਹੀਂ ਸੀ, ਮੈਂ ਕਹਿੰਦਾ ਹਾਂ ਕਿ ਜੇਕਰ ਉਨ੍ਹਾਂ ਦੀਆਂ ਮਿੱਲਾਂ ਨੂੰ ਘਾਟਾ ਪੈਂਦਾ ਹੈ ਤਾਂ ਉਨ੍ਹਾਂ ਨੂੰ ਆਖਿਆ ਜਾਵੇ ਕਿ ਉਹ ਇਨ੍ਹਾਂ ਨੂੰ ਛੱਡ ਜਾਣ। ਸਰਕਾਰ ਆਪ ਇਨ੍ਹਾਂ ਨੂੰ ਨੈਸ਼ਨੇਲਾਈਜ਼ ਕਰਕੇ ਚਲਾ ਲਵੇਗੀ। ਜੇ ਉਨ੍ਹਾਂ ਕੋਲੋਂ ਇਹ **ਮਿਲਾਂ** ਮੰਗੀਏ ਤਾਂ ਉਹ ਇਨ੍ਹਾਂ ਨੂੰ ਛਡਣ ਲਈ ਤਿਆਰ ਨਹੀਂ ਹੁੰਦੇ। ਇਸ ਲਈ ਮੈਂ ਇਹ ਅਰਜ਼ ਕਰਾਂਗਾ ਕਿ ਅੱਗੇ ਲਈ ਇਨ੍ਹਾਂ ਨੂੰ ਇਹ ਰਿਆਇਤ ਤਾਂ ਬੇਸ਼ਕ ਦਿਉ ਲੇਕਿਨ ਘਟੋ ਘਟ ਰੀਟਰੋਸਪੈਕਟਿਵ ਦੇ ਸ਼ਬਦ ਤਾਂ ਇਸ ਵਿਚੋਂ ਹਟਾ ਦੇਣੇ ਚਾਹੀਦੇ ਹਨ।

**कामरेड राम प्यारा (करनाल)**: चेयरमैन साहिब, इस बिल में एक लफ्ज इनसैंटिव का इस्तेमाल किया गया है और मेरा अन्दाज़ा है कि जितनी भी डिकशनरियां हैं उनमें जो इस शब्द का मतलब दिया हुआ है उसका मतलब यही है कि इनसैंटिव जो होता है वह अगले सालों के लिये होता है, न कि जो वक्त बीत चुका है उसके लिये होता है। इस तरह इनसैंटिव का मतलब तो यह हुआ कि पंजाब सरकार मुरदों को टीका लगा कर जिन्दा करना चाहती है। अगर तो कोई ऐसी डिकशनरी दुनिया में बनी हुई है जिसके मुताबिक इनसैंटिव का मतलब बीते हुए वक्त के लिये हो तो यह हाउस में रख दें। यह अजीब बात है कि 1962 में उन्हें घाटा पड़ा और यह इनसैंटिव अब दे रहे हैं। इनसैंटिव तो हमेशा आगे के लिये होता है ताकि वह आगे ज्यादा काम करें ।

दूसरी बात इसमें यह कही गई है कि क्योंकि शूगर मिल वालों को घाटा पड़ा है इस लिये उन्हें मदद दी जा रही है और यह मदद मिस्टर पुरी को मिलेगी। हमारा ज़िला करनाल जगाधरी के नज़दीक है और मैं उन्हें अच्छी तरह से जानता हूँ। पानीपत मिल से भी मैं किसी हद तक सम्बन्ध रखता हूँ और मैं कह सकता हूँ कि मिस्टर पुरी को ज्यों ज्यों घाटा पड़ता है और पंजाब गवर्नमेंट उनकी मदद में आती है त्यों त्यों वह साल ब साल करोड़ोंपति होते जाते हैं। मैं तो कहूँगा कि ऐसे मौके परमात्मा हरेक को दे ।

चेयरमैन साहिब, मुझे अफसोस के साथ कहना पड़ता है कि यह एक आम रवायत है कि अगर किसी कमेटी की किसी चीज़ के बारे में रिकमेण्डेशनज़ हों और उस कमेटी की रिपोर्ट युनैनीमसली एडाप्ट की गई हो तो उसे ऐक्सैप्ट कर लिया जाता है क्योंकि उसमें आपोज़ीशन के मैम्बर भी होते हैं और गवर्नमेंट की पार्टी के भी मैम्बर होते हैं। लेकिन पिछली दफा जब 22 या 25 लाख की इसी तरह की इमदाद का मसला बजट में आया जो शूगर मिलों को दिया जाना था और वह सब से ज्यादा मिस्टर पुरी को मिलना था तो एस्टीमेट्स कमेटी ने युनेनिमसली इस प्रोवीज़न के खिलाफ अपनी रिपोर्ट दी थी और उस कमेटी के चेयरमैन तब डाक्टर बालकृष्ण थे लेकिन गवर्नमेंट ने उस रिपोर्ट को भी इग्नोर कर दिया था क्योंकि जो साबका चीफ मिनिस्टर सरदार प्रतापसिंह थे वह मिस्टर पुरी को फायदा पहुँचाना चाहते थे । लेकिन अब की जो गवर्नमेंट है यह उसी लकीर पर चलने की कोशिश कर रही है जो लकीर सरदार प्रतापसिंह कैरों की सरकार ने खैंची हुई थी, यानी सरमायेदारों की इमदाद करनी। यह सरकार बड़ी दृढ़ता से उन्हीं लकीरों पर चल रही है और यह इस बात का ख्याल नहीं करती कि इससे फायदा अमीरों को पहुँचता है या गरीब लोगों को इससे नुकसान पहुंचता है।

अगली बात जिसकी तरफ मैं हाउस का ध्यान दिलाना चाहता हूँ वह यह है कि इसमें जो रकम बतलाई गई हैं वह सिर्फ एक मिल के बारे में जो कि चार लाख और पांच हजार के करीब बनती है लेकिन जो दूसरी मिलों की बनती है उनके बारे में कुछ नहीं बताया गया और कहा गया है कि उनकी फिगरज़ अभी पहुंची नहीं हैं। तो, चेयरमैन

